ਖਾਸ ਦਿਲਚਸਪੀ ਸੀ । ਉਨ੍ਹਾਂ ਨੇ ਆਪਣੇ ਹਲਕੇ ਵਿਚ ਵਿਦਿਅਕ ਖੇਤਰ ਵਿਚ ਬਹੁਤ ਸੇਵਾ ਕੀਤੀ । ਉਹ 2 ਜਨਵਰੀ, 1977 ਨੂੰ ਸਵਰਗਵਾਸ ਹੋ ਗਏ । ਉਹ 72 ਵਰ੍ਹਿਆਂ ਦੇ ਸਨ ।

ਸ੍ਰੀ ਲਾਲ ਸਿੰਘ ਕਮਲਾ ਅਕਾਲੀ, ਸਾਬਕਾ ਐਮ. ਐਲ. ਏ., ਦਾ ਜਨਮ 1891 ਵਿਚ ਹੋਇਆ । ਉਹ ਇਕ ਉੱਘੇ ਪੰਜਾਬੀ ਲੇਖਕ ਅਤੇ ਪੱਤਰਕਾਰ ਸਨ । ਉਨ੍ਹਾਂ ਨੇ ਆਪਣਾ ਜੀਵਨ ਮਾਤ-ਭਾਸ਼ਾ ਪੰਜਾਬੀ ਦੇ ਮਸਲੇ ਲਈ ਸਮਰਪਿਤ ਕੀਤਾ । ਉਹ 1942 ਵਿਚ ਲਾਹੌਰ ਵਿਖੇ ਅਜੀਤ (ਉਰਦੂ) ਦੇ ਪਹਿਲੇ ਮੁੱਖ ਸੰਪਾਦਕ ਅਤੇ ਮੁੱਖ ਸੰਗਠਕ ਸਨ । ਉਹ ਪੰਥਕ ਵਿਧਾਨ ਸਭਾ ਦਲ ਦੇ ਸਕੱਤਰ ਵੀ ਰਹੇ । ਉਨ੍ਹਾਂ ਦੀ ਕਲਮ ਬੜੀ ਜ਼ੋਰਦਾਰ, ਨਿਡਰ ਅਤੇ ਦਲੀਲ ਭਰਪੂਰ ਸੀ । ਉਹ ਇਕ ਬੜੀ ਚੰਗੀ ਜ਼ਬਾਨ ਵਾਲੇ ਅਤੇ ਸੁਲਝੇ ਹੋਏ ਵਿਅਕਤੀ ਸਨ । ਉਹ ਆਪਣੀ ਕਲਮ ਦੇ ਜ਼ੋਰ ਤੇ ਦਲੀਲਾਂ ਦੇ ਕੇ ਸਰਕਾਰ ਕੋਲੋਂ ਆਪਣੀ ਗੱਲ ਨੂੰ ਮੰਨਵਾ ਲੈਂਦੇ ਸਨ । ਉਹ ਪਹਿਲੇ ਪੰਜਾਬੀ ਸਨ ਜਿਨ੍ਹਾਂ ਨੇ ਪੰਜਾਬੀ ਵਿਚ ਲੇਖ ਲਿਖਣੇ ਸ਼ੁਰੂ ਕੀਤੇ । ਉਹ ਇਕ ਨੇਕ, ਸਨਿਮਰ ਅਤੇ ਮਿਲਣਸਾਰ ਸ਼ਖਸੀਅਤ ਸਨ । ਉਹ ਇਕ ਵਿਦਵਾਨ ਵੀ ਸਨ । ਉਹ ਕੁਝ ਅਰਸੇ ਦੀ ਬੀਮਾਰੀ ਤੋਂ ਬਾਅਦ 28 ਜਨਵਰੀ, 1977 ਨੂੰ ਸਵਰਗਵਾਸ ਹੋ ਗਏ ।

ਸ੍ਰੀ ਹਰਭਜਨ ਸਿੰਘ, ਸਾਬਕਾ ਐਮ. ਐਲ. ਏ., ਦਾ ਜਨਮ ਪਿੰਡ ਜਾਖੜਵਾਲਾ, ਜ਼ਿਲ੍ਹਾ ਫਰੀਦਕੋਟ ਵਿਖੇ 1927 ਵਿਚ ਹੋਇਆ । ਉਹ ਇਕ ਬੜੇ ਚੰਗੇ ਨੇਕ ਵਿਅਕਤੀ ਸਨ । ਉਹ ਗ੍ਰਾਮ ਪੰਚਾਇਤ, ਜਾਖੜਵਾਲਾ ਦੇ ਸਰਪੰਚ ਅਤੇ ਬਲਾਕ ਸੰਮਤੀ, ਕੋਟਕਪੂਰਾ ਦੇ ਮੈਂਬਰ ਰਹੇ । ਉਹ 1967 ਵਿਚ ਕੋਟਕਪੂਰਾ ਚੋਣ ਹਲਕੇ ਤੋਂ ਅਕਾਲੀ ਟਿਕਟ ਤੇ ਪਹਿਲੀ ਵਾਰ ਚੁਣੇ ਗਏ । ਉਨ੍ਹਾਂ ਨੇ 1967 ਵਿਚ ਆਪਣੇ ਹਲਕੇ ਦੇ ਲੋਕਾਂ ਦੀ ਬੜੀ ਸੇਵਾ ਕੀਤੀ । ਉਸੇ ਹਲਕੇ ਵਿਚੋਂ ਮੈਂ ਇਲੈਕਸ਼ਨ ਲੜ ਕੇ ਜਨਤਾ ਦੀ ਸੇਵਾ ਕਰਨ ਦੇ ਵਾਸਤੇ ਇਸ ਸਦਨ ਵਿਚ ਆਇਆ ਹਾਂ । ਪਹਿਲੇ ਇਸ ਹਲਕੇ ਵਲੋਂ ਸਰਦਾਰ ਹਰਭਗਵਾਨ ਸਿੰਘ ਜੀ ਸਨ । ਉਨ੍ਹਾਂ ਦੀ ਮੌਤ ਨਾਲ ਪੰਜਾਬ ਦੀ ਜਨਤਾ ਨੂੰ ਅਤੇ ਇਸ ਸਦਨ ਨੂੰ ਬੜਾ ਦੁਖ ਹੋਇਆ ਹੈ ਅਤੇ ਜੋ ਘਾਟਾ ਪੈ ਗਿਆ ਹੈ ਉਹ ਕਦੇ ਪੂਰਾ ਨਹੀਂ ਹੋ ਸਕਦਾ । ਮੈਨੂੰ ਜ਼ਾਤੀ ਤੌਰ ਤੇ ਉਨ੍ਹਾਂ ਦੀ ਮੌਤ ਨਾਲ ਬੜਾ ਦੁਖ ਹੋਇਆ ਹੈ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਹਾਲੀ ਤਕ ਉਨ੍ਹਾਂ ਦੀ ਮੌਤ ਦੀ ਜਾਂਚ ਪੜਤਾਲ ਪੂਰੀ ਨਹੀਂ ਹੋਈ ਅਤੇ ਜਾਂਚ ਪੜਤਾਲ ਢਿੱਲੀ ਹੈ । ਉਨ੍ਹਾਂ ਦੇ ਕਾਤਲਾਂ ਦੀ ਪੜਤਾਲ ਕੀਤੀ ਜਾਵੇ । ਉਨ੍ਹਾਂ ਦੀ ਮੌਤ 19 ਫਰਵਰੀ, 1977 ਨੂੰ ਹੋਈ । ਉਹ 50 ਵਰ੍ਹਿਆਂ ਦੇ ਸਨ ।

ਸ੍ਰੀ ਅਲੀ ਯਾਵਰ ਜੰਗ, ਮਹਾਰਾਸ਼ਟਰ ਦੇ ਗਵਰਨਰ ਸਨ । ਉਨ੍ਹਾਂ ਦੀ ਵਿਦਿਅਕ ਯੋਗਤਾ ਕਾਫੀ ਸੀ, ਉਹ ਇਕ ਪੜ੍ਹੇ ਲਿਖੇ ਵਿਦਵਾਨ ਅਤੇ ਉੱਚਕੋਟੀ ਦੇ ਐਡਮਿਨਿਸਟਰੇਟਰ ਸਨ । ਉਹ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਵੀ ਰਹੇ । ਉਨ੍ਹਾਂ ਨੇ ਯੂ. ਐਨ. ਓ. ਵਿਚ ਜਾ ਕੇ ਸਾਡਾ 2-3 ਵਾਰੀ ਮਾਣ ਵਧਾਇਆ । ਜਨਰਲ ਐਂਸਬਲੀ ਦੇ ਵਾਈਸ ਚੇਅਰਮੈਨ ਵੀ ਰਹੇ ਹਨ । ਜ਼ਾਤ ਪਾਤ ਤੋਂ ਉਪਰ ਉਠਕੇ ਉਨ੍ਹਾਂ ਨੇ ਕੌਮ ਦੀ ਬੜੀ ਸੇਵਾ ਕੀਤੀ । 1946-47 ਵਿਚ ਉਹ ਨਿਜ਼ਾਮ ਸਰਕਾਰ ਵਿਚ ਸਥਾਨਿਕ ਸਾਸ਼ਨ ਅਤੇ ਜਨ ਸਿਹਤ ਦੇ ਮੰਤਰੀ ਵੀ ਰਹੇ ਅਤੇ ਬਾਅਦ ਵਿਚ ਵਿਦਿਆ ਅਤੇ ਗ੍ਰਹਿ ਦੇ ਮੰਤਰੀ ਰਹੇ । ਉਨ੍ਹਾਂ ਨੇ ਮਹਾਰਾਸ਼ਟਰ ਦੇ ਰਾਜਪਾਲ ਬਣਕੇ ਬੜੀ ਸੇਵਾ ਕੀਤੀ ਹੈ । ਉਹ ਰਾਜਪਾਲ ਦੇ ਰੋਲ ਤੇ ਵਿਚਾਰ ਕਰਨ ਅਤੇ ਰਿਪੋਰਟ ਦੇਣ ਲਈ ਰਾਸ਼ਟਰਪਤੀ ਦੁਆਰਾ ਨਿਯੁਕਤ ਕੀਤੀ ਗਈ ਕਮੇਟੀ ਦੇ ਮੈਂਬਰ ਰਹੇ । ਉਨ੍ਹਾਂ ਦੇ ਵਿਛੜਨ ਨਾਲ ਹਿੰਦੁਸਤਾਨ ਨੂੰ ਜੋ ਘਾਟਾ ਪਿਆ ਹੈ ਮੈਂ ਸਮਝਦਾ ਹਾਂ ਕਿ ਉਹ ਪੂਰਾ ਨਹੀਂ ਹੋਣ ਵਾਲਾ ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਸ੍ਰੀ ਅਜੀਤ ਪ੍ਰਸ਼ਾਦ ਜੈਨ, ਸਾਬਕਾ ਕੇਂਦਰੀ ਮੰਤਰੀ, 1902 ਵਿਚ ਸਹਾਰਨਪੁਰ ਵਿਚ ਪੈਦਾ ਹੋਏ । ਉਨ੍ਹਾਂ ਨਾਲ ਮੇਰੀ ਮੁਲਾਕਾਤ ਸਿਰਫ 10 ਮਿੰਟ ਦੀ ਹੋਈ ਸੀ ਲੇਕਿਨ ਇਤਨੇ ਥੋੜੇ ਸਮੇਂ ਦੇ ਵਿਚ ਜੋ ਮੈਂ ਸਮਝ ਸਕਿਆ ਹਾਂ ਉਹ ਇਹ ਹੈ ਕਿ ਉਹ ਬਹੁਤ ਅੱਛੇ ਸੁਭਾ ਦੇ ਵਿਅਕਤੀ ਅਤੇ ਹਿੰਮਤੀ, ਸੁਲਝੇ ਹੋਏ ਇਨਸਾਨ ਵੀ ਸਨ । ਉਹ 1946 ਤੋਂ 1950 ਤਕ ਸੰਵਿਧਾਨ ਸਭਾ ਦੇ ਮੈਂਬਰ ਰਹੇ । 1950 ਵਿਚ ਉਹ ਕੇਂਦਰੀ ਮੰਤਰੀ ਮੰਡਲ ਵਿਚ ਸ਼ਾਮਲ ਹੋਏ ਜਿਥੇ ਪਹਿਲਾਂ ਉਨ੍ਹਾਂ ਪਾਸ ਸਹਾਇਤਾ ਅਤੇ ਪੁਨਰਵਾਸ ਵਿਭਾਗ ਰਿਹਾ ਅਤੇ ਬਾਅਦ ਵਿਚ ਖੁਰਾਕ ਦਾ ਮਹਿਕਮਾ ਰਿਹਾ । 1966 ਅਤੇ 1970 ਦੇ ਦਰਮਿਆਨ ਸ੍ਰੀ ਜੈਨ ਭਾਰਤ ਸਰਕਾਰ ਦੁਆਰਾ ਨਿਯੁਕਤ ਕੀਤੇ ਗਏ ਸਿੰਜਾਈ ਕਮਿਸ਼ਨ ਦੇ ਚੇਅਰਮੈਨ ਸਨ । ਸਰਵ ਭਾਰਤੀ ਕਾਂਗਰਸ ਕਮੇਟੀ ਦੇ ਕਈ ਸਾਲ ਲਗਾਤਾਰ ਮੈਂਬਰ ਰਹਿਣ ਤੋਂ ਇਲਾਵਾ ਉਹ ਉੱਤਰ ਪ੍ਰਦੇਸ਼ ਕਾਂਗਰਸ ਕਮੇਟੀ ਦੇ ਪ੍ਰਧਾਨ ਵੀ ਰਹੇ । ਸ੍ਰੀ ਲਾਲ ਬਹਾਦਰ ਸ਼ਾਸਤਰੀ ਦੇ ਜਾਨਸ਼ੀਨ ਦੀ ਤਲਾਸ਼ ਵਿਚ ਉਨ੍ਹਾਂ ਨੇ ਮੁੱਖ ਭੂਮਿਕਾ ਨਿਭਾਈ । ਉਹ ਇਕ ਬਹਾਦੁਰ ਫਰੀਡਮ ਫਾਈਟਰ, ਇਕ ਸਿਆਣੇ, ਇਕ ਸੁਲਝੇ ਹੋਏ, ਸ਼ਕਤੀਸ਼ਾਲੀ ਵਿਅਕਤੀ ਸਾਡੇ ਤੋਂ ਵਿਛੜ ਗਿਆ ਹੈ ਅਤੇ ਜਿਹੜਾ ਘਾਟਾ ਪਿਆ ਹੈ ਉਨ੍ਹਾਂ ਦੀ ਮੌਤ ਨਾਲ, ਉਹ ਪੂਰਾ ਨਹੀਂ ਹੋਣ ਵਾਲਾ। ਉਹ 2 ਜਨਵਰੀ, 1977 ਨੂੰ ਅਕਾਲ ਚਲਾਣਾ ਕਰ ਗਏ । ਉਸ ਸਮੇਂ ਉਨ੍ਹਾਂ ਦੀ ਉਮਰ 75 ਵਰ੍ਹਿਆਂ ਦੀ ਸੀ ।

ਬਾਬਾ ਗੁਰਮੁੱਖ ਸਿੰਘ ਲਲਤੋਂ ਪੁਰਾਣੇ ਬਜ਼ੁਰਗ ਸਨ । ਉਹ ਜਦੋਂ ਬਾਹਰਲੇ ਮੁਲਕਾਂ ਵਿਚ ਗਏ ਤਾਂ ਉਥੇ ਜਾ ਕੇ ਉਨ੍ਹਾਂ ਨੂੰ ਪਤਾ ਲਗਿਆ ਕਿ ਅਜ਼ਾਦੀ ਦਾ ਕੀ ਸੁੱਖ ਹੁੰਦਾ ਹੈ ਅਤੇ ਅੰਗਰੇਜ਼ ਸਾਡੇ ਹਿੰਦੁਸਤਾਨ ਵਿਚ ਕਿੰਨੇ ਜ਼ੁਲਮ ਕਰ ਰਹੇ ਹਨ । ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅੰਗਰੇਜ਼ੀ ਰਾਜ ਦੇ ਐਨੇ ਜਬਰ ਜ਼ੁਲਮ ਹੋ ਰਹੇ ਹਨ ਕਿ ਉਨ੍ਹਾਂ ਦੇ ਦੇਸ਼ ਵਾਸੀ ਉਸ ਨੂੰ ਜਰ ਨਹੀਂ ਸਕਦੇ ਹਨ । ਉਨ੍ਹਾਂ ਨੇ ਸਾਰਾ ਕੰਮ ਆਪਣਾ ਛਡ ਕੇ ਰੈਵੋਲਿਊਸ਼ਨਰੀਜ਼ ਨੂੰ ਆਪਣੇ ਨਾਲ ਲੈਕੇ ਹਿੰਦੁਸਤਾਨ ਵਿਚ ਬਗਾਵਤ ਦਾ ਝੰਡਾ ਬੁਲੰਦ ਕੀਤਾ । ਉਨ੍ਹਾਂ ਦੀ ਲੜਾਈ ਅੰਗਰੇਜ਼ਾਂ ਦੇ ਵਿਰੁਧ ਸੀ ਜੋ ਕਿ ਉਸ ਵੇਲੇ ਹਿੰਦੁਸਤਾਨ ਵਿਚ ਰਾਜ ਕਰਦੇ ਸਨ । ਉਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਇਥੇ ਬੋਲਣ ਦੀ, ਚਲਣ ਦੀ, ਲਿਖਣ ਦੀ ਆਜ਼ਾਦੀ ਦਿਲਾਉਣ ਵਾਸਤੇ ਅਤੇ ਹੋਰ ਸਾਰੇ ਫੰਡਾਮੈਂਟਲ ਰਾਈਟਸ ਬਹਾਲ ਕਰਾਉਣ ਵਾਸਤੇ ਕੰਮ ਕੀਤਾ । ਇਥੇ ਹਿੰਦੁਸਤਾਨ ਵਿਚ ਹਰ ਪਰਕਾਰ ਦੀ ਆਜ਼ਾਦੀ ਲਿਆਉਣ ਵਾਸਤੇ ਕੰਮ ਕਰਨ ਕਰਕੇ ਉਨ੍ਹਾਂ ਦੀ ਜਾਇਦਾਦ ਜ਼ਬਤ ਕੀਤੀ ਗਈ ਜਿਹੜੀ ਹੁਣ ਤਕ ਉਨ੍ਹਾਂ ਨੂੰ ਨਹੀਂ ਮਿਲੀ ਹੈ। ਸਪੀਕਰ ਸਾਹਿਬ, ਉਹ ਤੁਹਾਡੇ ਇਲਾਕੇ ਦੇ ਰਹਿਣ ਵਾਲੇ ਸਨ, ਤੁਹਾਨੂੰ ਉਨ੍ਹਾਂ ਬਾਰੇ ਚੰਗੀ ਤਰ੍ਹਾਂ ਨਾਲ ਪਤਾ ਹੈ । ਉਹ ਕਹਿੰਦੇ ਹੁੰਦੇ ਸਨ ਕਿ ਹਿੰਦੁਸਤਾਨ ਵਿਚ ਉਹ ਕ੍ਰਾਂਤੀ ਨਹੀਂ ਆਈ ਜਿਹੜੀ ਕਿ ਗੁਰਮੁਖ ਸਿੰਘ ਲਿਆਉਣਾ ਚਾਹੁੰਦਾ ਸੀ । ਉਹ ਕਿਹਾ ਕਰਦੇ ਸੀ ਕਿ ਇਸ ਚੀਜ਼ ਲਈ ਉਹ ਜੋ ਚਾਹੋ ਬਾਹਰਲੇ ਮੁਲਕਾਂ ਵਿਚੋਂ ਲਿਆ ਸਕਦੇ ਹਨ ਪਰ ਹਿੰਦੁਸਤਾਨ ਦੇ ਮਜ਼ਦੂਰਾਂ ਨੂੰ, ਕਿਸਾਨਾਂ ਨੂੰ, ਨਿਤਾਣਿਆਂ ਨੂੰ, ਗਰੀਬਾਂ ਨੂੰ, ਹਰੀਜਨਾਂ ਨੂੰ ਔਰ ਹਰ ਕੁਚਲੇ ਹੋਏ ਵਰਗ ਨੂੰ ਤਕੜਿਆਂ ਕਰਨਾ ਹੈ । ਇਨ੍ਹਾਂ ਲੋਕਾਂ ਨੂੰ ਤਕੜਿਆਂ ਕਰਨ ਵਾਸਤੇ ਉਹ ਸਾਰੀ ਉਮਰ ਆਪਣੇ ਉਪਰਾਲੇ ਕਰਦੇ ਰਹੇ । ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਸਨਮਾਨ ਵਿਚ ਕੋਈ ਯਾਦਗਾਰ ਬਣਾਈ ਜਾਣੀ ਚਾਹੀਦੀ ਹੈ ਤਾਂਕਿ ਆਉਣ ਵਾਲੀਆਂ ਨਸਲਾਂ ਉਸ ਤੋਂ ਸਬਕ ਲੈ ਸਕਣ ਅਤੇ ਤਕੜਿਆਂ ਹੋਕੇ ਉਨ੍ਹਾਂ ਦੇ ਆਦਰਸ਼ਾਂ ਤੇ ਚਲ ਸਕਣ ਅਤੇ ਉਨ੍ਹਾਂ ਦੇ ਜੀਵਨ ਢੰਗ ਨੂੰ ਅਪਨਾਉਣ ਦਾ ਯਤਨ ਕਰਨ ।

ਸਪੀਕਰ ਸਾਹਿਬ, ਇਨ੍ਹਾਂ ਤੋਂ ਅੱਗੇ ਭਾਈ ਸਾਹਿਬ ਭਾਈ ਅਰਦਮਨ ਸਿੰਘ ਬਾਗੜੀਆਂ ਦੇ ਬਾਰੇ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ । ਇਹ ਬਾਬਾ ਰੂਪ ਚੰਦ ਜੀ ਦੀ ਔਲਾਦ ਵਿਚੋਂ ਸਨ । ਇਹ ਹਿੰਦੁਸਤਾਨ ਦੇ ਸਾਰੇ ਰਾਜਿਆਂ ਮਹਾਰਾਜਿਆਂ ਵਿਚ ਹੀ ਨਹੀਂ ਸਨਮਾਨੇ ਜਾਂਦੇ ਸਨ ਬਲਕਿ ਸਾਰੀ ਹਿੰਦੁਸਤਾਨੀ ਕੌਮ ਦੇ ਆਗੂ ਸਨ । ਜਦੋਂ ਗਦਰੀ ਬਾਬਿਆਂ ਨੂੰ ਲੁਕਣ ਦੀ ਥਾਂ ਨਹੀਂ ਮਿਲਦੀ ਸੀ, ਸਰਦਾਰ ਤੇਜਾ ਸਿੰਘ ਸਵਤੰਤਰ ਭੱਜੇ ਫਿਰਦੇ ਸਨ, ਤਾਂ ਉਸ ਵੇਲੇ ਇਨ੍ਹਾਂ ਨੇ ਉਨ੍ਹਾਂ ਨੂੰ ਸਹਾਰਾ ਦਿੱਤਾ । ਭਾਈ ਸਾਹਿਬ ਜੀ ਦੀ ਜਿੰਨੀ ਤਰੀਫ ਕੀਤੀ ਜਾਵੇ ਉਨੀ ਹੀ ਥੋੜੀ ਹੈ । ਇਨ੍ਹਾਂ ਨੇ ਸਿਆਸੀ ਜੀਵਨ ਵਿਚ, ਸਿੱਖ ਕੌਮ ਵਿਚ ਔਰ ਹਿੰਦੁਸਤਾਨ ਦੀ ਜਨਤਾ ਵਿਚ ਜੋ ਸਤਿਕਾਰ ਪਰਾਪਤ ਕੀਤਾ ਹੈ ਉਹ ਸਤਿਕਾਰ ਵਿਰਲੇ ਮਨੁਖਾਂ ਨੂੰ ਹੀ ਪਰਾਪਤ ਹੁੰਦਾ ਹੈ । ਭਾਈ ਸਾਹਿਬ ਜੀ 25 ਦਸੰਬਰ, 1976 ਨੂੰ ਦਿਲ ਦਾ ਦੌਰਾ ਪੈਣ ਕਰਕੇ ਅਕਾਲ ਚਲਾਣਾ ਕਰ ਗਏ । ਉਨਾਂ ਦੇ ਪਰਿਵਾਰ ਨਾਲ ਸਾਡੀ ਦਿਲੀ ਹਮਦਰਦੀ ਹੈ । ਇਹੋ ਜਿਹੇ ਮਹਾਨ ਪੁਰਖ ਦੀ ਰੂਹ ਨੂੰ ਗੁਰੂ ਮਹਾਰਾਜ ਸ਼ਾਂਤੀ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰ ਨੂੰ ਇਹ ਭਾਣਾ ਮੰਨਣ ਦੀ ਸ਼ਕਤੀ ਬਖਸ਼ੇ ।

ਜਿਨ੍ਹਾਂ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆਂ ਗਈਆਂ ਹਨ ਉਨ੍ਹਾਂ ਦੇ ਪਰਵਾਰਾਂ ਨਾਲ ਮੈਂ ਆਪਣੇ ਵਲੋਂ, ਆਪਣੀ ਪਾਰਟੀ ਵਲੋਂ, ਅਕਾਲੀ ਦਲ ਵਲੋਂ, ਆਪਣੀ ਸਹਿਯੋਗੀ ਪਾਰਟੀਆਂ ਵਲੋਂ, ਸੀ. ਐਫ. ਡੀ ਵਲੋਂ ਸਾਰਿਆਂ ਵਲੋਂ ਮੈਂ ਸ਼ੋਕ ਪਰਗਟ ਕਰਦਾ ਹਾਂ । ਜਿਨ੍ਹਾਂ ਮਨੁਖਾਂ ਦੀ ਬਾਬਤ ਮੈਂ ਸ਼ਰਧਾਂਜਲੀਆਂ ਭੇਂਟ ਕੀਤੀਆਂ ਹਨ ਉਨ੍ਹਾਂ ਬਾਰੇ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਸਾਰੀਆਂ ਪਾਰਟੀਆਂ ਨਾਲ ਸਲਾਹ ਮਸ਼ਵਰਾ ਕਰਕੇ ਉਨ੍ਹਾਂ ਦੇ ਪਰਵਾਰਾਂ ਨੂੰ ਫਾਈਨਾਂਸ਼ਲ ਹੈਲਪ ਦੇਣੀ ਚਾਹੀਦੀ ਹੈ । ਇਸ ਤਰ੍ਹਾਂ ਕਰਨ ਬਾਰੇ ਸਾਡੇ ਇਥੇ ਪਹਿਲਾਂ ਵੀ ਪਰੰਪਰਾ ਹੈ । ਇਨ੍ਹਾਂ ਸ਼ਬਦਾਂ ਨਾਲ ਇਨ੍ਹਾਂ ਸਾਰਿਆਂ ਵਿਅਕਤੀਆਂ ਨੂੰ ਸ਼ਰਧਾਂਜਲੀਆਂ ਭੇਂਟ ਕਰਦਾ ਹੋਇਆ, ਮੈਂ ਆਪਣੀ ਸੀਟ ਲੈਂਦਾ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ (ਮਾਨਸਾ)** : ਸਪੀਕਰ ਸਾਹਿਬ, 14 ਵਿਅਕਤੀਆਂ ਦੇ ਮਾਤਮੀ ਮਤੇ ਇਥੇ ਰਖੇ ਹਨ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਬੜੀਆਂ ਕੁਰਬਾਨੀਆਂ ਕੀਤੀਆਂ ਹਨ । ਧੇਬਰ ਸਾਹਿਬ ਨੂੰ ਸਾਰੇ ਹਿੰਦੁਸਤਾਨ ਦੇ ਲੋਕ ਜਾਣਦੇ ਹਨ । ਰਿਆਸਤਾਂ ਦੇ ਲੋਕਾਂ ਨੂੰ ਆਜ਼ਾਦੀ ਲਈ ਦੂਹਰੀ ਲੜਾਈ ਲੜਨੀ ਪੈਂਦੀ ਸੀ । ਇੱਕ ਤਾਂ ਰਿਆਸਤਾਂ ਵਿਚ ਅਤੇ ਦੂਸਰੀ ਰਿਆਸਤਾਂ ਤੋਂ ਬਾਹਰ ਜਦ ਜਾਂਦੇ ਸਨ ਤਾਂ ਉਸ ਵੇਲੇ ਅੰਗਰੇਜ਼ਾਂ ਦੇ ਖਿਲਾਫ ਲੜਾਈ ਲੜਨੀ ਪੈਂਦੀ ਸੀ । ਉਸ ਦਾ ਨਤੀਜਾ ਇਹ ਹੁੰਦਾ ਸੀ ਕਿ ਇਨ੍ਹਾਂ ਰਿਆਸਤੀ ਲੋਕਾਂ ਨੂੰ ਰਹਿਣ ਸਹਿਣ ਵਾਸਤੇ ਬੜੀਆਂ ਤਕਲੀਫਾਂ ਉਠਾਉਣੀਆਂ ਪੈਂਦੀਆਂ ਸਨ । ਪਰਜਾ ਮੰਡਲ ਦੀ ਨੀਂਹ ਜਦੋਂ ਮਾਨਸਾ ਮੰਡੀ ਵਿਚ ਰੱਖੀ ਗਈ ਤਾਂ ਉਸ ਵੇਲੇ ਧੇਬਰ ਸਾਹਿਬ ਉਸ ਦੀ ਬੁਨਿਆਦ ਰਖਣ ਲਈ ਉਥੇ ਆਏ ਸੀ । ਰਿਆਸਤੀ ਲੋਕਾਂ ਦੀਆਂ ਦਿੱਕਤਾਂ ਨੂੰ ਦੂਰ ਕਰਨ ਵਾਸਤੇ ਅਤੇ ਇੱਕ ਪੁਰਖੀ ਰਾਜ ਨੂੰ ਖਤਮ ਕਰਨ ਵਾਸਤੇ ਉਨ੍ਹਾਂ ਦਾ ਇੱਕ ਨਿਸ਼ਾਨਾ ਸੀ । ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਬੇਹਤਰੀਨ ਸਾਲ ਲੋਕਾਂ ਦੀ ਸੇਵਾ ਵਿਚ ਗੁਜ਼ਾਰੇ । ਅੱਜ ਸਾਡੇ ਵਿਚ ਉਹ ਨਹੀਂ ਹਨ । ਸਾਡੀ ਸੱਚੀ ਅਤੇ ਸੱਚੀ ਸ਼ਰਧਾਂਜਲੀ ਉਨ੍ਹਾਂ ਲਈ ਇਹੀ ਹੈ ਕਿ ਅਸੀਂ ਉਨਾਂ ਦੇ ਵਾਹੇ ਹੋਏ ਪੂਰਨਿਆਂ ਤੇ ਚਲੀਏ ।

ਇਸ ਤੋਂ ਬਾਅਦ ਸ਼੍ਰੀ. ਏ. ਕੇ. ਗੋਪਾਲਨ ਸਾਹਿਬ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਇਹ ਪਹਿਲਾਂ ਸਾਡੀ ਭਾਰਤੀ ਕਮਿਊਨਿਸਟ ਪਾਰਟੀ ਦੇ ਲੀਡਰ ਸਨ । ਕਿਸਾਨ ਤਹਿਰੀਕ ਦੇ ਬਾਨੀਆਂ ਵਿਚੋਂ ਸਨ । ਕਿਸਾਨਾਂ ਦੇ ਘੋਲ ਵਿਚ ਚਾਹੇ ਉਹ ਬਿਹਾਰ ਵਿਚ

[ਕਾਮਰੇਡ ਜੰਗੀਰ ਸਿੰਘ ਜੋਗਾ]

ਰਹੇ ਜਾਂ ਪੰਜਾਬ ਵਿਚ ਰਹੇ, ਉਸ ਘੋਲ ਦੇ ਆਗੂ ਰਹੇ । ਪਾਰਲੀਮੈਂਟ ਵਿਚ ਵੀ ਇਹ ਲਗਾਤਾਰ ਆਗੂ ਦੇ ਤੌਰ ਤੇ ਕੰਮ ਕਰਦੇ ਰਹੇ । ਫਿਰ ਜਦੋਂ ਕਮਿਊਨਿਸਟ ਪਾਰਟੀ ਵਿਚ ਦੁਫਾੜ ਹੋ ਗਿਆ ਤਾਂ ਇਹ ਉਸ ਤੋਂ ਬਾਅਦ ਕਮਿਊਨਿਸਟ ਪਾਰਟੀ (ਮਾਰਕਿਸਿਸਟ) ਦੇ ਆਗੂ ਰਹੇ ਅਤੇ ਉਨ੍ਹਾਂ ਦੀ ਸੇਵਾ ਕਰਦੇ ਰਹੇ । ਕੋਈ ਡੇਢ ਦੋ ਸਾਲ ਤੋਂ ਇਹ ਬੀਮਾਰ ਸਨ ਔਰ ਪਾਰਲੀਮੈਂਟ ਦੇ ਮੈਂਬਰ ਹੁੰਦੇ ਹੋਏ ਵੀ ਹਸਪਤਾਲ ਵਿਚ ਦਾਖ਼ਲ ਰਹੇ । ਅੱਜ ਉਹ ਸਾਡੇ ਵਿਚ ਨਹੀਂ ਹਨ । ਉਨ੍ਹਾਂ ਨੇ ਇਕੋ ਹੀ ਸਬਕ ਸਾਨੂੰ ਦਿਤਾ ਸੀ ਕਿ ਜ਼ਿੰਦਗੀ ਵਿਚ ਜੱਦੋ ਜਹਿਦ ਵਿਚ ਹੀ ਕਾਮਯਾਬੀ ਹੈ ।

ਇਸ ਤਰ੍ਹਾਂ ਹੀ, ਸਪੀਕਰ ਸਾਹਿਬ, ਬਾਬਾ ਗੁਰਮੁਖ ਸਿੰਘ ਜੀ ਨੂੰ ਪੰਜਾਬ ਦਾ ਬੱਚਾ ਬੱਚਾ ਜਾਣਦਾ ਹੈ । ਉਨ੍ਹਾਂ ਨੇ ਦੇਸ਼ ਵਾਸਤੇ ਬੇਹਤਰੀਨ ਕੁਰਬਾਨੀ ਕੀਤੀ ਔਰ ਬੁਢ਼ਾਪੇ ਵਿਚ ਵੀ ਕਿਤਾਬਾਂ ਲਿਖਦੇ ਰਹੇ । ਜਦੋਂ ਰਾਜਗੋਪਾਲ ਅਚਾਰੀਆ ਜੀ ਨੇ ਬਾਬਾ ਜੀ ਦੇ ਜੇਲ੍ਹ ਵਿਚੋਂ ਭੱਜਣ ਦੀ ਨਿੰਦਿਆ ਕੀਤੀ ਤਾਂ ਬਾਬਾ ਜੀ ਨੇ ਉਨ੍ਹਾਂ ਲਈ ਕਾਫੀ ਕੌੜੇ ਸ਼ਬਦ ਵਰਤੇ । ਬਾਬਾ ਜੀ ਆਜ਼ਾਦੀ ਲਈ ਲੜਦੇ ਰਹੇ ਔਰ ਦੇਸ਼ ਵਿਚੋਂ ਭੱਜ ਕੇ ਬਾਹਰਲੇ ਮੁਲਕਾਂ ਵਿਚ ਚਲੇ ਗਏ । ਉਥੇ ਬਾਹਰ ਜਾਕੇ ਦੇਸ਼ ਦੀ ਆਜ਼ਾਦੀ ਲਈ ਕੰਮ ਕਰਦੇ ਰਹੇ । ਫਿਰ ਜਿਹੜੀ ਬਾਬਾ ਵਿਸਾਖਾ ਸਿੰਘ ਜੀ ਨੇ ਪਰਿਵਾਰ ਸਹਾਇਕ ਕਮੇਟੀ ਬਣਾਈ ਸੀ ਉਸ ਨੂੰ ਕਾਇਮ ਰਖਣ ਵਾਸਤੇ ਕੰਮ ਕੀਤਾ । ਜੇਲ੍ਹਾਂ ਵਿਚ ਪਏ ਆਜ਼ਾਦੀ ਦੇ ਘੁਲਾਟੀਆਂ ਨੂੰ ਕੋਈ ਕਿਤਾਬ ਜਾਂ ਅਖਬਾਰ ਪੜ੍ਹਨ ਲਈ ਨਹੀਂ ਮਿਲਦੇ ਸਨ । ਉਨ੍ਹਾਂ ਨੂੰ ਕਿਤਾਬਾਂ ਔਰ ਅਖ਼ਬਾਰਾਂ ਸਪਲਾਈ ਕਰਨ ਵਾਸਤੇ ਫੰਡ ਕਾਇਮ ਕੀਤਾ ਅਤੇ ਉਸ ਫੰਡ ਵਿਚੋਂ ਉਨ੍ਹਾਂ ਨੂੰ ਕਿਤਾਬਾਂ ਔਰ ਅਖ਼ਬਾਰ ਮੁਹਈਆ ਕਰਦੇ ਸਨ । ਫਿਰ ਦੇਸ਼ ਭਗਤ ਹਾਲ ਜਲੰਧਰ ਵਿਚ ਬਣਿਆ ਹੈ, 6 ਲੱਖ ਰੁਪਏ ਇਕਠੇ ਕਰਕੇ ਉਥੇ ਲਾਏ । ਰਾਏ ਬਹਾਦਰ ਬਦਰੀ ਦਾਸ ਤੋਂ ਪੌਣੇ ਦੋ ਲਖ ਰੁਪਏ ਤੋਂ ਉਹ ਜਗ੍ਹਾ ਖਰੀਦੀ ਗਈ ਸੀ । ਉਹ ਹਾਲ ਹਾਲੇ ਇਨਕੰਪਲੀਟ ਪਿਆ ਹੈ, ਉਹਦੀ ਛੱਤ ਪੈਣੀ ਰਹਿੰਦੀ ਹੈ । ਉਸ ਲਈ ਜਿਹੜਾ ਟਰੱਸਟ ਬਣਿਆ ਹੋਇਆ ਹੈ ਕੁਝ ਕਾਂਗਰਸ ਭਰਾ ਵੀ ਉਸ ਦੇ ਮੈਂਬਰ ਹਨ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਸ ਹਾਲ ਦੀ ਤਾਮੀਰ ਨੂੰ ਮੁਕੰਮਲ ਕਰਨਾ ਚਾਹੀਦਾ ਹੈ ਤਾਂ ਕਿ ਜਿਹੜਾ ਕਾਫੀ ਰੁਪਿਆ ਅੱਗੇ ਹੀ ਉਥੇ ਲਗ ਚੁਕਾ ਹੈ ਉਸ ਦੀ ਸੰਭਾਲ ਹੋ ਸਕੇ ਅਤੇ ਉਸ ਦਾ ਪੂਰਾ ਫਾਇਦਾ ਹੋ ਸਕੇ ।

ਸ੍ਰੀ ਕ੍ਰਿਸ਼ਨ ਚੰਦਰ ਉਰਦੂ ਦੇ ਲਿਖਾਰੀ ਸਨ । ਇਨ੍ਹਾਂ ਨੇ ਕਈ ਪੁਸਤਕਾਂ ਦੇ ਉਰਦੂ ਵਿਚ ਉਲੱਥੇ ਕੀਤੇ । ਇਨ੍ਹਾਂ ਨੇ ਰੂਸੀ, ਚੀਨੀ, ਬਲਗਾਰੀਅਨ, ਹੰਗਰੀ, ਜਰਮਨੀ ਹਰ ਜ਼ਬਾਨ ਦੀਆਂ ਪੁਸਤਕਾਂ ਦਾ ਉਰਦੂ ਵਿਚ ਉਲੱਥਾ ਕੀਤਾ ।

ਮੈਂ ਸਮਝਦਾ ਹਾਂ ਕਿ ਇਸ ਲਿਖਾਰੀ ਦਾ ਸਾਡੇ ਵਿਚੋਂ ਚਲੇ ਜਾਣਾ ਬੜਾ ਦੁਖਦਾਈ ਹੈ। ਇਹ ਗੱਲ ਮੈਂ ਪੰਜਾਬ ਗੌਰਮਿੰਟ ਨੂੰ ਕਹਿਣਾ ਚਾਹੁੰਦਾ ਹਾਂ, ਗਿਆਨੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਲਿਖੀਆਂ ਹੋਈਆਂ ਪੁਸਤਕਾਂ ਜਿਹੜੀਆਂ ਅਜੇ ਛਪੀਆਂ ਨਹੀਂ ਹਨ, ਉਹ ਕਾਫੀ ਹਨ । ਇਹ ਜਿਹੜੀਆਂ ਪੁਸਤਕਾਂ ਲਿਖੀਆਂ ਗਈਆਂ ਹਨ ਪਰ ਅਜੇ ਛਪੀਆਂ ਨਹੀਂ ਹਨ ਉਨ੍ਹਾਂ ਨੂੰ ਛਾਪਣ ਦਾ ਕੰਮ ਕਰਨ ਤਾਂਕਿ ਦੇਸ਼ ਨੂੰ ਉਹ ਇਕ ਚੰਗੀ ਸੇਧ ਦੇ ਸਕਣ । ਇਸ ਤੋਂ ਇਲਾਵਾ ਸਾਡੇ ਹੋਰ ਬਹੁਤ ਸਾਰੇ ਸਾਥੀ ਜਿਸ ਤਰ੍ਹਾਂ ਜਥੇਦਾਰ ਪ੍ਰੀਤਮ ਸਿੰਘ ਗੋਜਰਾ

ਹਨ, ਉਹ ਐਮ. ਐਲ. ਏ. ਰਹੇ ਹਨ। ਉਨ੍ਹਾਂ ਨੇ ਫੌਜ ਦੀ ਸਰਵਿਸ ਛੱਡ ਕੇ ਲਗਾਤਾਰ ਸਾਡੀ ਤਹਿਰੀਕ ਵਿਚ ਸ਼ਾਮਿਲ ਰਹੇ। ਅਸੀਂ ਪਟਿਆਲਾ ਵਿਚ ਇਕਠੇ ਲੜਾਈ ਲੜਦੇ ਹੁੰਦੇ ਸੀ।

ਇਸ ਤੋਂ ਅੱਗੇ ਸ੍ਰੀ ਚੰਦਾ ਸਿੰਘ ਹਨ, ਉਹ ਵੀ ਐਮ. ਐਲ. ਏ. ਰਹੇ ਹਨ। ਉਨ੍ਹਾਂ ਦੇ ਖਿਲਾਫ ਮਲੇਰਕੋਟਲਾ ਸਾਜਿਸ਼ ਕੇਸ ਬਣਿਆ। ਜਦ ਕਿਸਾਨਾਂ ਤੇ ਅਤਿਆਚਾਰ ਹੁੰਦੇ ਸੀ ਅਤੇ ਤਿੰਨ ਤਿੰਨ ਸਾਲ ਦਾ ਮਾਲੀਆ ਪਹਿਲਾਂ ਹੀ ਵਸੂਲ ਕੀਤਾ ਜਾਂਦਾ ਸੀ ਤਾਂ ਉਸ ਸਮੇਂ ਮਲੇਰਕੋਟਲਾ ਕਿਸਾਨ ਤਹਿਰੀਕ ਉਠੀ। ਉਸ ਤਹਿਰੀਕ ਦੇ ਉਨ੍ਹਾਂ ਬਾਨੀਆਂ ਤੇ ਗੋਲੀ ਚਲੀ ਜਿਸ ਨਾਲ ਕਾਫੀ ਆਦਮੀ ਸ਼ਹੀਦ ਹੋ ਗਏ ਅਤੇ ਸਾਜਿਸ਼ ਕੇਸ ਬਣਾ ਕੇ ਨਵਾਬ ਨੇ 20-20 ਸਾਲ ਲਈ ਅੰਦਰ ਦੇ ਦਿਤਾ। ਚੰਦਾ ਸਿੰਘ ਮਲੇਰਕੋਟਲਾ ਦੇ ਨਵਾਬ ਦੀ ਜੇਲ ਵਿਚ ਰਹੇ। ਉਸ ਦੇ ਬਾਅਦ ਜਿਹੜੀ ਪ੍ਰਜਾ ਮੰਡਲ ਦੀ ਤਹਿਰੀਕ ਚਲੀ ਤਾਂ ਆਪ ਉਸ ਵਿਚ ਸ਼ਾਮਿਲ ਹੋ ਗਏ। ਆਪ ਪੈਪਸੂ ਵਿਚ ਅਸੈਂਬਲੀ ਦੇ ਮੈਂਬਰ ਰਹੇ। ਉਹ ਸਾਡੇ ਕੋਲੋਂ ਵਿੱਛੜ ਗਏ ਹਨ।

ਮੈਂ ਇਨ੍ਹਾਂ ਸਾਰੇ ਸੱਜਣਾਂ ਨੂੰ, ਸਾਰੇ ਬਜ਼ੁਰਗਾਂ ਨੂੰ ਜਿਨ੍ਹਾਂ ਨੇ ਸਾਡੇ ਦੇਸ਼ ਵਾਸਤੇ ਕੰਮ ਕੀਤਾ, ਕਮਿਊਨਿਸਟ ਪਾਰਟੀ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਫਿਰ ਦੁਬਾਰਾ ਗਿਆਨੀ ਜੀ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਬਾਬਾ ਗੁਰਮੁਖ ਸਿੰਘ ਲਲਤੋਂ ਦੇਸ਼ ਭਗਤ ਦ ਬਣਾਇਆ ਹਾਲ ਜਿਹੜਾ ਕਿ 6-7 ਲੱਖ ਰੁਪਏ ਦੀ ਯਾਦਗਾਰ ਬਣੀ ਹੋਈ ਹੈ ਉਸ ਨੂੰ ਮੁਕੰਮਲ ਕਰਨ। ਇਹ ਸਾਂਝਾ ਟਰੱਸਟ ਬਣਿਆ ਹੋਇਆ ਹੈ। ਜੇ ਉਸ ਵਿਚ ਕਿਸੇ ਹੋਰ ਨੂੰ ਸ਼ਾਮਿਲ ਕਰਨਾ ਹੋਵੇ ਤਾਂ ਕਰ ਲੈਣ ਅਤੇ ਉਸ ਦੀ ਯਾਦਗਾਰ ਕਾਇਮ ਰੱਖੀ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.): ਸਪੀਕਰ ਸਾਹਿਬ, ਸ੍ਰੀ ਏ. ਕੇ. ਗੋਪਾਲਨ ਜਿਹੜੇ ਕਿ ਹਿੰਦੁਸਤਾਨ ਦੇ ਮਜ਼ਦੂਰ, ਕਿਸਾਨ ਦੀ ਧੜਕਨ ਦੇ ਯੋਧੇ ਸਨ, ਕੇਰਲਾ ਦੇ ਲੋਕਾਂ ਦੇ ਹਰਮਨ ਪਿਆਰੇ ਆਗੂ, ਸੀ. ਪੀ. ਐਮ. ਦੇ ਨੇਤਾ ਸਨ, ਉਹ ਸਾਡੇ ਤੋਂ 22 ਮਾਰਚ, 1977 ਦੀ ਅੱਧੀ ਰਾਤ ਸਮੇਂ ਵਿਛੜ ਗਏ ਹਨ। ਉਹ ਕਾਫੀ ਸਮੇਂ ਤੋਂ ਬਿਮਾਰ ਸਨ। ਚਲਾਣਾ ਕਰਨ ਤੋਂ ਕੁਝ ਚਿਰ ਪਹਿਲਾਂ ਉਹ ਕਈ ਦਿਨ ਬੇਹੋਸ਼ ਰਹੇ। ਉਨ੍ਹਾਂ ਦਾ ਜਨਮ 1904 ਵਿਚ ਕੇਰਲਾ ਦੇ ਪਿੰਡ ਮਾਵੀਲੇ, ਜ਼ਿਲ੍ਹਾ ਕਨਾਨੋਰ ਵਿਚ ਇਕ ਕਿਸਾਨ ਦੇ ਘਰ ਹੋਇਆ। 1927 ਵਿਚ ਆਪ ਟੀਚਰੀ, ਮਾਸਟਰੀ ਛੱਡਕੇ ਆਜ਼ਾਦੀ ਦੀ ਲਹਿਰ ਵਿਚ ਕੁਦ ਪਏ। ਆਪ ਨੇ ਕਾਂਗਰਸ ਪਾਰਟੀ ਜੁਆਇਨ ਕਰ ਲਈ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਤੁਰ ਪਏ। 1927 ਤੋਂ ਲੈ ਕੇ ਦੇਸ਼ ਆਜ਼ਾਦ ਹੋਣ ਤੱਕ ਜਿਹੜੀ ਲਹਿਰ ਚਲੀ ਉਸ ਵਿਚ ਉਨ੍ਹਾਂ ਨੇ ਅਹਿਮ ਰੋਲ ਅਦਾ ਕੀਤਾ। 1939 ਵਿਚ ਉਨ੍ਹਾਂ ਨੇ ਕਮਿਊਨਿਸਟ ਪਾਰਟੀ ਜੁਆਇਨ ਕਰ ਲਈ ਅਤੇ 1941 ਵਿਚ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। 1911 ਤੋਂ ਬਾਅਦ ਫਿਰ ਕਿਸੇ ਤਰ੍ਹਾਂ ਜੇਲ੍ਹ ਵਿਚੋਂ ਨਿਕਲ ਗਏ ਅਤੇ 4 ਸਾਲ ਬਾਅਦ ਫਿਰ ਉਹ ਲੋਕਾਂ ਸਾਹਮਣੇ ਆਏ। ਉਨ੍ਹਾਂ ਨੂੰ ਫਿਰ ਗ੍ਰਿਫਤਾਰ ਕਰ ਲਿਆ ਗਿਆ। 1952 ਵਿਚ ਉਨ੍ਹਾਂ ਨੂੰ ਫਿਰ ਦੁਬਾਰਾ ਗ੍ਰਿਫਤਾਰ ਕਰ ਲਿਆ ਗਿਆ। ਫਿਰ 1952 ਵਿਚ ਉਹ ਪਾਰਲੀਮੈਂਟ ਦੇ ਮੈਂਬਰ ਬਣੇ। 1952 ਤੋਂ ਲੈਕੇ ਹੁਣ ਤਕ ਉਹ ਪਾਰਲੀਮੈਂਟ ਦੇ ਮੈਂਬਰ ਬਣੇ ਆਏ ਹਨ। ਜਦੋਂ ਵੀ ਹਿੰਦੁਸਤਾਨ ਵਿਚ ਕਿਸਾਨਾਂ ਦੀ ਕੋਈ ਵੀ ਮੂਵਮੈਂਟ ਚਲੀ ਤਾਂ ਉਸ ਨਾਲ ਕਾਮਰੇਡ ਗੋਪਾਲਨ ਦਾ ਸਬੰਧ ਰਿਹਾ ਹੈ। ਜਦੋਂ ਪੰਜਾਬ ਵਿਚ ਖੁਸ਼ਹੈਸੀਅਤੀ ਟੈਕਸ ਦੇ ਖਿਲਾਫ ਮੋਰਚਾ ਲੱਗਿਆ

[ਮਾਸਟਰ ਚੰਦ ਸਿੰਘ]

ਅਤੇ ਜਦ ਉਨ੍ਹਾਂ ਨੂੰ ਪਤਾ ਲਗਿਆ ਕਿ ਪੰਜਾਬ ਦੇ ਕਿਸਾਨ ਤੇ ਗੋਲੀਆਂ ਚਲ ਰਹੀਆਂ ਹਨ ਤਾਂ ਉਹ ਕੇਰਲਾ ਛਡਕੇ ਪੰਜਾਬ ਆਏ ਅਤੇ ਪੰਜਾਬ ਦੇ ਲੋਕਾਂ ਨਾਲ ਮੋਢੇ ਨਾਲ ਮੋਢਾ ਜੋੜਕੇ ਖੁਸ਼ਹੈਸੀਅਤੀ ਟੈਕਸ ਵਾਪਿਸ ਲੈਣ ਵਾਲੇ ਮੋਰਚੇ ਵਿਚ ਸ਼ਾਮਿਲ ਹੋਏ ਤੇ ਘੋਲ ਰਾਹੀਂ ਟੈਕਸ ਵਾਪਸ ਦਿਵਾਇਆ। ਪਰ ਪੰਜਾਬ ਗੌਰਮਿੰਟ ਨੇ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਜਾਣ ਲਈ ਕਿਹਾ। ਉਹ ਲੋਕਾਂ ਦੇ ਨਾਲ, ਕਿਸਾਨਾਂ ਦੇ ਨਾਲ ਹਰ ਵਕਤ ਉਨ੍ਹਾਂ ਦੀ ਲੜਾਈ ਵਿਚ ਹਿਸਾ ਲੈਂਦੇ ਸਨ ਅਤੇ ਉਨ੍ਹਾਂ ਦੀ ਅਗਵਾਈ ਕਰਦੇ ਸਨ। ਆਪ ਕੇਰਲਾ ਵਿਚ ਬੜੇ ਪਾਪੂਲਰ ਸਨ ਅਤੇ ਉਨ੍ਹਾਂ ਨੂੰ ਬੜੇ ਮਾਣ ਨਾਲ 'ਏ. ਕੇ. ਜੀ.' ਕਹਿਕੇ ਲੋਕੀਂ ਸਤਿਕਾਰ ਕਰਦੇ ਹਨ। ਅੱਜ ਉਹ ਸਾਡੇ ਵਿਚ ਨਹੀਂ ਹਨ। ਉਹ ਸੀ. ਪੀ. ਐਮ. ਦੇ ਪੋਲਟਬਿਊਰੋ ਦੇ ਮੈਂਬਰ ਸਨ ਜਿਨ੍ਹਾਂ ਨੇ ਕਿ ਸਾਰੇ ਹਿੰਦੁਸਤਾਨ ਵਿਚ ਮਜ਼ਦੂਰ, ਕਿਸਾਨਾਂ ਦੀ ਲਹਿਰ ਨੂੰ ਤਕੜਾ ਕਰਨ ਲਈ ਉਨ੍ਹਾਂ ਨੂੰ ਕ੍ਰਾਂਤੀਕਾਰੀ ਰਸਤਾ ਦਿਖਾਣ ਲਈ ਹਰ ਸਮੇਂ ਉਨ੍ਹਾਂ ਦੀ ਅਗਵਾਈ ਕੀਤੀ। ਅੱਜ ਉਹ ਸਾਡੇ ਵਿਚ ਨਹੀਂ ਹਨ। ਉਹ ਮਹਾਨ ਨੇਤਾ ਜਿਹੜੇ ਕਿ ਸਾਡੇ ਦੇਸ਼ ਦੀ ਕ੍ਰਾਂਤੀਕਾਰੀ ਲਹਿਰ ਨੂੰ ਅੱਗੇ ਵਧਾਉਣ ਵਿਚ ਹਰ ਸਮੇਂ ਬੜਾ ਕੰਮ ਕਰਦੇ ਰਹੇ ਹਨ ਅਤੇ ਲੋਕਾਂ ਦੇ ਨਾਲ ਨੇੜੇ ਦਾ ਸਬੰਧ ਰੱਖਦੇ ਸਨ, ਅੱਜ ਉਹ ਨੇਤਾ ਸਾਡੇ ਕੋਲੋਂ ਵਿਛੜ ਗਏ ਹਨ। ਉਨ੍ਹਾਂ ਦੇ ਵਿਛੋੜੇ ਨਾਲ ਬੜਾ ਭਾਰੀ ਘਾਟਾ ਪਿਆ ਹੈ ਅਤੇ ਇਹ ਘਾਟਾ ਨਾ ਪੂਰਾ ਹੋਣ ਵਾਲਾ ਹੈ। ਉਹ ਕੁਲ ਹਿੰਦ ਕਿਸਾਨ ਸਭਾ ਦੇ ਪ੍ਰਧਾਨ ਸਨ। ਉਨ੍ਹਾਂ ਦੇ ਚਲਾਣੇ ਤੇ ਮੈਂ ਆਪਣੀ ਪਾਰਟੀ ਵਲੋਂ ਅਤੇ ਆਪਣੇ ਵਲੋਂ ਅਫਸੋਸ ਜ਼ਾਹਿਰ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਅਤੇ ਪ੍ਰਣ ਕਰਦਾ ਹਾਂ ਕਿ ਜਿਹੜਾ ਉਨ੍ਹਾਂ ਦਾ ਮਿਸ਼ਨ ਅਧੂਰਾ ਰਹਿ ਗਿਆ ਹੈ ਉਸ ਨੂੰ ਪੂਰਾ ਕਰਾਂਗੇ। ਹਿੰਦੁਸਤਾਨ ਵਿਚ ਜਾਗੀਰਦਾਰੀ ਜਮਾਤ ਜਿਹੜੀ ਹੈ ਉਹ ਅਜੇ ਵੀ ਗਰੀਬ ਲੋਕਾਂ ਨੂੰ ਖ਼ਤਮ ਕਰਨ ਤੇ ਤੁਲੀ ਹੋਈ ਹੈ, ਉਸ ਨੂੰ ਖਤਮ ਕਰਨ ਲਈ ਪ੍ਰਣ ਕਰਦਾ ਹਾਂ। ਇਸ ਲਈ ਜਿਹੜਾ ਉਨ੍ਹਾਂ ਦਾ ਮਿਸ਼ਨ ਅਧੂਰਾ ਰਹਿ ਗਿਆ ਹੈ ਉਸ ਨੂੰ ਪੂਰਾ ਕਰਨ ਦਾ ਪ੍ਰਣ ਕਰਦਾ ਹਾਂ।

ਬਾਬਾ ਗੁਰਮੁਖ ਸਿੰਘ ਲਲਤੋਂ, ਜਿਨ੍ਹਾਂ ਦਾ ਦੇਸ਼ ਨੂੰ ਆਜ਼ਾਦ ਕਰਾਉਣ ਵਿਚ ਬੜਾ ਤਕੜਾ ਹੱਥ ਸੀ, ਉਹ ਸਾਡੇ ਕੋਲੋਂ ਵਿਛੜ ਗਏ ਹਨ। ਉਨ੍ਹਾਂ ਦੀ ਯਾਦ ਵਿਚ ਜਲੰਧਰ ਵਿਚ ਯਾਦਗਾਰ ਹਾਲ ਬਣਦਾ ਪਿਆ ਸੀ, ਜਿਸ ਦੇ ਕਿ ਉਹ ਮੋਢੀ ਸਨ, ਉਹ ਯਾਦਗਾਰੀ ਹਾਲ ਅਜੇ ਅਧੂਰਾ ਹੈ। ਜਿਸ ਤਰ੍ਹਾਂ ਕਾਮਰੇਡ ਜੋਗਾ ਜੀ ਨੇ ਵੀ ਕਿਹਾ ਹੈ ਉਸ ਹਾਲ ਨੂੰ ਪੂਰਾ ਕਰਨਾ ਚਾਹੀਦਾ ਹੈ ਤਾਂਕਿ ਜਿਹੜੇ ਦੇਸ਼ ਭਗਤ ਹਨ ਉਨ੍ਹਾਂ ਦੀਆਂ ਨਿਸ਼ਾਨੀਆਂ ਇਥੇ ਹਿੰਦੁਸਤਾਨ ਵਿਚ ਰਹਿਣ।

ਪ੍ਰੀਤਮ ਸਿੰਘ ਗੋਜਰਾਂ ਨੇ ਫੌਜ ਦੀ ਨੌਕਰੀ ਛੱਡਕੇ ਆਪਣੀ ਜ਼ਿੰਦਗੀ ਲੋਕਾਂ ਦੇ ਲੇਖੇ ਲਾ ਦਿਤੀ। ਇਸੇ ਤਰ੍ਹਾਂ ਸ੍ਰੀ ਚੰਦਾ ਸਿੰਘ ਅਤੇ ਸ੍ਰੀ ਹਰਭਗਵਾਨ ਸਿੰਘ ਸਾਡੇ ਐਮ. ਐਲ ਏ. ਰਹੇ ਹਨ। ਉਨ੍ਹਾਂ ਦੇ ਵਿਛੋੜੇ ਨਾਲ ਸਾਨੂੰ ਬੜਾ ਘਾਟਾ ਪਿਆ ਹੈ ਜੋ ਕਿ ਪੂਰਾ ਨਹੀਂ ਹੋਣ ਵਾਲਾ। ਸ੍ਰੀ ਕਿਸ਼ਨ ਚੰਦਰ, ਸ੍ਰੀ ਢੇਬਰ ਅਤੇ ਸ੍ਰੀ ਅਲੀ ਯਾਵਰ ਜੰਗ ਬਹਾਦਰ ਜਿਹੇ ਮਹਾਨ ਵਿਅਕਤੀ, ਜਿਨ੍ਹਾਂ ਵਿਚ ਕਈ ਸਿਆਸਤਦਾਨ ਅਤੇ ਕਾਨੂੰਨਦਾਨ ਹਨ, ਸਾਡੇ ਕੋਲੋਂ ਵਿਛੜ ਗਏ ਹਨ। ਉਨ੍ਹਾਂ ਦਾ ਘਾਟਾ ਨਾ ਪੂਰਾ ਹੋਣ ਵਾਲਾ ਹੈ। ਮੈਂ ਇਸ ਸ਼ੋਕ ਪ੍ਰਸਤਾਵ ਵਿਚ ਆਪਣੇ ਆਪ ਨੂੰ ਅਤੇ ਆਪਣੀ ਪਾਰਟੀ ਨੂੰ ਸ਼ਾਮਿਲ ਕਰਦਾ ਹਾਂ ਅਤੇ ਉਮੀਦ ਕਰਦਾ ਹਾਂ ਕਿ ਤੁਸੀਂ ਉਨ੍ਹਾਂ ਦੇ ਪਰਿਵਾਰਾਂ ਨੂੰ ਸ਼ੋਕ ਸੰਦੇਸ਼ ਭੇਜੋਗੇ। ਇਤਨਾ ਕਹਿਕੇ ਮੈਂ ਬੈਠਦਾ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ, ਐਸ. ਸੀ.) : ਸਪੀਕਰ ਸਾਹਿਬ, ਅੱਜ ਜੋ ਮਹਾਨ ਵਿਅਕਤੀਆਂ ਦੇ ਵਿਛੋੜੇ ਸਬੰਧੀ ਮੁੱਖ ਮੰਤਰੀ ਜੀ ਨੇ ਮਤਾ ਰੱਖਿਆ ਹੈ, ਇਹ ਠੀਕ ਢੁਕਦਾ ਹੈ । ਜਿਵੇਂ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :—

"ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ" ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :—

"ਗੁਰਮੁਖ ਜਨਮ ਸਵਾਰ, ਦਰਗਹ ਚੱਲਿਆ ।"

"ਮਲਕੁਲ ਮੌਤ ਜਦ ਆਵਸੀ, ਸਭ ਦਰਵਾਜੇ ਭੰਨ ।
ਤਿਨਾਂ ਪਿਆਰੇ ਭਾਈਆਂ, ਅੱਗੇ ਦਿੱਤਾ ਬੰਨ੍ਹ ।
ਵੇਖੋ ਬੰਦਾ ਚਲਿਆ, ਚੌਹੁੰ ਬੰਦਿਆਂ ਦੇ ਕੰਨ ।"

ਸਪੀਕਰ ਸਾਹਿਬ, ਇਹ ਜੋ ਮਹਾਨ ਹਸਤੀਆਂ ਵਿਛੜੀਆਂ ਹਨ, ਇਹ ਅਟਲ ਹੁਕਮ ਅਨੁਸਾਰ ਵਿਛੜੀਆਂ ਹਨ । "ਜੋ ਆਇਆ ਸੋ ਚਲਸੀ ਸਭ ਕੋ ਆਈ ਵਾਰੀਐ" । ਅਜਿਹੇ ਮੌਕਿਆਂ ਨੂੰ ਅਸੀਂ ਰਸਮ ਹੀ ਬਣਾ ਦਿਤਾ ਹੈ । ਅਸੀਂ ਸੁਣਨ ਦੀ ਸ਼ਕਤੀ ਵੀ ਨਹੀਂ ਰੱਖਦੇ ਅਤੇ ਦਿਲਾਂ ਵਿਚ ਹਮਦਰਦੀ ਵੀ ਨਹੀਂ । ਰਸਮ ਦੇ ਤੌਰ ਤੇ ਲਿਸਟ ਪੜ੍ਹ ਦਿਤੀ ਅਤੇ ਉਨ੍ਹਾਂ ਦੇ ਗੁਣ ਗਾ ਦਿਤੇ ਅਤੇ ਆਪਣੀਆਂ ਆਪਣੀਆਂ ਗੱਲਾਂ ਕਹਿ ਲਈਆਂ। ਅਸਲ ਵਿਚ ਇਸ ਦਾ ਭਾਵ ਇਹ ਹੈ ਕਿ ਸਾਨੂੰ ਉਨ੍ਹਾਂ ਸ਼ਖਸ਼ੀਅਤਾਂ ਦੇ ਜੀਵਨ ਤੋਂ ਕੁਝ ਸਿਖਿਆ ਮਿਲੇ ਅਤੇ ਉਨ੍ਹਾਂ ਦੀ ਸਿਖਿਆ ਤੇ ਅਮਲ ਕਰੀਏ । ਸਾਨੂੰ ਉਨ੍ਹਾਂ ਦੀ ਸਿਖਿਆ ਤੇ ਅਮਲ ਕਰਨਾ ਚਾਹੀਦਾ ਹੈ । ਜਿਵੇਂ ਉਹ ਇਸ ਸੰਸਾਰ ਨੂੰ ਛੱਡਕੇ ਚਲੇ ਗਏ ਹਨ ਅਸੀਂ ਵੀ ਤੁਰ ਜਾਣਾ ਹੈ ।

ਜਿਵੇਂ :—

"ਰਾਮ ਗਇਓ ਰਾਵਣ ਗਇਓ ਜਾਕੋ ਬਹੁ ਪਰਵਾਰ
ਕਹੁ ਨਾਨਕ ਥਿਰ ਕਿਛ ਨਹੀਂ ਸੁਪਨੇ ਜਿਉਂ ਸੰਸਾਰ ।"

ਅਸਲ ਵਿਚ ਇਹ ਮਤੇ ਰਖਣ ਦਾ ਭਾਵ ਇਹ ਹੁੰਦਾ ਹੈ ਕਿ ਸਾਡੇ ਤੇ ਕੁਝ ਅਸਰ ਪਵੇ ਇਸ ਗਲ ਦਾ ਕਿ ਅਸੀਂ ਵੀ ਨੇਕੀ ਦੇ ਕੰਮ ਕਰਨੇ ਹਨ । ਸਾਡੇ ਤੇ ਕੋਈ ਚੰਗਾ ਅਸਰ ਪਵੇ ਅਤੇ ਅਸੀਂ ਉਨ੍ਹਾਂ ਤੇ ਅਮਲ ਕਰੀਏ ।

ਸਰਦਾਰ ਤਾਰਾ ਸਿੰਘ ਛੀਨਾ ਜੀ ਦੇ ਬਾਰੇ ਬਹੁਤ ਕੁਝ ਕਿਹਾ ਗਿਆ ਹੈ ਅਤੇ ਉਨ੍ਹਾਂ ਦੀਆਂ ਬਹੁਤ ਸਾਰੀਆਂ ਖੂਬੀਆਂ ਦੱਸੀਆ ਗਈਆਂ ਹਨ । ਇਸ ਦੇ ਇਲਾਵਾ ਇਨ੍ਹਾਂ ਦੇ ਵਿਚ ਹੋਰ ਬੜੀਆਂ ਖੂਬੀਆਂ ਸਨ । ਪਹਿਲਾਂ ਉਹ ਪੰਚ ਬਣੇ, ਫਿਰ ਸਰਪੰਚ ਬਣੇ ਅਤੇ ਫਿਰ ਉਹ ਬਲਾਕ ਸੰਮਤੀ ਦੇ ਮੈਂਬਰ ਬਣੇ ਅਤੇ ਉਹ 15 ਸਾਲ ਮਾਰਕਿਟ ਕਮੇਟੀ ਦੇ ਮੈਂਬਰ ਰਹੇ । ਇਨ੍ਹਾਂ ਤੋਂ ਬਿਨਾਂ ਉਹ ਵਿਧਾਨ ਸਭਾ ਦੇ ਵਿਚ ਵੀ ਬੜੇ ਹਰਮਨ ਪਿਆਰੇ ਮੈਂਬਰ ਰਹੇ । ਉਨ੍ਹਾਂ ਵਿਚ ਬੜੀਆਂ ਖੂਬੀਆਂ ਸਨ ਜੋ ਕਿ ਹਰ ਮਨੁਖ ਵਿਚ ਹੋਣੀਆ ਚਾਹੀਦੀਆਂ ਹਨ ਪਰ ਕਿਤੇ ਨਜ਼ਰ ਨਹੀਂ ਆਉਂਦੀਆਂ । ਉਹ ਆਪਣੇ ਇਲਾਕੇ ਵਿਚ ਇਤਨੇ ਹਰਮਨ ਪਿਆਰੇ ਸਨ ਕਿ ਉਨ੍ਹਾਂ ਨੂੰ ਉਸ ਇਲਾਕੇ ਵਿਚ ਬੇਟ ਦਾ ਬਾਦਸ਼ਾਹ ਕਿਹਾ ਜਾਂਦਾ ਸੀ । ਜਦੋਂ ਸਪੀਕਰ ਸਾਹਿਬ, ਉਨ੍ਹਾਂ ਦੀ ਮੌਤ ਹੋਈ ਤਾਂ ਮੈਂ ਇਲੈਕਸ਼ਨਾਂ ਦੇ ਸਬੰਧ ਵਿਚ ਫਿਰ ਰਿਹਾ ਸੀ ਅਤੇ ਜਦੋਂ ਮੈਨੂੰ ਪਤਾ ਲਗਾ ਤਾਂ ਮੈਂ ਵੀ ਉਨ੍ਹਾਂ ਦੀ ਅੰਤਿਮ ਅਰਦਾਸ

[ਸਰਦਾਰ ਗੁਰਦੇਵ ਸਿੰਘ ਬਾਦਲ]

ਵਿਚ ਸ਼ਾਮਲ ਹੋਣ ਵਾਸਤੇ ਗਿਆ । ਜੋ ਬੇਟ ਦੇ ਰਹਿਣ ਵਾਲੇ ਰਾਇ ਸਿੱਖ ਭਰਾ ਹਨ, ਹਰੀਜਨ ਵੀਰ ਹਨ ਔਰ ਉਨ੍ਹਾਂ ਦੇ ਛੋਟੇ ਛੋਟੇ ਬਚੇ ਅਤੇ ਉਨ੍ਹਾਂ ਦੀਆਂ ਬੀਬੀਆਂ ਤੇ ਭੈਣਾਂ ਸਾਰੀਆਂ ਆਪਣੇ ਘਰਾਂ ਨੂੰ ਖਾਲੀ ਕਰਕੇ ਉਨ੍ਹਾਂ ਦੀ ਅੰਤਿਮ ਅਰਦਾਸ ਵਿਚ ਸ਼ਾਮਲ ਹੋਈਆਂ ਸਨ । ਸਪੀਕਰ ਸਾਹਿਬ, ਜਿਤਨਾ ਉਥੇ ਇਕੱਠ ਹੋਇਆ ਸੀ ਮੈਂ ਆਪਣੀ ਜਿੰਦਗੀ ਵਿਚ ਕਦੇ ਕਿਸੇ ਮਨੁੱਖ ਵਾਸਤੇ ਇਤਨਾ ਇਕੱਠ ਨਹੀਂ ਸੀ ਦੇਖਿਆ ਜਿਤਨਾ ਸਰਦਾਰ ਤਾਰਾ ਸਿੰਘ ਜੀ ਦੀ ਮੌਤ ਤੇ ਦੇਖਿਆ ਸੀ । ਸਪੀਕਰ ਸਾਹਿਬ, ਉਨ੍ਹਾਂ ਵਿਚ ਖੂਬੀ ਕੀ ਸੀ ? ਜੇ ਕਿਸੇ ਗਰੀਬ ਦੀ ਲੜਕੀ ਦੀ ਸ਼ਾਦੀ ਸੀ ਅਤੇ ਉਹ ਗਰੀਬ ਆਦਮੀ ਸਰਦਾਰ ਤਾਰਾ ਸਿੰਘ ਨੂੰ ਆ ਕੇ ਕਹਿੰਦਾ ਸੀ ਕਿ ਮੇਰੀ ਲੜਕੀ ਦੀ ਸ਼ਾਦੀ ਨੂੰ ਇਤਨੇ ਦਿਨ ਰਹਿ ਗਏ ਹਨ ਪਰ ਸਾਮਾਨ ਘਰ ਵਿਚ ਕੋਈ ਨਹੀਂ ਤਾਂ ਸਰਦਾਰ ਤਾਰਾ ਸਿੰਘ ਜੀ ਉਨ੍ਹਾਂ ਦੇ ਨਾਲ ਦੁਕਾਨ ਤੇ ਚਲ ਪੈਂਦੇ ਸਨ ਅਤੇ ਉਨ੍ਹਾਂ ਨੂੰ ਕਪੜਾ ਅਤੇ ਰਸਦ ਵਗੈਰਾ ਲੈ ਕੇ ਦਿਵਾਉਂਦੇ ਸਨ ਅਤੇ ਉਨ੍ਹਾਂ ਦੇ ਪੈਸੇ ਨਹੀਂ ਸੀ ਲੈਂਦੇ ਸਗੋਂ ਆਪਣੇ ਕੋਲੋਂ ਦਿੰਦੇ ਸੀ । ਜੇ ਬੇਟ ਦੇ ਇਲਾਕੇ ਦੇ ਰਾਇ ਸਿੱਖਾਂ ਦੀ ਜ਼ਮੀਨ ਨਿਲਾਮੀ ਵਿਚ ਆਉਂਦੀ ਸੀ ਤਾਂ ਉਨ੍ਹਾਂ ਦੀ ਮਦਦ ਕਰਦੇ ਸੀ, ਜੇ ਗਰੀਬ ਹਰੀਜਨਾਂ ਕੋਲ ਪੈਸੇ ਨਹੀਂ ਸਨ ਤਾਂ ਉਹ ਪਲਿਉਂ ਪਹਿਲੀ ਕਿਸ਼ਤ ਦੇ ਕੇ ਅਤੇ ਬਾਕੀ ਦੀਆਂ ਕਿਸ਼ਤਾਂ ਉਹ ਆਪ ਭਰ ਲੈਂਦੇ ਸੀ ਅਤੇ ਇਸ ਤਰ੍ਹਾਂ ਉਹ ਜ਼ਮੀਨ ਦੇ ਮਾਲਕ ਬਣੇ । ਸਪੀਕਰ ਸਾਹਿਬ, ਇਹ ਖੂਬੀਆਂ ਸਨ ਉਸ ਮਨੁੱਖ ਦੇ ਅੰਦਰ । ਇਸ ਲਈ ਉਸ ਨੂੰ ਉਸ ਇਲਾਕੇ ਦਾ, ਬੇਟ ਦੇ ਇਲਾਕੇ ਦਾ ਬਾਦਸ਼ਾਹ ਕਹਿਕੇ ਯਾਦ ਕੀਤਾ ਜਾਂਦਾ ਹੈ । ਇਹ ਮੌਤ ਪ੍ਰਸਤਾਵ ਕਰਨ ਦਾ ਭਾਵ ਇਹ ਹੁੰਦਾ ਹੈ ਕਿ ਅਸੀਂ ਕੋਈ ਚੰਗੀ ਸਿਖਿਆ ਲਈਏ । ਜਿਨ੍ਹਾਂ ਨੇ ਸਾਡੀ ਖਾਤਰ, ਕੌਮ ਦੀ ਖਾਤਰ, ਵਤਨ ਦੀ ਖਾਤਰ, ਦੇਸ਼ ਦੀ ਖਾਤਰ ਜਾਂ ਕਿਸੇ ਗਰੀਬ ਦੀ ਖਾਤਰ ਕੋਈ ਕੰਮ ਕੀਤਾ ਹੈ, ਉਨ੍ਹਾਂ ਤੋਂ ਕੋਈ ਸਿਖਿਆ ਲਈਏ । ਮਰ ਹਰ ਇਕ ਨੇ ਜਾਣਾ ਹੈ, ਇਸ ਸੰਸਾਰ ਵਿਚ ਰਹਿਣਾ ਕਿਸੇ ਨੇ ਨਹੀਂ । ਕੋਈ ਤਪਦਿਕ ਨਾਲ ਮਰ ਜਾਂਦਾ ਹੈ, ਕੋਈ ਕਿਸੇ ਹੋਰ ਬਿਮਾਰੀ ਨਾਲ ਮਰ ਜਾਂਦਾ ਹੈ, ਕੋਈ ਅਫੀਮ ਖਾ ਕੇ ਮਰ ਜਾਂਦਾ ਹੈ, ਕੋਈ ਸ਼ਰਾਬ ਪੀ ਕੇ ਮਰ ਜਾਂਦਾ ਹੈ, ਕੋਈ ਹਲਕੇ ਕੁੱਤੇ ਦੇ ਵੱਢਣ ਤੇ ਮਰ ਜਾਂਦਾ ਹੈ, ਕੋਈ ਕਿਸੇ ਤਰ੍ਹਾਂ ਮਰ ਜਾਂਦਾ ਹੈ ਅਤੇ ਕੋਈ ਕਿਸੇ ਤਰ੍ਹਾਂ ਮਰ ਜਾਂਦਾ ਹੈ ਪਰ ਯਾਦ ਉਨ੍ਹਾਂ ਦੀ ਕਾਇਮ ਰਹਿੰਦੀ ਹੈ ਜੋ ਵਤਨ ਦੀ ਖਾਤਰ, ਕੌਮ ਦੀ ਖ਼ਾਤਰ, ਗਰੀਬ ਦੀ ਖਾਤਰ ਕੁਝ ਕਰਕੇ ਮਰ ਜਾਂਦੇ ਹਨ । ਮਰ ਹਰ ਇਕ ਨੇ ਜਾਣਾ ਹੈ ਅਤੇ ਇਸ ਸਸਾਰ ਵਿਚ ਕਿਸੇ ਨੇ ਬੈਠੇ ਨਹੀਂ ਰਹਿਣਾ । ਜੋ ਕੁਦਰਤ ਨੇ ਇਕ ਮੌਤ ਦਾ ਕਾਨੂੰਨ ਬਣਾਇਆ ਹੈ ਉਸ ਦੇ ਅਗੇ ਕੋਈ ਅੜ ਨਹੀਂ ਸਕਿਆ । ਦੁਨੀਆਂ ਇਸ ਵੇਲੇ ਚੰਦ ਤਕ ਪਹੁੰਚ ਗਈ ਹੈ ਅਤੇ ਜੋ ਰਾਕਟ ਚੰਦ ਤੇ ਫਿਰਦਾ ਹੈ ਉਸ ਦਾ ਪ੍ਰਬੰਧ ਥਲੇ ਕੀਤਾ ਹੋਇਆ ਹੈ ਅਤੇ ਜਦੋਂ ਕੋਈ ਉਸ ਦਾ ਪੁਰਜ਼ਾ ਖਰਾਬ ਹੋ ਜਾਂਦਾ ਹੈ ਤਾਂ ਥਲੇ ਪਤਾ ਲਗ ਜਾਂਦਾ ਹੈ ਕਿ ਇਹ ਫਲਾਣਾ ਪੁਰਜ਼ਾ ਖਰਾਬ ਹੈ । ਪਰ ਇਕ ਚੀਜ਼ ਕੁਦਰਤ ਨੇ ਆਪਣੇ ਹੱਥ ਵਿਚ ਰਖੀ ਹੈ ਕਿ ਜਦੋਂ ਕਿਸੇ ਦਾ ਸਮਾਂ ਆ ਜਾਂਦਾ ਹੈ ਤਾਂ ਉਹ ਇਸ ਦੁਨੀਆਂ ਤੋਂ ਚਲਾ ਜਾਂਦਾ ਹੈ ਕੁਦਰਤ ਨੇ ਸਮਾਂ ਤੇ ਜਗ੍ਹਾ ਨੀਯਤ ਕੀਤੀ ਹੋਈ ਹੈ—

'ਰਾਈ ਵੱਧੇ ਨਾ ਤਿਲ ਘੱਟੇ; ਜੋ ਲਿਖਿਆ ਕਰਤਾਰ' ।

ਇਸ ਲਈ, ਸਪੀਕਰ ਸਾਹਿਬ, ਜੋ ਬਾਕੀ ਦੇ ਸਜਣਾਂ ਦੀ ਲਿਸਟ ਹੈ ਜੇ ਮੈਂ ਉਨ੍ਹਾਂ ਦੇ ਬਾਰੇ ਕੁਝ ਕਹਾਂ ਤਾਂ ਸਮਾਂ ਬਹੁਤ ਲਗ ਜਾਵੇਗਾ । ਇਕ ਬੇਨਤੀ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਸਦਨ ਦੇ ਮੈਂਬਰਾਂ ਦੇ ਪਰਿਵਾਰਾਂ ਦੀ ਜਿਸ ਤਰ੍ਹਾਂ ਅਗੇ ਮਦਦ

ਕੀਤੀ ਗਈ ਹੈ, ਸਰਕਾਰ ਵਲੋਂ 25-25 ਹਜ਼ਾਰ ਰੁਪਿਆ ਉਨ੍ਹਾਂ ਦੇ ਪ੍ਰਵਾਰਾਂ ਨੂੰ ਦਿਤਾ ਗਿਆ ਹੈ, ਸਰਦਾਰ ਤਾਰਾ ਸਿੰਘ ਜੀ ਦੇ ਪਰਿਵਾਰ ਨੂੰ ਵੀ 25 ਹਜ਼ਾਰ ਰੁਪਿਆ ਦੇ ਕੇ ਉਨ੍ਹਾਂ ਦੀ ਸਹਾਇਤਾ ਕੀਤੀ ਜਾਵੇ। ਉਹ ਸਾਡੇ ਹਾਊਸ ਦਾ ਸ਼ਿੰਗਾਰ ਰਹੇ ਹਨ, ਉਹ ਬੜੇ ਸ਼ਲਾਘਾਯੋਗ ਮਨੁੱਖ ਸਨ ਉਨ੍ਹਾਂ ਦੇ ਪਰਿਵਾਰ ਦੇ ਜੀਅ ਬਹੁਤ ਛੋਟੇ ਹਨ, ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ।

ਸਪੀਕਰ ਸਾਹਿਬ, ਬਾਕੀ ਦੇ ਜੋ ਪ੍ਰਾਣੀ ਹਨ ਜਿਨ੍ਹਾਂ ਦੀ ਬੜੀ ਵਡੀ ਲਿਸਟ ਹੈ ਅਤੇ ਜਿਹੜੇ ਇਸ ਸੰਸਾਰ ਵਿਚੋਂ ਚਲਾਣਾ ਕਰਕੇ ਵਾਹਿਗੁਰੂ ਨੂੰ ਪਿਆਰੇ ਹੋ ਗਏ ਹਨ ਉਨ੍ਹਾਂ ਦੇ ਲਈ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਦੀ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ਅਤੇ ਪਿਛੇ ਰਹੇ ਪ੍ਰਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਮੈਂ ਇਤਨਾ ਕੁਝ ਕਹਿੰਦਾ ਹੋਇਆ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਆਪਣੀ ਥਾਂ ਲੈਂਦਾ ਹਾਂ।

ਸ਼੍ਰੀ ਸਪੀਕਰ : ਮਹਾਨ ਦੇਸ਼ ਭਗਤ ਗਾਂਧੀਵਾਦੀ ਸ਼੍ਰੀ ਯੂ. ਐਨ. ਧੇਬਰ ਜੀ ਦਾ ਜਨਮ ਇਕ ਬੜੇ ਹੀ ਗਰੀਬ ਘਰਾਣੇ ਵਿਚ 1905 ਵਿਚ ਹੋਇਆ। ਗਰੀਬੀ ਦੀਆਂ ਠੋਕਰਾਂ ਖਾਂਦੇ ਹੋਏ ਉਹ ਦੱਸਵੀਂ ਪਾਸ ਹੀ ਕਰ ਸਕੇ। ਬੰਬਈ ਵਿਚ ਨੌਕਰੀ ਕਰਦਿਆਂ ਉਨ੍ਹਾਂ ਵਕਾਲਤ ਪਾਸ ਕੀਤੀ। ਗੁਲਾਮ ਭਾਰਤ ਦੀ ਦੁੱਖ ਅਵੱਸਥਾ ਸਹਿਨ ਨਾ ਕਰਦੇ ਹੋਏ ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠ ਉਹ ਅਨੇਕਾਂ ਵਾਰੀ ਜੇਲ ਗਏ। ਆਜ਼ਾਦੀ ਪ੍ਰਾਪਤ ਹੋਣ ਦੇ ਬਾਅਦ ਉਨ੍ਹਾਂ ਨੇ ਸੌਰਾਸ਼ਟਰ ਦੀਆਂ ਲੱਗ ਭੱਗ 200 ਰਿਆਸਤਾਂ ਨੂੰ ਭਾਰਤ ਵਿਚ ਸ਼ਾਮਲ ਕਰਨ ਲਈ ਤੇ ਬਤੌਰ ਮੁੱਖ ਮੰਤਰੀ ਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨ ਦੇ ਔਹਦਿਆਂ ਤੇ ਰਹਿੰਦਿਆਂ ਜਿਹੜੀ ਸੇਵਾ ਕੀਤੀ ਉਹ ਹਮੇਸ਼ਾ ਯਾਦ ਰਹੇਗੀ।

ਸ਼੍ਰੀ ਏ. ਕੇ. ਗੋਪਾਲਨ ਦਾ ਜਨਮ 1 ਅਕਤੂਬਰ, 1904 ਨੂੰ ਕੇਰਲ ਪ੍ਰਾਂਤ ਦੇ ਇਕ ਪਿੰਡ ਵਿਚ ਹੋਇਆ 23 ਸਾਲ ਦੀ ਉਮਰ ਵਿਚ ਜੰਗੇ ਆਜ਼ਾਦੀ ਦੀ ਤਹਿਰੀਕ ਵਿਚ ਸਰਗਰਮ ਹਿੱਸਾ ਲੈਣ ਲਈ ਉਹ ਕਾਂਗਰਸ ਪਾਰਟੀ ਦੇ ਮੈਂਬਰ ਬਣ ਗਏ। ਉਨ੍ਹਾਂ ਦੇ ਮਨ ਵਿਚ ਗੁਲਾਮੀ ਨਾਲ ਪੀੜ੍ਹਤ ਗਰੀਬਾਂ ਤੇ ਖਾਸ ਕਰਕੇ ਹਰੀਜਨ ਲੋਕਾਂ ਨਾਲ ਡੂੰਘੀ ਹਮਦਰਦੀ ਸੀ। ਉਨ੍ਹਾਂ ਨੇ ਜੀਵਨ ਭਰ ਆਪਣਾ ਕੋਈ ਨਿੱਜੀ ਕੰਮ ਨਹੀਂ ਕੀਤਾ, ਭਾਰਤ ਮਾਂ ਦੇ ਗਰੀਬ ਦੁੱਖ ਪੀੜ੍ਹਤ ਮਜ਼ਦੂਰ, ਹਰੀਜਨ, ਕਿਸਾਨ ਵਰਗ ਦੀ ਸੇਵਾ ਕੀਤੀ। ਉਨ੍ਹਾਂ ਨੇ ਲਗ ਭੱਗ 16 ਸਾਲ ਜੇਲ ਕਟੀ ਉਹ ਆਜ਼ਾਦੀ ਦੇ ਬਾਅਦ ਕਮਿਊਨਿਸਟ ਪਾਰਟੀ ਦੇ ਉਘੇ ਨੇਤਾਵਾਂ ਵਿਚੋਂ ਇਕ ਸਨ। ਮਗਰੋਂ ਕਮਿਊਨਿਸਟ ਪਾਰਟੀ ਦੇ ਵਿਭਾਜਨ ਹੋਣ ਤੇ ਉਹ ਮਾਰਕਸੀ ਕਮਿਊਨਿਸਟ ਪਾਰਟੀ ਦੇ ਮੰਨੇ ਪ੍ਰਮੰਨੇ ਨੇਤਾ ਰਹੇ। ਕਈ ਸਾਲ ਪਾਰਲੀਮੈਂਟ ਦੇ ਮੈਂਬਰ ਰਹਿ ਕੇ ਤੇ ਵੱਖ ਵੱਖ ਰਾਜਨੀਤਕ ਪਾਰਟੀਆਂ ਦੇ ਕੰਮ ਵਿਚ ਹਿੱਸਾ ਪਾ ਕੇ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ। ਉਨ੍ਹਾਂ ਦੇ ਸਵਾਨੇ ਉਮਰੀ ਵਿਚ ਲਿਖੇ ਇਹ ਸ਼ਬਦ 'Freedom means freedom for the poor, to grow and develop,' ਯਾਨੀ ਆਜ਼ਾਦੀ ਦਾ ਮਤਲਬ ਉਹ ਆਜ਼ਾਦੀ ਹੈ ਜਿਸ ਦੇ ਵਿਚ ਗਰੀਬ ਉਚੇ ਉਠਣ ਤੇ ਉੱਨਤ ਹੋਣ—ਭਾਰਤ ਵਾਸੀਆਂ ਵਾਸਤੇ ਪੱਥ ਪ੍ਰਦਰਸ਼ਨ ਦਾ ਕੰਮ ਕਰਦੇ ਰਹਿਣਗੇ।

ਇਸ ਸਦਨ ਦੇ ਮਾਨਯੋਗ ਮੈਂਬਰ ਸਰਦਾਰ ਤਾਰਾ ਸਿੰਘ ਛੀਨਾ ਜੀ ਦੀ ਬੇਵਕਤ ਮੌਤ ਦਾ ਸਦਮਾ ਪੰਜਾਬ ਅਸੈਂਬਲੀ ਦੇ ਲਈ ਪਿਛਲੇ ਪੰਜ ਸਾਲਾਂ ਵਿਚ ਆਪਣੇ ਸਾਥੀਆਂ ਸ਼੍ਰੀ ਖਰਬੰਦਾ ਜੀ, ਸਰਦਾਰ ਅਜਾਇਬ ਸਿੰਘ ਸੰਧੂ ਜੀ ਸਰਦਾਰ ਸੱਤਪਾਲ ਸਿੰਘ ਰੰਧਾਵਾ ਜੀ,

[ਸ਼੍ਰੀ ਸਪੀਕਰ]

ਡਾਕਟਰ ਅਮੀਰ ਸਿੰਘ ਕਲਕਟ ਜੀ ਦੇ ਸਦਾ ਵਿਛੜ ਜਾਣ ਨਾਲ, ਪੰਜਵਾਂ ਬੜਾ ਹੀ ਦੁੱਖਦਾਈ ਸਦਮਾ ਹੈ । ਉਨ੍ਹਾਂ ਨੇ ਬਲਾਕ ਸੰਮਤੀ ਦੇ ਮੈਂਬਰ ਤੇ ਮਾਰਕਿਟ ਕਮੇਟੀ ਦੇ ਮੈਂਬਰ ਅਤੇ ਇਸ ਸਦਨ ਦੇ ਮੈਂਬਰ ਦੇ ਤੌਰ ਤੇ ਸ਼ਲਾਘਾਯੋਗ ਸੇਵਾ ਕੀਤੀ ਹੈ । ਮੈਂ ਵੀ ਮੁੱਖ ਮੰਤਰੀ ਜੀ ਨੂੰ ਦਰਖਾਸਤ ਕਰਾਂਗਾ ਕਿ ਉਨ੍ਹਾਂ ਦੇ ਪਰਿਵਾਰ ਨੂੰ ਮਾਲੀ ਸਹਾਇਤਾ ਜ਼ਰੂਰ ਦਿਤੀ ਜਾਵੇ ।

ਜਸਟਿਸ ਡੀ. ਐਸ. ਲਾਂਬਾ ਜੀ ਨੂੰ ਕਾਨੂੰਨ ਦੀ ਦੁਨੀਆਂ ਵਿਚ ਬੜੇ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ । ਉਨ੍ਹਾਂ ਨੇ ਐਡਵੋਕੇਟ ਜਨਰਲ, ਹਰਿਆਣਾ ਅਤੇ ਚੇਅਰਮੈਨ, ਬਾਰ ਕੌਂਸਲ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਅਤੇ ਪੰਜਾਬ ਯੂਨੀਵਰਸਿਟੀ ਦੀ ਲਾਅ ਫੈਕਲਟੀ ਦੇ ਮੈਂਬਰ ਦੇ ਨਾਤੇ ਬੜੀ ਸ਼ਲਾਘਾਯੋਗ ਸੇਵਾ ਕਰਕੇ ਆਪਣਾ ਨਾਉਂ ਉਚਾ ਕੀਤਾ। ਉਹ ਬੜੇ ਇਨਸਾਫ਼ ਪਸੰਦ ਤੇ ਮਿਲਣਸਾਰ ਸਨ ।

ਸਤਿਕਾਰ ਯੋਗ ਪ੍ਰੀਤਮ ਸਿੰਘ ਗੋਜਰਾਂ ਜੰਗੇ ਆਜ਼ਾਦੀ ਦੇ ਐਸੇ ਸਿਪਾਹੀ ਸੀ ਜਿਨ੍ਹਾਂ ਨੇ 25 ਸਾਲ ਦੀ ਉਮਰ ਵਿਚ ਜਲ੍ਹਿਆਂਵਾਲਾ ਕਾਂਡ ਤੋਂ ਪ੍ਰਭਾਵਤ ਹੋ ਕੇ ਅੰਗਰੇਜ਼ ਦੀ ਫੌਜੀ ਨੌਕਰੀ ਨੂੰ ਠੁਕਰਾ ਦਿਤਾ। ਦੇਸ਼ ਭਗਤੀ ਦੇ ਜੋਸ਼ ਵਿਚ ਉਨ੍ਹਾਂ ਨੇ ਪਰਜਾ ਮੰਡਲ ਅੰਦੋਲਨ ਵਿਚ ਸ਼ਾਮਲ ਹੋ ਕੇ ਅਨੇਕਾਂ ਬਾਰ ਜੇਲ੍ਹ ਕਟੀ । ਉਨ੍ਹਾਂ ਨੇ ਆਪਣੀ ਸ਼ਾਦੀ ਦੇ ਬਾਰੇ ਕਦੀ ਸੋਚਿਆ ਵੀ ਨਹੀਂ । ਜੇ ਸੋਚਿਆ ਤੇ ਦੇਸ਼ ਦੀ ਸੇਵਾ ਲਈ। ਕੁਰਬਾਨੀ, ਤਿਆਗ ਤੇ ਇਮਾਨਦਾਰੀ ਦੀ ਉਹ ਸਾਕਾਰ ਮੂਰਤੀ ਸਨ । ਪੈਪਸੂ ਲੈਜਿਸਲੇਟਿਵ ਅਸੈਂਬਲੀ ਦੇ ਉਹ ਦੋ ਸਾਲ ਮੈਂਬਰ ਰਹੇ । ਉਨ੍ਹਾਂ ਆਪਣਾ ਸਾਰਾ ਜੀਵਨ ਲੋਕ ਭਲਾਈ ਲਈ ਬਿਤਾਇਆ । ਅਕਾਲੀ ਤਹਿਰੀਕ ਅਤੇ ਪਰਜਾ ਮੰਡਲ ਅੰਦੋਲਨ ਵਿਚ ਉਹ ਹੀਰੋ ਦੇ ਤੌਰ ਤੇ ਜਾਣੇ ਪਹਿਚਾਣੇ ਜਾਂਦੇ ਹਨ । ਇਨ੍ਹਾਂ ਦਾ ਵਿਛੋੜਾ ਦੇਸ਼ ਤੇ ਕੌਮ ਲਈ ਭਾਰੀ ਦੁਖਦਾਈ ਹੈ ।

ਸਰਵ ਸ੍ਰੀ ਚੰਦਾ ਸਿੰਘ, ਲੱਖੀ ਸਿੰਘ ਚੌਧਰੀ, ਲਾਲ ਸਿੰਘ ਕਮਲਾ ਅਕਾਲੀ, ਹਰਭਗਵਾਨ ਸਿੰਘ ਜੀ ਸਾਬਕ ਐਮ. ਐਲ. ਏ. ਸਾਹਿਬਾਨ ਤੇ ਨਵਾਬ ਅੱਲੀ ਯਾਵਰ ਜੰਗ ਬਹਾਦਰ ਜਿਹੜੇ ਮਹਾਰਾਸ਼ਟਰ ਦੇ ਗਵਰਨਰ ਸੀ, ਸ੍ਰੀ ਅਜੀਤ ਪ੍ਰਸ਼ਾਦ ਜੈਨ ਜਿਹੜੇ ਕੇਂਦਰ ਦੇ ਫੂਡ ਤੇ ਜ਼ਰਾਇਤ ਮੰਤਰੀ ਰਹੇ ਤੇ ਬਾਬਾ ਗੁਰਮੁਖ ਸਿੰਘ ਲਲਤੋਂ ਤੇ ਧਾਰਮਿਕ ਨੇਤਾ ਭਾਈ ਸਾਹਿਬ ਸ੍ਰੀ ਅਰਦਮਨ ਸਿੰਘ ਬਾਗੜੀਆਂ ਅਤੇ ਉਰਦੂ ਜਗਤ ਦੇ ਪ੍ਰਸਿਧ ਲੇਖਕ ਸ੍ਰੀ ਕ੍ਰਿਸ਼ਨ ਚੰਦਰ ਦਾ ਅਕਾਲ ਚਲਾਣਾ ਬੜਾ ਦੁਖ-ਦਾਈ ਹੈ ।

ਇਨ੍ਹਾਂ ਸਾਰੀਆਂ ਵਿਛੜੀਆਂ ਹਸਤੀਆਂ ਦੇ ਪਰਿਵਾਰਾਂ ਨੂੰ ਸੰਮਵੇਦਨਾ ਦਾ ਸਨੇਹਾ ਸਦਨ ਵਲੋਂ ਪ੍ਰਸਤਾਵ ਅਨੁਸਾਰ ਭੇਜ ਦਿਤਾ ਜਾਵੇਗਾ ਤੇ ਹੁਣ ਮੈਂ ਸਦਨ ਦੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਦੋ ਮਿੰਟ ਲਈ ਖੜੇ ਹੋ ਕੇ ਉਨ੍ਹਾਂ ਮਹਾਂਪੁਰਸ਼ਾਂ ਦੀਆਂ ਵਿਛੜੀਆਂ ਰੂਹਾਂ ਦੀ ਸ਼ਾਂਤੀ ਲਈ ਅਰਦਾਸ ਕਰਨ ।

(ਇਸ ਸਮੇਂ ਸਦਨ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਗਏ ਅਤੇ ਦੋ ਮਿੰਟਾਂ ਲਈ ਮੋਨ ਧਾਰਨ ਕੀਤਾ ।)

## ANNOUNCEMENT BY THE CHIEF MINISTER

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਵਰਗਵਾਸੀ ਸਰਦਾਰ ਤਾਰਾ ਸਿੰਘ ਛੀਨਾ ਦੇ ਪਰਿਵਾਰ ਨੂੰ 25 ਹਜ਼ਾਰ ਰੁਪਏ ਸਹਾਇਤਾ ਵਜੋਂ ਦਿਤੇ ਜਾਣਗੇ । ਸ੍ਰੀ ਕ੍ਰਿਸ਼ਨ ਚੰਦਰ ਜੀ ਜੋ ਉਰਦੂ ਔਰ ਦੂਸਰੀਆਂ ਜ਼ਬਾਨਾਂ ਦੇ ਮਹਾਨ ਲਿਖਾਰੀ ਸਨ, ਉਨ੍ਹਾਂ ਦੇ ਪਰਿਵਾਰ ਦੀ ਵੀ ਹਾਲਤ ਚੰਗੀ ਨਹੀਂ । ਮੈਂ ਪਿਛਲੇ ਦਿਨੀ ਬੰਬਈ ਗਿਆ ਸੀ ਅਤੇ ਉਨ੍ਹਾਂ ਦੇ ਘਰ ਦੀ ਹਾਲਤ ਤਕੀ ਅਤੇ ਇਸ ਖਿਆਲ ਨਾਲ 15 ਹਜ਼ਾਰ ਰੁਪਿਆ ਉਨ੍ਹਾਂ ਦੇ ਪਰਿਵਾਰ ਨੂੰ ਵੀ ਦਿਤਾ ਜਾਏਗਾ ।

ਬਾਬਾ ਗੁਰਮੁਖ ਸਿੰਘ ਲਲਤੋਂ ਜੋ ਸਾਥੋਂ ਵਿਛੜ ਗਏ ਹਨ ਉਨ੍ਹਾਂ ਦੀਆਂ ਬੇਪਨਾਹ ਕੁਰਬਾਨੀਆਂ ਸਨ ਅਤੇ ਉਨ੍ਹਾਂ ਦਾ ਜੀਵਨ ਬੜਾ ਉੱਚਾ ਅਤੇ ਸੁੱਚਾ ਸੀ । ਉਨ੍ਹਾਂ ਦੀ ਯਾਦਗਾਰ ਵਾਸਤੇ ਦੂਸਰੀਆਂ ਪਾਰਟੀਆਂ ਨਾਲ ਸਲਾਹ ਕਰਕੇ ਕਦਮ ਉਠਾਏ ਜਾਣਗੇ ਔਰ ਦੇਸ਼ ਭਗਤ ਹਾਲ ਜੋ ਬਣਿਆ ਹੋਇਆ ਹੈ ਅਗਰ ਉਸ ਦੀ ਸਰਬ-ਪਾਰਟੀਆਂ ਦੀ ਪ੍ਰਤੀਨਿਧਤਾ ਦਾ ਇਕ ਟਰੱਸਟ ਬਣਾਉਣ ਲਈ ਫ਼ੈਸਲਾ ਹੋਇਆ ਤਾਂ ਸਰਕਾਰ ਉਸ ਦੀ ਮਦਦ ਕਰ ਦੇਵੇਗੀ ਅਗਰ ਉਹ ਇਕ ਪਾਰਟੀ ਦਾ ਰਹੇਗਾ ਤਾਂ ਕੋਈ ਹੋਰ ਤਰੀਕਾ ਸੋਚਿਆ ਜਾਵੇਗਾ ।

**Mr. Speaker** : The House stands adjourned till 9.00 A. M. on Wednesday, the 30th March. 1977.

4.15 p. m. | *(The Sabha then adjourned* till 9.00 A. M. on Wednesday, the 30th March, 1977.)*

— —

56—286—18-5-77—Pb. Govt. Press, Patiala.

# PUNJAB VIDHAN SABHA

## DEBATES

*30th March, 1977*

(Forenoon Sitting)

Vol. I—No. 2

## OFFICIAL REPORT

CONTENTS

*Wednesday, the 30th March, 1977*

(Forenoon Sitting)


| | | PAGE |
|---|---|---|
| Starred Questions and Answers | .. | (2)1 |
| Walk-out | .. | (2)13 |
| Starred Questions and Answers (*Resumption*) | .. | (2)14 |
| Written Answers to Starred Questions laid on the Table of the House under Rule 38 | .. | (2)24 |
| Unstarred Questions and Answers | .. | (2)28 |
| Announcements by the Speaker | .. | (2)32 |
| Announcements by the Secretary | .. | (2)48 |
| Adjournment Motion (Converted into Call Attention Notice) | .. | (2)56 |
| Call-Attention Notices Under Rule 66 | .. | (2)56 |



Punjab Vidhan Sabha Secretariat, Chandigarh.

Price : Rs. **28-55**

| | | |
|---|---|---|
| First Report of the Business Advisory Committee | .. | (2)60 |
| Papers Re-laid/laid on the Table of the House | .. | (2)62 |
| Presentation of Supplementary Estimates (Second Instalment) for the year 1976-77 | .. | (2)63 |
| Presentation of the Report of the Committee on Estimates on the Supplementary Estimates (Second Instalment) for the year 1976-77 | .. | (2)63 |
| Presentation of the Budget Estimates for the year 1977-78 alongwith the Vote-on-Account for four months | .. | (2)63 |

ERRATA

TO

PUNJAB VIDH AN SABHA

DEBATES

Dated 30th March, 1977

.(Forenoon Sitting)

Vol.I-No.2

| Read | For | Page | Line |
|---|---|---|---|
| ਬਲਾਚੌਰ | ਬਲਾਚਰ | (2)3 | 1 |
| Village | Vilallge | (2)22 | 2 |
| ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ | ਆਰ ਰਿਆ ਪ੍ਰਿਰਵੀ ਸਿੰਘ ਆਜ਼ਾਦ | (2)24 | 2 |
| Allotted | Alloted | (2)29 | 5 |
| Would | Whould | (2)32 | 12 ਵੀਂ ( ਹੇਠੋਂ) |
| ਉਪਦਾਨ | ਉਤਪਾਦਨ | (2)34 | 16ਵੀਂ (ਹੇਠੋਂ) |
| ਮੈਂਬਰਾਂ | ਮੈਂਥਰਾਂ | (2)63 | 4ਥੀ (ਹੇਠੋਂ) |
| 1977-78 | 977-78 | (2)67 | 7ਵੀਂ (ਹੇਠੋਂ) |

# PUNJAB VIDHAN SABHA

Wednesday, the 30th March, 1977

*The Vidhan Sabha met in the Punjab Vidhan Sabha Hall, Vidhan Bhavan, Sector-I, Chandigarh, at 9-00 A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### INVESTMENT BY THE GOVERNMENT IN THE SHARES OF THE PUNJAB STATE COOPERATIVE LAND MORTGAGE BANK

3856. 1. **Comrade Dana Ram**
2. **Comrade Satya Pal Dang**

} Will the Chief Minister be pleased to state:—

(a) the amount of funds invested by the Government in the shares of the Punjab State Co-operative Land Mortgage Bank as on 1st April, 1976 and on 1st January, 1977;

(b) the total paid up share capital of the Bank during the said period;

(c) the number and names of the officers who served as Government nominees on the Board of Directors of the said bank during the period from 1st January, 1976 to 31st December, 1976;

(d) the position with regard to attendance of officers referred to in part (c) above at each of the meetings of the Board of Directors held during the year 1976?

**Chaudhri Bal Ram** (Deputy Minister, Irrigation and Power) :
(a) Rs. 1,05,14,000.

(b) Rs. 3,76,67,000 and Rs. 3,88,26,000 on 1st April, 1976 and 1st January, 1977 respectively.

(c) (1) Registrar Co-operative Societies, Punjab or his nominee,

(2) Secretary to Government, Punjab Finance Department or his nominee,

(3) Chief Auditor Cooperative Societies, Punjab,

(4) Shri R. S. Grewal, Joint Registrar Co-operative Societies, Punjab,

(d) Out of the five meetings, the officers mentioned in part (c) above attended 4, 1, 3, 4 meetings, respectively.

### ATTACHING OF 22 VILLAGES OF SAROA BLOCK OF BALACHAUR ASSEMBLY CONSTITUENCY TO POLICE STATION BALACHAUR

*3876. **Master Dalip Chand** : Will the Chief Minister be pleased to state :—

(a) whether it is a fact that 22 villages of Saroa Block of Balachaur Assembly Constituency are attached to Police Station Garhshanker;

(b) if the reply to part (a) above be in the affirmative, whether the Government proposes to attach the said villages to Police Station Balachaur, if so, when?

**ਗਿਆਨੀ ਜ਼ੈਲ ਸਿੰਘ** : (ੳ) ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਬੈਂਕ ਵਿਚ ਇੱਕ ਕਰੋੜ ਰੁਪਿਆ ਸਰਕਾਰ ਨੇ ਦਿੱਤਾ ਹੋਇਆ ਹੈ ਅਤੇ ਸਰਕਾਰ ਦਾ ਫਾਈਨਾਂਸ਼ਲ ਇੰਟਰੈਸਟ ਵਾਚ ਕਰਨ ਲਈ ਪੰਜਾਬ ਸਰਕਾਰ ਦਾ ਫਾਈਨਾਂਸ ਸੈਕਟਰੀ ਜਾਂ ਉਨ੍ਹਾਂ ਦਾ ਨੁਮਾਇੰਦਾ ਬੋਰਡ ਦੀਆਂ ਮੀਟਿੰਗਾਂ ਅਟੈਂਡ ਕਰਦਾ ਹੈ । ਪੰਜ ਮੀਟਿੰਗਾਂ ਵਿਚੋਂ ਇੱਕ ਹੀ ਮੀਟਿੰਗ ਇਨ੍ਹਾਂ ਨੇ ਅਟੈਂਡ ਕੀਤੀ ਹੈ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਗਲ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਉਂ ਨਹੀਂ ਸਾਰੀਆਂ ਮੀਟਿੰਗਾਂ ਅਟੈਂਡ ਕੀਤੀਆਂ ਅਤੇ ਸਰਕਾਰ ਇਸ ਦੇ ਬਾਰੇ ਕੀ ਕੋਈ ਕਾਰਵਾਈ ਕਰ ਰਹੀ ਹੈ ਤਾਂ ਜੋ ਜਿਸ ਮਕਸਦ ਲਈ ਫਾਈਨਾਂਸ ਸੈਕਟਰੀ ਨੂੰ ਨਾਮੀਨੇਟ ਕੀਤਾ ਹੋਇਆ ਹੈ ਉਹ ਪੂਰਾ ਹੋਵੇ, ਤੇ ਉਹ ਸਾਰੀਆਂ ਮੀਟਿੰਗਾਂ ਰੈਗੂਲਰਲੀ ਅਟੈਂਡ ਕਰਨ ।

**बिजली तथा सिंचाई उप-मन्त्री** : इसके बारे में बोर्ड ने कभी एतराज़ नहीं किया था । मैंने खुद ही पूछ लिया था कि कौन कौन meetings attend नहीं करता । मैंने Finance Secretary से बात करनी है । मैं हाऊस को यकीन दिलाना चाहता हूँ कि आगे से वह सभी meetings attend करेंगे । बाकी इन पांच meetings में से तीन इन के representatives ने attend की हैं ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਨੇਜਿੰਗ ਡਾਇਰੈਕਟਰ ਵੀ ਗੌਰਮਿੰਟ ਦਾ ਅਫਸਰ ਹੈ ਪਰ ਇਸ ਪੀਰੀਅਡ ਵਿਚ ਮੈਨੇਜਿੰਗ ਡਾਇਰੈਕਟਰ ਬੋਰਡ ਦੀਆਂ ਮੀਟਿੰਗਾਂ ਅਟੈਂਡ ਨਹੀਂ ਕਰਦਾ ਰਿਹਾ ।

उप-मन्त्री : वह सभी meetings attend करते रहे हैं ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਚਾਰ ਅਫਸਰਾਂ ਵਿਚ ਮੈਨੇਜਿੰਗ ਡਾਇਰੈਕਟਰ ਦਾ ਨਾਂ ਨਹੀਂ ਹੈ । ਉਸਦੇ ਬਾਰੇ ਕੋਈ ਇਨਫਰਮੇਸ਼ਨ ਨਹੀਂ ਦਿੱਤੀ ਕਿ ਉਹ ਵੀ ਮੀਟਿੰਗ ਅਟੈਂਡ ਕਰਦਾ ਰਿਹਾ ਹੈ ਜਾਂ ਨਹੀਂ ।

उप-मन्त्री : कभी कोई बीमार हो जाए तो और बात है वरना उनका वहां होना ज़रूरी होता है ।

**ਮਾਸਟਰ ਦਲੀਪ ਚੰਦ :** ਸਪੀਕਰ ਸਾਹਿਬ, ਪੁਲਿਸ ਸਟੇਸ਼ਨ ਬਲਾਚਰ ਵਿਚ 228 ਪਿੰਡ ਹਨ । ਇਹ ਸਾਰੇ ਪਿੰਡ ਸਬ-ਮਾਉਂਟੇਨਸ ਅਤੇ ਬੇਟ ਦੇ ਏਰੀਏ ਵਿਚ ਪੈਂਦੇ ਹਨ । ਇਨ੍ਹਾਂ ਵਿਚੋਂ ਕਈ ਪਿੰਡਾਂ ਨੂੰ ਤਾਂ ਪੁਲਿਸ ਸਟੇਸ਼ਨ 20,25 ਮੀਲ ਦੂਰ ਪੈਂਦਾ ਹੈ । ਇਸ ਕਾਰਣ ਲੋਕਾਂ ਨੂੰ ਬੜੀ ਤਕਲੀਫ ਹੈ । ਕੀ ਸਰਕਾਰ ਸੜੋਆ ਬਲਾਕ ਦੇ 110 ਪਿੰਡਾਂ ਦੇ ਲਈ ਅਲਹਿਦਾ ਪੁਲਿਸ ਸਟੇਸ਼ਨ ਬਣਾਉਣ ਦਾ ਪ੍ਰਬੰਧ ਕਰੇਗੀ ਤਾਂ ਕਿ ਇਲਾਕੇ ਦੇ ਲੋਕਾਂ ਨੂੰ ਤਕਲੀਫ ਨਾ ਹੋਵੇ ?

**ਮੁੱਖ ਮੰਤਰੀ :** ਜੇ ਇਲਾਕੇ ਦੇ ਲੋਕਾਂ ਦੀ ਰਿਪਰਜ਼ੈਂਟੇਸ਼ਨ ਆ ਜਾਵੇ, ਤਾਂ ਗੌਰ ਕਰ ਲਵਾਂਗੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3823**

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ ।)

---

**ਪਿੰਡ ਪੰਜ ਗਰਾਂ, ਜ਼ਿਲ੍ਹਾ ਫਰੀਦਕੋਟ ਵਿਚ ਸਟੇਡੀਅਮ ਬਣਾਉਣਾ**

*3935. 1. **ਸਰਦਾਰ ਗੁਰਦੇਵ ਸਿੰਘ ਬਾਦਲ**)
2. **ਸਰਦਾਰ ਧੰਨਾ ਸਿੰਘ ਗੁਲਸ਼ਨ** ) ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਪੰਜ ਗਰਾਂ, ਜ਼ਿਲ੍ਹਾ ਫਰੀਦਕੋਟ ਵਿਚ ਸਟੇਡੀਅਮ ਬਣਾਉਣ ਦੇ ਕੰਮ ਵਿਚ ਕਿੰਨੀ ਪ੍ਰਗਤੀ ਹੋਈ ਹੈ ਜਿਸ ਦਾ ਨੀਂਹ ਪੱਥਰ ਮੁੱਖ ਮੰਤਰੀ ਦੁਆਰਾ ਕੁਝ ਸਾਲ ਪਹਿਲਾਂ ਰੱਖਿਆ ਗਿਆ ਸੀ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੰਤੋਖ ਸਿੰਘ ਰੰਧਾਵਾ,** (ਰਾਜ ਮੰਤਰੀ, ਵਿਕਾਸ): ਪੰਜਾਬ ਪੰਚਾਇਤੀ ਰਾਜ ਖੇਡ ਪ੍ਰੀਸ਼ਦ ਵਲੋਂ ਪਿੰਡ ਪੰਜ ਗਰਾਂ ਜ਼ਿਲ੍ਹਾ ਫਰੀਦਕੋਟ ਵਿਖੇ ਸਟੇਡੀਅਮ ਦੀ ਉਸਾਰੀ ਨਹੀਂ ਕੀਤੀ ਗਈ ਹੈ ਅਤੇ ਨਾ ਹੀ ਉਸਦਾ ਨੀਂਹ ਪੱਥਰ ਮੁੱਖ-ਮੰਤਰੀ ਦੁਆਰਾ ਰੱਖਿਆ ਗਿਆ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਮੁੱਖ ਮੰਤਰੀ ਜੀ ਨੇ ਉਥੇ ਕੋਈ ਨੀਂਹ ਪੱਥਰ ਨਹੀਂ ਰੱਖਿਆ । ਉਥੇ ਮੁੱਖ ਮੰਤਰੀ ਜੀ ਗਏ । ਉਥੇ ਕਿਸੇ ਪੋਲਟਰੀ ਫਾਰਮ ਦਾ ਮਰਗਾ ਨਹੀਂ ਰਿਹਾ, ਸਾਰੇ ਇਲਾਕੇ ਵਿਚ ਕੋਈ ਤਿੱਤਰ, ਬਟੇਰ ਨਹੀਂ ਰਿਹਾ । ਮੁੱਖ ਮੰਤਰੀ ਜੀ ਉਥੇ ਨੀਂਹ ਪੱਥਰ ਰਖਣ ਲਈ ਗਏ ਸੀ । ਉਥੇ 200 ਟਰੈਕਟਰ 2 ਮਹੀਨੇ ਲਗਾ ਰਿਹਾ । ਇਹ ਮੇਰੀ ਗੱਲ ਦਾ, ਸਪੀਕਰ ਸਾਹਿਬ, ਠੀਕ ਜਵਾਬ ਦੇਣ ।

**ਸ਼੍ਰੀ ਸਪੀਕਰ :** ਤੁਸੀਂ ਤਾਂ ਇਨਫਰਮੇਸ਼ਨ ਦੇ ਰਹੇ ਹੋ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੰਤਰੀ ਜੀ ਮੇਰੇ ਸਵਾਲ ਦਾ ਠੀਕ ਜਵਾਬ ਦੇਣ ਦੀ ਖੇਚਲ ਕਰਨ । ਮੁੱਖ ਮੰਤਰੀ ਜੀ ਸਾਹਮਣੇ ਬੈਠੇ ਹਨ । ਉਹ ਆਪ ਜਵਾਬ ਦੇ ਦੇਣ ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਸਵਾਲ ਸਟੇਡੀਅਮ ਬਾਰੇ ਕੀਤਾ ਸੀ ਨਾ ਕਿ ਤਿੱਤਰ ਬਟੇਰਿਆਂ ਬਾਰੇ । ਜਿਹੜਾ ਸਵਾਲ ਇਨ੍ਹਾਂ ਨੇ ਦਿੱਤਾ ਸੀ ਉਸਦਾ ਰੈਲੇਵੇਂਟ ਜਵਾਬ ਦੇ ਦਿੱਤਾ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਪਿੰਡ ਪੰਜ ਗਰਾਂ ਪਹਿਲਾਂ ਮੇਰੇ ਹਲਕੇ ਵਿਚ ਆਉਂਦਾ ਸੀ । ਇਹ ਪਿੰਡ ਛੋਟੇ ਕਸਬੇ ਜਿਤਨਾ ਹੈ । ਉਥੇ ਸਟੇਡੀਅਮ ਬਣਾਉਣ ਬਾਰੇ ਗੱਲ ਹੋਈ ਸੀ । ਮੇਰਾ ਸਵਾਲ ਇਹ ਹੈ ਕਿ ਕੀ ਸਰਕਾਰ ਹੁਣ ਉਥੇ ਸਟੇਡੀਅਮ ਬਣਾਉਣ ਵਾਸਤੇ ਯਤਨਸ਼ੀਲ ਹੈ ਜਾਂ ਨਹੀਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਖੇਡ ਪ੍ਰੀਸ਼ਦ ਨੂੰ 5 ਲੱਖ ਰੁਪਏ ਸਾਲਾਨਾ ਮਿਲਦੇ ਹਨ । ਜਿਹੜਾ ਅਸੀਂ ਡਿਸਟ੍ਰਿਕਟ ਲੈਵਲ ਤੇ ਸਟੇਡੀਅਮ ਬਣਾਉਂਦੇ ਹਾਂ ਉਸਤੇ ਸਵਾ ਦੋ ਲੱਖ ਰੁਪਿਆ ਲਗਦਾ ਹੈ । ਜਿਹੜਾ ਬਲਾਕ ਪੱਧਰ ਦਾ ਸਟੇਡੀਅਮ ਹੈ ਉਸਦੇ ਲਈ 25 ਹਜ਼ਾਰ ਰੁਪਏ ਸੰਮਤੀ ਜਾਂ ਲੋਕ ਦਿੰਦੇ ਹਨ ਅਤੇ 25 ਹਜ਼ਾਰ ਰੁਪਏ ਖੇਡ ਪ੍ਰੀਸ਼ਦ ਦਿੰਦੀ ਹੈ । ਜਦੋਂ ਪੈਸੇ ਹੋਣਗੇ ਤਾਂ ਉਥੇ ਵੀ ਸਟੇਡੀਅਮ ਬਣਾਉਣ ਲਈ ਵਿਚਾਰ ਕੀਤਾ ਜਾਵੇਗਾ ।

---

## ਉਪ ਖਜ਼ਾਨਾ ਦਫਤਰ ਨੂੰ ਧਾਰਕਲਾਂ, ਤਹਿਸੀਲ ਪਠਾਨਕੋਟ ਵਿਖੇ ਬਦਲਣਾ

*3857 **ਚੌਧਰੀ ਰਾਮ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਨਾਇਬ ਤਹਿਸੀਲਦਾਰ ਦਾ ਦਫਤਰ ਧਾਰ ਕਲਾਂ ਤਹਿਸੀਲ ਪਠਾਨਕੋਟ ਵਿਚ ਹੈ ਲੇਕਿਨ ਉਪ ਖਜ਼ਾਨਾ ਦਫ਼ਤਰ ਨੂੰ ਉਥੇ ਨਹੀਂ ਲਿਜਾਇਆ ਗਿਆ ਜਿਥੇ ਕਿ ਇਸ ਮੰਤਵ ਲਈ ਪਹਿਲੇ ਹੀ ਇਮਾਰਤ ਬਣ ਚੁੱਕੀ ਹੈ ;

(ਅ) ਉਪ ਖਜ਼ਾਨਾ ਕਦੋਂ ਤਕ ਧਾਰ ਕਲਾਂ ਵਿਚ ਕੰਮ ਕਰਨਾ ਸ਼ੁਰੂ ਕਰ ਦੇਵੇਗਾ ?

**ਸ੍ਰੀ ਹੰਸ ਰਾਜ ਸ਼ਰਮਾ :** ਇਹ ਠੀਕ ਹੈ ਕਿ ਨਾਇਬ ਤਹਿਸੀਲਦਾਰ ਦਾ ਦਫਤਰ ਧਾਰ ਕਲਾਂ, ਤਹਿਸੀਲ ਪਠਾਨਕੋਟ ਵਿਖੇ ਹੈ । ਇਸ ਥਾਂ ਤੇ ਉਪ ਖਜ਼ਾਨਾ ਖੋਲ੍ਹਣ ਦੀ ਮਨਜ਼ੂਰੀ ਜੁਲਾਈ, 1970 ਵਿਚ ਦਿੱਤੀ ਜਾ ਚੁੱਕੀ ਹੈ । ਇਹ ਉਪ ਖਜ਼ਾਨਾ ਇਸ ਕਰਕੇ ਚਾਲੂ ਨਹੀਂ ਕੀਤਾ ਜਾ ਸਕਿਆ ਕਿਉਂਕਿ ਇਸ ਥਾਂ ਤੇ ਉਪ ਖਜ਼ਾਨਾ ਬਿਲਡਿੰਗ ਸਟਰਾਂਗ ਰੂਮ ਸਹਿਤ ਉਪਲੱਬਧ ਨਹੀਂ ਹੋਈ ਅਤੇ ਨਾ ਹੀ ਸਟੇਟ ਬੈਂਕ ਆਫ਼ ਇੰਡੀਆ ਜਾਂ ਸਟੇਟ ਬੈਂਕ ਆਫ਼ ਪਟਿਆਲਾ ਦੀ ਬਰਾਂਚ ਹੈ ਜੋ ਸਰਕਾਰੀ ਕੈਸ਼ ਦਾ ਕੰਮ ਸੰਭਾਲ ਸਕੇ । ਉਪ ਖ਼ਜ਼ਾਨਾ ਦੀ ਬਿਲਡਿੰਗ ਦੀ ਉਸਾਰੀ ਅਜੇ ਨਹੀਂ ਹੋਈ ।

(ਅ) ਧਾਰ ਕਲਾਂ ਵਿਖੇ ਉਪ ਖਜ਼ਾਨਾ ਦੀ ਬਿਲਡਿੰਗ ਦੀ ਉਸਾਰੀ ਦੀ ਕੋਈ ਸੰਭਾਵਨਾ ਨਹੀਂ ਕਿਉਂਕਿ ਇਹ ਇਕ ਆਫਿਸ ਕੰਪਲੈਕਸ ਦਾ ਇਕ ਹਿੱਸਾ ਹੈ ਜੋ ਕਿ ਮਾਲ ਵਿਭਾਗ ਨੇ ਬਣਵਾਉਣਾ ਹੈ । ਸਟੇਟ ਬੈਂਕ ਆਫ਼ ਇੰਡੀਆ ਨੇ ਆਪਣੀ ਬਰਾਂਚ ਨੂੰ ਇਸ ਥਾਂ ਤੇ ਮਾਰਚ, 1977 ਤੱਕ ਵਡੀ ਬਰਾਂਚ ਬਣਾਉਣ ਦਾ ਵਾਇਦਾ ਕੀਤਾ ਹੈ । ਜਿਸ ਸਮੇਂ ਇਹ ਬਰਾਂਚ ਸਰਕਾਰੀ ਕੈਸ਼ ਦਾ ਕੰਮ ਕਰਨਾ ਸ਼ੁਰੂ ਕਰੇਗੀ ਤਾਂ ਉਸ ਸਮੇਂ ਤੋਂ ਇਹ ਉਪ ਖਜ਼ਾਨਾ ਚਾਲੂ ਕਰ ਦਿੱਤਾ ਜਾਵੇਗਾ ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਇਹ 1970 ਵਿੱਚ ਮਨਜ਼ੂਰੀ ਮਿਲੀ ਸੀ । ਸਪੀਕਰ ਸਾਹਿਬ, ਸਟਰਾਂਗ ਰੂਮ ਉਥੇ ਬਣਿਆ ਹੋਇਆ ਸੀ, ਅਤੇ ਉਸ ਨੂੰ ਠੀਕ ਕਰ ਲਿਆ ਗਿਆ ਸੀ । ਹੁਣ ਇਨ੍ਹਾਂ ਨੇ ਕਿਹਾ ਹੈ ਕਿ ਸਟਰਾਂਗ ਰੂਮ ਬਣਾਉਣਾ ਹੈ । ਸਪੀਕਰ ਸਾਹਿਬ, ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨ ਕਿ ਸਟਰਾਂਗ ਰੂਮ ਨਵਾਂ ਬਣਾਉਣਾ ਹੈ ਜਾਂ ਉਥੇ ਪਹਿਲਾਂ ਹੀ ਬਣਿਆ ਹੋਇਆ ਹੈ ?

**ਮੰਤਰੀ :** ਸਪੀਕਰ ਸਾਹਿਬ, ਰੈਵੇਨਿਉ ਕੰਪਲੈਕਸ ਜਿਹੜਾ ਬਣਨਾ ਹੈ ਉਸਦੇ ਅੰਦਰ ਇਹ ਸਟਰਾਂਗ ਰੂਮ ਬਣਾਉਣ ਦਾ ਵੀ ਪ੍ਰੋਵੀਜ਼ਨ ਹੈ ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਰੋਟ ਜੈਮਲ ਸਿੰਘ ਸਬ-ਤਹਿਸੀਲ ਬਣਾਈ ਹੋਈ ਹੈ । ਉਥੇ....

**ਸ੍ਰੀ ਸਪੀਕਰ :** ਇਹ ਤਾਂ ਇਰਰੈਲੇਵੇਂਟ ਸਵਾਲ ਤੁਸੀਂ ਕਰ ਰਹੇ ਹੋ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਸਬ-ਤਹਿਸੀਲ ਤਾਂ ਸਰਕਾਰ ਖੋਲ੍ਹ ਦਿੰਦੀ ਹੈ ਲੇਕਿਨ ਸਟਰਾਂਗ ਰੂਮ ਉਥੇ ਹੁੰਦਾ ਨਹੀਂ । ਉਹ 20,30 ਮੀਲ ਦੀ ਦੂਰੀ ਤੇ ਹੁੰਦਾ ਹੈ । ਲੋਕ ਉਥੇ ਜਾ ਕੇ ਕਾਗਜ਼ ਖਰੀਦਦੇ ਹਨ ਅਤੇ ਰਜਿਸਟਰੀਆਂ ਵੀ ਉਥੇ ਹੀ ਕਰਵਾਉਣੀਆ ਪੈਂਦੀਆਂ ਹਨ । ਕੀ ਇਹੋ ਜਿਹੀ ਪ੍ਰਪੋਜ਼ਲ ਕੋਈ ਸਰਕਾਰ ਦੇ ਜ਼ੇਰ ਗੌਰ ਹੈ ਕਿ ਜਿਥੇ ਪੁਲਿਸ ਸਟੇਸ਼ਨ ਹੋਵੇ ਉਥੇ ਸਟਰਾਂਗ ਰੂਮ ਦੀ ਲੋੜ ਨਹੀਂ ਹੁੰਦੀ, ਹਵਾਲਾਤ ਵਿਚ ਹੀ ਇਹ ਆਪਣੇ ਕਾਗਜ਼ ਪੱਤਰ ਡਿਪਾਜ਼ਿਟ ਕਰਾ ਦੇਣ ਅਤੇ ਆਪਣੀ ਸੰਦੂਕੜੀ ਵੀ ਉਥੇ ਰਖ ਲੈਣ ?

**ਸ੍ਰੀ ਸਪੀਕਰ :** ਇਹ ਸਜੈਸ਼ਨ ਹੈ ਜੀ ।

**ਸਰਦਾਰ ਦਰਬਾਰਾ ਸਿੰਘ :** ਜਿਥੇ ਕਿਸਾਨਾਂ ਨੂੰ ਕੁਝ ਫੈਸਿਲਿਟੀਜ਼ ਸਬ ਤਹਿਸੀਲਾਂ ਵਿਚ ਹਾਸਿਲ ਹਨ, ਉਥੇ ਉਨ੍ਹਾਂ ਨੂੰ ਕੁਝ ਦਿੱਕਤਾਂ ਵੀ ਪੇਸ਼ ਆਉਂਦੀਆਂ ਹਨ । ਸਬ-ਤਹਿਸੀਲਾਂ ਵਿਚ ਤਾਂ ਲੋਕਾਂ ਦਾ ਰਜਿਸਟਰੀਆਂ ਵਗੈਰਾ ਦਾ ਕੰਮ ਕਾਫੀ ਦਿੱਕਤ ਨਾਲ ਹੁੰਦਾ ਹੈ ਇਸ ਕਰਕੇ ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਸਟੇਟ ਬੈਂਕ ਜਾਂ ਬੈਂਕ ਆਫ ਪਟਿਆਲਾ ਦੀਆਂ ਬਰਾਂਚਾਂ ਹਨ, ਉਥੇ ਫੌਰੀ ਤੌਰ ਤੇ Sub-Treasury ਦੀ ਫੈਸਿਲਿਟੀ ਲੋਕਾਂ ਨੂੰ ਦੇਣਗੇ ?

**ਮੰਤਰੀ :** ਇਹ ਸਜੈਸ਼ਨ ਹੈ, ਇਸ ਤੇ ਵਿਚਾਰ ਕਰ ਲਵਾਂਗੇ ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਜਿਥੇ ਜ਼ਿਆਦਾ ਫੌਜੀ ਰਹਿੰਦੇ ਹਨ, ਜਿਸ ਤਰ੍ਹਾਂ ਪਠਾਨਕੋਟ ਹੈ, ਉਨ੍ਹਾਂ ਲੋਕਾਂ ਨੂੰ ਪੈਸੇ ਲੈਣ ਵਾਸਤੇ 25-30 ਮੀਲ ਜਾਣਾ ਪੈਂਦਾ ਹੈ ਅਤੇ 5-5 ਰੁਪਏ ਕਿਰਾਇਆ ਖਰਚਣਾ ਪੈਂਦਾ ਹੈ । ਇਸ ਕਰਕੇ ਕੀ ਸਰਕਾਰ ਐਸੀਆਂ ਜਗ੍ਹਾਂ ਤੇ ਇਸ ਤਰ੍ਹਾਂ ਦਾ ਬੰਦੋਬਸਤ ਕਰਨ ਲਈ ਤਿਆਰ ਹੈ ਤਾਂ ਜੋ ਜਿਹੜੇ ਫੌਜੀ ਹਨ ਜਾਂ ਗਰੀਬ ਆਦਮੀ ਹਨ, ਉਨ੍ਹਾਂ ਨੂੰ ਇਹ ਸਹੂਲਤ ਮਿਲ ਸਕੇ ?

**ਮੰਤਰੀ :** ਸਟੇਟ ਬੈਂਕ ਆਫ ਇੰਡੀਆ ਨੇ ਕਿਹਾ ਹੈ ਕਿ ਅਸੀਂ ਜਲਦੀ ਤੋਂ ਜਲਦੀ ਪ੍ਰਬੰਧ ਕਰ ਰਹੇ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਜੁਲਾਈ, 1970 ਵਿਚ ਇਹ ਨਾਇਬ ਤਹਿਸੀਲਦਾਰ ਦਾ ਆਫਿਸ ਖੋਲ੍ਹਿਆ ਗਿਆ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਬ-ਟਰੈਜ਼ਰੀ ਦਾ ਉਥੇ ਇੰਤਜ਼ਾਮ ਨਹੀਂ ਸੀ ਤਾਂ ਇਹ ਦਫਤਰ ਕਿਉਂ ਖੋਲ੍ਹਿਆ ਗਿਆ ਅਤੇ ਇਸ ਤਰ੍ਹਾਂ ਦੋਹਰਾ ਕੰਮ ਕਰਨਾ ਕੀ ਗੱਲ ਹੈ ?

**ਮਾਲ ਅਤੇ ਚੋਣ ਮੰਤਰੀ :** ਸਬ-ਤਹਿਸੀਲ ਦਾ ਮਕਸਦ ਇਹੀ ਨਹੀਂ ਕਿ ਜ਼ਰੂਰ ਸਬ-ਟ੍ਰੈਜ਼ਰੀ ਹੋਵੇ । ਨਾਇਬ-ਤਹਿਸੀਲਦਾਰ ਹੁੰਦਾ ਹੈ ਤਾਂ ਲੋਕਾਂ ਨੂੰ ਹੋਰ ਬਹੁਤ ਸਾਰੀਆਂ ਫੈਸਿਲਿਟੀਜ਼ ਹੁੰਦੀਆਂ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਬ-ਟਰੈਜ਼ਰੀ ਜ਼ਰੂਰੀ ਨਹੀਂ ਜਿਥੇ ਸਬ-ਤਹਿਸੀਲ ਖੋਲ੍ਹੀ ਜਾਂਦੀ ਹੈ। ਸਬ-ਟਰੈਜ਼ਰੀ ਤਹਿਸੀਲ ਜਾਂ ਸਬ-ਤਹਿਸੀਲ ਜਿੰਨੀ ਹੀ ਜ਼ਰੂਰੀ ਹੁੰਦੀ ਹੈ ਕਿਉਂਕਿ ਮੁੱਖ ਕੰਮ ਰਜਿਸਟਰੀਆਂ ਦਾ ਹੀ ਹੁੰਦਾ ਹੈ। ਇਸ ਕਰਕੇ ਜਿਥੇ ਇਹ ਸਬ-ਤਹਿਸੀਲਾਂ ਹੋਣ, ਪੁਲਿਸ ਸਟੇਸ਼ਨ ਵੀ ਹੋਵੇ ਅਤੇ ਹੋਰ ਚੀਜ਼ਾਂ ਵੀ ਹੋਣ, ਉਥੇ ਕਿੰਨੇ ਚਿਰ ਵਿਚ ਸਬ-ਟਰੈਜ਼ਰੀ ਖੋਲ੍ਹ ਦਿੱਤੀ ਜਾਇਆ ਕਰੇਗੀ ?

**ਵਿੱਤ ਮੰਤਰੀ :** ਮੈਂਬਰ ਸਾਹਿਬ ਨੂੰ ਵਾਕਫੀਅਤ ਹੈ ਕਿ ਅਸੀਂ ਉਸ ਵੇਲੇ ਹੀ ਇਮੀਜਿਏਟਲੀ ਕੋਸ਼ਿਸ਼ ਕਰਦੇ ਹਾਂ ਜਿਥੇ ਸਬ ਤਹਿਸੀਲ ਬਣੇ, ਉਥੇ ਸਟੇਟ ਬੈਂਕ ਆਫ ਇੰਡੀਆ ਜਾਂ ਸਟੇਟ ਬੈਂਕ ਆਫ ਪਟਿਆਲਾ ਦੀ ਬਰਾਂਚ ਹੋਵੇ ਅਤੇ ਕੈਸ਼ ਟਰਾਂਜ਼ੈਕਸ਼ਨਜ਼ ਸ਼ੁਰੂ ਕਰ ਦਿੱਤੀਆਂ ਜਾਣ। ਰਿਜ਼ਰਵ ਬੈਂਕ ਆਫ ਇੰਡੀਆ ਤੋਂ ਇਜਾਜ਼ਤ ਲੈ ਕੇ ਸਬ-ਟਰੈਜ਼ਰੀ ਖੋਲ੍ਹੀ ਜਾ ਸਕਦੀ ਹੈ ਅਤੇ ਸਬ-ਤਹਿਸੀਲ ਸਟੇਟ ਗੌਰਮਿੰਟ ਆਪ ਹੀ ਖੋਲ੍ਹ ਸਕਦੀ ਹੈ। ਇਸ ਕਰਕੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਸਟੇਟ ਬੈਂਕ ਆਫ ਇੰਡੀਆ ਜਾਂ ਸਟੇਟ ਬੈਂਕ ਆਫ ਪਟਿਆਲਾ ਆਪਣੀਆਂ ਬਰਾਂਚਾਂ ਖੋਲ੍ਹਣ ਤਾਂ ਜੋ ਲੋਕਾਂ ਨੂੰ ਤਕਲੀਫ ਨਾ ਹੋਵੇ। ਪਹਿਲਾਂ ਸਬ-ਤਹਿਸੀਲ ਖੋਲ੍ਹੀ ਜਾਂਦੀ ਹੈ ਅਤੇ ਫੇਰ ਸਟੇਟ ਬੈਂਕ ਆਫ ਇੰਡੀਆਂ ਜਾਂ ਸਟੇਟ ਬੈਂਕ ਆਫ ਪਟਿਆਲਾ ਦੀਆਂ ਬਰਾਂਚਾਂ ਬਾਰੇ ਕਿਹਾ ਜਾਂਦਾ ਹੈ. ਕਿਉਂਕਿ ਸਟਰਾਂਗ ਰੂਮ ਵਗੈਰਾ ਵੀ ਬਣਾਉਣਾ ਹੁੰਦਾ ਹੈ, ਰੈਵੇਨਿਊ ਕੰਪਲੈਕਸ ਬਣਦਾ ਹੈ; ਇਹ ਸਾਰੀਆਂ ਚੀਜ਼ਾਂ ਕਰਨੀਆਂ ਹੁੰਦੀਆਂ ਹਨ।

---

ਨਿਸ਼ਾਨ ਵਾਲਾ ਸਵਾਲ ਨੰ : 3920

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ)

---

STARRED QUESTION No. 3854

**Mr. Speaker :** Extension has been asked for in respect of Starred Question No. 3854

ਅ: ਸ: ਪ: ਨੰ: 5-ਅ-ਸ-4ਸਿ 2-77
ਸਿਖਿਆ ਮੰਤਰੀ, ਪੰਜਾਬ,
ਚੰਡੀਗੜ੍ਹ।

ਗੁਰਮੇਲ ਸਿੰਘ

ਮਿਤੀ 28 ਮਾਰਚ, 1977.

ਵਿਸ਼ਾ :— ਕਾਮਰੇਡ ਸੱਤਪਾਲ ਡਾਂਗ, ਐਮ.ਐਲ. ਏ. ਵਲੋਂ ਪੁਛਿਆ ਤਾਰਾ ਅੰਕਿਤ ਪ੍ਰਸ਼ਨ ਨੰ: 3854 ਮਿਤੀ 1 ਦਸੰਬਰ, 1976 ਨੂੰ ਸਰਕਾਰੀ ਸਕੂਲਾਂ ਵਿਚ ਬੀ. ਐਡ, ਅਧਿਆਪਕਾਂ ਦੇ ਬਾਰੇ।

---

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3854 ਜੋ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਸੱਤਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ (ਅਤੇ ਜਿਸ ਦੀ ਮਿਤੀ

30 ਮਾਰਚ, 1977 ਨਿਯਤ ਹੋਈ ਹੈ) ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ ਅਤੇ ਇਸ ਸਬੰਧੀ ਸੂਚਨਾ ਇਕੱਠੀ ਕਰਨ ਵਿਚ ਕੁਝ ਚਿਰ ਲਗ ਜਾਵੇਗਾ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦਾ ਜੁਆਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਇਕ ਮਹੀਨੇ ਤੋਂ ਪਿਛੋਂ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸਾਮਲ ਕਰਨ ਦੀ ਕਿਰਪਾਲਤਾ ਕੀਤੀ ਜਾਵੇ।

ਹਿਤੂ

ਸਹੀ/-

(ਗੁਰਮੇਲ ਸਿੰਘ)

ਡਾ: ਕੇਵਲ ਕ੍ਰਿਸ਼ਨ,

ਸਪੀਕਰ, ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

---

## ਰਾਜ ਵਿਚ ਹਾਇਰ ਸੈਕੰਡਰੀ ਪੱਧਰ ਤਕ ਮੁਫਤ ਵਿਦਿਆ

*3950, 1. ਸਰਦਾਰ ਬਲਵਿੰਦਰ ਸਿੰਘ ਭੂੰਦੜ
2. ਸਰਦਾਰ ਸੁਖਦੇਵ ਸਿੰਘ } ਵਿਦਿਆ ਮੰਤਰੀ ਕਿਰਪਾ ਕਰਕੇ

ਦਸਣਗੇ ਕਿ ਕੀ ਸਾਰੇ ਰਾਜ ਵਿਚ ਹਾਇਰ ਸੈਕੰਡਰੀ ਪੱਧਰ ਤਕ ਮੁਫਤ ਵਿਦਿਆ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਸ ਤੇ ਕਦੋਂ ਤਕ ਅਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਗੁਰਮੇਲ ਸਿੰਘ :** ਨਹੀਂ ਜੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਜਦੋਂ ਇਹ 20-ਨੁਕਾਤੀ ਪ੍ਰੋਗਰਾਮ ਚਲਾਇਆ ਗਿਆ ਸੀ....

**ਸ੍ਰੀ ਸਪੀਕਰ :** ਇਹ 20-ਨੁਕਾਤੀ ਪ੍ਰੋਗਰਾਮ ਬਾਰੇ ਸਵਾਲ ਤਾਂ ਨਹੀਂ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 8 ਵੀਂ ਤੋਂ ਬਾਅਦ ਐਜੂਕੇਸ਼ਨ ਦੀ ਸਹੂਲੀਅਤ ਨੂੰ ਮੁੱਖ ਰਖਦੇ ਹੋਏ ਕਿੰਨੇ ਚਿਰ ਵਿਚ ਇਸ ਪਾਸੇ ਵਲ ਧਿਆਨ ਦਿਤਾ ਜਾਵੇਗਾ ਕਿ 10ਵੀਂ ਤਕ ਐਜੂਕੇਸ਼ਨ ਫਰੀ ਹੋ ਜਾਵੇਗੀ ?

**ਸ੍ਰੀ ਸਪੀਕਰ :** ਇਸ ਕੰਮ ਨੂੰ ਕਿੰਨਾ ਚਿਰ ਲਗੇਗਾ ?

(ਕੋਈ ਉਤਰ ਨਹੀਂ ਦਿਤਾ ਗਿਆ)

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਇਸ ਗੱਲ ਨੂੰ ਮੱਦੇ ਨਜ਼ਰ ਰਖਕੇ ਕਿ ਗਰੀਬ ਲੋਕਾਂ ਦੇ ਬੱਚੇ ਤਾਲੀਮ ਹਾਸਿਲ ਕਰ ਸਕਣ, ਸਰਕਾਰੀ ਸਕੂਲਾਂ ਵਿਚ ਜਿਸ ਤਰ੍ਹਾਂ 8ਵੀਂ ਜਮਾਤ ਤਕ ਫੀਸ ਨਹੀਂ ਹੈ, 9ਵੀਂ ਅਤੇ 10ਵੀਂ ਤਕ ਲੜਕੀਆਂ ਤੋਂ ਅੱਧੀ ਫੀਸ ਲਈ ਜਾਂਦੀ ਹੈ, ਅਗਰ ਹਾਇਰ ਸੈਕੰਡਰੀ ਤਕ ਜੇ ਟੋਟਲੀ ਨਹੀਂ ਤਾਂ ਘਟੋ ਘਟ ਸਰਕਾਰੀ ਸਕੂਲਾਂ ਵਿਚ 9ਵੀਂ ਅਤੇ 10ਵੀਂ ਵਿਚ ਗਰੀਬ ਬਚਿਆਂ ਦੀ ਫੀਸ ਮੁਆਫ ਕਰਨ ਲਈ ਤਿਆਰ ਹਨ ?

ਮੰਤਰੀ: ਸਪੀਕਰ ਸਾਹਿਬ, ਇਹ ਸੁਜੈਸ਼ਨ ਹੈ, ਇਸ ਨੂੰ ਐਗਜ਼ਾਮਿਨ ਕਰ ਲਵਾਂਗੇ।

---

BRICK-LINING THE BANKS OF THE PONDS RESERVED FOR FISH BREEDING

*3930. 1. **Jathedar Gurbachan Singh**
2. **Giani Arjan Singh Litt** } Will the Minister of State for Development be pleased to state :—

(a) whether the Government proposes to brick-line the banks of the ponds reserved by the Government in the villages for fish breeding so that the fish may not be washed away with rain or flood waters ;

(b) if the reply to part (a) above be in the affirmative, the district-wise number of such ponds in the State together with the number of those which are proposed to be brick-lined ?

**Sardar Santokh Singh Randhawa**: (a) There is no proposal for bricklining of banks of village ponds for fish breeding. However, for fish culture, grants are given to village Panchayats for renovation of ponds.

**ਗਿਆਨੀ ਅਰਜਨ ਸਿੰਘ ਲਿੱਟ**: ਕਿਹੜੇ ਕਿਹੜੇ ਜਿਲੇ ਵਿਚ ਕਿੰਨੀ ਕਿੰਨੀ ਗਰਾਂਟ ਦਿੱਤੀ ਗਈ ਹੈ ?

**ਰਾਜ ਮੰਤਰੀ** : 5,000 ਰੁਪਏ ਦੀਆਂ ਗਰਾਂਟਾਂ ਦਿਤੀਆਂ ਹਨ। ਪਟਿਆਲਾ ਵਿਚ 15,400/- ਰੁਪਏ, ਜਲੰਧਰ ਵਿਚ 11,850/- ਰੁਪਏ, ਫਿਰੋਜ਼ਪੁਰ ਵਿਚ 16,250 ਰੁਪਏ ਅਤੇ ਅੰਮ੍ਰਿਤਸਰ ਵਿਚ 21,000/- ਰੁਪਏ।

**ਗਿਆਨੀ ਅਰਜਨ ਸਿੰਘ ਲਿੱਟ**: ਇਹ ਜਿਹੜੀਆਂ ਗਰਾਂਟਾਂ ਹਨ, ਇਹ ਲੋਕਾਂ ਕੋਲ ਪੁਜ ਗਈਆਂ ਹਨ ਜਾਂ ਖਜ਼ਾਨੇ ਵਿਚ ਹੀ ਪਈਆਂ ਹਨ ਅਤੇ ਇਨ੍ਹਾਂ ਨੂੰ ਖਰਚ ਕਿਸ ਤਰ੍ਹਾਂ ਕੀਤਾ ਜਾਂਦਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਗਰਾਂਟਾਂ ਅਸੀਂ ਪੰਚਾਇਤ ਸੰਮਤੀਆਂ ਨੂੰ ਭੇਜਦੇ ਹਾਂ। ਪਹਿਲਾਂ ਇਹ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਭੇਜਦੇ ਹਾਂ ਅਤੇ ਉਹ ਪੰਚਾਇਤ ਸੰਮਤੀਆਂ ਨੂੰ ਭੇਜ ਦਿੰਦੇ ਹਨ, ਉਥੇ ਲੋਕਾਂ ਦੇ ਨੁਮਾਇੰਦੇ ਬੈਠੇ ਹਨ, ਉਹ ਖਰਚ ਕਰਦੇ ਹਨ।

**ਗਿਆਨੀ ਅਰਜਨ ਸਿੰਘ ਲਿੱਟ**: ਜਿਥੇ ਜ਼ਿਲ੍ਹਾ ਪਰੀਸ਼ਦਾਂ ਨਹੀਂ ਹਨ ਅਤੇ ਜਿਥੇ 4 ਸਾਲਾਂ ਤੋਂ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਨਹੀਂ ਹੋਈਆਂ, ਉਥੇ ਕਿਸ ਨੂੰ ਭੇਜਦੇ ਹੋ ?

**ਰਾਜ ਮੰਤਰੀ**: ਜ਼ਿਲ੍ਹਾ ਪਰੀਸ਼ਦਾਂ ਹਰ ਜਗ੍ਹਾ ਹਨ। ਜਿਥੇ ਜ਼ਿਲ੍ਹਾ ਪਰੀਸ਼ਦ ਦੀ ਚੋਣ ਮੁਕੰਮਲ ਨਹੀਂ ਹੋਈ, ਉਥੇ ਐਡਮਨਿਸਟਰੇਟਰਜ਼ ਕੰਮ ਕਰ ਰਹੇ ਹਨ। ਇਸ ਕਰਕੇ ਜੋ ਮੈਂਬਰ ਸਾਹਿਬ ਕਹਿੰਦੇ ਹਨ ਕਿ ਜ਼ਿਲ੍ਹਾ ਪਰੀਸ਼ਦਾਂ ਨਹੀਂ ਹਨ, ਉਹ ਹਨ ਜੀ।

---

## ਜ਼ਿਲ੍ਹਾ ਪਟਿਆਲਾ ਵਿਚ ਹਰੀਜਨ ਬਸਤੀ ਚੌਗਿਰਦਾ ਸੁਧਾਰ ਸਕੀਮ ਅਧੀਨ ਪਿੰਡ

*3855. **ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕੀ ਸਮਾਜ ਭਲਾਈ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਜ਼ਿਲ੍ਹਾ ਪਟਿਆਲਾ ਵਿਚ ਸਾਲਾਂ 1975-76 ਅਤੇ 1976-77 ਲਈ (ਹੁਣ ਤਕ) ਹਰੀਜਨ ਬਸਤੀ ਚੌਗਿਰਦਾ ਸੁਧਾਰ ਸਕੀਮ ਅਧੀਨ ਲਏ ਗਏ ਪਿੰਡਾਂ ਦੀ ਚੋਣ ਹਲਕਾਵਾਰ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਹਰ ਇਕ ਪਿੰਡ ਤੇ ਕਿੰਨਾ ਕਿੰਨਾ ਖਰਚ ਹੋਇਆ ?

**ਕੁਮਾਰੀ ਸਰਲਾ ਪ੍ਰਾਸ਼ਰ** : ਹਰੀਜਨ ਬਸਤੀ ਚੌਗਿਰਦਾ ਸੁਧਾਰ ਸਕੀਮ ਤਹਿਤ ਜਿਹੜੀ ਗਰਾਂਟ ਪਰਵਾਨ ਕੀਤੀ ਜਾਂਦੀ ਹੈ, ਉਹ ਜ਼ਿਲ੍ਹਾਵਾਰ ਕੀਤੀ ਜਾਂਦੀ ਹੈ ਨਾਂ ਕਿ ਚੋਣ ਹਲਕਾ-ਵਾਰ । ਇਸ ਅਨੁਸਾਰ ਜ਼ਿਲ੍ਹਾ ਪਟਿਆਲਾ ਵਿਚ ਸਾਲਾਂ 1975-76 ਅਤੇ 1976-77 (ਹੁਣ ਤਕ) ਹਰੀਜਨ ਬਸਤੀ ਚੌਗਿਰਦਾ ਸੁਧਾਰ ਸਕੀਮ ਅਧੀਨ ਲਏ ਗਏ ਪਿੰਡਾਂ ਦੀ ਸੂਚੀ (ਸਲੰਗਨ 'ੳ') ਅਤੇ ਉਨ੍ਹਾਂ ਤੇ ਖਰਚ ਕੀਤੀ ਗਈ ਰਕਮ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

### ਸਲੰਗਨ 'ੳ'

ਸਾਲ 1975-76

| ਲੜੀ ਨੰ: | ਪਿੰਡ ਦਾ ਨਾਂ | ਪਰਵਾਨਤ ਰਕਮ | ਹੁਣ ਤਾਈਂ ਖਰਚ ਕੀਤੀ ਰਕਮ |
|---|---|---|---|
| 1. | ਚੌਧਰੀ ਮਾਜਰਾ | 89,618 | 2,437 |
| 2. | ਡਕੌਂਦਾ .. | 50,400 | 4,678 |
| 3. | ਲਧਾ ਹੇੜੀ .. | 33,335 | 2 839 |
| 4. | ਮਾਲ ਗੁਥਾਰਾ .. | 34,078 | 2,869 |
| 5. | ਲਾਲੜੂ ਮੰਡੀ .. | 89,697 | 17,622 |
| 6. | ਸਮਰੌਲੀ .. | 76,955 | 14,264 |
| 7. | ਅਮਲਾਲਾ .. | 49,306 | 22,946 |
| 8. | ਧਰਮਗੜ੍ਹ .. | 97,219 | 42,378 |
| 9. | ਸੁੰਦੜਾ .. | 96,080 | 44,444 |
| 10. | ਮਹਿਮਦਪੁਰ .. | 39,300 | 9,158 |
| 11. | ਮੀਰਪੁਰ ਮੁਬਾਰਕਪੁਰ .. | 99,950 | 41,861 |
| 12. | ਮੁਕੰਦਪੁਰ .. | 46,820 | 28,180 |
| 13. | ਹਮਾਯੂੰਪੁਰ .. | 45,740 | 2,618 |

[ਸਮਾਜ ਭਲਾਈ ਦੇ ਰਾਜ ਮੰਤਰੀ ]

| ਲੜੀ ਨੰ: | ਪਿੰਡ ਦਾ ਨਾਂ | ਪਰਵਾਨਤ ਰਕਮ | ਹੁਣ ਤਾਈਂ ਖਰਚ ਕੀਤੀ ਰਕਮ |
|---|---|---|---|
| 14. | ਮਾਨਕਪੁਰ .. | 72,220 | 20,956 |
| 15. | ਰਾਮਪੁਰ ਸਾਹਨੀਆਂ .. | 48,856 | 29,790 |
| 16. | ਭੂਖੜੀ .. | 31,497 | 10,062 |
| 17. | ਧੁਰਮਗੜ੍ਹ .. | 21,190 | 12,398 |
| 18. | ਮਾਜਰਾ .. | 58,955 | 14,631 |
| 19. | ਭਗਵਾਨਾ .. | 1,71,309 | 52,555 |
| 20. | ਮੀਰਪੁਰ .. | 90,140 | 19,571 |
| 21. | ਜਤੋਤ .. | 99,460 | 27,272 |
| 22. | ਪੇਵਾਲਾ .. | 73,730 | 31,956 |
| | .. | 15,15,935 | 4,56,485 |

ਸਾਲ 1976-77

| ਲੜੀ ਨੰ: | ਪਿੰਡ ਦਾ ਨਾਂ | ਪਰਵਾਨਤ ਰਕਮ | ਵਿਸ਼ੇਸ਼ ਕਥਨ |
|---|---|---|---|
| 1. | ਜਗਾਧਰੀ .. | 59,030.00 | ਇਨ੍ਹਾਂ ਪਿੰਡਾਂ ਦੀ ਪਰਵਾ- |
| 2. | ਤਰਕ .. | 30,223.00 | ਨਗੀ ਜਾਰੀ ਹੋ ਚੁੱਕੀ ਹੈ |
| 3. | ਰਾਮਪੁਰ ਕਲਾਂ .. | 25,300.00 | ਅਤੇ ਰਕਮਾਂ ਜਨ ਸਿਹਤ |
| 4. | ਦੇਵੀ ਨਗਰ .. | 98,628.00 | ਵਿਭਾਗ ਨੂੰ ਵਰਤਣ ਲਈ |
| 5. | ਦਕੌਲੀ .. | 10,640.00 | ਘਲੀਆਂ ਗਈਆਂ ਹਨ । |
| 6 | ਰਣਧੀਰ ਪੁਰਾ .. | 53,880.00 | |
| 7. | ਖੇੜੀ ਚਾਨਵਾਂ .. | 72,811.00 | |
| 8. | ਦਧਾਂ .. | 37,300.00 | |
| | ਜੋੜ .. | 3,87,819.00 | |

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਪਹਿਲਾਂ ਤਾਂ ਗਿਲਾ ਮੈਨੂੰ ਇਸ ਗੱਲ ਦਾ ਹੈ ਕਿ ਇਸ ਸਵਾਲ ਦਾ ਜਵਾਬ ਇਵੇਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਪੁਛਿਆ ਸੀ ਕਿ ਹਲਕੇ ਵਾਰ ਦਸਿਆ ਜਾਵੇ ਤੇ ਇਨ੍ਹਾਂ ਨੇ ਜ਼ਿਲ੍ਹੇਵਾਰ ਦੱਸਿਆ। ਪਰ ਮੈਂ ਫਿਰ ਵੀ ਪੁੱਛਦਾ ਹਾਂ ਕਿ 1975-76 ਵਿਚ ਇਨ੍ਹਾਂ ਨੇ 22 ਪਿੰਡਾਂ ਵਾਸਤੇ ਹਰੀਜਨ ਬਸਤੀ ਐਨਵਾਇਰਨਮੈਂਟਲ ਸਕੀਮਾਂ ਮਨਜ਼ੂਰ ਕੀਤੀਆਂ ਹਨ ਅਤੇ 1976-77 ਵਿਚ 8 ਪਿੰਡਾਂ ਵਾਸਤੇ ਇਨ੍ਹਾਂ ਸਾਰਿਆਂ ਵਿਚ 1975-76 ਵਿਚੋਂ 16 ਪਿੰਡ ਸਿਰਫ਼ ਇਕੋ ਹੀ ਕੰਸਟੀਚਿਊਐਂਸੀ ਵਿਚ ਹਨ ਅਤੇ ਬਾਕੀ 6 ਪਿੰਡ ਸਾਰੇ ਜ਼ਿਲ੍ਹੇ ਵਿਚ, ਇਸੇ ਤਰ੍ਹਾਂ 1976-77 ਵਿਚ ਅਠਾਂ ਵਿਚੋਂ ਪੰਜ ਇਕੋ ਉਸੇ ਹਲਕੇ ਦੇ ਹਨ ਅਥਵਾ 30 ਪਿੰਡਾਂ ਵਿਚੋਂ 21 ਇੱਕ ਹਲਕੇ ਦੇ ਹਨ। ਮੇਰੀ ਕੰਸਟੀਚਿਊਐਂਸੀ ਦਾ ਕੋਈ ਪਿੰਡ ਨਹੀਂ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕਿਉਂ ਕੀਤਾ ਗਿਆ ਹੈ ? ਕੀ ਬਾਕੀ ਥਾਵਾਂ ਤੇ ਹਰੀਜਨ ਬਸਤੀਆਂ ਦੇ ਸੁਧਾਰ ਦੀ ਲੋੜ ਨਹੀਂ ਸੀ ?

**ਸਮਾਜ ਭਲਾਈ ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲੇ ਅਰਜ਼ ਕੀਤੀ ਹੈ ਕਿ ਡਿਪਾਰਟਮੈਂਟ ਵਿਚ ਜਿਹੜਾ ਰਿਕਾਰਡ ਹੁੰਦਾ ਹੈ ਉਹ ਜ਼ਿਲ੍ਹਾਵਾਰ ਹੁੰਦਾ ਹੈ ਪਰ ਚੋਣ ਹਲਕਾਵਾਰ ਨਹੀਂ ਹੁੰਦਾ ਅਤੇ ਨਾ ਹੀ ਰੱਖਿਆ ਜਾਂਦਾ ਹੈ। ਇਸ ਲਈ ਚੋਣ ਹਲਕਾਵਾਰ ਜਵਾਬ ਨਹੀਂ ਦਿੱਤਾ ਗਿਆ। ਜਿਹੜਾ ਮੈਂਬਰ ਸਾਹਿਬ ਨੇ ਇਤਰਾਜ਼ ਉਠਿਆ ਹੈ ਇਹ ਦੇਖ ਲਿਆ ਜਾਵੇਗਾ ਕਿ ਜਿਥੋਂ ਤਕ ਇਨ੍ਹਾਂ ਦੀ ਕਾਂਸਟੀਚਿਊਐਂਸੀ ਦਾ ਤੁਆਲਕ ਹੈ ਉਥੇ ਕਿਉਂ ਨਹੀਂ ਪਿੰਡ ਲਏ ਗਏ; ਹੋ ਸਕਦਾ ਹੈ ਕਿ ਕੋਈ ਐਸਟੀਮੇਟ ਹੀ ਨਾ ਆਇਆ ਹੋਵੇ। ਜਦੋਂ ਤਕ ਐਸਟੀਮੇਟ ਨਹੀਂ ਆਉਂਦਾ ਤਦੋਂ ਤਕ ਕੋਈ ਸੈਂਕਸ਼ਨ ਨਹੀਂ ਹੁੰਦੀ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਸਵਾਲ ਨੂੰ ਗੋਲ ਮੋਲ ਕਰ ਦਿੱਤਾ ਹੈ। ਜਿਹੜੇ ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਨੇ ਪਿੰਡ ਪੁਛੇ ਹਨ ਉਹ ਪਿੰਡ ਮਨਿਸਟਰ ਸਾਹਿਬਾ ਦੱਸ ਦੇਣ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕਰ ਚੁੱਕੀ ਹਾਂ ਕਿ ਜਿਹੜਾ ਰਿਕਾਰਡ ਡਿਪਾਰਟਮੈਂਟ ਵਿਚ ਰੱਖਿਆ ਜਾਂਦਾ ਹੈ ਉਹ ਜ਼ਿਲ੍ਹਾ ਵਾਰ ਰਖਿਆ ਜਾਂਦਾ ਹੈ। ਇਹ ਪਾਲੀਸੀ ਮੈਟਰ ਹੈ। ਜਦ ਤਕ ਗੌਰਮੈਂਟ ਫੈਸਲਾ ਨਹੀਂ ਕਰਦੀ ਹੈ ਕਿ ਰਿਕਾਰਡ ਹਲਕਾਵਾਰ ਰੱਖਿਆ ਜਾਵੇ ਉਸ ਤੋਂ ਪਹਿਲਾਂ ਕਿਸ ਤਰ੍ਹਾਂ ਹੋ ਸਕਦਾ ਹੈ ?

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਨਹੀਂ ਕਿ ਮੈਂ ਇਨ੍ਹਾਂ ਦੇ ਦਫਤਰ ਦੋ ਦਫ਼ਾ ਜਾ ਕੇ ਆਪਣੇ ਹਲਕੇ ਦੀ ਲਿਸਟ ਦੇ ਕੇ ਆਇਆ ਹਾਂ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲੇ ਦੱਸ ਚੁੱਕੀ ਹਾਂ ਕਿ ਲਿਸਟ ਦੇਣ ਨਾਲ ਸੈਂਕਸ਼ਨ ਨਹੀਂ ਹੁੰਦੀ। ਲਿਸਟ ਦੇ ਨਾਲ ਐਸਟੀਮੇਟ ਜਾਂਦਾ ਹੈ। ਹੋ ਸਕਦਾ ਹੈ ਕਿ ਡਿਪਾਰਟਮੈਂਟ ਨੂੰ ਐਸਟੀਮੇਟ ਦੇਣ ਲਈ ਭੇਜਿਆ ਹੋਵੇ ਜਿਹੜਾ ਅਜੇ ਤਕ ਨਹੀਂ ਆਇਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸਰਕਾਰ ਨੇ ਬੜੀ ਅੱਛੀ ਸਕੀਮ ਬਣਾਈ ਹੈ, ਕੀ ਇਹ ਦਸਣਗੇ ਕਿ ਹਰੀਜਨਾਂ ਦੀਆਂ ਬਸਤੀਆਂ ਦੇ ਅੰਦਰ ਸਕੀਮ ਗਲੀਆਂ, ਨਲਕੇ, ਨਾਲੀਆਂ ਕਿਹੜੇ ਕਰਾਈਟੇਰੀਆ ਦੇ ਅਧੀਨ ਇਸ ਸਕੀਮ ਦੇ ਰਾਹੀਂ ਪਿੰਡਾਂ ਵਿਚ ਬਣਾਈਆਂ ਜਾਂਦੀਆਂ ਹਨ । ਨਾਲੇ ਇਹ ਕਹਿਣਾ ਚਾਹੁੰਦਾ ਹਾਂ ਕਿ 3 ਸਾਲ ਦੇ ਅੰਦਰ 18-19 ਪਿੰਡਾਂ ਦੀ ਲਿਸਟ ਦਿੱਤੀ ਸੀ ਉਸ ਦਾ ਜਵਾਬ ਦੇ ਦੇਣ ਕਿਉਂਕਿ ਮੇਰੇ ਹਲਕੇ ਵਿਚ ਕੋਈ ਵੀ ਪਿੰਡ ਇਸ ਸਕੀਮ ਦੇ ਅਧੀਨ ਨਹੀਂ ਲਿਆ ਗਿਆ । ਇਹ ਇਕ ਪਾਸੇ ਕਹਿਰ ਦੀ ਅੱਖ ਕਰਦੇ ਹਨ ਅਤੇ ਦੂਜੇ ਪਾਸੇ ਸਵਾਲੀ ਅੱਖ ਕਰਦੇ ਹਨ । ਮਨਿਸਟਰ ਸਾਹਿਬਾ ਕਿਸੇ ਗੱਲ ਦਾ ਜਵਾਬ ਦੇ ਦੇਣ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਸਵਾਲ ਦੇ ਵਿਚੋਂ ਜੋ ਗੱਲ ਨਿਕਲਦੀ ਹੋਵੇ ਉਹ ਪੁਛ ਲੈਣ । ਬਾਕੀ ਪਹਿਲੇ ਜਿਹੜਾ ਕਰਾਈਟਰੀਆ ਬਾਰੇ ਕਿਹਾ ਹੈ ਇਹ ਇਕ ਸਪੈਸਿਫਕ ਸਵਾਲ ਹੈ, ਇਸ ਦਾ ਜਵਾਬ ਅੱਡ ਸਵਾਲ ਕਰਨ ਤੇ ਦਿਤਾ ਜਾ ਸਕਦਾ ਹੈ । ਨੰਬਰ ਦੋ ਤੇ ਇਨ੍ਹਾਂ ਨੇ ਕਿਹਾ ਹੈ ਕਿ ਲਿਸਟ ਦਿੱਤੀ ਹੈ । ਸਪੀਕਰ ਸਾਹਿਬ ਮੇਰਾ ਜਵਾਬ ਉਹੀ ਹੈ ਜਿਹੜਾ ਮੈਂ ਪਹਿਲਾਂ ਦਿੱਤਾ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਜਿਹੜਾ ਜਵਾਬ ਦਿੱਤਾ ਹੈ ਮੈਂ ਉਸ ਪਰ ਟੀਕਾ ਟਿੱਪਣੀ ਤਾਂ ਨਹੀਂ ਕਰਦਾ । ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਇਤਨੀ ਚੰਗੀ ਹੈ, ਪਿਛਲੇ 5 ਸਾਲਾਂ ਦੇ ਵਿਚ ਇਹ ਸਕੀਮ ਕਿਹੜੇ ਕਿਹੜੇ ਪਿੰਡਾਂ ਵਿਚ ਲਾਗੂ ਕੀਤੀ ਗਈ ਹੈ ਉਨ੍ਹਾਂ ਦੇ ਨਾਂ ਜ਼ਿਲ੍ਹਾਵਾਰ ਦੱਸ ਦੇਣ । ਮੇਰੇ ਖਿਆਲ ਵਿਚ ਇਸ ਵਿਚ ਇਤਰਾਜ਼ ਵਾਲੀ ਕੋਈ ਗੱਲ ਨਹੀਂ । ਇਸ ਦੇ ਅਧੀਨ ਮੇਰੇ ਹਲਕੇ ਵਿਚ ਜਿਹੜੇ ਪਿੰਡਾਂ ਵਿਚ ਬਸਤੀਆਂ ਬਣਾਈਆਂ ਗਈਆਂ ਹਨ ਉਹ ਮੈਨੂੰ ਦੱਸ ਦੇਣ । ਇਹ ਸਕੀਮ ਪਿੰਡਾਂ ਦੇ ਵਿਕਾਸ ਲਈ ਬਣਾਈ ਗਈ ਹੈ ।

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਲਿਸਟ ਨਾਲ ਗੱਲ ਨਹੀਂ ਬਣਦੀ ਹੈ । ਕੀ ਇਹ ਹਕੀਕਤ ਨਹੀਂ ਹੈ ਕਿ ਮੈਂ ਆਪਣੇ ਹਲਕੇ ਦੇ 22 ਪਿੰਡਾਂ ਦੇ estimates ਪੂਰੀ ਤਰ੍ਹਾਂ ਨਾਲ ਤਿਆਰ ਕਰਕੇ ਪਿਛਲੇ 6 ਮਹੀਨੇ ਹੋਏ ਦਿੱਤੇ ਸੀ । ਮੇਰੇ ਹਲਕੇ ਵਿਚ ਪਿਛਲੇ ਦੋ ਸਾਲਾਂ ਵਿਚ ਇਕ ਵੀ ਪਿੰਡ ਇਸ ਸਕੀਮ ਵਿਚ ਨਹੀਂ ਲਿਆਂਦਾ ਗਿਆ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹੋ ਸਕਦਾ ਹੈ ਕਿ ਬਜਟ ਵਿਚ ਰੱਖ ਲਿਆ ਹੋਵੇ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਕਰਾਈਟੇਰੀਆ ਪੁੱਛਣ ਲਈ ਵੱਖਰਾ ਨੋਟਿਸ ਦੇ ਦੇਣ । Criteria is the foundation of a scheme. ਜਿਥੇ ਹਰੀਜਨਾਂ ਦੀ ਪਾਪੂਲੇਸ਼ਨ ਜ਼ਿਆਦਾ ਹੋਵੇ ਉਥੇ ਹਰੀਜਨ ਬਸਤੀਆਂ ਬਣਾਈਆਂ ਜਾਣਗੀਆਂ । ਦੂਜਾ ਇਨ੍ਹਾਂ ਨੇ 22 ਪਿੰਡਾਂ ਦੀ ਲਿਸਟ ਦਿੱਤੀ ਹੈ ਇਹ ਪਟਿਆਲੇ ਜ਼ਿਲ੍ਹੇ ਦੀ ਹੈ । ਕੀ ਇਹ ਦੱਸਣਗੇ ਕਿ ਪਟਿਆਲੇ ਵਿਚ ਕਿਹੜੇ ਕਿਹੜੇ ਪਿੰਡਾਂ ਨੂੰ ਇਸ ਸਕੀਮ ਦੇ ਅਧੀਨ ਇਗਨੋਰ ਕੀਤਾ ਗਿਆ ਹੈ ਅਤੇ ਕਿਉਂ ਕੀਤਾ ਗਿਆ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਸਵਾਲ ਕਲੀਅਰ ਨਹੀਂ ਹੈ ।

**ਚੌਧਰੀ ਜਗਤ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬਾ ਨੂੰ ਅਰਜ਼ ਕਰਾਂਗਾ ਕਿ ਪਿਛਲੇ ਸਾਲ ਵੀ ਮੇਰਾ ਇਸ ਤਰ੍ਹਾਂ ਦਾ ਸਵਾਲ ਸੀ ਜਿਸ ਤੇ ਬੜਾ ਰੌਲਾ ਪਿਆ ਸੀ । ਜੇਕਰ ਵਜ਼ੀਰ ਸਾਹਿਬਾ ਅੱਜ ਇਸ ਸਵਾਲ ਦਾ ਜਵਾਬ ਨਹੀਂ ਦੇ ਸਕਦੇ ਤਾਂ ਕਲ ਦੇ ਦੇਣ ਕਿਉਂਕਿ ਇਸ ਦੇ ਨਾਲ ਸਾਰੀ ਪੁਜ਼ੀਸ਼ਨ ਪਤਾ ਲਗ ਜਾਵੇਗੀ । ਨਾਲ ਹੀ ਇਹ ਵੀ ਕਹਾਂਗਾ ਕਿ ਸੂਚਨਾ ਹਲਕਾਵਾਰ ਹੀ ਦੱਸੀ ਜਾਵੇ । ਇਹ ਬੜੀ ਜ਼ਰੂਰੀ ਗੱਲ ਹੈ ।

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਹਲਕਾਵਾਰ ਦਸਣਾ ਬੜਾ ਮੁਸ਼ਕਿਲ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਸ਼ਾਇਦ ਡਿਪਾਰਟਮੈਂਟ ਵਲੋਂ ਐਸਟੀਮੇਟ ਨਾ ਆਇਆ ਹੋਵੇ । ਕੀ ਵਜ਼ੀਰ ਸਾਹਿਬਾ ਮੇਰੇ ਹਲਕੇ ਅਤੇ ਪਟਿਆਲੇ ਜ਼ਿਲ੍ਹੇ ਦੀ ਲਿਸਟ ਸਦਨ ਦੀ ਮੇਜ਼ ਤੇ ਰੱਖਣ ਲਈ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦੇ ਵਿਚ ਇਸ ਤਰ੍ਹਾਂ ਦੀ ਕੋਈ ਮੰਗ ਨਹੀਂ ਕੀਤੀ ਗਈ ਹੈ ਇਸ ਕਰਕੇ ਮੈਂ ਇਸ ਦਾ ਜਵਾਬ ਨਹੀਂ ਦੇ ਸਕਦੀ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਸਰਦਾਰ ਪ੍ਰੇਮ ਸਿੰਘ ਪ੍ਰੇਮ ਜੀ ਦੇ ਸਵਾਲ ਦੇ ਜਵਾਬ ਵਿਚ ਜੋ ਵੇਰਵਾ ਵਜ਼ੀਰ ਸਾਹਿਬਾ ਨੇ ਦਿੱਤਾ ਹੈ, ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਹਰੀਜਨ ਬਸਤੀਆਂ ਬਣਾਉਣ ਵਿਚ ਜ਼ਿਲ੍ਹਾ ਪਟਿਆਲੇ ਵਿਚ ਵੱਡੇ ਪੈਮਾਨੇ ਤੇ ਲਿਹਾਜ਼ਬਾਜ਼ੀ ਕੀਤੀ ਗਈ ਹੈ । ਕੀ ਵਜ਼ੀਰ ਸਾਹਿਬਾ ਇਸ ਹਾਊਸ ਨੂੰ ਵਿਸ਼ਵਾਸ ਦਿਵਾਉਣ ਲਈ ਤਿਆਰ ਹਨ ਕਿ ਜਿਥੇ ਹਲਕਾਵਾਰ ਕੋਈ ਵੀ ਹਰੀਜਨ ਬਸਤੀ ਨਹੀਂ ਬਣਾਈ ਗਈ, ਉਥੇ 1977–78 ਵਿਚ ਇਕ ਇਕ ਹਰੀਜਨ ਬਸਤੀ ਬਣਾਈ ਜਾਏਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਵਿਚ ਕੋਈ ਲਿਹਾਜ਼ਬਾਜ਼ੀ ਨਹੀਂ ਹੋਈ ਹੈ । ਇਹ ਸਕੀਮ ਹਲਕਾਵਾਰ ਲਾਗੂ ਨਹੀਂ ਹੁੰਦੀ ਅਤੇ ਨਾ ਹੀ ਇਸ ਤਰ੍ਹਾਂ ਡਿਪਾਰਟਮੈਂਟ ਵਿਚ ਰਿਕਾਰਡ ਰੱਖਿਆ ਜਾਂਦਾ ਹੈ ।

## WALK-OUT

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਸਪੀਕਰ ਸਾਹਿਬ, ਇਹ ਪਹਿਲਾ ਮਦ ਨਹੀਂ ਜਿਥੇ ਕਿ ਡਿਸਕ੍ਰਿਮੀਨੇਸ਼ਨ ਕੀਤੀ ਗਈ ਹੈ ਬਲਕਿ ਪੰਜਾਬ ਗੌਰਮਿੰਟ ਨੇ ਹੋਰ ਵੀ ਕਈ ਮਦਾਂ ਹੇਠ ਜਿਵੇਂ ਕਿ ਵਾਟਰ ਸਪਲਾਈ ਤੇ Deep Tubewells ਆਦਿ ਜਿਥੇ ਕਿ ਸਾਰਾ ਬਜਟ ਖ਼ਰਚ ਕਰ ਦਿਤਾ ਹੈ । ਕੁਝ ਹਲਕਿਆਂ ਵਿਚ ਖਰਚ ਕਰਕੇ ਬਾਕੀਆਂ ਨਾਲ ਵਿਤਕਰਾ ਕੀਤਾ ਗਿਆ ਹੈ । ਇਸ ਲਈ I register my protest against this and stage a walk-out.

(At this stage Sardar Prem Singh Prem staged a walk-out.)

STARRED QUESTIONS AND ANSWERS (*Resumption*)

**STARRED QUESTION NO. 3915

**Mr. Speaker** : Extension has been asked for in respect of Starred Question No. 3915.

CONSTRUCTION OF SHEDS AT BUS STOPS

*3933. 1. **Giani Kundan Singh Patang**
2. **Shrimati Satwant Kaur Sandhu** : Will the Minister of State for Transport and Civil Aviation be pleased to state whether there is any scheme under the consideration of the Government to construct sheds at every bus stop in the State; if so, the time by which the said scheme is likely to be completed ?

**Sardar Dilbagh Singh Daleke** : No please.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਸਵਾਲ ਦੇ ਜਵਾਬ ਵਿਚ "ਨਹੀਂ ਜੀ" ਕਿਹਾ ਹੈ। ਇਹ ਗੱਲ ਬੜੀ ਇੰਮਪਾਰਟੈਂਟ ਹੈ। ਸਾਰੇ ਪੰਜਾਬ ਵਿਚ ਰੋਡਵੇਜ਼ ਦੀ ਮਨਾਪਲੀ ਹੈ। ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਜਿਵੇਂ ਕਿ ਬਠਿੰਡਾ, ਰੋਪੜ ਆਦਿ ਤੇ ਚਾਰ ਚਾਰ ਸਾਲ ਦਾ ਅਰਸਾ ਹੋ ਗਿਆ ਹੈ ਪਰ ਉਥੇ ਬਸ ਸਟੈਂਡਜ਼ ਤੇ ਸ਼ੈਡ ਮੁਕੰਮਲ ਨਹੀਂ ਹੋਏ ਹਨ। ਕੀ ਇਹ ਹੁਣ ਇਨ੍ਹਾਂ ਸ਼ੈਡਾਂ ਨੂੰ ਕੰਪਲੀਟ ਕਰਾਉਣ ਦਾ ਵਾਇਦਾ ਦੇਣਗੇ ?

**ਰਾਜ ਮੰਤਰੀ** : ਇਨ੍ਹਾਂ ਨੇ ਸਾਰੇ ਪੰਜਾਬ ਬਾਰੇ ਗੱਲ ਕੀਤੀ ਹੈ। ਜੇ ਕਿਸੇ ਖਾਸ ਜਗ੍ਹਾ ਬਾਰੇ ਪੁੱਛਣਾ ਚਾਹੁੰਦੇ ਹਨ ਤਾਂ ਮੈਨੂੰ ਦਸ ਦੇਣ ਮੈਂ ਉਸ ਦਾ ਜਵਾਬ ਦੇ ਦਿੰਦਾ ਹਾਂ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਪਿੰਡਾਂ ਵਿਚ ਕਈ ਥਾਵਾਂ ਤੇ ਸ਼ੈਡ ਬਣੇ ਹੋਏ ਹਨ ਅਤੇ ਕਈ ਥਾਵਾਂ ਤੇ ਨਹੀਂ ਬਣੇ ਹੋਏ ਹਨ। ਇਹ ਕਦੋਂ ਤਕ ਸ਼ੈਡ ਬਸ ਸਟੈਂਡਜ਼ ਤੇ ਬਣਾ ਦਿੱਤੇ ਜਾਣਗੇ ? ਮੇਰੇ ਪਿੰਡ ਵਿਚ ਬਸ ਸਟੈਂਡ ਤੇ ਸ਼ੈਡ ਬਨਾਉਣ ਵਾਸਤੇ ਰੋਡਵੇਜ਼ ਦੇ ਜਨਰਲ ਮੈਨੇਜਰ ਨੇ ਮਨਜ਼ੂਰੀ ਦੇ ਦਿੱਤੀ ਹੋਈ ਹੈ ਔਰ ਇਸ ਚੀਜ਼ ਨੂੰ ਇਕ ਸਾਲ ਹੋ ਗਿਆ ਹੈ ਪਰ ਇਹ ਕੰਮ ਹਾਲੇ ਤਕ ਉਥੇ ਨਹੀਂ ਹੋਇਆ ਹੈ। ਮੈਂ ਸਾਲ ਤਾਂ ਕੈਦ ਵੀ ਰਿਹਾ ਹਾਂ ਅਤੇ ਉਸ ਕੰਮ ਲਈ ਵੀ ਸਾਲ ਅੱਗੇ ਪਾ ਦਿੱਤਾ ਗਿਆ ਹੈ। ਇਸ ਬਾਰੇ ਦੱਸਿਆ ਜਾਵੇ ?

**ਰਾਜ ਮੰਤਰੀ** : ਜਿਹੜੇ ਬਸ ਸਟੈਂਡਜ਼ ਤੇ ਇਹ ਸ਼ੈਡ ਬਨਾਉਣੇ ਸਨ ਇਨ੍ਹਾਂ ਦਾ ਖਰਚਾ ਪਹਿਲਾਂ 1564/- ਰੁਪਏ ਪਰ ਸ਼ੈਡ ਸੀ ਪਰ ਭਾਅ ਵੱਧਣ ਨਾਲ ਇਹ ਖਰਚਾ 3310/- ਰੁਪਏ ਹੋ ਗਿਆ। ਇਸ ਲਈ ਸਰਕਾਰ ਕੋਲ ਐਨੇ ਫੰਡਜ਼ ਨਹੀਂ ਸਨ ਕਿ ਉਹ ਸਾਰੇ ਸ਼ੈਡਜ਼ ਆਪਣੇ ਕੋਲੋਂ ਬਣਾ ਸਕਣ। ਇਸ ਸਬੰਧ ਵਿਚ ਵਿਕਾਸ ਮੰਤਰੀ ਨੂੰ ਬੇਨਤੀ ਕੀਤੀ ਗਈ ਜਿਹੜੀ ਕਿ ਉਨ੍ਹਾਂ ਨੇ ਮੰਨ ਲਈ ਕਿ ਖਰਚੇ ਦਾ ਅੱਧਾ ਹਿੱਸਾ ਸਰਕਾਰ

---

**For Starred Question No. 3915 and reply thereto please see debate dated 5th April, 1977.

ਬ ਦਾਸ਼ਤ ਕਰੇ ਅਤੇ ਅੱਧਾ ਪੰਚਾਇਤ ਬਰਦਾਸ਼ਤ ਕਰੇ । ਹੁਣ ਪੰਜਾਬ ਸਰਕਾਰ ਇਹ ਕੰਮ ਇਸ ਹਿਸਾਬ ਨਾਲ ਡੀ. ਸੀ. ਔਰ ਪੰਚਾਇਤ ਦੀ ਸਲਾਹ ਨਾਲ ਕਰਨ ਨੂੰ ਤਿਆਰ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਕਿ ਪਹਿਲਾਂ ਖਰਚਾ 1564/- ਸੀ ਅਤੇ ਬਾਅਦ ਵਿਚ ਇਹ ਖਰਚਾ ਵੱਧ ਕੇ 3310/- ਰੁਪਏ ਹੋ ਗਿਆ । ਪਹਿਲੇ ਖਰਚੇ ਬਾਰੇ ਤਖਮੀਨਾ ਕਿਹੜੇ ਸਾਲ ਵਿਚ ਲਗਾਇਆ ਗਿਆ ਸੀ ਅਤੇ ਹੁਣ ਕਿਹੜੀ ਚੀਜ਼ ਦਾ ਭਾਅ ਵੱਧ ਗਿਆ ਹੈ ਜਿਸ ਨਾਲ ਕਿ ਇਹ ਖਰਚਾ ਵਧਕੇ 3310/- ਰੁਪਏ ਹੋ ਗਿਆ ਹੈ ? ਕਿਹੜੀ ਕਿਹੜੀ ਚੀਜ਼ ਦੇ ਭਾਅ ਵੱਧੇ ਹਨ ਇਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਤਾਂ ਮੇਰੇ ਨਾਲ ਇਸ ਕੰਮ ਵਿਚ ਭਾਈਵਾਲ ਸੀ ਇਨ੍ਹਾਂ ਨੂੰ ਸਾਰਾ ਕੁਝ ਪਤਾ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਕਈ ਗੱਲਾਂ ਵਿਚ ਮੈਂ ਭਾਈਵਾਲ ਸੀ ਔਰ ਕਈ ਗੱਲਾਂ ਵਿਚ ਮੈਂ ਭਾਈਵਾਲ ਨਹੀਂ ਸੀ । ਇਸ ਗੱਲ ਵਿਚ ਮੈਂ ਭਾਈਵਾਲ ਨਹੀਂ ਸੀ । (ਵਿਘਨ)

**ਰਾਜ ਮੰਤਰੀ** : ਇਸ ਬਾਰੇ ਇਹ ਮੈਨੂੰ ਸੈਪਰੇਟ ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪਲੀਮੈਂਟਰੀ ਸਰ । (ਵਿਘਨ)

(ਇਸ ਸਮੇਂ ਚੌਧਰੀ ਜਗਤ ਰਾਮ ਕੁਝ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਹੋਏ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਤੁਸੀਂ ਕਬਰਾਂ ਵਿਚ ਪਏ ਬੋਲੀ ਜਾਂਦੇ ਹੋ । (ਵਿਘਨ)

**ਚੌਧਰੀ ਜਗਤ ਰਾਮ** : ਮੇਰੇ ਬਾਪੂ ਨੇ ਤੈਨੂੰ ਜਿਤਾਇਆ ਹੈ। (ਵਿਘਨ) (ਸ਼ੋਰ)

---

## IMPLEMENTATION OF FAMILY PLANNING PROGRAMME IN THE STATE

*3923. **Shri Sardari Lal Kapur** : Will the Minister of State for Health and Family Planning be pleased to state the details of steps taken by the Government district-wise in the State during the year 1976, for the implementation of Family Planning Programme ?

**Sardar Balbir Singh** : A statement showing the district-wise F. P. targets fixed and achievements up to January, 1977 (April, 1976 to January, 1977) is placed at Annexure (A.)

ANNEXURE 'A'

FAMILY PLANNING PROGRAMME ACHIEVEMENT UPTO JANUARY, 1977 (APRIL TO JAN. 1977)

| Sr. No. | District | Sterilization | | | IUD | | | C. C. Users | | |
|---|---|---|---|---|---|---|---|---|---|---|
| | | Targets for 1976-77 | Achievement during 1976-77 upto Jan. 77 | %age achievement to annual targets | Targets for 1976-77 | Achievement during 1976-77 upto Jan. 77 | %age achievement to annual targets | Targets for 1976-77 | Achievement during 1976-77 upto Jan, 77 | %age achievement to annual targets |
| 1. | Amritsar .. | 33,861 | 11,205 | 33.1 | 8,126 | 3,320 | 40.9 | 54,180 | 12,045 | 22.2 |
| 2. | Gurdaspur .. | 22,677 | 12,454 | 54.9 | 5,444 | 1,330 | 24.4 | 36,284 | 7,965 | 22.0 |
| 3. | Hoshiarpur .. | 19,411 | 12,084 | 62.3 | 4,659 | 2,963 | 63·6 | 31,058 | 9,240 | 29.8 |
| 4. | Jullundur .. | 26,834 | 16,669 | 62.1 | 6,440 | 2,323 | 36.1 | 42,934 | 7658 | 17.8 |
| 5. | Kapurthala .. | 7,924 | 6,897 | 87.0 | 1,902 | 630 | 33.1 | 12,678 | 2,912 | 23.0 |
| 6. | Ludhiana .. | 26,186 | 10,697 | 40.9 | 6,484 | 5,739 | 91.3 | 41,898 | 21,989 | 52.5 |
| 7. | Bhatinda .. | 18,953 | 15,777 | 83.2 | 4,548 | 1,434 | 31.5 | 30,324 | 6,957 | 22.3 |
| 8. | Faridkot .. | 21,249 | 11,078 | 52.1 | 5,100 | 1,932 | 37.9 | 33,998 | 5,163 | 15.2 |
| 9. | Ferozepur .. | 19,278 | 6,267 | 32.5 | 4,625 | 1,936 | 41.9 | 30,844 | 6,421 | 20.8 |
| 10. | Patiala .. | 22,418 | 10,386 | 46.3 | 5,381 | 3,877 | 72.0 | 35,868 | 16,712 | 46.6 |
| 11. | Ropar .. | 10,055 | 4,268 | 42.4 | 2,414 | 545 | 22.6 | 16,088 | 6,553 | 40.7 |
| 12. | Sangrur .. | 21,154 | 12,427 | 58.7 | 5,076 | 808 | 15.9 | 33,846 | 6,382 | 18.9 |
| | State as a whole | 2,50,000 | 1,30,209 | 52.1 | 60,000 | 26,837 | 44.7 | 4,00,000 | 1,09,997 | 27.5 |

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜਾ ਉੱਤਰ ਦਿੱਤਾ ਹੈ ਉਸ ਉੱਤਰ ਨੂੰ ਮੁੱਖ ਰੱਖਦੇ ਹੋਏ ਕੀ ਮੈਂ ਸਰਕਾਰ ਤੋਂ ਇਹ ਆਸ਼ਾ ਕਰ ਸਕਦਾ ਹਾਂ ਕਿ ਪਿਛਲੇ ਇਲੈਕਸ਼ਨਜ਼ ਵਿਚ ਅਕਾਲੀ ਪਾਰਟੀ, ਮਾਰਕਿਸਿਸਟ ਪਾਰਟੀ ਅਤੇ ਹੋਰ ਸਭ ਨੇ ਇਸ ਫੈਮਿਲੀ ਪਲੈਨਿੰਗ ਦੇ ਇਸ਼ੂ ਨੂੰ ਐਕਸਪਲਾਇਟ ਕਰਕੇ ਜਨਤਾ ਨੂੰ ਐਕਸਪਲਾਇਟ ਕੀਤਾ ਹੈ, ਤਾਂ ਕੀ ਸਰਕਾਰ ਜੋ ਢੰਗ ਇਨ੍ਹਾਂ ਨੇ ਅਪਣਾਏ ਹਨ ਉਸ ਨੂੰ ਮੁੱਖ ਰਖਦੇ ਹੋਏ ਪੰਜਾਬ ਵਿਚ ਫੈਮਿਲੀ ਪਲੈਨਿੰਗ ਚਾਈਨਾ ਦੇ ਅਸੂਲਾਂ ਤੇ ਲਾਗੂ ਕਰੇਗੀ ਜਿਸ ਨੂੰ ਇਹ ਪਾਰਟੀ ਮੰਨ ਰਹੀ ਹੈ ? (ਸ਼ੋਰ)

**ਰਾਜ ਮੰਤਰੀ:** ਇਹ ਜੋ ਫੈਮਿਲੀ ਪਲਾਨਿੰਗ ਪ੍ਰੋਗਰਾਮ ਹੈ ਇਹ ਨੈਸ਼ਨਲ ਪ੍ਰੋਗਰਾਮ ਹੈ । ਇਸ ਬਾਰੇ ਜੋ ਹਿੰਦ ਸਰਕਾਰ ਪਾਲਸੀ ਲੇ-ਡਾਊਨ ਕਰਦੀ ਹੈ ਅਸੀਂ ਉਸ ਨੂੰ ਹੀ ਮੰਨਦੇ ਹੁੰਦੇ ਹਾਂ । ਇਸ ਲਈ ਇਸ ਬਾਰੇ ਜੋ ਹੁਣ ਦੀ ਨਵੀਂ ਹਿੰਦ ਸਰਕਾਰ ਕਰੇਗੀ ਅਸੀਂ ਉਸੇ ਤਰ੍ਹਾਂ ਹੀ ਕਰਾਂਗੇ ।

**ਸ੍ਰੀ ਸਰਦਾਰੀ ਲਾਲ ਕਪੂਰ** : ਜਿਹੜੇ ਡਿਸਟ੍ਰਿਕਟਵਾਈਜ਼ ਟਾਰਗਟ ਫਿਕਸ ਕੀਤੇ ਸੀ ਉਹਦੇ ਮੁਤਾਬਿਕ ਫੈਮਿਲੀ ਪਲੈਨਿੰਗ ਦੇ ਸਿਲਸਿਲੇ ਵਿਚ ਓਪਰੇਸ਼ਨ ਹੋਏ ਹਨ (ਵਿਘਨ)

(ਇਸ ਵੇਲੇ ਸਰਦਾਰ ਸੁਰਿੰਦਰ ਸਿੰਘ ਕੈਰੋਂ ਫਲੋਰ ਕ੍ਰਾਸ ਕਰ ਰਹੇ ਸਨ)

**ਸ੍ਰੀ ਸਪੀਕਰ** : ਇਹ ਜੋ ਕੈਰੋਂ ਸਾਹਿਬ ਫਲੋਰ ਕ੍ਰਾਸ ਕਰ ਰਹੇ ਹਨ ਇਹ ਠੀਕ ਗਲ ਨਹੀਂ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ, ਸਪੀਕਰ ਸਾਹਿਬ, ਇਹ ਪੁੱਛ ਰਿਹਾ ਸੀ ਕਿ ਫੈਮਿਲੀ ਪਲੈਨਿੰਗ ਦੇ ਸਿਲਸਿਲੇ ਵਿਚ ਜਿੱਥੇ ਜਿੱਥੇ ਕਿਸੇ ਅਫਸਰ ਨੇ ਕਿਸੇ ਨਾਲ ਜ਼ੁਲਮ ਜਾਂ ਤਸ਼ੱਦਦ ਕੀਤਾ ਹੈ ਉਸ ਚੀਜ਼ ਬਾਰੇ ਇਨਕੁਆਇਰੀ ਕੀਤੀ ਜਾਏਗੀ ?

**ਰਾਜ ਮੰਤਰੀ** : ਅਗਲੇ ਸਵਾਲ ਵਿਚ ਇਹ ਚੀਜ਼ ਆ ਰਹੀ ਹੈ ਪਰ ਜੇ, ਸਪੀਕਰ ਸਾਹਿਬ, ਹੁਕਮ ਕਰੋ ਤਾਂ ਇਸ ਗੱਲ ਦਾ ਜਵਾਬ ਇਥੇ ਹੀ ਦੇ ਦਿੱਤਾ ਜਾਂਦਾ ਹੈ ।

**ਸ੍ਰੀ ਸਪੀਕਰ** : ਜੇ ਹੁਣ ਜਵਾਬ ਦੇ ਸਕਦੇ ਹੋ, ਦੇ ਦਿਉ ।

**ਰਾਜ ਮੰਤਰੀ** : ਜਿਸ ਤਰ੍ਹਾਂ ਆਜ਼ਾਦ ਸਾਹਿਬ ਨੇ ਕਿਹਾ ਸੀ ਕਿ ਬਹੁਤ ਸਾਰੀਆਂ ਵਿਰੋਧੀ ਪਾਰਟੀਆਂ ਵੱਲੋਂ ਗ਼ਲਤ ਗੱਲਾਂ ਫੈਲਾਈਆਂ ਗਈਆਂ ਹਨ । ਕਈ ਕੇਸ ਸਾਡੇ ਨੋਟਿਸ ਵਿਚ ਆਏ ਹਨ ਜਿਨ੍ਹਾਂ ਤੇ ਇਨਕੁਆਇਰੀ ਕਰ ਰਹੇ ਹਾਂ । ਜੇ ਮੈਂਬਰ ਸਾਹਿਬ ਦੇ ਨੋਟਿਸ ਵਿਚ ਕੋਈ ਖਾਸ ਕੇਸ ਹੈ ਤਾਂ ਉਹ ਵੀ ਮੇਰੇ ਨੋਟਿਸ ਵਿਚ ਲੈ ਆਉਣ । ਮੈਂ ਜ਼ਰੂਰ ਕਾਰਵਾਈ ਕਰਾਂਗਾ ।

**ਕਾਮਰੇਡ ਸੱਤ ਪਾਲ ਡਾਂਗ** : ਜਿਹੜੀ ਇਹ ਚੀਜ਼ ਸੀ ਕਿ ਜਿਹੜਾ ਅਫਸਰ ਫੈਮਿਲੀ ਪਲੈਨਿੰਗ ਬਾਰੇ ਕੋਟਾ ਪੂਰਾ ਨਹੀਂ ਕਰੇਗਾ ਉਸ ਦੀ ਤਨਖਾਹ ਬੰਦ ਕੀਤੀ ਜਾਏਗੀ ਔਰ ਉਸ ਨੂੰ ਸਸਪੈਂਡ ਕੀਤਾ ਜਾਏਗਾ, ਉਸ ਦਾ ਹੁਣ ਦੀਆਂ ਚੋਣਾਂ ਤੇ ਕੀ ਅਸਰ ਪਿਆ ਹੈ, ਇਸ ਬਾਰੇ ਮੈਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਸਬਕ ਲੈਕੇ ਚੋਣਾਂ ਤੋਂ ਬਾਅਦ ਕੀ ਪੰਜਾਬ ਸਰਕਾਰ ਨੇ ਕੋਈ ਨਵਾਂ ਸਰਕੂਲਰ ਜਾਰੀ ਕੀਤਾ ਹੈ ਜਾਂ ਪਹਿਲੇ ਜੋ ਕੋਟੇ ਲਗੇ ਹੋਏ ਹਨ ਉਹੀ ਲੱਗੇ ਰਹਿਣਗੇ ਅਤੇ ਜ਼ੋਰ ਦਿਤਾ ਜਾਂਦਾ ਰਹੇਗਾ ਕਿ ਉਹ ਅਫਸਰ ਆਪਣਾ ਆਪਣਾ ਕੋਟਾ ਪੂਰਾ ਕਰਨ, ਕੀ ਇਸ ਬਾਰੇ ਕੋਈ ਨਵਾਂ ਸਰਕੂਲਰ ਜਾਰੀ ਕੀਤਾ ਗਿਆ ਹੈ ਜਾਂ ਨਹੀਂ ?

**ਰਾਜ ਮੰਤਰੀ :** ਕੋਈ ਐਸਾ ਸਰਕੂਲਰ ਨਹੀਂ ਕੀਤਾ ਗਿਆ ।

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿੰਨੇ ਧੱਕੇ ਹੋਏ ਹਨ ਇਹ ਹਰੀਜਨਾਂ ਤੇ ਹੋਏ ਹਨ ਅਤੇ ਹੋਰ ਕਿਤੇ ਐਨੇ ਨਹੀਂ ਹੋਏ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਫੈਮਿਲੀ ਪਲਾਨਿੰਗ ਦੇ ਅੰਦਰ ਕਿਤਨੇ ਹਰੀਜਨ ਮਰੇ ਹਨ ?

**ਰਾਜ ਮੰਤਰੀ :** ਕੋਈ ਨਹੀਂ ਮਰਿਆ ।

**ਗਿਆਨੀ ਕੁੰਦਨ ਸਿੰਘ ਪਤੰਗ :** ਇਸ ਫੈਮਿਲੀ ਪਲਾਨਿੰਗ ਨਾਲ ਮੌਤਾਂ ਹੋਈਆਂ ਹਨ ਅਤੇ ਮੈਂ ਦੱਸ ਸਕਦਾ ਹਾਂ ।

**ਰਾਜ ਮੰਤਰੀ :** ਜੇ ਕੋਈ ਤੁਹਾਡੇ ਨੋਟਿਸ ਵਿਚ ਹੈ ਤਾਂ ਤੁਸੀਂ ਇਹ ਸਾਡੇ ਨੋਟਿਸ ਵਿਚ ਲਿਆਓ ।

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲ ਬੇਨਤੀ ਕਰਾਂ ਕਿ ਕੀ ਇਨ੍ਹਾਂ ਹਾਲਾਤਾਂ ਦੇ ਪੇਸ਼ੇ ਨਜ਼ਰ ਇਹ ਆਪਣੇ ਸਾਰੇ ਮਹਿਕਮਿਆਂ ਦੇ ਵਿਚ ਜਿਹੜੇ ਅਫਸਰ ਕਨਸਰਨਡ ਹਨ, ਉਨ੍ਹਾਂ ਨੂੰ ਇਹ ਸਰਕੂਲਰ ਜਾਰੀ ਕਰਨਗੇ ਕਿ ਇਹ ਜਿਹੜੀ ਫੈਮਿਲੀ ਪਲਾਨਿੰਗ ਹੈ, ਠੀਕ ਹੈ ਇਹ ਜ਼ਰੂਰ ਹੋਣੀ ਚਾਹੀਦੀ ਹੈ, ਪਰ ਕਿਸੇ ਨਾਲ ਕੋਈ ਸਖਤੀ ਨਹੀਂ ਕੀਤੀ ਜਾਵੇਗੀ ?

**ਰਾਜ ਮੰਤਰੀ :** ਇਸ ਦਾ ਜਵਾਬ ਦੇ ਦਿਤਾ ਗਿਆ ਹੈ ।

**ਸ਼੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੰਦੇ ਹੋਏ ਇਹ ਗੱਲ ਕਹੀ ਹੈ ਕਿ ਜਿੱਥੇ ਕਿਤੇ ਵੀ ਸਖਤੀ ਜਾਂ ਧੱਕਾ ਹੋਇਆ ਹੈ, ਉਥੇ ਸਰਕਾਰ ਮੁਨਾਸਿਬ ਕਾਰਵਾਈ ਕਰੇਗੀ । ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੋਈ ਟਾਰਗੇਟ ਸਨ, ਉਹ ਪਿਛਲੇ ਸਾਲ ਕਿੰਨੀ ਵਾਰੀ ਚੇਂਜ ਹੋਏ, ਕਿੰਨੀ ਵਰ ਸਰਕੂਲਰ ਜਾਰੀ ਹੋਏ ਕਿ ਇਹ ਟਾਰਗੇਟ ਕੰਪਲੀਟ ਕਰੋ । ਡੀ. ਸੀਜ਼ ਨੇ ਅੱਗੇ ਟਾਰਗੇਟ ਫਿਕਸ ਕਰ ਲਿਆ ਅਤੇ ਕਿਹਾ ਕਿ ਟਾਰਗੇਟ ਪੂਰਾ ਕਰਵਾ ਰਹੇ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਉਨ੍ਹਾਂ ਅਫਸਰਾਂ ਜਾਂ ਸਟਾਫ ਦੇ ਖਿਲਾਫ਼ ਕਾਰਵਾਈ ਕਿਉਂ ਕੀਤੀ ਜਾਵੇਗੀ ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਸ ਦੀ ਮੁਢਲੀ ਜੜ੍ਹ ਹੈ ਜਿੱਥੋਂ ਕਿ ਇਹ ਰੀਪਰੈਸ਼ਨ ਸ਼ੁਰੂ ਹੋਈ ਹੈ ਉਸ ਦੇ ਖਿਲਾਫ਼ ਕੀ ਵਜ਼ੀਰ ਸਾਹਿਬ ਕੋਈ ਐਕਸ਼ਨ ਲੈਣਗੇ ?

**ਰਾਜ ਮੰਤਰੀ :** ਅੱਗੇ ਵੀ ਇਸ ਬਾਰੇ ਬੜਾ ਕਲੀਅਰ ਕੀਤਾ ਗਿਆ ਹੈ । ਸਾਡੀਆਂ ਹਦਾਇਤਾਂ ਸਾਰੇ ਅਫਸਰਾਂ ਨੂੰ ਖਾਸ ਕਰਕੇ ਹੈਲਥ ਡਿਪਾਰਟਮੈਂਟ ਦੇ ਅਫਸਰਾਂ ਅਤੇ ਮਹਿਕਮਿਆਂ ਨੂੰ ਹਨ ਕਿ ਕਿਤੇ ਜ਼ਬਰਦਸਤੀ, ਜ਼ਿਆਦਤੀ ਨਹੀਂ ਕਰਨੀ । ਇਹ ਗੌਰਮਿੰਟ ਆਫ਼ ਇੰਡੀਆ ਦੀ ਪਾਲਿਸੀ ਹੁੰਦੀ ਹੈ ਅਤੇ ਇਹ ਪਹਿਲਾਂ ਵੀ ਪਾਲਿਸੀ ਸੀ ਅਤੇ ਹੁਣ ਵੀ ਹੈ । ਜਿੱਥੇ ਕਿਧਰੇ ਵੀ ਇਸ ਪਾਲਿਸੀ ਦੇ ਬਾਵਜੂਦ ਕੋਈ ਕਿਸੇ ਨਾਲ ਜ਼ਬਰਦਸਤੀ, ਜ਼ਿਆਦਤੀ ਕੀਤੀ ਗਈ, ਉਹ ਸਾਡੇ ਨੋਟਿਸ ਵਿਚ ਕੁਝ ਹਨ ਅਤੇ ਉਨ੍ਹਾਂ ਦੀਆਂ ਇਨਕੁਆਇਰੀਆਂ ਹੋ ਰਹੀਆਂ ਹਨ । ਜਿਥੇ ਵੀ ਜਿਸ ਕਿਸੇ ਨੇ ਜ਼ਬਰਦਸਤੀ ਕੀਤੀ ਜਾਂ ਜ਼ਿਆਦਤੀ ਕੀਤੀ, ਉਥੇ ਉਸ ਦੇ ਖਿਲਾਫ਼ ਐਕਸ਼ਨ ਹੋਵੇਗਾ ਚਾਹੇ ਉਹ ਪਾਲੀਟੀਸ਼ਨ ਹੋਵੇ ਜਾਂ ਅਫ਼ਸਰ ਹੋਵੇ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਉਨ੍ਹਾਂ ਨੇ ਸਟੇਟਮੈਂਟ ਦਿੱਤੀ ਹੈ ਕਾਮਰੇਡ ਸੱਤ ਪਾਲ ਡਾਂਗ ਦੇ ਸਵਾਲ ਦੇ ਉੱਤਰ ਵਿਚ ਕਿ ਕੋਈ ਐਸਾ ਸਰਕੂਲਰ ਇਸ਼ੂ ਨਹੀਂ ਹੋਇਆ ਦੁਬਾਰਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੇ ਨਾਲੇਜ ਤੋਂ ਬਗੈਰ ਕੋਈ ਇਸ਼ੂ ਹੋ ਗਿਆ ਹੋਵੇ ਤਾਂ ਕੀ ਉਸ ਸਰਕੂਲਰ ਨੂੰ ਇਮੀਜ਼ੀਏਟਲੀ ਵਿਦਡਰਾ ਕਰਨ ਦਾ ਯਕੀਨ ਦਿਵਾਉਣਗੇ ?

**ਰਾਜ ਮੰਤਰੀ :** ਜੇ ਕੋਈ ਹੋਵੇਗਾ ਤਾਂ ਵਿਦਡਰਾ ਕੀਤਾ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ** ਕਨੇਡੀਅਨ : ਇਸ ਗੱਲ ਦੇ ਪੇਸ਼ੇ-ਨਜ਼ਰ ਕਿ ਇਹ ਜਿਹੜੀ ਫੈਮਿਲੀ ਪਲਾਨਿੰਗ ਦਾ ਪ੍ਰੋਗਰਾਮ ਸੀ ਜਿਸ ਤੇ ਅਸਲ ਵਿੱਚ ਲੋਕਾਂ ਨਾਲ ਬੜਾ ਧੱਕਾ ਹੋਇਆ— ਜੇ ਕੋਈ ਤਹਿਸੀਲਦਾਰ ਕੋਲ ਰਜਿਸਟਰੀ ਲਈ ਜਾਂਦਾ ਸੀ ਤਾਂ ਤਹਿਸੀਲਦਾਰ ਉਸ ਦੀ ਰਜਿਸਟਰੀ ਨਹੀਂ ਸੀ ਕਰਦਾ, ਕਿਸੇ ਦਾ ਲਾਈਸੈਂਸ ਨਹੀਂ ਸੀ ਬਣਦਾ, ਪਟਵਾਰੀਆਂ ਦੇ ਕੋਟੇ ਲੱਗੇ, ਮਾਸਟਰਾਂ ਦੇ ਕੋਟੇ ਲਗੇ, ਤਨਖਾਹਾਂ ਬੰਦ ਹੋ ਗਈਆਂ —ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਕੋਟੇ ਮੁਕੱਰਰ ਕਰਨ ਦੀ ਨੀਤੀ ਛੱਡ ਦਿੱਤੀ ਹੈ ਜਾਂ ਅਜੇ ਕਾਇਮ ਹੈ ?

**ਰਾਜ ਮੰਤਰੀ :** ਇਸ ਦਾ ਜਵਾਬ ਦੇ ਦਿਤਾ ਗਿਆ ਹੈ । ਕੋਈ ਐਸੀ ਨੀਤੀ ਨਹੀਂ ਸੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਐਸੀ ਕੋਈ ਨੀਤੀ ਨਹੀਂ ਸੀ ।

ਕਾਮਰੇਡ ਦਰਸ਼ਨ **ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਹ ਤਾਂ ਫਿਰ ਬੜੀ ਮਾੜੀ ਗੱਲ ਹੈ । (ਵਿਘਨ)

**ਸਰਦਾਰ ਗੁਰਦੇਵ ਸਿਘ ਬਾਦਲ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਜੇ ਕੋਈ ਧੱਕਾ ਹੋਇਆ ਹੈ ਤਾਂ ਨੋਟਿਸ ਵਿਚ ਲਿਆਓ । ਪਿੰਡ ਪੰਜ ਗਰਾਈਂ ਵਿਚ ਮਾਈ ਗੁਰਦਿਆਲੋ ਦੀ ਲੜਕੀ ਸੁਰਜੀਤ ਕੌਰ ਦੇ ਲੜਕੀ....(ਵਿਘਨ)

**ਸ੍ਰੀ ਸਪੀਕਰ :** ਬਾਦਲ ਸਾਹਿਬ, ਤੁਸੀਂ ਇਹ ਚੀਜ਼ ਲਿਖਕੇ ਭੇਜ ਦਿਓ । ਇਹ ਕੁਐਸਚਨ ਆਵਰ ਹੈ । ਇਸ ਤਰ੍ਹਾਂ ਤੁਸੀਂ ਵਕਤ ਜ਼ਾਇਆ ਨਾ ਕਰੋ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੈਨੂੰ ਸਵਾਲ ਤਾਂ ਕਰਨ ਦਿਓ । ਮੇਰਾ ਸਵਾਲ ਇਹ ਹੈ ਕਿ ਇਕ ਰਣ ਸਿੰਘ ਵਾਲੇ ਜ਼ਬਰਦਸਤੀ ਹੋਈ ਹੈ । ਉਸ ਦਾ ਨਾਮ ਸੁਰਜੀਤ ਕੌਰ ਹੈ । ਸੁਰਜੀਤ ਕੌਰ ਦੀ ਅਜੇ ਦੋ ਮਹੀਨੇ ਦੀ ਪਹਿਲੀ ਗੁੱਡੀ ਸੀ ਉਸ ਨੂੰ ਮਹਿਕਮੇ ਵਾਲੇ ਮੱਲੋ ਮੱਲੀ ਚੁਕ ਕੇ ਲੈ ਗਏ ਅਤੇ ਲੈ ਜਾ ਕੇ ਉਸ ਦਾ ਆਪਰੇਸ਼ਨ ਕਰ ਦਿਤਾ । ਫਰੀਦਕੋਟ ਹਸਪਤਾਲ ਵਿਚ ਉਸ ਦੀ ਸੱਤਵੇਂ ਦਿਨ ਮੌਤ ਹੋ ਗਈ। ਉਸ ਦੀ ਇੱਕੋ ਇਕ ਪਹਿਲੀ ਗੁੱਡੀ ਸੀ ਅਤੇ ਉਸ ਦਾ ਕੋਈ ਦੂਜਾ ਬੱਚਾ ਨਹੀਂ ਸੀ । ਜਿਨ੍ਹਾਂ ਕਰਮਚਾਰੀਆਂ ਨੇ ਇਹ ਆਪਰੇਸ਼ਨ ਕੀਤਾ, ਕੀ ਸਰਕਾਰ ਉਨ੍ਹਾਂ ਕਰਮਚਾਰੀਆਂ ਨੂੰ ਸਜ਼ਾ ਦੇਣ ਦਾ ਇੰਤਜ਼ਾਮ ਕਰੇਗੀ ? ਉਸ ਦਾ ਜਬਰ[illegible] ਆਪਰੇਸ਼[illegible] [illegible] ਗਿਆ ।

**ਰਾਜ ਮੰਤਰੀ :** ਤੁਸੀਂ ਲਿਖਕੇ ਭੇਜ ਦਿਉ, ਇਨ੍ਹਾਂ ਕੇਸਿਜ਼ ਦੀ ਇਨਕੁਆਇਰੀ ਕਰਾਂਗੇ ।

**ਸਰਦਾਰ ਦਰਬਾਰਾ ਸਿੰਘ :** ਕੀ ਵਜ਼ੀਰ ਸਾਹਿਬ ਦੇ ਇਹ ਨਾਲੈਜ ਵਿਚ ਹੈ ਕਿ ਬਹੁਤ ਸਾਰੇ ਅਫਸਰਾਂ ਨੇ ਜਿਨ੍ਹਾਂ ਨੇ ਵਧੀਕੀਆਂ ਕੀਤੀਆਂ ਹਨ ਉਹ ਅਕਾਲੀ ਪਾਰਟੀ ਵਾਲਿਆਂ ਦੇ ਰਿਸ਼ਤੇਦਾਰ ਸਨ ?

**ਸ੍ਰੀ ਸਪੀਕਰ :** ਇਹ ਸਵਾਲ ਕੀ ਹੋਇਆ ? This is no question.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਵਾਪਿਸ ਲੈਣ ।

**ਸ੍ਰੀ ਸਪੀਕਰ :** ਮੈਂ ਤਾਂ ਕਿਹਾ ਹੈ ਕਿ ਇਹ ਸਵਾਲ ਨਹੀਂ ਬਣਦਾ ।

**ਸਰਦਾਰ ਦਰਬਾਰਾ ਸਿੰਘ :** ** ** **

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**ਸ੍ਰੀ ਸਪੀਕਰ :** ਇਹ ਜੋ ਕੁਝ ਬਗੈਰ ਪਰਮਿਸ਼ਨ ਤੋਂ ਕਹਿ ਰਹੇ ਹਨ, that should not be recorded.

**ਚੌਧਰੀ ਦਰਸ਼ਨ ਸਿੰਘ :** ਕੀ ਸਿਹਤ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ ਕਿ ਕੀ ਇਹ ਠੀਕ ਹੈ ਕਿ ਪਿਛਲੀ ਪਾਲਿਸੀ ਦੇ ਅਨੁਸਾਰ ਵੱਖ ਵੱਖ ਮਹਿਕਮਿਆਂ, ਜਿਵੇਂ ਕਿ ਰੈਵੇਨਿਊ, ਪੁਲਿਸ, ਐਜੂਕੇਸ਼ਨ ਜਾਂ ਡਿਫਰੈਂਟ ਡਿਪਾਰਟਮੈਂਟਸ ਦੇ ਕੋਟੇ ਮੁਕੱਰਰ ਕੀਤੇ ਗਏ । ਖਸਰਾ ਗਿਰਦਾਵਰੀ ਲੈਣ ਜਾਂਦੇ ਤਾਂ ਉਨ੍ਹਾਂ ਨੂੰ ਖਸਰਾ ਗਿਰਦਾਵਰੀ ਨਹੀਂ ਮਿਲੀ, ਮਾਸਟਰਾਂ ਨੂੰ ਤਨਖਾਹਾਂ ਨਹੀਂ ਮਿਲੀਆਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਆਪਣੇ ਕੋਟੇ ਮੁਕੰਮਲ ਕਰਨ ਦੀ ਖਾਤਰ ਜ਼ਿਆਦਤੀਆਂ ਕੀਤੀਆਂ, ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ ਅਤੇ ਦੂਸਰਾ ਇਹ ਕਿ ਆਇਆ ਕੋਟਿਆਂ ਦੀ ਤਾਦਾਦ ਅਜੇ ਵੀ ਮੁਕੱਰਰ ਹੈ ਜਾਂ ਸਰਕਾਰ ਨੇ ਕੈਂਸਲ ਕਰ ਦਿਤੀ ਹੈ ?

**ਰਾਜ ਮੰਤਰੀ :** ਜਵਾਬ ਅੱਗੇ ਆ ਗਿਆ ਹੈ ।

(ਇਸ ਸਮੇਂ ਮਾਲ ਅਤੇ ਚੋਣ ਮੰਤਰੀ ਜਵਾਬ ਦੇਣ ਲਈ ਖੜੇ ਹੋਏ ।)

**ਇਕ ਆਵਾਜ਼ :** ਹੈਲਥ ਮਨਿਸਟਰ ਸਾਹਿਬ ਜਵਾਬ ਦੇਣ ।

**Mr. Speaker :** He can intervene.

**ਮਾਲ ਅਤੇ ਚੋਣ ਮੰਤਰੀ** ਅਗਰ ਚੌਧਰੀ ਦਰਸ਼ਨ ਸਿੰਘ ਜੀ ਸਾਡੇ ਨੋਟਿਸ ਵਿਚ ਕੋਈ ਜ਼ਬਰਦਸਤੀ ਦੇ ਕੇਸ ਲਿਆਉਣ ਤਾਂ ਕਾਰਵਾਈ ਹੋਵੇਗੀ । ਅਸੀਂ ਰੈਵੇਨਿਊ ਅਫਸਰਾਂ ਨੂੰ ਹਦਾਇਤ ਕਰ ਰਹੇ ਹਾਂ ਕਿ ਕੇਵਲ ਜੋ ਕੋਟੇ ਵਾਲੀ ਗੱਲ ਹੈ ਤਾਂ ਜ਼ਬਰਦਸਤੀ ਨਾ ਕੀਤੀ ਜਾਵੇ । ਕਿਸੇ ਨਾਲ ਜ਼ਬਰਦਸਤੀ ਨਾ ਕੀਤੀ ਜਾਵੇ ।

---

**Not recorded as ordered by the Chair.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣਾ ਜਵਾਬ ਦਿੰਦਿਆਂ ਇਹ ਗੱਲ ਕਹੀ ਹੈ ਕਿ ਫੈਮਿਲੀ ਪਲੈਨਿੰਗ ਪ੍ਰੋਗਰਾਮ ਜਿਹੜਾ ਸੀ ਉਹ ਨੈਸ਼ਨਲ ਪ੍ਰੋਗਰਾਮ ਦੇ ਅੰਗ ਦੇ ਤੌਰ ਤੇ ਪੰਜਾਬ ਵਿਚ ਅਪਣਾਇਆ ਹੋਇਆ ਸੀ। ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧਿਆਨ ਅੱਜ ਦੀ ਅਖ਼ਬਾਰ ਵਿਚ ਜੋ ਸ਼੍ਰੀ ਰਾਜ ਨਾਰਾਇਣ, ਹਿੰਦੁਸਤਾਨ ਦੀ ਨਵੀਂ ਸਰਕਾਰ ਦੇ ਸਿਹਤ ਅਤੇ ਸੰਤਾਨ ਸੰਜਮ ਦੇ ਮਨਿਸਟਰ ਹਨ, ਨੇ ਸਟੇਟਮੈਂਟ ਦਿਤੀ ਹੈ ਉਸ ਵਲ ਦਿਵਾਉਣਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਦੀ ਮਨਿਸਟਰੀ ਨੇ ਹੈਲਥ ਅਤੇ ਫੈਮਿਲੀ ਪਲੈਨਿੰਗ ਵਿਚੋਂ ਫੈਮਿਲੀ ਪਲੈਨਿੰਗ ਦਾ ਸ਼ਬਦ ਉਡਾ ਦਿਤਾ ਹੈ। ਹੁਣ ਉਹ ਮਨਿਸਟਰ ਆਫ਼ ਹੈਲਥ ਹੈ। ਇਹਨਾਂ ਨੇ ਦੱਸਿਆ ਹੈ ਕਿ ਸਾਡਾ ਨੈਸ਼ਨਲ ਪ੍ਰੋਗਰਾਮ ਸੀ। ਜਿਹੜਾ ਸੈਂਟਰਲ ਗੌਰਮਿਟ ਨੇ ਫੈਮਿਲੀ ਪਲੈਨਿੰਗ ਦਾ ਲਫਜ਼ ਕੱਟ ਦਿਤਾ ਹੈ ਕੀ ਇਹ ਵੀ ਇਸ ਤਰ੍ਹਾਂ ਕਰਨਗੇ ?

**ਰਾਜ ਮੰਤਰੀ, : ਸੰਜਮ** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਇਹ ਨੈਸ਼ਨਲ ਪ੍ਰੋਗਰਾਮ, ਜੋ ਗੌਰਮਿੰਟ ਆਫ਼ ਇੰਡੀਆ ਦੀਆਂ ਹਦਾਇਤਾਂ ਹੋਣਗੀਆਂ ਉਸ ਦੇ ਮੁਤਾਬਿਕ ਅਸੀਂ ਇਮਪਲੀਮੈਂਟ ਕਰਾਂਗੇ।

---

## USE OF PRESSURE FOR STERILIZATION OPERATIONS

*3940. 1. **Comrade Mehtab Singh**
2. **Comrade Satya Pal Dang** : Will the Minister of State for Health and Family Planning be pleased to state whether during the month of January, 1977, he received any letter addressed to the Chief Minister, by the Secretary, the State Council of CPI pointing out some specific instances of use of pressure for sterilization operations, if so, the details thereof together with the action taken there on?

**Sardar Balbir Singh** : Yes. A copy of the letter received from Sh. Avtar Singh Malhotra, General Secretary, Communist Party of India, 345, Ajoy Bhawan, Sector 21-A, Chandigarh, is at Annexure 'A'

The enquiry made through Civil Surgeon, Gurdaspur revealed that all the family Planning cases mentioned in the complaint were eligible cases and none of them made any verbal or written complaint to the Medical Officer regarding any pressure having been used by any one for bringing them for the Family Planning Operations.

### ANNEXURE 'A'

**Copy of letter from Sh. Avtar Singh Malhotra, General Secretary to Communist Party of India to the Chief Minister and Chairman of State level Implementation Committee for Twentyfive points Programme, Punjab Government, Chandigarh.**

---

As I pointed out in the Committee meeting the other day the quota system of Family Planning is leading to pressure and coercion for sterilization operations. In the meeting you asked for concrete cases. Here are some instances and complaints by the people concerned :—

In village Naman, Thana Kahnuwan, District Gurdaspur the police and excise staff raided the village and took into custody many villagers and took them to Kahnuwan hospital and they were forcibly operated upon there. The villagers have sent written complaint to me.

[Minister of State for Health and Family Planning]

Similarly in vilallge Sathiali block Kahnuwan, police and other officia's took the people to Kahnuwan on the pretext of giving house-sites to them and they were operated upon for family planning under coercion.

Another complaint has been received from Kiri Afgana, block Kahnuwan where people including women were terrorised for similar operations.

Oral complaints have been received from many other places and I have asked four local Comrades first to verify the genuineness of such complaints and then send written complaints of concrete cases. As I receive them I shall pass them on to you. I am sure that you will realise the harmful consequences of use of pressure or coercion in Family Planning and take immediate remedial action. Otherwise popular resentment will mount, creating fertile ground for rumour-mongering and for reactionary and disruptive propaganda.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਅਤੇ ਚੀਫ਼ ਮਨਿਸਟਰ ਸਾਹਿਬ ਨੇ ਅਖ਼ਬਾਰਾਂ ਵਿਚ ਕਈ ਵਾਰੀ ਚੈਲੇਂਜਬਾਜ਼ੀ ਵਾਲੀ ਗਲ ਕੀਤੀ ਹੈ । ਜਿਹੜੀ ਕਾਮਰੇਡ ਅਵਤਾਰ ਸਿੰਘ ਮਲਹੋਤਰਾ, ਕਮਿਉਨਿਸਟ ਪਾਰਟੀ ਦੇ ਸੈਕਟਰੀ ਨੇ ਚੀਫ ਮਨਿਸਟਰ ਸਾਹਿਬ ਨੂੰ ਚਿਠੀ ਲਿਖੀ ਅਤੇ ਇਲਜ਼ਾਮ ਲਗਾਇਆ ਕਿ ਪਿੰਡ ਨਮਨ, ਥਾਣਾ ਕਾਹਨੂੰਵਾਂ ਜ਼ਿਲ੍ਹਾ ਗੁਰਦਾਸਪੁਰ ਵਿਚ ਪੁਲਿਸ ਅਤੇ ਐਕਸਾਈਜ਼ ਸਟਾਫ਼ ਵਾਲਿਆਂ ਨੇ ਰਲ ਕੇ ਪਿੰਡ ਤੇ ਛਾਪਾ ਮਾਰਿਆ ਅਤੇ ਉਥੋਂ ਜ਼ਬਰਦਸਤੀ ਬੰਦੇ ਫੜ ਕੇ ਲੈ ਗਏ ਅਤੇ ਉਨ੍ਹਾਂ ਦਾ ਜ਼ਬਰਦਸਤੀ ਉਪਰੇਸ਼ਨ ਕਰ ਦਿਤਾ ਗਿਆ । ਇਸੇ ਤਰ੍ਹਾਂ ਪਿੰਡ ਸਠਿਆਲੀ, ਬਲਾਕ ਕਾਹਨੂੰਵਾਂ ਵਿਚ ਵੀ ਜ਼ਬਰਦਸਤੀ ਉਪਰੇਸ਼ਨ ਕੀਤੇ ਗਏ, ਇਹ ਵਾਇਦੇ ਦੇ ਕੇ ਲੈ ਗਏ ਕਿ ਤੁਹਾਨੂੰ ਪਲਾਟ ਦੇਵਾਂਗੇ । ਕਾਮਰੇਡ ਅਵਤਾਰ ਸਿੰਘ ਮਲਹੋਤਰਾ ਜੀ ਨੇ ਇਹ ਕਿਹਾ ਕਿ ਮੇਰੇ ਕੋਲ ਸਪੈਸੇਫਿਕ ਕੰਪਲੇਂਟਸ ਹਨ ਅਤੇ ਲੋਕਾਂ ਨੇ ਲਿਖਤੀ ਸ਼ਕਾਇਤਾਂ ਮੇਰੇ ਕੋਲ ਕੀਤੀਆਂ ਹਨ । ਇਨਾਂ ਨੇ ਇਨਕੁਆਇਰੀ ਇਹਦੀ ਕੀਤੀ ਅਤੇ ਇਨ੍ਹਾਂ ਦੇ ਸੀ.ਐਮ.ਓ. ਸਾਹਿਬ ਕਹਿੰਦੇ ਹਨ ਕਿ ਮੈਨੂੰ ਲਿਖਤੀ ਕੋਈ ਸ਼ਿਕਾਇਤ ਨਹੀਂ ਕੀਤੀ ਗਈ ਅਤੇ ਕਿਹਾ ਕਿ ਜਿਹੜੇ ਉਪਰੇਸ਼ਨ ਕੇਸਿਜ਼ ਸਨ ਉਹ ਸਾਰੇ ਇਲਿਜੀਬਲ ਕੇਸਿਜ਼ ਸਨ । ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਜੀ ਨੂੰ ਇਨਕੁਆਇਰੀ ਵਿਚ ਸਦਿਆ ਗਿਆ ਜਾਂ ਉਨ੍ਹਾਂ ਦੀ ਕੋਈ ਸਟੇਟਮੈਂਟ ਲਈ ਜਾਂ ਇਨ੍ਹਾਂ ਲੋਕਾਂ ਦੇ ਬਿਆਨ ਮੰਗੇ ਜਿਨ੍ਹਾਂ ਨੇ ਲਿਖ ਕੇ ਸ਼ਿਕਾਇਤ ਕੀਤੀ ਸੀ ਕਿ ਸਾਡੇ ਨਾਲ ਜ਼ਬਰਦਸਤੀ ਹੋਈ ਹੈ ? (ਵਿਘਨ)

**ਰਾਜ ਮੰਤਰੀ** : ਸਪੀਕਰ ਸਾਹਿਬ, ਕਾਮਰੇਡ ਅਵਤਾਰ ਸਿੰਘ ਮਲਹੋਤਰਾ ਦੀ ਜਿਹੜੀ ਚਿਠੀ ਆਈ ਹੈ ਉਹ ਮੈਂ ਨੇ ਵੀ ਤਾਂ ਹੀਅਰ ਸੇ ਬੇਸਿਜ਼ ਤੇ ਲਿਖੀ ਹੈ. ਉਨ੍ਹਾਂ ਨੇ ਕਿਹੜਾ ਆਪ ਇਨਕੁਆਇਰੀ ਕੀਤੀ ਹੈ । ਫਿਰ ਜਿਹੜੇ ਸਿਵਲ ਸਰਜਨ ਜਾਂ ਡਾਕਟਰਜ਼ ਹਨ ਉਨ੍ਹਾਂ ਨੂੰ ਜ਼ਬਰਦਸਤੀ ਉਪਰੇਸ਼ਨ ਕਰਨ ਦਾ ਕੀ ਮਤਲਬ ਹੈ । ਉਨ੍ਹਾਂ ਦੇ ਕੋਲ ਜਿਹੜਾ ਉਪਰੇਸ਼ਨ ਵਾਸਤੇ ਆ ਗਿਆ ਉਨ੍ਹਾਂ ਨੇ ਉਸ ਦਾ ਉਪਰੇਸ਼ਨ ਕਰ ਦਿਤਾ । (ਵਿਘਨ) ਸਪੀਕਰ ਸਾਹਿਬ, ਅੱਧਾ ਘੰਟਾ ਹੋ ਗਿਆ ਹੈ ਇਸੇ ਗਲ ਤੇ ਹੀ ਜ਼ੋਰ ਦੇਈ ਜਾ ਰਹੇ ਹਨ । ਇਸ ਤੋਂ ਪਹਿਲਾਂ ਦਾ ਵੀ ਇਹੀ ਸਵਾਲ ਸੀ । (ਵਿਘਨ)

**Mr. Speaker**: No interruption please.

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਉਸ ਗੱਲ ਨੂੰ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਜਿਥੇ ਕਿਧਰੇ ਵੀ, ਜਿਸ ਤਰ੍ਹਾਂ ਇਹ ਕਹਿੰਦੇ ਹਨ, ਕੋਈ ਇਸ ਤਰ੍ਹਾਂ ਦੀ ਜ਼ਿਆਦਤੀ ਹੋਈ ਹੈ ਤੇ ਕੋਈ ਕੋਝੀ ਪਾਇਆ ਗਿਆ, ਤਾਂ ਉਸ ਦੇ ਖ਼ਿਲਾਫ਼ ਐਕਸ਼ਨ [illegible]

ਪਾਸੇ ਵੀ ਇਨਕੁਆਇਰੀ ਹੋ ਰਹੀ ਹੈ । ਮੇਰੇ ਮਹਿਕਮੇ ਦਾ ਜਿਥੋਂ ਤਕ ਤੁਆਲਕ ਹੈ ਉਹ ਮੈਂ ਜਵਾਬ ਦੇ ਦਿਤਾ ਹੈ । ਦੂਸਰੇ ਪਾਸੇ ਵੀ ਜੇ ਕੋਈ ਦੋਸ਼ੀ ਪਾਇਆ ਗਿਆ ਤਾਂ ਉਸ ਦੇ ਖ਼ਿਲਾਫ ਐਕਸ਼ਨ ਲਿਆ ਜਾਵੇਗਾ ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮੈਂ ਇਹ ਗੱਲ ਜਾਣਨਾ ਚਾਹੁੰਦਾ ਹਾਂ, ਇਹ ਕਹਿੰਦੇ ਹਨ ਕਿ ਟਾਰਗੇਟ ਕੋਈ ਫਿਕਸ ਨਹੀਂ ਹੋਇਆ ਅਤੇ ਨਾ ਕੋਈ ਲੈਟਰ ਇਸ਼ੂ ਹੋਇਆ ਹੈ ਕੀ ਜਿਹੜਾ ਸਰਕਾਰੀ ਕ੍ਰਮਚਾਰੀਆਂ ਦੀਆਂ ਤਨਖਾਹਾਂ ਬੰਦ ਕਰਨ ਵਾਲਾ ਜ਼ਿਲ੍ਹਿਆਂ ਵਿਚ ਲੈਟਰ ਇਸ਼ੂ ਹੋਇਆ ਸੀ ਉਹ ਵਾਪਸ ਲੈ ਲੈਣਗੇ ? ਪਾਰਲੀਮੈਂਟਰੀ ਡੈਮੋਕਰੇਸੀ ਵਿਚ ਸਾਰਿਆਂ ਮਨਿਸਟਰਜ਼ ਦੀ ਜੁਆਇੰਟ ਰਿਸਪੌਂਸੇਬਿਲਟੀ ਹੁੰਦੀ ਹੈ । (ਵਿਘਨ) ਫੈਮਿਲੀ-ਪਲੈਨਿੰਗ ਲਈ ਸਾਰੇ ਡਿਪਾਰਟਮੈਂਟਸ ਲਗੇ ਰਹੇ ਹਨ । ਰੈਵੇਨਿਯੂ ਮਨਿਸਟਰ ਸਾਹਿਬ ਉਠ ਕੇ ਕਹਿੰਦੇ ਹਨ ਕਿ ਰੈਵੇਨਿਯੂ ਡੀਪਾਰਟਮੈਂਟ ਨਹੀਂ ਇਸ ਕੰਮ ਵਿਚ ਲਗਾ । ਇਹ ਤਾਂ ਤੁਸੀਂ ਐਪਰੂਵ ਕਰਦੇ ਹੋ ਕਿ ਇਹ ਜੁਆਇੰਟ ਰਿਸਪਾਂਸੀਬਿਲਟੀ ਹੈ, ਕੀ ਅਫਰਾ ਤਫਰੀ ਅਲਾਉ ਕਰੋਗੇ ਕਿ ਕੋਈ ਮਨਿਸਟਰ ਕੁਝ ਕਹਿ ਦੇਵੇ ਅਤੇ ਕੋਈ ਮਨਿਸਟਰ ਕੁਝ ਕਹਿ ਦੇਵੇ ? ਗੌਰਮਿੰਟ ਐਜ਼ ਏ ਹੋਲ ਇਸ ਦੇ ਵਿਚ ਇਨਵਾਲਵਡ ਸੀ । (ਵਿਘਨ) ਕੀ ਜਿਹੜੇ ਸਰਕੂਲਰ ਇਸ਼ੂ ਹੋਏ ਸੀ ਉਹ ਵਾਪਸ ਲਏ ਜਾਣਗੇ ਅਤੇ ਕਿੰਨੇ ਦਿਨਾਂ ਵਿਚ ਵਾਪਸ ਲਏ ਜਾਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਰੈਵੇਨਿਯੂ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਐਸੀ ਗਲ ਨਹੀਂ ਹੋਈ, ਜੇ ਕੋਈ ਹੋਈ ਹੈ ਤਾਂ ਐਕਸ਼ਨ ਲਵਾਂਗੇ ।

**ਸਰਦਾਰ ਕਰਨੈਲ ਸਿੰਘ ਮਰੜੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਥੇ ਫੈਮਿਲੀ ਪਲੈਨਿੰਗ ਦਾ ਚਰਚਾ ਚਲ ਰਿਹਾ ਹੈ ਅਤੇ ਡਾਂਗ ਸਾਹਿਬ ਨੇ ਦੱਸਿਆ ਹੈ ਕਿ ਪਿੰਡਾਂ ਵਿਚ ਛਾਪੇ ਮਾਰ ਕੇ ਜ਼ਬਰਦਸਤੀ ਲੋਕਾਂ ਦੇ ਓਪਰੇਸ਼ਨ ਕੀਤੇ ਗਏ ਹਨ । ਮੈਂ ਦਸਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਸਾਡੇ ਪਿੰਡ ਮਰੜੀ ਵਿਚ ਇਕ ਬੀ. ਡੀ. ਓ. ਆਇਆ ਸੀ, ਅਸੀਂ ਕਿਹਾ ਕਿ ਜਾ ਭਜ ਜਾ ਇਥੋਂ ਨਹੀਂ ਤਾਂ ਮਾਰ ਮਾਰ ਜੁਤੀਆਂ ਉਡਾ ਦਿਆਂਗੇ । ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਨੇ ਇਸ ਤਰ੍ਹਾਂ ਜ਼ਬਰਦਸਤੀ ਹੋਣ ਦਿੱਤੀ ਹੈ ਉਹ ਕਮਜ਼ੋਰ ਹਨ, ਉਨ੍ਹਾਂ ਨੇ ਕਿਉਂ ਨਹੀਂ ਆਪਣਾ ਜ਼ੋਰ ਲਾਇਆ ਕਿ ਜ਼ਬਰਦਸਤੀ ਨਾ ਹੋਵੇ । (ਥੰਪਿੰਗ) (ਵਿਘਨ) (ਸ਼ੋਰ) ਇਥੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ (ਸ਼ੋਰ)

**ਸ੍ਰੀ ਸਪੀਕਰ :** ਮਰੜੀ ਸਾਹਿਬ, ਸਵਾਲ ਕਰੋ । (ਵਿਘਨ) (ਸ਼ੋਰ)

**ਸਰਦਾਰ ਕਰਨੈਲ ਸਿੰਘ ਮਰੜੀ :** ਕੀ ਕੋਈ ਹਾਊਸ ਦਾ ਮੈਂਬਰ ਇਹ ਦੱਸ ਸਕਦਾ ਹੈ ਕਿ ਕਿਸੇ ਦੇ ਨਾਲ ਇਸ ਤਰ੍ਹਾਂ ਜ਼ਬਰਦਸਤੀ ਹੋਈ ਹੈ । ਇਹ ਗਲਤ ਗੱਲਾਂ ਕਰਦੇ ਹਨ । (ਵਿਘਨ)• (ਸ਼ੋਰ)

**Mr. Speaker :** No interruption, no noise, please.

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ਸਪੀਕਰ ਸਾਹਿਬ, ਅਖ਼ਬਾਰਾਂ ਵਿਚ ਛਪਦਾ ਰਿਹਾ ਹੈ ਕਿ ਵਜ਼ੀਰ ਸਾਹਿਬ ਸੰਜੇ ਗਾਂਧੀ ਨੂੰ ਫੈਮਿਲੀ ਪਲੈਨਿੰਗ ਦੇ ਸਿਲਸਿਲੇ ਵਿਚ ਮਿਲਦੇ ਰਹੇ ਹਨ। ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਸੰਜੇ ਗਾਂਧੀ ਫੈਮਿਲੀ ਪਲੈਨਿੰਗ ਦੇ ਮਨਿਸਟਰ ਸੀ ? ਦੂਸਰਾ ਇਹ ਰੇਸ ਲਗੀ ਰਹੀ ਕਿ ਕਿਹੜਾ ਫਸਟ ਆਉਂਦਾ ਹੈ ਅਤੇ ਕਿਹੜਾ ਸੈਕੰਡ ਆਉਂਦਾ ਹੈ । ਵਜ਼ੀਰ ਸਾਹਿਬ ਦਸ ਦੇਣ ਕਿ ਸਾਡੇ ਸੂਬੇ ਦਾ ਕਿਹੜਾ ਦਰਜਾ ਆਇਆ ਹੈ ਤਾਂ ਕਿ ਸਾਡੀ ਤਸੱਲੀ ਹੋ ਜਾਵੇ ? (ਵਿਘਨ)

**Mr. Speaker** : No supplementary.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਦੇਸ਼ ਦੀ ਵੱਧ ਰਹੀ ਆਬਾਦੀ ਨੂੰ ਮੁੱਖ ਰਖਦੇ ਹੋਏ ਇਹ ਜ਼ਰੂਰੀ ਹੈ ਕਿ ਪ੍ਰਵਾਰ ਨਿਯੋਜਨ ਕੀਤਾ ਜਾਵੇ । ਜਿਹੜਾ ਸਰਕਾਰ ਨੇ ਪਹਿਲਾਂ ਤਰੀਕਾ ਅਪਣਾਇਆ ਸੀ ਜਿਵੇਂ ਮੈਂ ਪਹਿਲਾਂ ਅਰਜ਼ ਕੀਤੀ ਸੀ ਕਿ ਉਸ ਨੂੰ ਪੋਲੀਟੀਕਲ ਤੌਰ ਤੇ ਐਕਸਪਲਾਇਟ ਕੀਤਾ ਗਿਆ ਹੈ ਕੀ ਹੁਣ ਸਰਕਾਰ ਪਰਸੂਏਸ਼ਨ ਦੇ ਢੰਗ ਨਾਲ ਵੱਧ ਰਹੀ ਆਬਾਦੀ ਨੂੰ ਘਟਾਉਣ ਦਾ ਯਤਨ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਮੇਸ਼ਾਂ ਹੀ ਪਰਸੂਏਸ਼ਨ ਦਾ ਤਰੀਕਾ ਵਰਤਿਆ ਗਿਆ ਹੈ ।

---

**Mr. Speakar** : Question Hour is over. The remaining questions will be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜ਼ਿਲ੍ਹਾ ਬਠਿੰਡਾ ਵਿਚ ਪਾਣੀ ਦੇ ਖਾਲੇ ਪੱਕੇ ਕਰਨੇ

*3932. **ਸਰਦਾਰ ਸੁਰਜੀਤ ਸਿੰਘ ਸਿੱਧੂ** : ਕੀ ਸਿੰਚਾਈ ਅਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਠਿੰਡਾ ਵਿਚ ਪਾਣੀ ਦੇ ਖਾਲੇ ਪੱਕੇ ਕਰਨ ਦੀ ਸਕੀਮ ਹੁਣ ਤੱਕ ਮੁਕੰਮਲ ਹੋ ਗਈ ਹੈ; ਜੇਕਰ ਨਹੀਂ ਤਾਂ ਇਸ ਦੇ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਗੁਰਬੰਤਾ ਸਿੰਘ** (ਖੇਤੀਬਾੜੀ ਅਤੇ ਵਣ ਮੰਤਰੀ) : (ੳ) ਨਹੀਂ ।

(ਅ) ਇਹ ਕੰਮ 8 ਸਾਲਾਂ ਵਿਚ ਪੂਰਾ ਹੋ ਜਾਵੇਗਾ ।

---

### REDUCTION IN THE FLAT RATE OF ELECTRICITY

***3938. Comrade Shamsher Singh Josh** : Will the Minister for Irrigation and Power be pleassd to state whether the Goverment is considering any proposal to reduce flat rates of electricity being provided to the agriculturists ? If so, to what extent and the time by which a final decision in the matter is likely to be taken ?

**Sardar Gurbakhsh Singh Sibia** : Yes Sir, the matter is under consideration of the Government and is likely to be decided shortly. However, no particular date can be given.

---

## ਰਾਜ ਵਿਚ ਡਾਕੇ, ਚੋਰੀਆਂ, ਕਤਲ ਅਤੇ ਲੜਕੀਆਂ ਨੂੰ ਅਗਵਾ ਕਰਨ ਦੇ ਕੇਸਾਂ ਦੀ ਗਿਣਤੀ

*3956. **ਸ਼੍ਰੀਮਤੀ ਸਤਵੰਤ ਕੌਰ ਸੰਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਪਿਛਲੇ ਚਾਰ ਸਾਲਾਂ ਦੇ ਦੌਰਾਨ ਰਾਜ ਵਿਚ ਹਰ ਇਕ ਜ਼ਿਲ੍ਹੇ ਵਿਚ ਡਾਕੇ ਚੋਰੀਆਂ, ਕਤਲ ਅਤੇ ਲੜਕੀਆਂ ਨੂੰ ਅਗਵਾ ਕਰਨ ਦੇ ਕੁੱਲ ਕਿੰਨੇ ਕੇਸ ਹੋਏ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਸ਼੍ਰੇਣੀ ਵਿਚ ਕੁੱਲ ਕਿੰਨੇ ਕੇਸਾਂ ਵਿਚ ਦੋਸ਼ੀ ਪਕੜੇ ਗਏ ਹਨ ?

**ਗਿਆਨੀ ਜ਼ੈਲ ਸਿੰਘ** : (ੳ) ਅਤੇ (ਅ) ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ਜੀ ।

ਡਾਕੇ, ਚੋਰੀਆਂ, ਕਤਲ ਅਤੇ ਲੜਕੀਆਂ ਨੂੰ ਅਗਵਾ ਕਰਨ ਦੇ ਪਿਛਲੇ ਚਾਰ ਸਾਲਾਂ (1973 ਤੋਂ 1976 ਤੱਕ) ਦੇ ਦੌਰਾਨ ਪੰਜਾਬ ਰਾਜ ਵਿਚ ਦਰਜ ਹੋਏ ਅਤੇ ਜਿਨ੍ਹਾਂ ਵਿਚ ਦੋਸ਼ੀ ਗ੍ਰਿਫਤਾਰ ਹੋਏ, ਮੁਕੱਦਮਿਆਂ ਦੀ ਸੂਚੀ ।

| ਨੰ: | ਜ਼ਿਲ੍ਹਾ | ਡਾਕੇ | | ਚੋਰੀਆਂ | | ਕਤਲ | | ਲੜਕੀਆਂ ਨੂੰ ਅਗਵਾ ਕਰਨ ਦੇ ਮੁਕੱਦਮ | |
|---|---|---|---|---|---|---|---|---|---|
| | | ਮੁਕੱਦਮੇਂ ਦਰਜ ਹੋਏ | ਮੁਕੱਦਮੇਂ ਜਿਨ੍ਹਾਂ ਵਿਚ ਦੋਸ਼ੀ ਗ੍ਰਿਫਤਾਰ ਹੋਏ | ਮੁਕੱਦਮੇਂ ਦਰਜ ਹੋਏ | ਮੁਕੱਦਮੇਂ ਜਿਨ੍ਹਾਂ ਵਿਚ ਦੋਸ਼ੀ ਗ੍ਰਿਫਤਾਰ ਹੋਏ | ਮੁਕੱਦਮੇਂ ਦਰਜ ਹੋਏ | ਮੁਕੱਦਮੇਂ ਜਿਨ੍ਹਾਂ ਵਿਚ ਦੋਸ਼ੀ ਗ੍ਰਿਫਤਾਰ ਹੋਏ | ਮੁਕੱਦਮੇਂ ਦਰਜ ਹੋਏ | ਮੁਕੱਦਮੇਂ ਜਿਨ੍ਹਾਂ ਵਿਚ ਦੋਸ਼ੀ ਗ੍ਰਿਫਤਾਰ ਹੋਏ |
| 1 | 2 | 3 | 4 | 5 | 6 | 7 | 8 | 9 | 10 |
| 1. | ਜਲੰਧਰ | 3 | 3 | 1,551 | 538 | 267 | 214 | 128 | 104 |
| 2 | ਅੰਮ੍ਰਿਤਸਰ | 3 | 2 | 2,039 | 876 | 427 | 351 | 141 | 61 |
| 3. | ਹੁਸ਼ਿਆਰਪੁਰ | — | — | 680 | 235 | 125 | 100 | 69 | 58 |
| 4. | ਗੁਰਦਾਸਪੁਰ | 3 | 3 | 707 | 193 | 167 | 158 | 10 | 9 |
| 5. | ਕਪੂਰਥਲਾ | 5 | 5 | 365 | 126 | 59 | 47 | 26 | 22 |
| 6. | ਪਟਿਆਲਾ | — | — | 1,304 | 458 | 159 | 151 | 98 | 67 |
| 7. | ਲੁਧਿਆਣਾ | 2 | 2 | 1,745 | 845 | 223 | 201 | 102 | 79 |
| 8. | ਸੰਗਰੂਰ | 2 | 1 | 590 | 167 | 237 | 221 | 48 | 39 |
| 9. | ਰੂਪਨਗਰ | — | — | 269 | 94 | 67 | 53 | 32 | 29 |
| 10. | ਫ਼ਿਰੋਜ਼ਪੁਰ | 1 | 1 | 629 | 292 | 241 | 224 | 56 | 54 |
| 11. | ਬਠਿੰਡਾ | — | — | 631 | 245 | 288 | 264 | 26 | 23 |
| 12. | ਫਰੀਦਕੋਟ | 2 | 2 | 562 | 267 | 303 | 277 | 48 | 36 |
| | ਜੋੜ | 21 | 19 | 11,072 | 4,336 | 2,563 | 2,261 | 784 | 581 |

**ਅਨੁਸੂਚਿਤ ਬੈਂਕਾਂ ਰਾਹੀਂ ਪੈਨਸ਼ਨ ਪ੍ਰਾਪਤ ਕਰਨੀ**

*3931. 1. **ਸਰਦਾਰ ਸੁਖਦਵ ਸਿੰਘ ਢੀਂਡਸਾ** }
2. **ਸਰਦਾਰ ਬਲਵਿੰਦਰ ਸਿੰਘ ਭੁੰਦੜ** } : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਪੈਨਸ਼ਨਰਾਂ ਨੂੰ ਅਨੁਸੂਚਿਤ ਬੈਂਕਾਂ ਰਾਹੀਂ ਖ਼ਜ਼ਾਨੇ ਵਿਚੋਂ ਪੈਨਸ਼ਨਾਂ ਪ੍ਰਾਪਤ ਕਰਨ ਦੀ ਸੁਵਿਧਾ ਦੇਣ ਦੀ ਤਜਵੀਜ਼ ਹੈ ਜਿਵੇਂ ਕਿ ਕੇਂਦਰੀ ਸਰਕਾਰ ਦੇ ਪੈਨਸ਼ਨਰਾਂ ਦੇ ਕੇਸ ਵਿਚ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਹੰਸ ਰਾਜ ਸ਼ਰਮਾ** : ਰਾਜ ਸਰਕਾਰ ਦੇ ਪੈਨਸ਼ਨਰਾਂ ਨੂੰ ਪਬਲਿਕ ਸੈਕਟਰ ਦੇ ਬੈਂਕਾਂ ਰਾਹੀਂ ਪੈਨਸ਼ਨ ਪ੍ਰਾਪਤ ਕਰਨ ਦੀ ਸਕੀਮ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਮਾਮਲੇ ਵਿਚ ਕੇਂਦਰੀ ਸਰਕਾਰ ਤੇ ਰਿਜ਼ਰਵ ਬੈਂਕ ਆਫ ਇੰਡੀਆ ਨਾਲ ਸਲਾਹ ਮਸ਼ਵਰਾ ਕੀਤਾ ਜਾ ਰਿਹਾ ਹੈ। ਜਿਵੇਂ ਹੀ ਇਨ੍ਹਾਂ ਦੀ ਮਨਜ਼ੂਰੀ ਆ ਜਾਵੇਗੀ ਇਸ ਸਕੀਮ ਨੂੰ ਲਾਗੂ ਕਰ ਦਿਤਾ ਜਾਵੇਗਾ।

---

**ਦੀ ਨਿਊ ਇਗਰਟਨ ਮਿਲਜ਼, ਧਾਰੀਵਾਲ ਵਿਚ ਬੋਨਸ ਤੇ ਝਗੜਾ**

*3951. **ਕਾਮਰੇਡ ਰਾਜ ਕੁਮਾਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਇਕ ਵਿਧਾਨਕਾਰ ਵਲੋਂ ਨਿਊ ਇਗਰਟਨ ਮਿਲਜ਼, ਧਾਰੀਵਾਲ ਵਿਚ ਬੋਨਸ ਦੇ ਝਗੜੇ ਸਬੰਧੀ ਦਸੰਬਰ, 1976 ਦੇ ਅਖੀਰਲੇ ਹਫਤੇ ਅਤੇ ਜਨਵਰੀ, 1977 ਦੇ ਪਹਿਲੇ ਹਫਤੇ ਦੇ ਦੌਰਾਨ ਇਕ ਪੱਤਰ ਮਿਲਿਆ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ?

**ਸ੍ਰੀ ਹੰਸ ਰਾਜ ਸ਼ਰਮਾ** : ਹਾਂ ਜੀ, ਉਪਰੋਕਤ ਵਿਸ਼ੇ ਤੇ ਇਕ ਪੱਤਰ ਮਿਤੀ 29 ਦਸੰਬਰ 1976 ਨੂੰ ਕਾਮਰੇਡ ਰਾਜ ਕੁਮਾਰ ਐਮ. ਐਲ. ਏ. ਵਲੋਂ ਪ੍ਰਾਪਤ ਹੋਇਆ ਸੀ, ਕਿਰਤ ਕਮਿਸ਼ਨਰ, ਪੰਜਾਬ, ਕਾਨਪੁਰ ਵਿਖੇ ਕੰਪਨੀ ਦੇ ਬੋਰਡ ਆਫ ਡਾਇਰੈਕਟਰਜ਼ ਨੂੰ 29 ਜਨਵਰੀ 1977 ਨੂੰ ਮਿਲੇ, ਅਤੇ ਸਬੰਧਤ ਅਧਿਕਾਰੀਆਂ ਨਾਲ ਜ਼ਰੂਰੀ ਗੱਲਬਾਤ ਕੀਤੀ ਲੇਕਿਨ ਇਸ ਝਗੜੇ ਦਾ ਨਿਪਟਾਰਾ ਆਪਸੀ ਗਲਬਾਤ ਰਾਹੀਂ ਨਹੀਂ ਹੋ ਸਕਿਆ। ਇਸ ਲਈ ਇਹ ਕੇਸ ਨਿਆਂ ਨਿਰਨੇ ਲਈ ਇੰਡਸਟਰੀਅਲ ਟ੍ਰਿਬਿਊਨਲ ਨੂੰ ਮਿਤੀ 10 ਫਰਵਰੀ, 1977 ਨੂੰ ਭੇਜ ਦਿਤਾ ਗਿਆ।

---

**ਰਾਜ ਵਿੱਚ ਬਿਜਲੀ ਦੀਆਂ ਮੋਟਰਾਂ ਤੇ ਲਏ ਜਾ ਰਹੇ ਫਲੈਟ ਰੇਟਾਂ ਵਿੱਚ ਕਮੀ**

*3866. **ਕਾਮਰੇਡ ਅੱਛਰਾ ਸਿੰਘ** : ਕੀ ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਖੇਤੀ-ਬਾੜੀ ਲਈ ਵਰਤੀਆਂ ਜਾਂਦੀਆਂ ਬਿਜਲੀ ਦੀਆਂ ਮੋਟਰਾਂ ਤੇ ਲਏ ਜਾ ਰਹੇ ਪ੍ਰਤੀ ਹਾਰਸ ਪਾਵਰ ਫਲੈਟ ਰੇਟ ਵਿੱਚ ਕਮੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਿਹੜੀ ਤਰੀਕ ਤੱਕ ਅੰਤਮ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : ਹਾਂ ਜੀ, ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਛੇਤੀ ਹੀ ਅੰਤਿਮ ਰੂਪ ਵਿੱਚ ਫੈਸਲਾ ਕੀਤੇ ਜਾਣ ਦੀ ਸੰਭਾਵਨਾ ਹੈ। ਐਪਰ ਕੋਈ ਨਿਸ਼ਚਿਤ ਮਿਤੀ ਨਹੀਂ ਦਿੱਤੀ ਜਾ ਸਕਦੀ।

## UNSTARRED QUESTIONS AND ANSWERS

### ਜ਼ਿਲ੍ਹਾ ਪੱਧਰ ਤੇ ਕਮੇਟੀਆਂ ਦੀ ਬਣਤਰ

1163. ਕਾਮਰੇਡ ਸੱਤ ਪਾਲ ਡਾਂਗ : (ੳ) ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਖੇਤੀਬਾੜੀ ਮਜ਼ਦੂਰਾਂ ਤੇ ਆਮ ਕਰਕੇ ਅਤੇ ਹਰੀਜਨਾਂ ਤੇ ਖਾਸ ਕਰਕੇ ਸਮਾਜਕ ਅਸਮਰਥਾ ਅਤੇ ਗੈਰ-ਕਨੂੰਨੀ ਰੋਕ ਸਬੰਧੀ ਸ਼ਿਕਾਇਤਾਂ ਤੇ ਕਾਰਵਾਈ ਕਰਨ ਦੇ ਮੱਦੇ ਨਜ਼ਰ ਜ਼ਿਲ੍ਹਾ ਪੱਧਰ ਤੇ ਪਹਿਲਾਂ ਕਿਸ ਮਿਤੀ ਨੂੰ ਕਮੇਟੀਆਂ ਬਣਾਈਆਂ ਸਨ ;

(ਅ) ਦਸਣਗੇ ਕਿ ਇਹ ਕਮੇਟੀਆਂ ਅਜੇ ਵੀ ਕੰਮ ਕਰਦੀਆਂ ਹਨ ਜਾਂ ਖ਼ਤਮ ਹੋ ਗਈਆਂ ਹਨ ?

(ੲ) ਉਕਤ ਹਰ ਇਕ ਜ਼ਿਲ੍ਹਾ ਕਮੇਟੀ ਦੁਆਰਾ ਹੁਣ ਤੱਕ ਪ੍ਰਾਪਤ ਕੀਤੀਆਂ ਗਈਆਂ ਸ਼ਿਕਾਇਤਾਂ ਦੀ ਗਿਣਤੀ ਅਤੇ ਉਨ੍ਹਾਂ ਦੀ ਬਣਤਰ ਤੋਂ ਲੈ ਕੇ ਉਨ੍ਹਾਂ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਗਿਣਤੀ ਅਤੇ ਮਿਤੀਆਂ ਦਰਸਾਉਂਦਾ ਇਕ ਵਿਵਰਣ ਸਦਨ ਦੀ ਮੇਜ਼ ਤੇ ਰੱਖਣਗੇ ?

ਸ੍ਰੀ ਹੰਸ ਰਾਜ ਸ਼ਰਮਾ : (ੳ) 16 ਸਤੰਬਰ, 1975

(ਅ) ਕੰਮ ਕਰ ਰਹੀਆਂ ਹਨ ।

(ੲ) ਅਨੁਲੱਗ 'ੳ' ਤੇ ਨਾਲ ਨੱਥੀ ਹੈ ।

### ਅਨੁਲੱਗ 'ੳ'

| ਜ਼ਿਲ੍ਹੇ ਦਾ ਨਾਂ | ਸ਼ਿਕਾਇਤਾਂ ਦੀ ਗਿਣਤੀ | ਮੀਟਿੰਗਾਂ ਦੀ ਗਿਣਤੀ | ਮੀਟਿੰਗਾਂ ਦੀ ਮਿਤੀ |
|---|---|---|---|
| 1. ਲੁਧਿਆਣਾ .. | 2 | 2 | 31-3-76 ਅਤੇ 29-6-76 |
| 2. ਰੂਪਨਗਰ .. | 1 | 1 | 28-6-76 |
| 3. ਹੁਸ਼ਿਆਰਪੁਰ .. | 8 | 1 | 30-7-76 |
| 4. ਅੰਮ੍ਰਿਤਸਰ .. | 5 | 1 | 13-7-76 |
| 5. ਗੁਰਦਾਸਪੁਰ .. | 2 | 6 | 20-12-75, 5-1-76, 6-5-76, 10-6-76, 6-9-76 ਅਤੇ 5-1-77 |
| 6. ਪਟਿਆਲਾ .. | 31 | 5 | 6-4-76, 3-5-76, 9-6-76, 15-7-76 ਅਤੇ 25-8-76 |
| 7. ਬਠਿੰਡਾ .. | 4 | 2 | 2-4-76 ਅਤੇ 26-7-76 |
| 8. ਸੰਗਰੂਰ .. | 1 | 2 | 19-7-76 ਅਤੇ 31-8-76 |
| 9. ਫ਼ਿਰੋਜ਼ਪੁਰ .. | 1 | 1 | 15-6-76 |
| 10. ਫਰੀਦਕੋਟ .. | 2 | 2 | 27-8-76 ਅਤੇ 12-10-76 |
| 11. ਕਪੂਰਥਲਾ .. | — | 1 | 5-11-75 |
| 12. ਜਲੰਧਰ .. | — | 1 | 14-6-76 |

## HOUSE SITES ALLOTTED TO LANDLESS RURAL WORKERS IN THE STATE.

1164. **Comrade Satya Pal Dang** : Will the Minister of State for Housing be pleased to state—

(a) the number of house sites allotted to landless rural workers in the State upto 31st December, 1976;

(b) the number of workers who have been given possessions of the said sites ;

(c) the number of complaints received from the allottees regarding unsuitablity of house-sites and the action taken by the Government to redress the same ;

(d) the number of houses so far constructed by the beneficiaries with and without financial assistance from the Government so far ?

**Giani Zail Singh** ( Chief Minister ) : (a) 3,01, 122.

(b) 3,00,804.

(c) 5440. The Deputy Commissioners have been directed that wherever possession has not been given, it should be got delivered in the presence of the local residents and responsible personalities and that any other defect noticed regarding implementation of the scheme should also be dealt with at the spot.

| | | |
|---|---|---|
| (d) 2042. | With loans from Co-operative Societies | : 499 |
| | With loans from Banks | : 79 |
| | Without any assistance | : 1,464 |

---

## ਰਾਜ ਵਿਚ ਹੈਬੀਟੈਟ ਪਿੰਡਾਂ ਦੀ ਚੋਣ

1165. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਹੈਬੀਟੈਟ ਪ੍ਰੋਗਰਾਮ ਅਧੀਨ ਪਰਨ ਵਿਕਾਸ ਲਈ ਚਣੇ ਗਏ ਪਿੰਡਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ;

(ਅ) ਇਨ੍ਹਾਂ ਪਿੰਡਾਂ ਦੇ ਵਿਕਾਸ ਲਈ ਕੀ ਕਾਰਵਾਈ ਕੀਤੀ ਗਈ ਹੈ ਅਤੇ ਇਨ੍ਹਾਂ ਤੇ ਕਿੰਨਾਂ ਖ਼ਰਚ ਕੀਤਾ ਗਿਆ ਅਤੇ ਨਤੀਜੇ ਕੀ ਨਿਕਲੇ ?

**ਗਿਆਨੀ ਜ਼ੈਲ ਸਿੰਘ** : (ੳ) ਸਾਲ 1976-77 ਲਈ ਰੂਰਲ ਹੈਬੀਟੇਟ ਪ੍ਰੋਗਰਾਮ ਅਧੀਨ 18 ਪਿੰਡਾਂ ਦੇ ਨਾਵਾਂ ਦੀ ਲਿਸਟ ਸ਼ਾਮਲ ਕੀਤੀ ਜਾਂਦੀ ਹੈ ।

(ਅ) ਉਪਰੋਕਤ ਪਿੰਡਾਂ ਦੇ ਵਿਕਾਸ ਲਈ ਉਚ ਪੱਧਰ ਦੀ ਕੁਆਰਡੀਨੇਸ਼ਨ ਕਮੇਟੀ ਸਰਕਾਰ ਦੇ ਪੱਧਰ ਤੇ ਸਥਾਪਤ ਕੀਤੀ ਗਈ ਹੈ । ਜ਼ਿਲ੍ਹਾ ਪੱਧਰ ਇਸ ਕੰਮ ਦੀ ਤਾਲਮੇਲ ਅਤੇ ਦੇਖਭਾਲ ਦਾ ਕੰਮ ਸਬੰਧਤ ਡਿਪਟੀ ਕਮਿਸ਼ਨਰਾਂ

[ਮੁੱਖ ਮੰਤਰੀ]

ਦੀ ਜ਼ੁੰਮੇਵਾਰੀ ਹੇਠ ਕੀਤਾ ਜਾ ਰਿਹਾ ਹੈ। ਇਸ ਪ੍ਰੋਗਰਾਮ ਲਈ ਵੱਖਰੇ ਤੌਰ ਤੇ ਕੋਈ ਫੰਡਜ਼ ਨਹੀਂ ਦਿੱਤੇ ਗਏ ਹਨ। ਪਿੰਡਾਂ ਵਿੱਚ ਵਿਕਾਸ ਦੇ ਕੰਮ ਸਲਾਨਾ ਪਲੈਨ ਲਈ ਮਨ-ਜ਼ੂਰ ਕੀਤੇ ਬੱਜਟ ਵਿੱਚੋਂ ਹੀ ਸਬੰਧਤ ਵਿਭਾਗ ਕਰਦੇ ਹਨ। ਵਿਕਾਸ ਦੇ ਕੰਮ ਵਿੱਚ ਸੜਕਾਂ, ਫਿਰਨੀਆਂ, ਲਿੰਕ ਰੋਡਜ਼ ਦਾ ਬਣਾਉਣਾ, ਪੀਣ ਦੇ ਪਾਣੀ ਦਾ ਪ੍ਰਬੰਧ ਕਰਨਾ, ਨਾਲੀਆਂ ਬਣ-ਉਣੀਆਂ, ਸਿੱਖਿਆ ਸਿਹਤ ਤੇ ਡੰਗਰਾਂ ਦੇ ਲਈ ਲੋੜੀਂਦੀਆਂ ਸਹੂਲਤਾਂ ਦੇਣੀਆਂ, ਘਰੇਲੂ ਉਦਯੋਗ ਸਥਾਪਤ ਕਰਨਾ, ਆਦਿ ਨਾਲ ਸਬੰਧ ਰੱਖਦਾ ਹੈ। ਸਮੇਂ ਸਮੇਂ ਤੇ ਕੀਤੀ ਪ੍ਰਗਤੀ ਦਾ ਨਿਰੀਖਣ ਕੀਤਾ ਜਾ ਰਿਹਾ ਹੈ। ਨਿਰੀਖਣ ਜ਼ਿਲ੍ਹਾ ਪੱਧਰ ਤੇ ਅਤੇ ਸਰਕਾਰ ਦੇ ਪੱਧਰ ਤੇ ਕੀਤਾ ਜਾਂਦਾ ਹੈ। ਇਸ ਮਾਲੀ ਸਾਲ ਦੇ ਖ਼ਤਮ ਹੋਣ ਤੇ ਸਰਕਾਰ ਦੇ ਪੱਧਰ ਤੇ ਟੀਚਿਆਂ ਦੀ ਪ੍ਰਗਤੀ ਦਾ ਨਿਰੀਖਣ ਕੀਤਾ ਜਾਵੇਗਾ।

## ਅਨੁਲੱਗ

### ਪੰਜਾਬ ਵਿੱਚ ਹੈਬੀਟੇਟ ਸਕੀਮ ਅਧੀਨ ਚੁਣੇ ਪਿੰਡਾਂ ਦੀ ਲਿਸਟ 1976-77

| | ਜ਼ਿਲ੍ਹੇ ਦਾ ਨਾਂ | | ਪਿੰਡਾਂ ਦਾ ਨਾਂ |
|---|---|---|---|
| 1. | ਰੂਪ ਨਗਰ | .. | 1. ਕਾਂਸਲ |
| | | .. | 2. ਨਯਾ ਗਾਉਂ |
| | | .. | 3. ਸੋਹਾਣਾ |
| | | .. | 4. ਬਜਰੂਰ |
| 2. | ਫਰੀਦਕੋਟ | .. | 5. ਘੱਲ ਕਲਾਂ |
| | | .. | 6. ਮਿੜ੍ਹ ਮਾਨ |
| 3. | ਪਟਿਆਲਾ | .. | 7. ਲਾਲੜੂ |
| 4. | ਸੰਗਰੂਰ | .. | 8. ਦੌਲਤ ਪੁਰ |
| 5. | ਬਠਿੰਡਾ | .. | 9. ਭੈਣੀ ਚੂਹੜ |
| | | .. | 10. ਗੁਲਾਬ ਗੜ੍ਹ |
| 6. | ਫਿਰੋਜ਼ਪੁਰ | .. | 11. ਰੋਡੇ ਜੱਲੇਵਾਲਾ |
| 7. | ਅੰਮ੍ਰਿਤਸਰ | .. | 12. ਕੁਟ ਬੁਢਾ |
| 8. | ਗੁਰਦਾਸਪੁਰ | .. | 13. ਦਤਿਆਲ |
| | | .. | 14. ਘੁਮਾਣ |
| 9. | ਕਪੂਰਥਲਾ | .. | 15. ਬੂਹ |
| 10. | ਲੁਧਿਆਣਾ | .. | 16. ਮਾਤੇਵਾੜਾ |
| 11. | ਜਲੰਧਰ | .. | 17. ਚੇਤਾ |
| 12. | ਹੁਸ਼ਿਆਰਪੁਰ | .. | 18. ਦੋਹਾਰ |

**1975 ਵਿੱਚ ਸੁਪਰਫਾਸਫੇਟ ਲਈ ਉਪਦਾਨ ਦੇਣਾ ।**

1166. **ਕਾਮਰੇਡ ਸੱਤਪਾਲ ਡਾਂਗ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਰਾਜ ਵਿੱਚ 1975 ਵਿਚ ਸਾਉਣੀ ਦੀ ਫਸਲ ਲਈ ਸੁਪਰਫਾਸਫੇਟ ਖਾਦਾਂ ਲਈ ਉਪਦਾਨ ਦੀ ਕਿੰਨੀ ਰਕਮ ਦਿਤੀ ਗਈ ਅਤੇ ਜ਼ਿਲ੍ਹਾਵਾਰ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ,

(ਅ) ਉਪਦਾਨ ਦੇਣ ਲਈ ਪਰਣਾਲੀ ਅਤੇ ਕਿਹੜੀਆਂ ਕਿਹੜੀਆਂ ਸ਼ਰਤਾਂ ਤੇ ਇਹ ਦਿੱਤੀ ਗਈ ਸੀ ?

**ਮਾਸਟਰ ਗੁਰਬੰਤਾ ਸਿੰਘ** : (ੳ) ਨਾਂਹ ਜੀ

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਕੁਝ ਪਿੰਡਾਂ ਵਿਚ ਪੀਣ ਵਾਲਾ ਪਾਣੀ ਸਪਲਾਈ ਕਰਨ ਦੀ ਸਕੀਮ ।**

1178. **ਮਾਸਟਰ ਦਲੀਪ ਚੰਦ** : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :

(ੳ) ਕੀ ਉਨ੍ਹਾਂ ਨੂੰ ਇਹ ਪਤਾ ਹੈ ਕਿ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਪਿੰਡਾਂ ਕਾਂਗਨਾ ਬੇਟ, ਬੰਗਾ, ਮਹਿਮੂਦਪੁਰ, ਲਾਲਪੁਰ ਅਲੋਈਆਪੁਰ, ਸੂਜੋਵਾਲ, ਨਾਨੋਵਾਲ, ਜੱਟਪੁਰ ਨਿਆਨੀਆਂ, ਗਰਲੋਂ, ਠਠਾਲਾ. ਮਾਨੋਵਾਲ ਬੂਥਗੜ੍ਹ, ਲੋਹਗੜ੍ਹ, ਰਕੜਾ ਬੇਟ, ਮੁਤੋਂ, ਮਾਕੋਵਾਲ, ਬੁਰਜ ਅਤੇ ਖੋਜਾਂ ਵਿਚ ਪੀਣ ਵਾਲਾ ਪਾਣੀ ਸਿਹਤ ਲਈ ਹਾਨੀਕਾਰਕ ਹੈ ।

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਉਕਤ ਪਿੰਡਾਂ ਵਿਚ ਪਾਣੀ ਸਪਲਾਈ ਸਕੀਮ ਚਾਲੂ ਕਰਨ ਦਾ ਵਿਚਾਰ ਰਖਦੀ ਹੈ ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਬੀਰ ਸਿੰਘ** : (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡਾਂ ਕਾਂਗਨਾ, ਮਹਿਤਪੁਰ ਅਤੇ ਅਲਦਰੀ ਵਿਖੇ ਡਿਸਪੈਂਸਰੀਆਂ ਖੋਲ੍ਹਣਾ ।**

1179. **ਮਾਸਟਰ ਦਲੀਪ ਚੰਦ**: ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡਾਂ ਕਾਂਗਨਾਂ ਅਤੇ ਮਹਿਤਪੁਰ ਅਲਦਰੀ ਵਿਖੇ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਬਲਬੀਰ ਸਿੰਘ** : ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ।

---

### ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਪਿੰਡ ਟੂੰਡਾਵਾਲ ਵਿਚ ਉਪ-ਸਿਹਤ ਕੇਂਦਰ ਨੂੰ ਡਿਸਪੈਂਸਰੀ ਵਿਚ ਅਪਗਰੇਡ ਕਰਨਾ।

1180. **ਮਾਸਟਰ ਦਲੀਪ ਚੰਦ** : ਕੀ ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਕੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿੱਚ ਪਿੰਡ ਟੂੰਡਾਵਾਲ ਵਿੱਚ ਕੋਈ ਉਪ-ਸਿਹਤ ਕੇਂਦਰ ਹੈ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਉਸ ਨੂੰ ਡਿਸਪੈਂਸਰੀ ਵਿਚ ਅਪ ਗਰੇਡ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਬੀਰ ਸਿੰਘ** : (ੳ) ਨਹੀਂ ਜੀ।

(ਅ) ਸੁਆਲ ਹੀ ਨਹੀਂ ਉਠਦਾ।

---

### ELECTRIFICATION OF NEW COLONIES IN BALACHAUR ASSEMBLY CONSTITUENCY

1181. **Master Dalip Chand** : Will the Minister of State for Irrigation and Power be pleased to state whether there is any proposal under consideration of the Government to electrify the new colonies, namely Neela Bara, Jhandu Pur, Buthgarh, Bara Harijan Basti and Kisana Basti in the Balachaur Assembly constituency ; if so, when and if not the reasons therefor ?

**Shri Sohan Singh Jalalusman** (Minister of State for Public Health) : Neela Bara, Basti Kisana and Bara Harijan Basti are colonies of village Ratewal (HB No. 396,. Similarly, Jhandupur and Buthgarh are colonies of Village Malewal (HB 375). Both the villages Ratewal (HB No. 396) and Malewal (HB No. 375) are electrified. While colony of Neela Bara of village Ratewal is electrified, the remaining colonies of these two villages whould be electrified on receipt of applications from the residents of the area/completion of necessary formalities,

---

## ANNOUNCEMENTS BY THE SPEAKER

### (i) Reg. Address of the Governor

**Mr. Speaker** : In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report to the House that the Governor was pleased to address the Punjab Vidhan Sabha on Monday, the 28th March, 1977 under Article 176 (1) of the Constitution. A copy of the Address is laid on the Table of the House.

**ਪੰਜਾਬ ਦੇ ਰਾਜਪਾਲ ਸ਼੍ਰੀ ਮਹੇਂਦਰ ਮੋਹਨ ਚੌਧਰੀ ਦੁਆਰਾ ਪੰਜਾਬ ਵਿਧਾਨ ਸਭਾ ਦੇ ਸਮਾਗਮ ਵਿਚ ਸੋਮਵਾਰ, 28 ਮਾਰਚ, 1977 ਨੂੰ ਦਿੱਤਾ ਗਿਆ ਭਾਸ਼ਨ**

ਦੋਸਤੋ,

ਵਿਧਾਨ ਸਭਾ ਦੇ ਇਸ ਸਾਲ ਦੇ ਪਹਿਲੇ ਸਮਾਗਮ ਵਿਚ ਆਪ ਜੀ ਨੂੰ ਜੀ ਆਇਆਂ ਕਹਿਣ ਵਿਚ ਮੈਂ ਬੜਾ ਫ਼ਖ਼ਰ ਮਹਿਸੂਸ ਕਰ ਰਿਹਾ ਹਾਂ । ਤੁਹਾਡੇ ਰਾਹੀਂ ਮੈਂ ਪੰਜਾਬ ਦੀ ਜਨਤਾ ਨੂੰ ਆਪਣੀਆਂ ਹਾਰਦਿਕ ਸ਼ੁਭ ਕਾਮਨਾਵਾਂ, ਪਿਆਰ ਅਤੇ ਸ਼ੁਭ ਇਛਾਵਾਂ ਭੇਜਦਾ ਹਾਂ ।

2. ਅੱਜ ਅਸੀਂ ਦੁੱਖ ਦੀ ਘੜੀ ਵਿਚ ਮਿਲ ਰਹੇ ਹਾਂ । 11 ਫਰਵਰੀ, 1977 ਨੂੰ ਸਾਡੇ ਗਣਤੰਤਰ ਦੇ ਰਾਸ਼ਟਰਪਤੀ, ਸ਼੍ਰੀ ਫਖਰੁਦੀਨ ਅਲੀ ਅਹਿਮਦ ਸੁਰਗਵਾਸ ਹੋ ਗਏ, ਜਿਸ ਕਾਰਨ ਸਾਰੇ ਰਾਸ਼ਟਰ ਤੇ ਦੁਖ ਅਤੇ ਉਦਾਸੀ ਦਾ ਵਾਤਾਵਰਣ ਛਾ ਗਿਆ । ਉਨ੍ਹਾਂ ਦੇ ਦੁਖਦਾਈ ਚਲਾਣੇ ਕਾਰਨ ਅਸਾਂ ਸਾਰਿਆਂ ਨੂੰ ਬਹੁਤ ਸਦਮਾ ਪਹੁੰਚਿਆ ਹੈ । ਇਕ ਵੱਡੇ ਤੇ ਮਹਾਨ ਦੇਸ਼ ਭਗਤ ਅਤੇ ਇਕ ਉੱਚ ਪਾਏ ਦੇ ਨੀਤੀਵਾਨ, ਜਿਨ੍ਹਾਂ ਨੇ ਕੌਮ ਦੀ ਉਸਾਰੀ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ, ਸਾਡੇ ਨਾਲੋਂ ਸਦਾ ਲਈ ਵਿਛੜ ਗਏ । ਭਾਰਤ ਵਾਸੀ ਉਨ੍ਹਾਂ ਦੀਆਂ ਵਡਮੁਲੀਆਂ ਕੌਮੀ ਸੇਵਾਵਾਂ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਸਦਾ ਯਾਦ ਰੱਖਣਗੇ । ਉਨ੍ਹਾਂ ਦੀ ਮੌਤ ਕਾਰਨ ਪਿਆ ਖੱਪਾ ਪੂਰਾ ਕਰਨਾ ਸੰਭਵ ਨਹੀਂ ਹੈ । ਮੈਨੂੰ ਯਕੀਨ ਹੈ ਕਿ ਆਪ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਨ ਵਿਚ ਮੇਰਾ ਸਾਥ ਦਿਉਗੇ ।

3. ਅਸੀਂ ਸਾਰੇ ਰਲ ਕੇ ਜੁਸ਼ੀਲੇ ਸੁਤੰਤਰਤਾ ਸੰਗਰਾਮੀਏ, ਪੰਜਾਬ ਦੇ ਸਾਬਕਾ ਮੰਤਰੀ ਅਤੇ ਮੈਂਬਰ ਪਾਰਲੀਮੈਂਟ ਸ਼੍ਰੀ ਨਿਰੰਜਨ ਸਿੰਘ ਤਾਲਿਬ ਦੇ ਅਕਾਲ ਚਲਾਣੇ ਤੇ ਡੂੰਘਾ ਦੁਖ ਅਤੇ ਅਫਸੋਸ ਪਰਗਟ ਕਰਦੇ ਹਾਂ । ਅਸੀਂ ਸਾਰੇ ਉਨ੍ਹਾਂ ਨੂੰ ਬਹੁਤ ਦੇਰ ਤਕ ਯਾਦ ਰੱਖਾਂਗੇ । ਅਸੀਂ ਵਿਧਾਨ ਮੰਡਲ ਦੇ ਸਤਿਕਾਰਯੋਗ ਵਿਧਾਇਕਾਂ ਸਰਵਸ਼੍ਰੀ ਅਮੀਰ ਸਿੰਘ ਕਾਲਕਟ, ਐਸ. ਜੀ. ਠਾਕਰ ਸਿੰਘ, ਅਬਦੁਲ ਗੱਫ਼ਾਰ ਖਾਂ, ਚੰਦਾ ਸਿੰਘ, ਪ੍ਰੀਤਮ ਸਿੰਘ ਗੋਜਰਾਂ, ਲੱਖੀ ਸਿੰਘ, ਹਰਭਗਵਾਨ ਸਿੰਘ, ਲਾਲ ਸਿਘ ਅਤੇ ਤਾਰਾ ਸਿੰਘ ਦੇ ਅਕਾਲ ਚਲਾਣੇ ਤੇ ਡੂੰਘੇ ਦੁਖ ਦਾ ਪਰਗਟਾਵਾ ਕਰਦੇ ਹਾਂ । ਮੈਨੂੰ ਉਨ੍ਹਾਂ ਦੇ ਦੁਖੀ ਪਰਵਾਰਾਂ ਨਾਲ ਡੂੰਘੀ ਹਮਦਰਦੀ ਹੈ ।

4. ਸਾਬਕਾ ਪ੍ਰਧਾਨ ਮੰਤਰੀ ਜੀ ਦੇ 20–ਨੁਕਾਤੀ ਆਰਥਿਕ ਪਰੋਗਰਾਮ ਨਾਲ ਆਮ ਲੋਕਾਂ ਦੇ ਦਿਲਾਂ ਵਿਚ ਅਮਨ ਦੀ ਇਕ ਨਵੀਂ ਕਿਰਨ ਚਮਕੀ । 20–ਨੁਕਾਤੀ ਪਰੋਗਰਾਮ ਨੂੰ ਨੇਪਰੇ ਚਾੜ੍ਹਨ ਵਾਸਤੇ 1976-77 ਲਈ 123.24 ਕਰੋੜ ਰੁਪਏ ਦੇ ਮੁਕਾਬਲੇ ਤੇ ਸਾਲ 1977-78 ਦੀ ਸਾਲਾਨਾ-ਯੋਜਨਾ ਲਈ 130.45 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

ਸਥਿਰਤਾ ਅਤੇ ਸਮਾਜਿਕ ਨਿਆਂ ਤੇ ਅਧਾਰਤ ਵਿਕਾਸ ਸਾਡੀ ਯੋਜਨਾ-ਨੀਤੀ ਦੇ ਅਗਵਾਈ ਸਿਧਾਂਤ ਹਨ । ਇਸ ਦਿਸ਼ਾ ਵੱਲ ਸਾਡੇ ਜਤਨਾਂ ਦਾ ਮਨੋਰਥ ਗਰੀਬੀ ਦੂਰ ਕਰਨਾ ਅਤੇ ਆਤਮ-ਨਿਰਭਰਤਾ ਹਾਸਲ ਕਰਨਾ ਹੈ ।

1974-75 ਦੌਰਾਨ 126.50 ਕਰੋੜ ਰੁਪਏ ਦੇ ਯੋਜਨਾਗਤ ਉਪਬੰਧ ਦੇ ਮੁਕਾਬਲ ਤੇ ਵਾਸਤਵਿਕ ਖ਼ਰਚਾ 137.06 ਕਰੋੜ ਰੁਪਏ ਸੀ । 1975-76 ਦੇ 163.46 ਕਰੋੜ ਰੁਪਏ

[ਸ੍ਰੀ ਸਪੀਕਰ]

ਦੇ ਯੋਜਨਾਗਤ ਉਪਬੰਧ ਦੇ ਮੁਕਾਬਲੇ ਤੇ 167.23 ਕਰੋੜ ਰੁਪਏ ਦੇ ਖ਼ਰਚ ਦਾ ਅਨੁਮਾਨ ਲਗਾਇਆ ਗਿਆ। ਸਾਲ 1977-78 ਵਾਸਤੇ ਸਾਲਾਨਾ ਯੋਜਨਾ 257.50 ਕਰੋੜ ਰੁਪਏ ਦੀ ਬਣਾਈ ਗਈ ਹੈ ਜੋ ਚਾਲੂ ਸਾਲ ਦੇ ਉਪਬੰਧ ਤੋਂ 13.95 ਫ਼ੀ ਸਦੀ ਦਾ ਵਾਧਾ ਦਰਸਾਉਂਦੀ ਹੈ।

ਇਨ੍ਹਾਂ ਵਿਉਂਤਬੱਧ ਕੋਸ਼ਿਸ਼ਾਂ ਦੇ ਸਿੱਟੇ ਵਜੋਂ, ਸਾਡੇ ਰਾਜ ਵਿਚ ਜੀਅ ਪ੍ਰਤੀ ਆਮਦਨ ਚਾਲੂ ਕੀਮਤਾਂ ਦੇ ਹਿਸਾਬ ਨਾਲ ਸਾਲ 1973-74 ਵਿਚ 1393 ਰੁਪਏ ਤੋਂ ਵੱਧ ਕੇ ਸਾਲ 1974-75 ਵਿਚ 1498 ਰੁਪਏ ਹੋ ਗਈ ਹੈ ਜੋ ਕਿ ਭਾਰਤ ਵਿਚ ਸਭ ਤੋਂ ਵਧ ਹੈ।

5. ਸਾਡੇ ਲਈ ਇਹ ਬੜੇ ਮਾਣ ਵਾਲੀ ਗੱਲ ਹੈ ਕਿ ਸਾਡਾ ਰਾਜ ਸਾਰੇ ਦੇਸ਼ ਵਿਚੋਂ ਖੇਤੀ ਉਤਪਾਦਨ ਦੇ ਮਾਮਲੇ ਵਿਚ ਸਭ ਤੋਂ ਅੱਗੇ ਹੈ! ਟੈਕਨਾਲੋਜੀ ਤੇ ਅਧਾਰਤ ਠੋਸ ਬੁਨਿਆਦੀ ਢਾਂਚਾ ਤਿਆਰ ਕਰਕੇ ਖੇਤੀ ਦੇ ਵਿਕਾਸ ਲਈ ਮੇਰੀ ਸਰਕਾਰ ਦੁਆਰਾ ਕੀਤੇ ਜਾਣ ਵਾਲੇ ਭਰਪੂਰ ਜਤਨਾਂ ਅਤੇ ਅਗਾਂਹ ਵਧੂ ਤੇ ਪ੍ਰਗਤੀਸ਼ੀਲ ਕਿਸਾਨਾਂ ਦੀ ਸਖਤ ਮਿਹਨਤ ਸਦਕਾ ਪਿਛਲੇ ਸਾਲ ਦੇ ਮੁਕਾਬਲੇ 8.37 ਲੱਖ ਮੀਟ੍ਰਿਕ ਟਨ ਜ਼ਿਆਦਾ ਅਨਾਜ ਪੈਦਾ ਹੋਇਆ ਹੈ; ਜਿਹੜਾ ਕਿ ਮੌਜੂਦਾ ਸਮੇਂ ਦੇ ਕਿਸੇ ਇਕ ਸਾਲ ਵਿਚ ਸਭ ਤੋਂ ਵੱਧ ਹੈ।

ਕਿਸਾਨਾਂ ਨੂੰ ਸਮੇਂ ਸਿਰ ਚੋਖੀਆਂ ਖਾਦਾਂ ਅਤੇ ਬੀਜਾਂ ਦੀਆਂ ਸੁਧਰੀਆਂ ਕਿਸਮਾਂ ਦੇ ਕੇ ਹੀ ਅਨਾਜ ਦੇ ਉਤਪਾਦਨ ਵਿਚ ਇਹ ਵਾਧਾ ਸੰਭਵ ਹੋਇਆ ਹੈ। ਬੀਜ ਅਤੇ ਖਾਦ ਆਦਿ ਦੀ ਸਹੀ ਅਤੇ ਸੰਤੁਲਤ ਵਰਤੋਂ ਨੂੰ ਉਤਸ਼ਾਹ ਦੇਣ ਲਈ ਮੇਰੀ ਸਰਕਾਰ ਨੇ ਇਨ੍ਹਾਂ ਲਈ ਉਤਪਾਦਨ ਦੇਣ ਦੀ ਨੀਤੀ ਅਪਣਾਈ ਹੈ। ਚਾਲੂ ਸਾਲ ਦੌਰਾਨ ਫ਼ਾਸਫੋਰਸ ਵਾਲੀਆਂ ਰਸਾਇਣਕ ਖਾਦਾਂ ਲਈ 7.50 ਕਰੋੜ ਰੁਪਏ ਦਾ ਉਪਦਾਨ ਪਹਿਲਾਂ ਹੀ ਦੇ ਦਿੱਤਾ ਗਿਆ ਹੈ। ਸਾਲ 1975-76 ਵਿਚਲੀ ਹਾੜੀ ਦੀ ਫਸਲ ਲਈ ਹੀ ਫਾਸਫੋਰਸ ਵਾਲੀਆਂ ਰਸਾਇਣਕ ਖਾਦਾਂ ਦੀ ਖਪਤ ਲਗ ਭਗ ਦੁਗਣੀ ਹੋ ਗਈ ਹੈ ਜੋ ਕਿ ਇਕ ਬਹੁਤ ਵੱਡੀ ਪ੍ਰਾਪਤੀ ਹੈ। ਸਾਉਣੀ ਦੀ ਫਸਲ ਵਿਚ ਫ਼ਾਸਫੋਰਸ ਵਾਲੀਆਂ ਰਸਾਇਣਕ ਖਾਦਾਂ ਦੀ ਖਪਤ 0.62 ਲੱਖ ਮੀਟ੍ਰਿਕ ਟਨ ਤੋਂ ਵੱਧ ਕੇ 1.94 ਲੱਖ ਮੀਟ੍ਰਿਕ ਟਨ ਹੋ ਗਈ ਅਤੇ ਹਾੜੀ 1976-77 ਲਈ ਇਸ ਦੀ ਖਪਤ 2.68 ਲੱਖ ਮੀਟ੍ਰਿਕ ਟਨ ਤੋਂ ਵੱਧ ਕੇ 5.00 ਲੱਖ ਮੀਟ੍ਰਿਕ ਟਨ ਹੋਣ ਦਾ ਅਨੁਮਾਨ ਲਗਾਇਆ ਗਿਆ ਹੈ। ਮੇਰੀ ਸਰਕਾਰ ਨੇ ਬੀਜਾਂ ਦੀ ਵਿਕਰੀ ਲਈ ਵੀ 30.00 ਲੱਖ ਰੁਪਏ ਦਾ ਉਪਦਾਨ ਦਿੱਤਾ ਹੈ ਅਰਥਾਤ ਮਿਆਰੀ ਬੀਜਾਂ ਦੀ ਵਰਤੋਂ ਵਿਚ ਚਾਰ ਗੁਣਾਂ ਵਾਧਾ ਹੋਇਆ ਹੈ। ਪਿਛਲੀ ਹਾੜੀ ਦੇ ਦੌਰਾਨ 20 ਲੱਖ ਲਿਟਰ 'ਟ੍ਰਿਬਿਊਨਲ' ਨਾਂ ਦੀ ਇਕ ਅਸਰਦਾਰ ਘਾਹ ਫੂਸ ਆਦਿ ਨਾਸ਼ਕ ਦਵਾਈ ਰਿਆਇਤੀ ਦਰਾਂ ਤੇ ਵੰਡੀ ਗਈ। ਇਸੇ ਤਰ੍ਹਾਂ ਸਾਉਣੀ ਦੇ ਦੌਰਾਨ 'ਮਚੇਤੀ' ਨਾਂ ਦੀ ਇਕ ਹੋਰ ਅਜਿਹੀ ਪ੍ਰਭਾਵਕਾਰੀ ਦਵਾਈ ਵੀ ਵੰਡੀ ਗਈ। ਕਪਾਹ ਦੀ ਫਸਲ ਤੇ ਹਵਾਈ ਛਿੜਕਾਉ ਕਰਨ ਦੇ ਮਾਮਲੇ ਵਿਚ ਇਹ ਰਾਜ ਬਾਕੀ ਰਾਜਾਂ ਨਾਲੋਂ ਅੱਗੇ ਹੈ। ਇਸ ਸਾਲ 2.66 ਲੱਖ ਹੈਕਟੇਅਰ ਕਪਾਹ ਦੀ ਫਸਲ ਤੇ ਦਵਾਈ ਦਾ ਛਿੜਕਾਉ ਕੀਤਾ ਗਿਆ।

ਪੰਜਾਬ ਰਾਜ ਬੀਜ ਕਾਰਪੋਰੇਸ਼ਨ, ਜਿਹੜੀ ਕਿ ਵਿਸ਼ਵ ਬੈਂਕ ਦੇ ਸਹਿਯੋਗ ਨਾਲ ਸਥਾਪਤ ਕੀਤੀ ਗਈ ਹੈ, ਦਸ ਹਜ਼ਾਰ ਕੁਵਿੰਟਲ ਵਧੀਆ ਝੋਨੇ ਦੇ ਬੀਜ ਅਤੇ ਇਕ ਲੱਖ ਕੁਵਿੰਟਲ ਤੋਂ ਵੱਧ ਵਧੀਆ ਕਿਸਮ ਦੀ ਕਣਕ ਦੇ ਬੀਜ ਪੈਦਾ ਕਰੇਗੀ ।

ਅੱਜ ਪੰਜਾਬ ਛੋਟੇ ਅਤੇ ਸੀਮਾਂਤੀ ਕਿਸਾਨਾਂ ਦੀ ਮਦਦ ਕਰਨ ਦੇ ਪਰੋਗਰਾਮ ਚਲਾਉਣ ਵਿਚ ਭਾਰਤ ਵਿਚ ਸਭ ਤੋਂ ਅੱਗੇ ਹੈ, ਕਿਉਂਕਿ ਇਹ ਇਕੱਲਾ ਹੀ ਅਜਿਹਾ ਰਾਜ ਹੈ ਜਿਥੇ ਸਾਰੇ ਇਲਾਕੇ ਲਈ ਛੋਟੇ ਅਤੇ ਸੀਮਾਂਤੀ ਕਿਸਾਨ ਏਜੰਸੀਆਂ ਕੰਮ ਕਰ ਰਹੀਆਂ ਹਨ । ਚਾਲੂ ਮਾਲੀ ਸਾਲ ਦੇ ਅੰਤ ਤਕ ਮੇਰੀ ਸਰਕਾਰ ਇਨ੍ਹਾਂ ਕਿਸਾਨਾਂ ਲਈ ਵੱਖ ਵੱਖ ਸਕੀਮਾਂ ਲਈ ਉਪਦਾਨ ਦੀ ਸ਼ਕਲ ਵਿਚ 1.6 ਕਰੋੜ ਰੁਪਏ ਦੇਵੇਗੀ । ਸਹਿਕਾਰੀ ਵਿਭਾਗ ਵਲੋਂ ਦਿੱਤੇ ਗਏ ਕੁਲ ਕਰਜ਼ੇ ਵਿਚੋਂ 34.9 ਫੀ ਸਦੀ ਕਰਜ਼ਾ ਛੋਟੇ ਅਤੇ ਸੀਮਾਂਤੀ ਕਿਸਾਨਾਂ ਨੂੰ ਸਾਧਾਰਣ ਵਿਆਜ ਦੀ ਦਰ ਤੋਂ 2 ਫੀ ਸਦੀ ਘੱਟ ਦਰ ਤੇ ਦਿੱਤਾ ਗਿਆ । ਸੀਮਾਂਤੀ ਕਿਸਾਨਾਂ ਦੁਆਰਾ ਦੋਗਲੇ ਨਸਲ ਦੇ ਵੱਛੇ ਵੱਛੀਆਂ ਪਾਲਣ ਲਈ ਵਿਸ਼ੇਸ਼ ਸਕੀਮਾਂ ਵੀ ਆਰੰਭ ਕਰ ਦਿੱਤੀਆਂ ਗਈਆਂ ਹਨ । ਪਹਿਲੀ ਵਾਰ ਸੂਰ ਪਾਲਣ ਅਤੇ ਮੁਰਗੀ ਪਾਲਣ ਸਕੀਮਾਂ ਨੂੰ ਹੱਥ ਵਿਚ ਲਿਆ ਗਿਆ ਹੈ ਅਤੇ ਛੋਟੇ ਤੇ ਸੀਮਾਂਤੀ ਕਿਸਾਨ ਏਜੰਸੀਆਂ ਅਧੀਨ ਸੂਰ ਅਤੇ ਮੁਰਗੀ ਪਾਲਣ ਯੂਨਿਟਾਂ ਕਾਇਮ ਕਰਨ ਲਈ 2,200 ਵਿਅਕਤੀਆਂ ਨੂੰ ਸਹਾਇਤਾ ਦਿੱਤੀ ਜਾਵੇਗੀ ।

ਰਾਜ ਵਿਚ ਆਲੂ ਦੀ ਪੈਦਾਵਾਰ ਵਿਚ ਪਿਛੇ ਜਿਹੇ ਕਾਫੀ ਉਤਸ਼ਾਹ ਮਿਲਿਆ ਹੈ । ਕਿਸਾਨਾਂ ਵਾਸਤੇ ਆਲੂਆਂ ਦੀ ਵਿਕਰੀ ਲਈ ਅਤੇ ਉਨ੍ਹਾਂ ਨੂੰ ਉਸ ਦਾ ਲਾਹੇਵੰਦਾ ਮੁੱਲ ਦਿਵਾਉਣ ਲਈ ਵੀ ਮੇਰੀ ਸਰਕਾਰ ਨੇ ਭਾਰਤ ਸਰਕਾਰ ਦੇ ਸਹਿਯੋਗ ਨਾਲ ਇਨ੍ਹਾਂ ਦੀ ਨਿਰਯਾਤ ਵਧਾਉਣ ਵਲ ਕਦਮ ਉਠਾਏ ਹਨ ਅਤੇ ਢੋਆ ਢੁਆਈ ਦੇ ਖ਼ਰਚੇ ਉਤੇ 3 ਰੁਪਏ ਪ੍ਰਤੀ ਕੁਵਿੰਟਲ ਉਪਦਾਨ ਦਿੱਤਾ ਹੈ ।

6. ਪੈਦਾਵਾਰ ਵਧਾਉਣ ਲਈ ਜਲ ਅਤੇ ਭੋਂ ਦੇ ਸਾਧਨਾਂ ਦੀ ਸੁਚੱਜੀ ਵਰਤੋਂ ਵੀ ਕਾਫੀ ਹੱਦ ਤਕ ਜ਼ਿਮੇਵਾਰ ਹੈ । ਪੈਦਾਵਾਰ ਵਧਾਉਣ ਲਈ ਰਾਜ ਸਰਕਾਰ ਨੇ ਪਿਛਲੇ ਸਾਲ ਕਈ ਸਕੀਮਾਂ ਚਲਾਈਆਂ ਅਤੇ ਹੁਣ ਭੋਂ ਤੇ ਜਲ ਸੁਰੱਖਿਆ ਉਪਾਵਾਂ ਲਈ 431.69 ਲੱਖ ਰੁਪਏ ਦੀ ਰਕਮ ਖਰਚ ਕੀਤੀ ਜਾਵੇਗੀ । ਇਸ ਨਾਲ ਰਾਜ ਸਰਕਾਰ ਅਣਸਿਖਿਅਤ ਕਾਮਿਆਂ ਲਈ 7.46 ਲੱਖ ਅਤੇ ਸਿਖਿਅਤ ਕਾਮਿਆਂ ਲਈ 3.73 ਲੱਖ ਦਿਹਾੜੀਆਂ ਦਾ ਰੋਜ਼ਗਾਰ ਪੈਦਾ ਕਰ ਸਕੇਗੀ । ਅਨੁਮਾਨ ਲਗਾਇਆ ਜਾਂਦਾ ਹੈ ਕਿ ਇਨ੍ਹਾਂ ਉਪਾਵਾਂ ਦੇ ਨਤੀਜੇ ਵਜੋਂ 5.39 ਕਰੋੜ ਰੁਪਏ ਦੀ ਸਾਲਾਨਾ ਦੀ ਉਪਜ ਵਧੇਗੀ ।

7. ਰਾਜ ਸਰਕਾਰ ਵਲੋਂ ਚਲਾਈ ਗਈ "ਪੰਜਾਬ ਨੂੰ ਹਰਾ ਬਣਾਓ ਮੁਹਿੰਮ" ਨੂੰ ਲੋਕਾਂ ਨੇ ਚੰਗੀ ਤਰ੍ਹਾਂ ਸਮਝ ਕੇ ਅਪਣਾ ਲਿਆ ਹੈ । ਚਾਲੂ ਸਾਲ ਲਈ ਇਹ ਨਾਅਰਾ ਹੈ : "ਹਰ ਇਕ ਵਿਅਕਤੀ ਇਕ ਰੁੱਖ ਲਗਾਵੇ" । ਮੇਰੀ ਸਰਕਾਰ ਨੇ ਲੋਕਾਂ ਦੇ ਉਤਸ਼ਾਹ ਤੋਂ ਪੂਰਾ ਲਾਭ ਉਠਾਇਆ ਹੈ ਅਤੇ ਚਾਲੂ ਮਾਲੀ ਸਾਲ ਦੌਰਾਨ ਇਹ 1.48 ਕਰੋੜ ਰੁੱਖ ਲਗਾਉਣ ਦਾ ਟੀਚਾ ਪ੍ਰਾਪਤ ਕਰ ਲਵੇਗੀ । ਇਹ ਟੀਚਾ ਸਰਕਾਰੀ ਅਤੇ ਗ਼ੈਰ ਸਰਕਾਰੀ ਜ਼ਮੀਨਾਂ ਉਤੇ ਰੁੱਖ ਲਗਾਕੇ ਪ੍ਰਾਪਤ ਕੀਤਾ ਜਾ ਰਿਹਾ ਹੈ । ਕਿਸਾਨ ਇਸ ਮੁਹਿੰਮ ਵਿਚ ਸਰਗਰਮ ਹਿੱਸਾ ਲੈ ਰਹੇ ਹਨ ਅਤੇ ਜਨਤਾ ਨੂੰ 82 ਲੱਖ ਪੌਦੇ ਵੰਡੇ ਜਾਣਗੇ । ਪੰਚਾਇਤੀ

[ਸ਼੍ਰੀ ਸਪੀਕਰ]

ਜ਼ਮੀਨਾਂ ਉਤੇ ਰੁੱਖ ਲਗਾਉਣ ਵਾਸਤੇ 10 ਲੱਖ ਰੁਪਏ ਦੀ ਰਕਮ ਵੀ ਮੁਹੱਈਆ ਕੀਤੀ ਗਈ ਹੈ । ਚਾਲੂ ਸਾਲ ਦੌਰਾਨ ਜ਼ੁਆਲੋਜੀਕਲ ਪਾਰਕ ਛੱਤ ਬੀੜ ਤੇ 35 ਲੱਖ ਰੁਪਏ ਅਤੇ ਅਗਲੇ ਸਾਲ ਵਿਚ 70 ਲੱਖ ਰੁਪਏ ਖ਼ਰਚ ਕੀਤੇ ਜਾਣਗੇ ।

8 ਪੇਂਡੂ ਆਰਥਿਕਤਾ ਵਿਚ ਖੇਤੀਬਾੜੀ ਅਤੇ ਪਸ਼ੂ-ਧਨ ਸਬੰਧੀ ਸੁਧਾਰ ਦੇ ਕੰਮ ਨਾਲ ਨਾਲ ਚਲਦੇ ਹਨ ਤਾਂ ਜੋ ਕਿਸਾਨਾਂ ਦੀ ਆਰਥਿਕ ਹਾਲਤ ਵਿਚ ਸੁਧਾਰ ਹੋ ਸਕੇ, ਉਨ੍ਹਾਂ ਨੂੰ ਪੂਰਾ ਰੋਜ਼ਗਾਰ ਦਿਤਾ ਜਾ ਸਕੇ ਅਤੇ ਜ਼ਮੀਨ ਦੀ ਉਪਜਾਊ ਸ਼ਕਤੀ ਬਰਕਰਾਰ ਰਖੀ ਜਾ ਸਕੇ । ਇਸ ਆਸ਼ੇ ਨੂੰ ਧਿਆਨ ਵਿਚ ਰੱਖਦੇ ਹੋਏ ਮੇਰੀ ਸਰਕਾਰ ਨੇ ਚਾਲੂ ਸਾਲ ਦੇ ਯੋਜਨਾ ਖ਼ਰਚ ਦੇ ਮੁਕਾਬਲੇ ਵਿਚ ਸਾਲ 1977-78 ਲਈ 77 ਫ਼ੀ ਸਦੀ ਦਾ ਵਧੇਰੇ ਬਜਟ ਉਪਬੰਧ ਕੀਤਾ ਹੈ ।

ਮੇਰੀ ਸਰਕਾਰ ਪੇਂਡੂ ਪੱਧਰ ਉਤੇ ਪਸ਼ੂ-ਧਨ ਦੇ ਵਿਕਾਸ ਲਈ ਵੀ ਬੜੀ ਇੱਛਕ ਹੈ । ਇਸ ਸਾਲ ਮਸਨੂਈ ਵੀਰਜ ਸਿੰਜਣ ਦੀਆਂ ਸਹੂਲਤਾਂ ਦੇ ਵਿਸਤਾਰ ਵਿਚ ਸਹਾਇਤਾ ਦੇਣ ਲਈ 30 ਨਵੀਆਂ ਆਈ. ਸੀ. ਡੀ. ਪੀ. ਯੂਨਿਟਾਂ ਖੋਲ੍ਹੀਆਂ ਗਈਆਂ ਹਨ । ਇੰਡੋ-ਸਵਿਸ ਪ੍ਰਾਜੈਕਟ ਅਧੀਨ 40 ਨਵੀਆਂ ਵੀਰਜ ਸਿੰਜਣ ਯੂਨਿਟਾਂ ਵੀ ਖੋਲ੍ਹੀਆਂ ਗਈਆਂ ਹਨ । ਮਾਰਚ ਦੇ ਅੰਤ ਤਕ 30,000 ਦੇ ਟੀਚੇ ਦੇ ਮੁਕਾਬਲੇ ਵਿਚ 36,000 ਦੋਗਲੀਆਂ ਵੱਛੀਆਂ ਪੈਦਾ ਕੀਤੀਆਂ ਜਾਣਗੀਆਂ । ਅਗਲੇ ਸਾਲ ਦੌਰਾਨ ਇਨ੍ਹਾਂ ਵਿਚ 45,000 ਦੋਗਲੀਆਂ ਵੱਛੀਆਂ ਦਾ ਹੋਰ ਵਾਧਾ ਕਰਨ ਦੀ ਤਜਵੀਜ਼ ਹੈ । ਬਦੇਸ਼ੀ ਅਤੇ ਦੋਗਲੀ ਨਸਲ ਦੇ ਪਸ਼ੂ ਪੈਦਾ ਕਰਨ ਅਤੇ ਪਾਲਣ ਪੋਸਣ ਲਈ 5,000 ਕਿਸਾਨਾਂ ਨੂੰ ਸਿਖਲਾਈ ਦਿਤੀ ਜਾ ਰਹੀ ਹੈ ।

9. ਇਹ ਬੜੇ ਮਾਣ ਵਾਲੀ ਗੱਲ ਹੈ ਕਿ ਪੰਜਾਬ ਵਿਚ ਜੀਅ ਪ੍ਰਤੀ ਦੁੱਧ ਦੀ ਖਪਤ ਸਾਰੇ ਦੇਸ਼ ਵਿਚੋਂ ਸਭ ਤੋਂ ਵੱਧ ਹੈ । ਰਾਜ ਵਿਚ ੭ ਦੁੱਧ ਪਲਾਂਟ ਲਗੇ ਹੋਏ ਹਨ ਅਤੇ ਇਕ ਹੋਰ ਪਲਾਂਟ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਉਸਾਰੀ ਅਧੀਨ ਹੈ । ਗੁਰਦਾਸਪੁਰ ਵਿਖੇ ਵੀ ਇਕ ਹੋਰ ਦੁੱਧ ਪਲਾਂਟ ਸਥਾਪਤ ਕਰਨ ਦੀ ਤਜਵੀਜ਼ ਹੈ । ਦੁੱਧ ਦੇ ਉਚਿਤ ਮੰਡੀਕਰਣ ਅਤੇ ਵਿਤੀ ਅਤੇ ਤਕਨੀਕੀ ਇਨਪੁਟਸ ਮੁਹੱਈਆ ਕਰਨ ਲਈ ਹਰ ਇਕ ਪਲਾਂਟ ਲਈ ਦੁੱਧ ਪ੍ਰਾਪਤੀ ਖੇਤਰਾਂ ਦੀ ਨਿਸ਼ਾਨਦੇਹੀ ਕੀਤੀ ਜਾ ਰਹੀ ਹੈ ।

ਪੰਜਾਬ ਦੀਆਂ ਸਹਿਕਾਰੀ ਸਭਾਵਾਂ ਨੇ ਰਾਜ ਵਿਚ 'ਸਫ਼ੈਦ ਇਨਕਲਾਬ' ਲਿਆਉਣ ਵਿਚ ਚੋਖਾ ਹਿੱਸਾ ਪਾਇਆ ਹੈ । ਸਹਿਕਾਰੀ ਖੇਤਰ ਵਿਚ ਡੇਅਰੀ ਵਿਕਾਸ ਦੇ ਕੰਮ ਨੂੰ ਵਿਕਸਤ ਕਰਨ ਲਈ ਜਲੰਧਰ, ਕਪੂਰਥਲਾ, ਸੰਗਰੂਰ ਅਤੇ ਹੁਸ਼ਿਆਰਪੁਰ ਦੇ ਚਾਰ ਜ਼ਿਲ੍ਹਿਆਂ ਨੂੰ ਚੁਣਿਆ ਗਿਆ ਹੈ । ਹੁਸ਼ਿਆਰਪੁਰ ਵਿਖੇ ਸਹਿਕਾਰੀ ਖੇਤਰ ਵਿਚ ਇਕ ਦੁੱਧ ਪਲਾਂਟ ਚਾਲੂ ਹੋ ਗਿਆ ਹੈ ਅਤੇ ਇਕ ਹੋਰ ਅਜਿਹਾ ਪਲਾਂਟ ਜਲੰਧਰ ਵਿਖੇ 31 ਮਾਰਚ, 1977 ਤੋਂ ਕੰਮ ਕਰਨਾ ਅਰੰਭ ਕਰ ਦੇਵੇਗਾ । ਕੌਮੀ ਸਹਿਕਾਰੀ ਵਿਕਾਸ ਕੌਂਸ਼ਲ ਪਾਸੋਂ 62.00 ਲੱਖ ਰੁਪਏ ਦਾ ਕਰਜ਼ਾ ਪ੍ਰਾਪਤ ਕਰਕੇ ਕੁਲ 1.30 ਕਰੋੜ ਰੁਪਏ ਦੀ ਲਾਗਤ ਨਾਲ ਪਿੰਡ ਸੋਹੀਆਂ, ਜ਼ਿਲ੍ਹਾ ਸੰਗਰੂਰ ਵਿਖੇ ਇਕ ਹੋਰ ਦੁੱਧ ਪਲਾਂਟ ਲਗਾਉਣ ਲਈ ਜਤਨ ਕੀਤੇ ਜਾ ਰਹੇ ਹਨ ।

10. ਪੰਜਾਬ ਦੀਆ ਸਹਿਕਾਰੀ ਸਭਾਵਾਂ ਨੇ ਉਤਪਾਦਨ ਲਈ ਜ਼ਿਮੀਦਾਰਾਂ ਨੂੰ ਕਰਜ਼ੇ ਦੇਣ ਅਤੇ ਸਮੇਂ ਸਿਰ ਰਸਾਇਣਕ ਖਾਦਾਂ ਦੀ ਪ੍ਰਾਪਤੀ ਅਤੇ ਵੰਡ ਦਾ ਪ੍ਰਬੰਧ ਕਰਕੇ ਪੇਂਡੂ ਆਰਥਿਕਤਾ ਦੇ ਵਿਕਾਸ ਵਿਚ ਮਦਦ ਕੀਤੀ ਹੈ । ਜ਼ਿਮੀਦਾਰਾਂ ਲਈ ਕਰਜ਼ੇ ਲੈਣ ਦਾ ਇਹ ਮੁੱਖ ਵਸੀਲਾ ਹਨ । ਇਨ੍ਹਾਂ ਸਭਾਵਾਂ ਦੁਆਰਾ ਕਰਜ਼ੇ ਦੇਣ ਦੇ ਕੰਮ ਵਿਚ ਚੋਖਾ ਵਾਧਾ ਹੋਇਆ ਹੈ ।

ਦੇਸ਼ ਵਿਚ ਸਹਿਕਾਰੀ ਸਰਗਰਮੀਆਂ ਦੇ ਅਨੇਕ ਖੇਤਰਾਂ ਵਿਚ ਅਸੀਂ ਮੋਢੀ ਹਾਂ । ਰਸਾਇਣਕ ਖਾਦਾਂ ਅਤੇ ਖੇਤੀ ਲਈ ਲੋੜੀਂਦੀਆਂ ਹੋਰ ਵਸਤਾਂ ਜ਼ਿਮੀਦਾਰਾਂ ਨੂੰ ਨੇੜੇ ਦੀਆਂ ਥਾਵਾਂ ਤੇ ਮੁਹੱਈਆ ਕਰਨ ਲਈ ਕੇਂਦਰੀ ਥਾਵਾਂ ਬਣਾਉਣ ਵਾਸਤੇ ਰਾਜ ਵਿਚ 800 ਸਭਾਵਾਂ ਦੀ ਚੋਣ ਕੀਤੀ ਗਈ ਹੈ ਜਿਹੜੀਆਂ ਇਲਾਕੇ ਦੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਸਹਾਇਤਾ ਦੇਣਗੀਆਂ ।

ਸਹਿਕਾਰੀ ਖੇਤਰ ਦੇ ਸਹਿਯੋਗ ਨਾਲ ਪੰਜਾਬ ਰਾਜ ਸਨਅੱਤੀ ਵਿਕਾਸ ਕੌਂਸਲ ਜ਼ੀਰਾ ਅਤੇ ਜ਼ਿਲ੍ਹਾ ਗੁਰਦਾਸਪੁਰ ਵਿਖੇ ਦੋ ਚੀਨੀ-ਮਿਲਾਂ ਕਾਇਮ ਕਰੇਗੀ । ਸਹਿਕਾਰਤਾ ਵਿਭਾਗ ਜ਼ਿਲ੍ਹਾ ਪਟਿਆਲਾ ਅਤੇ ਅੰਮ੍ਰਿਤਸਰ ਵਿਖੇ ਦੋ ਹੋਰ ਚੀਨੀ-ਮਿਲਾਂ ਸਥਾਪਤ ਕਰਨ ਬਾਰੇ ਵਿਚਾਰ ਕਰ ਰਿਹਾ ਹੈ ।

ਕਪੂਰਥਲਾ ਵਿਖੇ ਇਕ ਤਿਲਹਨ ਅਤੇ ਪਸ਼ੂ-ਚਾਰਾ ਪਲਾਂਟ ਲਗਾਇਆ ਜਾ ਚੁੱਕਾ ਹੈ । ਸਾਲ 1977-78 ਲਈ ਮਾਰਕਫ਼ੈਡ ਸਰਦੂਲਗੜ੍ਹ, ਗੋਨਿਆਨਾ, ਕੋਟਕਪੂਰਾ, ਗਿੱਦੜਬਾਹਾ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਕਪਾਹ ਲਈ ਪ੍ਰਾਸੈਸਿੰਗ ਯੂਨਿਟ ਅਤੇ ਪਸ਼ੂ-ਚਾਰਾ ਬਣਾਉਣ ਲਈ ਪਲਾਂਟ ਸਥਾਪਤ ਕਰਨ ਵਾਸਤੇ ਯੋਜਨਾਵਾਂ ਬਣਾ ਰਹੀ ਹੈ । ਇਨ੍ਹਾਂ ਪਲਾਂਟਾਂ ਵਿਚ ਹਿੱਸਾ ਪੂੰਜੀ ਵਜੋਂ ਸਰਕਾਰ 67.88 ਲੱਖ ਰੁਪਏ ਦੀ ਮਾਲੀ ਸਹਾਇਤਾ ਦੇ ਰਹੀ ਹੈ ।

ਸਤਿਕਾਰਯੋਗ ਮੈਂਬਰਾਂ ਨੂੰ ਯਾਦ ਹੋਵੇਗਾ ਕਿ ਆਪਣੇ ਪਿਛਲੇ ਸਾਲ ਦੇ ਭਾਸ਼ਣ ਵਿਚ ਮੈਂ ਉੱਨਤੀ-ਵਿਤਰਣ ਨਾਂ ਦੇ ਇਕ ਪਾਇਲਟ ਪ੍ਰਾਜੈਕਟ ਦਾ ਜ਼ਿਕਰ ਕੀਤਾ ਸੀ, ਜਿਸ ਦਾ ਮਨੋਰਥ ਪੇਂਡੂ ਇਲਾਕੇ ਦੀਆਂ ਦੂਰ ਦਰਾਜ਼ ਥਾਵਾਂ ਤੇ ਗ਼ਰੀਬ ਲੋਕਾਂ ਨੂੰ ਘਰੋਂ ਘਰੀ ਜ਼ਰੂਰੀ ਵਸਤਾਂ ਮੁਹੱਈਆ ਕਰਨਾ ਸੀ । ਜਲਦੀ ਹੀ ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਦੇ 15 ਬਲਾਕ ਸਦਰ ਮੁਕਾਮਾਂ ਵਿਖੇ 15 ਹੋਰ ਅਜਿਹੇ ਪ੍ਰਾਜੈਕਟ ਸ਼ੁਰੂ ਕੀਤੇ ਜਾਣਗੇ ।

11. "ਹਰੇ ਅਤੇ ਸਫ਼ੇਦ ਇਨਕਲਾਬਾਂ" ਨੇ ਪੇਂਡੂ ਇਲਾਕੇ ਦੇ ਲੋਕਾਂ ਦੇ ਜੀਵਨ ਪੱਧਰ ਉਤੇ ਭਰਪੂਰ ਅਸਰ ਪਾਇਆ ਹੈ । ਪੇਂਡੂ ਸਵੈ-ਸ਼ਾਸਨ ਦੇ ਢਾਂਚੇ ਨੂੰ ਮਜ਼ਬੂਤ ਬਣਾਕੇ ਪਾਤਰ ਵਿਅਕਤੀ ਤਕ ਲਾਭ ਪਹੁੰਚਾਉਣ ਲਈ ਮੇਰੀ ਸਰਕਾਰ ਨੇ ਅਹਿਮ ਕਦਮ ਚੁੱਕੇ ਹਨ । ਬੜੀ ਖੁਸ਼ੀ ਵਾਲੀ ਗੱਲ ਹੈ ਕਿ ਪੰਚਾਇਤਾਂ ਦੀ ਆਮਦਨ ਸਾਲ 1975-76 ਵਿਚ 6,76,35,000 ਰੁਪਏ ਤੋਂ ਵੱਧ ਕੇ ਸਾਲ 1976-77 ਦੌਰਾਨ 7,20,00,000 ਰੁਪਏ ਹੋ ਗਈ ਹੈ । ਰਾਜ ਦੇ ਸਾਰੇ ਪਿੰਡਾਂ ਦੀਆਂ ਗਲੀਆਂ ਵਿਚ ਰੋਸ਼ਨੀ ਦਾ ਪ੍ਰਬੰਧ ਕਰ ਦਿਤਾ ਗਿਆ ਹੈ । ਪੰਜਾਬ ਹੀ ਇਕ ਅਜਿਹਾ ਰਾਜ ਹੈ ਜਿਸ ਨੇ ਇਹ ਪ੍ਰਾਪਤੀ ਕਰ ਲਈ ਹੈ ।

12. ਫ਼ਰਵਰੀ ਅਤੇ ਅਪ੍ਰੈਲ, 1976 ਦੇ ਦੌਰਾਨ ਰਾਜ ਦੇ ਕੁਝ ਹਿੱਸਿਆਂ ਵਿਚ ਬਹੁਤ ਗੜੇ ਪਏ ਜਿਸ ਨਾਲ ਖੜੀ ਫ਼ਸਲ ਨੂੰ ਲਗਭਗ 36.14 ਕਰੋੜ ਰੁਪਏ ਤਕ ਦਾ ਨੁਕਸਾਨ ਪੁਜਾ । ਇਸ ਕੁਦਰਤੀ ਆਫ਼ਤ ਤੋਂ ਬਾਅਦ ਰਾਜ ਵਿਚ ਭਾਰੀ ਵਰਖਾ ਹੋਈ ਅਤੇ

[ਸ੍ਰੀ ਸਪੀਕਰ]

ਹੜ੍ਹ ਆ ਗਏ ਜਿਨ੍ਹਾਂ ਕਾਰਨ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫ਼ਿਰੋਜ਼ਪੁਰ ਜ਼ਿਲ੍ਹਿਆਂ ਵਿਚ ਲਗਭਗ 40 ਕਰੋੜ ਰੁਪਏ ਦਾ ਨੁਕਸਾਨ ਹੋਇਆ । ਇਨ੍ਹਾਂ ਕੁਦਰਤੀ ਆਫ਼ਤਾਂ ਕਾਰਨ ਪੈਦਾ ਹੋਈਆਂ ਬਹੁਤ ਸਾਰੀਆਂ ਸਮੱਸਿਆਵਾਂ ਨਾਲ ਨਜਿੱਠਣ ਲਈ ਮੇਰੀ ਸਰਕਾਰ ਤੁਰਤ ਹਰਕਤ ਵਿਚ ਆਈ ਅਤੇ ਉਸ ਨੇ ਇਨ੍ਹਾਂ ਦੀ ਮਾਰ ਥੱਲੇ ਆਏ ਲੋਕਾਂ ਦੀ ਸਹਾਇਤਾ ਕੀਤੀ ਅਤੇ ਗੜਿਆਂ ਦੇ ਅਸਰ ਥੱਲੇ ਆਏ ਲੋਕਾਂ ਨੂੰ 8.06 ਕਰੋੜ ਰੁਪਏ ਦੀ ਮਦਦ ਦਿਤੀ । ਇਹ ਰਕਮ ਰਾਜ ਬਜਟ ਵਿਚ ਸ਼ਾਮਲ ਸੀ । ਇਸ ਤੋਂ ਇਲਾਵਾ ਇਨ੍ਹਾਂ ਕੁਦਰਤੀ ਆਫ਼ਤਾਂ ਤੋਂ ਪ੍ਰਭਾਵਿਤ ਹੋਏ ਲੋਕਾਂ ਵਿਚ ਵੰਡਣ ਲਈ ਮੁੱਖ ਮੰਤਰੀ ਰਾਹਤ ਫ਼ੰਡ ਵਿਚੋਂ 42 ਲੱਖ ਰੁਪਏ ਜ਼ਿਲ੍ਹਾ ਅਧਿਕਾਰੀਆਂ ਨੂੰ ਦਿਤੇ ਗਏ । ਡਿਪਟੀ ਕਮਿਸ਼ਨਰਾਂ ਨੂੰ 4.81 ਕਰੋੜ ਰੁਪਏ ਭਾਰੀ ਬਾਰਸ਼ਾਂ ਅਤੇ ਹੜ੍ਹਾਂ ਦੀ ਲਪੇਟ ਵਿਚ ਆਏ ਲੋਕਾਂ ਵਿਚ ਵੰਡਣ ਲਈ ਦਿਤੇ ਗਏ । ਇਨ੍ਹਾਂ ਇਲਾਕਿਆਂ ਵਿਚ ਮਹਾਂਮਾਰੀਆਂ ਨੂੰ ਫੈਲਣ ਤੋਂ ਰੋਕਣ ਲਈ 4,50,000 ਰੁਪਏ ਰੱਖੇ ਗਏ ।

13. ਸਮਾਜ-ਆਰਥਿਕ ਪ੍ਰੋਗਰਾਮ ਨੂੰ ਕਾਰਗਰ ਢੰਗ ਨਾਲ ਅਮਲ ਵਿਚ ਲਿਆਉਣ ਲਈ ਮੇਰੀ ਸਰਕਾਰ ਨੇ ਉਤਪਾਦਨ ਵਧਾਉਣ, ਪ੍ਰਾਪਤੀ ਦੀ ਰਫ਼ਤਾਰ ਨੂੰ ਤੇਜ਼ ਕਰਨ ਅਤੇ ਜ਼ਰੂਰੀ ਵਸਤਾਂ ਦੀ ਇਕਸਾਰ ਵੰਡ ਨੂੰ ਯਕੀਨੀ ਬਣਾਉਣ ਲਈ ਇਕ ਸਿਲਸਿਲੇਵਾਰ ਮੁਹਿੰਮ ਚਲਾਈ ਹੈ । ਸਾਲ 1976-77 ਲਈ ਕੇਂਦਰੀ ਭੰਡਾਰ ਵਾਸਤੇ 29.43 ਲੱਖ ਮੀਟ੍ਰਿਕ ਟਨ ਕਣਕ ਖ਼ਰੀਦੀ ਗਈ ਹੈ । ਬੜੇ ਮਾਣ ਵਾਲੀ ਗੱਲ ਹੈ ਕਿ ਅਸੀਂ, ਭਾਰਤ ਸਰਕਾਰ ਦੁਆਰਾ ਸਾਡੇ ਲਈ ਮਿਥੇ ਨਿਸ਼ਾਨੇ ਤੋਂ 1.43 ਲੱਖ ਮੀਟ੍ਰਿਕ ਟਨ ਵਧੇਰੇ ਕਣਕ ਪ੍ਰਾਪਤ ਕੀਤੀ । ਮੇਰੀ ਸਰਕਾਰ ਦੇ ਖ਼ਾਸ ਜਤਨਾਂ ਅਤੇ ਕਿਸਾਨਾਂ ਦੀ ਲਗਾਤਾਰ ਸਖ਼ਤ ਮਿਹਨਤ ਦੇ ਨਤੀਜੇ ਵਜੋਂ ਇਸ ਸਾਲ ਝੋਨੇ ਦੀ ਰਿਕਾਰਡ ਪੈਦਾਵਾਰ ਹੋਈ ਹੈ । 23 ਲੱਖ ਮੀਟ੍ਰਿਕ ਟਨ ਤੋਂ ਵਧੇਰੇ ਝੋਨਾ ਮੰਡੀਆਂ ਵਿਚ ਪੁਜ ਚੁਕਾ ਹੈ । ਰਾਜ ਸਰਕਾਰ ਨੂੰ ਪੱਕਾ ਵਿਸ਼ਵਾਸ ਹੈ ਕਿ ਉਹ ਭਾਰਤ ਸਰਕਾਰ ਦੁਆਰਾ ਮਿਥੇ ਹੋਏ 11 ਲੱਖ ਮੀਟ੍ਰਿਕ ਟਨ ਚਾਵਲ ਪ੍ਰਾਪਤੀ ਦੇ ਨਿਸ਼ਾਨੇ ਤੋਂ ਕਾਫ਼ੀ ਜ਼ਿਆਦਾ ਖ਼ਰੀਦ ਕਰ ਲਵੇਗੀ ।

ਸੀਮਿੰਟ, ਮਿੱਟੀ ਦੇ ਤੇਲ, ਡੀਜ਼ਲ, ਸਾਫ਼ਟ ਕੋਕ, ਸਲੈਕ ਕੋਲ ਤੇ ਇੱਟਾਂ ਆਦਿ ਦੀ ਸਪਲਾਈ ਬੜੀ ਤਸੱਲੀਬਖ਼ਸ਼ ਰਹੀ ਅਤੇ ਇਹ ਵਸਤਾਂ ਖੁਲ੍ਹੇ ਆਮ ਮਿਲਦੀਆਂ ਰਹੀਆਂ ਹਨ । ਇੱਟਾਂ ਦੀ ਦੋਹਰੀ ਮੁਲ ਪ੍ਰਣਾਲੀ ਖ਼ਤਮ ਹੋਣ ਨਾਲ ਇਹ ਅੱਗੇ ਨਾਲੋਂ ਪ੍ਰਤੀ ਹਜ਼ਾਰ 25 ਰੁਪਏ ਤੋਂ 30 ਰੁਪਏ ਤਕ ਸਸਤੀਆਂ ਮਿਲ ਰਹੀਆਂ ਹਨ । ਵੱਧ ਰਹੀਆਂ ਕੀਮਤਾਂ ਤੇ ਕਾਬੂ ਪਾਉਣ ਅਤੇ ਸ਼ਹਿਰੀ ਤੇ ਦਿਹਾਤੀ ਇਲਾਕੇ ਵਿਚ, ਖ਼ਾਸ ਤੌਰ ਤੇ ਸਮਾਜ ਦੇ ਕਮਜ਼ੋਰ ਤਬਕੇ ਲਈ ਜ਼ਰੂਰੀ ਵਸਤਾਂ ਦੀ ਇਕਸਾਰ ਵੰਡ ਲਈ ਮੇਰੀ ਸਰਕਾਰ ਦੁਆਰਾ ਕਾਤੇ ਗਏ ਜਤਨ ਬੜੇ ਸਫ਼ਲ ਰਹੇ । 1 ਕਰੋੜ 22 ਲੱਖ ਪੇਂਡੂ ਵਸੋਂ ਲਈ 19 ਲੱਖ ਵੰਡ ਕਾਰਡ ਬਣਾ ਦਿਤੇ ਗਏ ਹਨ ਅਤੇ ਕਣਕ, ਕਣਕ ਦੇ ਆਟੇ, ਚੀਨੀ, ਦਾਲਾਂ, ਮਿੱਟੀ ਦੇ ਤੇਲ ਅਤੇ ਮਿਆਰੀ ਕਪੜੇ ਦੀ ਵੰਡ ਲਈ 12,188 ਪਿੰਡਾਂ ਵਿਚ 10,705 ਵਾਜਬ ਕੀਮਤਾਂ ਵਾਲੀਆਂ ਦੁਕਾਨਾਂ ਖੋਲ੍ਹ ਦਿੱਤੀਆਂ ਗਈਆਂ ਹਨ ।

14. ਪਿਛਲੇ ਸਾਲ ਮੈਂ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਅਸੀਂ 2 ਅਕਤੂਬਰ, 1977 ਤਕ ਸਾਰੇ ਪਿੰਡਾਂ ਵਿਚ ਬਿਜਲੀ ਪਹੁੰਚਾ ਦੇਣ ਦੀ ਆਸ ਰੱਖਦੇ ਹਾਂ । ਮੈਨੂੰ ਇਹ ਜਾਣ ਕੇ ਬੜੀ ਖ਼ੁਸ਼ੀ ਹੋਈ ਹੈ ਕਿ ਇਹ ਕੰਮ ਮਈ, 1976 ਵਿਚ ਹੀ ਪੂਰਾ ਕਰ ਲਿਆ ਗਿਆ ਹੈ । ਆਸ ਹੈ ਕਿ ਚਾਲੂ ਸਾਲ ਦੇ ਦੌਰਾਨ 20,000 ਟਿਊਬਵੈੱਲਾਂ ਨੂੰ ਬਿਜਲੀ ਦੇ

ਦਿਤੀ ਜਾਵੇਗੀ । ਅਗਲੇ ਸਾਲ ਲਈ 28,000 ਟਿਊਬਵੈਲਾਂ ਨੂੰ ਬਿਜਲੀ ਦੇਣ ਦਾ ਨਿਸ਼ਾਨਾ ਰਖਿਆ ਗਿਆ ਹੈ, ਅਸੀਂ ਆਸ ਕਰਦੇ ਹਾਂ ਕਿ ਗੁਰੂ ਨਾਨਕ ਥਰਮਲ ਪਲਾਂਟ, ਬਠਿੰਡੇ ਦਾ ਤੀਜਾ ਯੂਨਿਟ ਅਗਲੇ ਮਾਲੀ ਸਾਲ ਦੇ ਅੰਤ ਤੱਕ ਚਾਲੂ ਹੋ ਜਾਵੇਗਾ । ਇਸ ਨਾਲ ਬਿਜਲੀ ਉਤਪਾਦਨ ਵਿਚ 110 ਮੈਗਾਵਾਟ ਦਾ ਵਾਧਾ ਹੋਵੇਗਾ ।

20-ਨੁਕਾਤੀ ਆਰਥਿਕ ਪ੍ਰੋਗਰਾਮ ਦੇ ਪ੍ਰਸੰਗ ਵਿਚ ਸਿੰਜਾਈ ਸਹੂਲਤਾ ਦਾ ਪ੍ਰਬੰਧ ਕਰਨ ਦੇ ਕੰਮ ਨੂੰ ਬਹੁਤ ਵੱਡੀ ਅਹਿਮੀਅਤ ਹਾਸਲ ਹੋਈ ਹੈ । ਇਸ ਲਈ ਮੇਰੀ ਸਰਕਾਰ ਨਹਿਰਾਂ ਅਤੇ ਡੂੰਘੇ ਟਿਊਬਵੈਲਾਂ ਦੁਆਰਾ ਸਿੰਜੇ ਜਾਣ ਵਾਲੇ ਰਕਬੇ ਵਿਚ ਹੋਰ ਵਾਧਾ ਕਰਨ ਵੱਲ ਵਧ ਤੋਂ ਵਧ ਧਿਆਨ ਦੇ ਰਹੀ ਹੈ । ਅਪਰ ਬਾਰੀ ਦੁਆਬ ਨਹਿਰ ਖੇਤਰ ਵਿਚ ਨਹਿਰਾਂ ਦੀ ਰੀਮਾਡਲਿੰਗ ਦਾ ਕੰਮ ਕਾਫੀ ਹੱਦ ਤੱਕ ਮੁਕੰਮਲ ਹੋ ਚੁਕਾ ਹੈ । ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ 181 ਟਿਊਬਵੈਲ ਲਗਾਉਣ ਦਾ ਕੰਮ ਜਲਦੀ ਹੀ ਪੂਰਾ ਕਰ ਲਵੇਗੀ ਜਿਸ ਨਾਲ 28,640 ਹੈਕਟੇਅਰ ਹੋਰ ਰਕਬੇ ਵਿਚ ਸਿੰਜਾਈ ਹੋ ਸਕੇਗੀ । 1977-78 ਦੌਰਾਨ ਲਗ ਭਗ 73,000 ਹੈਕਟੇਅਰ ਹੋਰ ਰਕਬੇ ਲਈ ਸਿੰਜਾਈ ਸਹੂਲਤਾਂ ਦਾ ਪ੍ਰਬੰਧ ਹੋ ਜਾਵੇਗਾ । ਖਾਲਾਂ ਨੂੰ ਪੱਕਿਆਂ ਕਰਨ ਲਈ ਆਉਂਦੇ ਸਾਲ ਦੀ ਸਾਲਾਨਾ ਯੋਜਨਾ ਵਿਚ ਹੋਰ ਵਧੇਰੇ ਰਕਮ ਰੱਖੀ ਗਈ ਹੈ ।

ਹੜ੍ਹਾਂ ਅਤੇ ਜਲ ਨਿਕਾਸ ਨਾਲਿਆਂ ਦੀ ਬਹੁਤਾਤ ਤੋਂ ਪੈਦਾ ਹੋਣ ਵਾਲੇ ਖ਼ਤਰਿਆਂ ਤੇ ਕਾਬੂ ਪਾਉਣ ਲਈ ਹੜ੍ਹ ਕੰਟਰੋਲ ਅਤੇ ਜਲ ਨਿਕਾਸ ਸਬੰਧੀ ਖਰੜਾ ਯੋਜਨਾ ਮੁੜ ਬਣਾਈ ਗਈ ਹੈ । ਇਸ ਯੋਜਨਾ ਅਧੀਨ ਹੜ੍ਹਾਂ ਦੀ ਮਾਰ ਥੱਲੇ ਆਉਣ ਵਾਲੇ ਰਕਬੇ ਦੀ ਸੁਰੱਖਿਆ ਲਈ ਦਰਿਆਵਾਂ ਅਤੇ ਚੋਆਂ ਦੇ ਕੰਢਿਆਂ ਉਤੇ 1,160 ਕਿਲੋਮੀਟਰ ਲੰਮੇ ਬੰਨ੍ਹ ਅਤੇ ਹੋਰ ਛੋਟੇ ਸੁਰੱਖਿਆ ਕਾਰਜਾਂ ਦੀ ਉਸਾਰੀ ਕੀਤੀ ਜਾਣੀ ਹੈ ਅਤੇ 11,270 ਕਿਲੋਮੀਟਰ ਲੰਮੇ ਨਿਕਾਸ ਨਾਲੇ ਅਤੇ ਚੋਅ ਪੁਟੇ ਜਾਣਗੇ । ਉਨ੍ਹਾਂ ਦਾ ਨਹਿਰੀਕਰਣ ਕੀਤਾ ਜਾਵੇਗਾ । ਦਰਿਆਵਾਂ ਦੇ ਕੰਢੇ 790 ਕਿਲੋਮੀਟਰ ਲੰਮੇ ਬੰਨ੍ਹਾਂ ਦੀ ਉਸਾਰੀ ਅਤੇ 5,450 ਕਿਲੋਮੀਟਰ ਲੰਮੇ ਜਲ ਨਿਕਾਸ ਨਾਲੇ ਅਤੇ ਚੋਅ ਪੁਟਣ ਦਾ ਕੰਮ ਜਾਰੀ ਹੈ ਜਿਹੜਾ ਕਿ ਇਸ ਸਾਲ ਮਾਰਚ, ਤਕ ਪੂਰਾ ਹੋ ਜਾਵੇਗਾ ਜਿਸ ਤੋਂ ਹੜ੍ਹਾਂ ਅਤੇ ਜਲ ਨਿਕਾਸ ਨਾਲਿਆਂ ਦੀ ਬਹੁਤਾਤ ਦੀ ਮਾਰ ਹੇਠ ਆਏ ਰਾਜ ਵਿਚਲੇ ਕੁਲ 37 ਲੱਖ ਹੈਕਟੇਅਰ ਰਕਬੇ ਵਿਚੋਂ 23.55 ਲੱਖ ਹੈਕਟੇਅਰ ਰਕਬਾ ਸੁਰੱਖਿਅਤ ਹੋ ਜਾਵੇਗਾ ।

15. ਰਾਜ ਵਿਚਲੇ ਪੀਣ ਵਾਲੇ ਪਾਣੀ ਦੀ ਔੜ ਵਾਲੇ ਸਾਰੇ ਪਿੰਡਾਂ ਲਈ ਛੇਵੀਂ ਪੰਜ ਸਾਲਾ ਯੋਜਨਾ ਦੇ ਮੱਧ ਤਕ ਪਾਈਪਾਂ ਰਾਹੀਂ ਜਲ ਸਪਲਾਈ ਦਾ ਪ੍ਰਬੰਧ ਹੋ ਜਾਣ ਦੀ ਆਸ ਹੈ । ਮਾਰਚ, 1976 ਦੇ ਅੰਤ ਤਕ ਪੀਣ ਵਾਲੇ ਪਾਣੀ ਦੀ ਔੜ ਵਾਲੇ ਪਿੰਡਾਂ ਲਈ ਪਾਈਪਾਂ ਰਾਹੀਂ ਜਲ ਸਪਲਾਈ ਲਈ 20.25 ਕਰੋੜ ਦੀ ਰਕਮ ਖ਼ਰਚ ਕੀਤੀ ਗਈ ਸੀ । 1,188 ਪਿੰਡਾਂ ਵਿਖੇ ਜਲ ਸਪਲਾਈ ਸਕੀਮਾਂ ਨੇ ਕੰਮ ਕਰਨਾ ਅਰੰਭ ਕਰ ਦਿਤਾ ਹੈ ਅਤੇ 732 ਹੋਰ ਪਿੰਡਾਂ ਵਿਖੇ ਕੰਮ ਚਲ ਰਿਹਾ ਹੈ । ਆਸ ਹੈ ਕਿ ਮਾਰਚ, 1977 ਦੇ ਅੰਤ ਤੱਕ 1,488 ਪਿੰਡਾਂ ਵਿਚ ਪਾਈਪਾਂ ਰਾਹੀਂ ਜਲ ਸਪਲਾਈ ਦਾ ਪ੍ਰਬੰਧ ਹੋ ਜਾਵੇਗਾ ।

16. ਰਾਜ ਦੀ ਵਿਕਾਸਮੁੱਖੀ ਆਰਥਿਕਤਾ ਲਈ ਚੰਗੀਆਂ ਸੜਕਾਂ ਦੀ ਵਿਕਸਤ ਪ੍ਰਣਾਲੀ ਦੀ ਬਹੁਤ ਲੋੜ ਹੈ । ਮੇਰੀ ਸਰਕਾਰ ਦੇ ਭਰਪੂਰ ਜਤਨਾਂ ਸਦਕਾ ਪੰਜਾਬ ਵਿਚ ਪ੍ਰਤੀ ਸੌ ਵਰਗ ਕਿਲੋਮੀਟਰ ਪਿਛੇ ਸੜਕਾਂ ਦੀ ਲੰਬਾਈ ਦੇਸ਼ ਵਿਚ ਸਭ ਤੋਂ ਵਧ ਹੈ ਜਿਹੜੀ 1977-78 ਦੇ ਅੰਤ ਤਕ 60 ਕਿਲੋਮੀਟਰ ਹੋ ਜਾਵੇਗੀ ।

[ਸ਼੍ਰੀ ਸਪੀਕਰ]

ਸਾਡੀ ਆਰਥਿਕਤਾ ਦੇ ਸਰਬਪੱਖੀ ਵਿਕਾਸ ਲਈ ਮਾਲ ਤੇ ਸਵਾਰੀਆਂ ਦੀ ਤੇਜ਼ ਢੋਆ ਢੁਆਈ ਲਈ ਸੜਕ ਟ੍ਰਾਂਸਪੋਰਟ ਦੀਆਂ ਸਹੂਲਤਾਂ ਵਿਚ ਵਾਧਾ ਕਰਨਾ ਬਹੁਤ ਜ਼ਰੂਰੀ ਹੈ । ਮੇਰੀ ਸਰਕਾਰ ਨੇ ਰਾਸ਼ਟਰੀ ਪਰਮਿਟ ਸਕੀਮ ਨੂੰ 20 ਨੁਕਾਤੀ ਪ੍ਰੋਗਰਾਮ ਦੇ ਇਕ ਅੰਗ ਦੇ ਤੌਰ ਤੇ ਮੰਨਦੇ ਹੋਏ 250 ਕੌਮੀ ਪਰਮਿਟ ਜ਼ਾਰੀ ਕਰਕੇ ਇਸਨੂੰ ਅਮਲੀ ਰੂਪ ਦੇਣ ਦੇ ਠੋਸ ਜਤਨ ਕੀਤੇ ਹਨ । ਇਸ ਨਾਲ ਸਾਰੇ ਦੇਸ਼ ਵਿਚ ਮਾਲ ਦੀ ਬੇਰੋਕ ਢੋਆ ਢੁਆਈ ਸੰਭਵ ਹੋ ਜਾਵੇਗੀ । ਪੇਂਡੂ ਇਲਾਕਿਆਂ ਨੂੰ ਮੰਡੀ-ਕਸਬਿਆਂ, ਸਬ-ਡਵੀਜ਼ਨਾਂ ਅਤੇ ਜ਼ਿਲ੍ਹਾ ਸਦਰਮੁਕਾਮਾਂ ਨਾਲ ਜੋੜਨ ਲਈ ਮਿੰਨੀ ਬੱਸਾਂ ਚਲਾਉਣ ਦਾ ਇਕ ਬਹੁਤ ਵੱਡਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ । ਰਾਜ ਦੀਆਂ ਵਧ ਰਹੀਆਂ ਲੋੜਾਂ ਨੂੰ ਪੂਰਾ ਕਰਨ ਲਈ ਪਿਛਲੇ ਸਾਲ ਸਰਕਾਰੀ ਟ੍ਰਾਂਸਪੋਰਟ ਅਦਾਰਿਆਂ ਲਈ 360 ਹੋਰ ਬੱਸਾਂ ਖ਼ਰੀਦੀਆਂ ਗਈਆਂ ਸਨ ਅਤੇ ਸਾਲ 1977-78 ਦੌਰਾਨ 476 ਹੋਰ ਬੱਸਾਂ ਖਰੀਦੀਆਂ ਜਾਣਗੀਆਂ । ਜ਼ਿਆਦਾ ਭੀੜ ਸਮੇਂ ਥੋੜ੍ਹੀ ਦੂਰੀ ਤਕ ਜਾਣ ਵਾਲੀਆਂ ਸਵਾਰੀਆਂ ਨੂੰ ਲਿਜਾਣ ਲਈ ਕਈ ਟ੍ਰੇਲਰ-ਬੱਸਾਂ ਚਲਾਈਆਂ ਗਈਆਂ ਹਨ ।

17. ਸਨਅੱਤੀ ਖੇਤਰ ਵਿਚ ਸਰਮਾਇਆ ਲਗਾਉਣ ਅਤੇ ਉਤਪਾਦਨ ਦੇ ਪੱਧਰ ਵਿਚ ਚੋਖਾ ਵਾਧਾ ਹੋਇਆ ਹੈ । ਸਿਆਸੀ ਟਿਕਾਉ ਦਾ ਨਵਾਂ ਯੁਗ ਸ਼ੁਰੂ ਕਰਕੇ ਅਤੇ ਸਨਅੱਤੀ ਵਿਕਾਸ ਲਈ ਪ੍ਰਬੰਧਕੀ ਢਾਂਚੇ ਵਿਚ ਲੋੜੀਂਦੇ ਸੁਧਾਰ ਲਿਆ ਕੇ ਮੇਰੀ ਸਰਕਾਰ ਨੇ ਸਨਅੱਤੀ ਮਾਹੌਲ ਵਿਚ ਬੜੀ ਲਾਹੇਵੰਦੀ ਤਬਦੀਲੀ ਲਿਆਂਦੀ ਹੈ । ਰਾਜ ਵਿਚ ਬਹੁਤ ਸਾਰੀਆਂ ਵੱਡੀਆਂ ਅਤੇ ਛੋਟੀਆਂ, ਸਹਾਇਕ, ਬੁਨਿਆਦੀ ਅਤੇ ਖਪਤ ਵਸਤਾਂ ਦੀਆਂ ਸਨਅੱਤਾਂ ਬੜੀ ਤੇਜ਼ੀ ਨਾਲ ਲਗਾਈਆਂ ਗਈਆਂ ਹਨ । ਪਿਛਲੇ ਚਾਰ ਸਾਲਾਂ ਦੌਰਾਨ ਰਾਜ ਵਿਚ ਛੋਟੀਆਂ ਸਨਅੱਤਾਂ ਦੀ ਗਿਣਤੀ ਵਿਚ 25 ਫ਼ੀ ਸਦੀ ਅਤੇ ਵੱਡੀਆਂ ਅਤੇ ਦਰਮਿਆਨੇ ਦਰਜੇ ਦੀਆਂ ਸਨਅੱਤੀ ਯੂਨਿਟਾਂ ਦੀ ਗਿਣਤੀ ਵਿਚ 50 ਫ਼ੀ ਸਦੀ ਵਾਧਾ ਹੋਇਆ ਹੈ । ਰਾਜ ਵਿਚ 400 ਕਰੋੜ ਰੁਪਏ ਦੇ ਸਰਮਾਏ ਨਾਲ ਵੱਡੇ ਅਤੇ ਦਰਮਿਆਨੇ ਦਰਜੇ ਦੀਆਂ ਸਨਅੱਤੀ ਯੂਨਿਟਾਂ ਲਗਾਈਆਂ ਜਾ ਰਹੀਆਂ ਹਨ ।

ਬੜੇ ਮਾਣ ਵਾਲੀ ਗਲ ਹੈ ਕਿ ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ ਹਰ ਮਹੀਨੇ ਇਕ ਨਵੇਂ ਪ੍ਰਾਜੈਕਟ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਰਹੀ ਹੈ । ਆਸ ਹੈ ਕਿ ਕਾਰਪੋਰੇਸ਼ਨ ਦੁਆਰਾ 150 ਕਰੋੜ ਰੁਪਏ ਦੀ ਲਾਗਤ ਨਾਲ ਲਗਾਏ ਜਾਣ ਵਾਲੇ 30 ਪ੍ਰਾਜੈਕਟ ਪੰਜਵੀਂ ਯੋਜਨਾ ਦੇ ਅੰਤ ਤੱਕ ਉਤਪਾਦਨ ਸ਼ੁਰੂ ਕਰ ਦੇਣਗੇ ।

ਛੋਟੀਆਂ ਸਨਅੱਤਾਂ ਦੇ ਆਧੁਨਕੀਕਰਣ ਦੇ ਕੌਮੀ ਪ੍ਰੋਗਰਾਮ ਵਿਚ ਮੇਰੀ ਸਰਕਾਰ ਭਾਰਤ ਸਰਕਾਰ ਦੇ ਸਹਿਯੋਗ ਨਾਲ ਕੰਮ ਕਰ ਰਹੀ ਹੈ । ਇਸ ਤੋਂ ਇਲਾਵਾ ਰਾਜ ਪੱਧਰ ਤੇ ਵੀ ਅਸੀਂ ਇਕ ਆਧੁਨਕੀਕਰਣ ਦਾ ਅਨੁਪੂਰਕ ਪ੍ਰੋਗਰਾਮ ਸ਼ੁਰੂ ਕੀਤਾ ਹੈ । ਯੋਗ ਉਤਸ਼ਾਹ ਦੇਣ ਲਈ ਮੇਰੀ ਸਰਕਾਰ ਨੇ ਇਕ ਸਕੀਮ ਤਿਆਰ ਕੀਤੀ ਹੈ ਅਤੇ ਚਾਲੂ ਸਾਲ ਦੌਰਾਨ ਇਸ ਅਧੀਨ 5 ਲੱਖ ਰੁਪਏ ਖ਼ਰਚ ਕੀਤੇ ਜਾ ਰਹੇ ਹਨ ।

ਸਨਅੱਤੀ ਢਾਂਚੇ ਵਿਚ ਵੰਨ-ਸਵੰਨਤਾ ਲਿਆਉਣ ਲਈ ਮੇਰੀ ਸਰਕਾਰ ਨੇ ਇਲੈਕਟ੍ਰਾਨਿਕਸ ਦੇ ਵਿਕਾਸ ਲਈ 2 ਕਰੋੜ ਰੁਪਏ ਦੀ ਅਧਿਕਾਰਤ ਹਿੱਸਾ ਪੂੰਜੀ ਨਾਲ ਇਕ ਨਵੀਂ ਕਾਰਪੋਰੇਸ਼ਨ ਬਣਾਈ ਹੈ । ਇਲੈਕਟ੍ਰਾਨਿਕ ਸਨਅੱਤ ਦੇ ਵਿਕਾਸ ਲਈ ਇਹ ਬਨਿਆਦੀ ਢਾਂਚਾ ਮੁਹੱਈਆਂ ਕਰੇਗੀ ਅਤੇ ਅਨੇਕ ਵੱਡੀਆਂ ਯੂਨਿਟਾਂ ਖ਼ੁਦ ਵੀ ਲਾਉਣ ਦੇ

ਜਤਨ ਕਰੇਗੀ । ਇਸ ਕਾਰਪੋਰੇਸ਼ਨ ਦੁਆਰਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਇਕ ਇਲੈਕਟ੍ਰਾਨਿਕ ਨਗਰ ਵਸਾਇਆ ਜਾ ਰਿਹਾ ਹੈ ਜਿਥੇ ਛੋਟੀਆਂ ਤੇ ਵੱਡੀਆਂ 150 ਯੂਨਿਟਾਂ ਲਗਾਉਣ ਲਈ ਜ਼ਮੀਨ ਖਰੀਦੀ ਜਾ ਚੁੱਕੀ ਹੈ ।

ਰਾਜ ਵਿਚ ਹੱਥ-ਖੱਡੀ ਦੀ ਸਨਅੱਤ ਦੇ ਵਿਕਾਸ ਲਈ ਬਹੁਤ ਵੱਡਾ ਪ੍ਰੋਗਰਾਮ ਤਿਆਰ ਕੀਤਾ ਗਿਆ ਹੈ । ਨਵੀਂ ਬਣਾਈ ਗਈ ਪੰਜਾਬ ਰਾਜ ਹੱਥ-ਖੱਡੀ ਅਤੇ ਟੈਕਸਟਾਈਲ ਵਿਕਾਸ ਕਾਰਪੋਰੇਸ਼ਨ ਨੇ ਭਾਰਤ ਸਰਕਾਰ ਦੁਆਰਾ ਮੰਨਜ਼ੂਰ ਸ਼ੁਦਾ ਬਰਾਮਦ ਲਈ ਵਸਤਾਂ ਤਿਆਰ ਕਰਨ ਵਾਲੇ ਇਕ ਪ੍ਰਾਜੈਕਟ ਨੂੰ ਅਮਲੀ ਰੂਪ ਦੇਣ ਦਾ ਕੰਮ ਪਹਿਲਾਂ ਹੀ ਹੱਥ ਵਿਚ ਲੈ ਲਿਆ ਹੈ । ਇਸ ਪ੍ਰਾਜੈਕਟ ਤੇ 60 ਲੱਖ ਰੁਪਏ ਖ਼ਰਚ ਹੋਣਗੇ ਜਿਸ ਨਾਲ 1,000 ਹੱਥ-ਖੱਡੀਆਂ ਲਗਾਈਆਂ ਜਾ ਸਕਣਗੀਆਂ ।

ਸਨਅੱਤੀ ਸਿਖਲਾਈ ਦੇ ਖੇਤਰ ਵਿਚ ਮੇਰੀ ਸਰਕਾਰ ਨੇ ਸਾਲ 1976-77 ਦੇ ਦੌਰਾਨ ਲਾਲੜੂ ਅਤੇ ਬਾਬਾ ਬਕਾਲਾ ਵਿਖੇ ਦੋ ਸਨਅੱਤੀ ਸਿਖਲਾਈ ਸੰਸਥਾਵਾਂ ਅਤੇ ਲੜਕੀਆਂ ਲਈ ਦੋ ਸਨਅੱਤੀ ਸਕੂਲ ਖੋਲ੍ਹੇ ਹਨ ।

20 ਨੁਕਾਤੀ ਪ੍ਰੋਗਰਾਮ ਅਧੀਨ ਐਪਰੈਂਟਿਸਸ਼ਿਪ ਟ੍ਰੇਨਿੰਗ ਸਕੀਮ ਤੇ ਵਿਸ਼ੇਸ਼ ਜ਼ੋਰ ਦਿਤਾ ਗਿਆ ਹੈ । ਭਾਰਤ ਸਰਕਾਰ ਦੁਆਰਾ ਮਿਥੇ ਗਏ 1,500 ਦੇ ਟੀਚੇ ਦੇ ਮੁਕਾਬਲੇ ਤੇ ਮਿਤੀ 31 ਮਾਰਚ, 1977 ਤਕ 2,600 ਸਿਖਿਆਰਥੀ ਕੰਮ ਤੇ ਲਗ ਚੁਕੇ ਹੋਣਗੇ ਅਤੇ 1977-78 ਦੇ ਅੰਤ ਤਕ ਇਹ ਗਿਣਤੀ 2,700 ਤਕ ਹੋ ਜਾਣ ਦੀ ਸੰਭਾਵਨਾ ਹੈ ।

18. ਮੇਰੀ ਸਰਕਾਰ ਨੇ 1975-76 ਵਿਚ ਦੋ ਕਰੋੜ ਰੁਪਏ ਦੇ ਉਪਬੰਧ ਨਾਲ ਇਕ ਵਿਸ਼ੇਸ਼ ਰੋਜ਼ਗਾਰ ਪ੍ਰੋਗਰਾਮ ਅਰੰਭ ਕੀਤਾ । ਪਿਛਲੇ ਸਾਲ ਸਰਕਾਰੀ ਖੇਤਰ ਵਿਚ ਲਗਭਗ 10,000 ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ । ਰੋਜ਼ਗਾਰ ਸੇਵਾ ਮਾਨਸਾ, ਮਾਛੀਵਾੜਾ ਅਤੇ ਗੋਬਿੰਦਗੜ੍ਹ ਵਰਗੇ ਪੱਛੜੇ ਅਤੇ ਦਿਹਾਤੀ ਇਲਾਕਿਆਂ ਤਕ ਵੀ ਪਹੁੰਚਾ ਦਿਤੀ ਗਈ ਹੈ ।

ਰਾਜ ਵਿਚ ਸਨਅੱਤੀ ਅਮਨ ਚੈਨ ਰਿਹਾ ਅਤੇ ਨਿਯਕਤੀਕਾਰਾਂ ਅਤੇ ਕਰਮਚਾਰੀਆਂ ਵਿਚਕਾਰ ਇਕਸੁਰਤਾ ਰਹੀ । ਪਹਿਲੀ ਅਪ੍ਰੈਲ ਤੋਂ 30 ਨਵੰਬਰ, 1976 ਦੇ ਵਿਚਕਾਰ ਹੜਤਾਲਾਂ ਅਤੇ ਤਾਲਾ-ਬੰਦੀਆਂ ਕਾਰਨ ਰੋਜ਼ਗਾਰ ਦਿਹਾੜੀਆਂ ਦਾ ਨੁਕਸਾਨ 1975 ਦੇ ਇਸੇ ਸਮੇਂ ਦੌਰਾਨ ਹੋਏ ਨੁਕਸਾਨ ਦਾ 28 ਫ਼ੀ ਸਦੀ ਹੈ । ਸਨਅੱਤ ਅਤੇ ਕਿਰਤ ਦੀਆਂ ਸਮੱਸਿਆਵਾਂ ਹਲ ਕਰਨ ਲਈ ਰਾਜ ਪੱਧਰ ਤੇ ਇਕ ਸਿਖਰ ਸੰਸਥਾ ਵੀ ਸਥਾਪਤ ਕਰ ਦਿਤੀ ਗਈ ਹੈ ਤਾਂ ਜੋ ਪ੍ਰਬੰਧਕਾਂ ਅਤੇ ਕਾਮਿਆਂ ਵਿਚਕਾਰ ਚੰਗੇਰੇ ਸਬੰਧ ਕਾਇਮ ਕਰਵਾਏ ਜਾ ਸਕਣ ਅਤੇ ਉਤਪਾਦਨ ਤੇ ਉਤਪਾਦਕਤਾ ਵਿਚ ਵਾਧਾ ਕੀਤਾ ਜਾ ਸਕੇ । ਚੀਨੀ, ਮੁਸਾਫ਼ਰ-ਟ੍ਰਾਂਸਪੋਰਟ, ਭੱਠਾ, ਟੈਕਸਟਾਈਲ ਅਤੇ ਜਨਰਲ ਇੰਜਨੀਅਰਿੰਗ ਸਨਅੱਤਾਂ ਸਬੰਧੀ ਦੋ-ਧਿਰੀ ਕਮੇਟੀਆਂ ਸਥਾਪਤ ਕਰ ਦਿਤੀਆਂ ਗਈਆਂ ਹਨ ।

ਸਰਕਾਰ ਦੁਆਰਾ ਅਰੰਭ ਕੀਤੇ ਗਏ ਨਵੇਂ ਆਰਥਿਕ ਪ੍ਰੋਗਰਾਮਾਂ ਕਾਰਨ ਕਾਮਿਆਂ ਨੂੰ ਸਨਅੱਤੀ ਯੂਨਿਟਾਂ ਦੇ ਪ੍ਰਬੰਧ ਵਿਚ ਵੱਧ ਤੋਂ ਵੱਧ ਭਾਗ ਲੈਣ ਵਿਚ ਮਦਦ ਮਿਲੀ ਹੈ; 62 ਉਤਪਾਦਨ ਯੂਨਿਟਾਂ, ਸਨਅੱਤ ਵਿਚ ਕਾਮਿਆਂ ਦੇ ਸਹਿਯੋਗ ਦੀ ਸਕੀਮ ਦੇ ਘੇਰੇ ਵਿਚ ਆਈਆਂ ਹਨ ਅਤੇ ਸਾਰੀਆਂ ਨੂੰ ਸਾਂਝੀਆਂ ਕੌਂਸਲਾਂ ਅਤੇ ਸ਼ਾਪ ਕੌਂਸਲਾਂ ਸਥਾਪਤ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ ।

[ਸ੍ਰੀ ਸਪੀਕਰ]

ਇਸ ਰਾਜ ਦੇ ਜ਼ਰਾਇਤੀ ਖੇਤਰ ਵਿਚ ਕਾਮਿਆਂ ਦੇ ਵੱਖ ਵੱਖ ਵਰਗਾਂ ਦੀਆਂ ਘੱਟ ਤੋਂ ਘੱਟ ਉਜਰਤਾਂ ਭਾਰਤ ਵਿਚ ਸਭ ਤੋਂ ਵੱਧ ਹਨ । ਇਸ ਤੋਂ ਇਲਾਵਾ ਮੇਰੀ ਸਰਕਾਰ ਨੇ ਕਾਮਿਆਂ ਦੇ ਵੱਖ ਵੱਖ ਵਰਗਾਂ ਲਈ 30 ਅਨੁਸੂਚਿਤ ਰੋਜ਼ਗਾਰਾਂ ਵਿਚ ਘੱਟ ਤੋਂ ਘਟ ਉਜਰਤਾਂ ਨਿਸ਼ਚਿਤ ਕਰ ਦਿਤੀਆਂ ਹਨ ਅਤੇ ਇਨ੍ਹਾਂ ਉਜਰਤਾਂ ਨੂੰ ਖਪਤਕਾਰ ਕੀਮਤ ਸੂਚਕ ਅੰਕ ਨਾਲ ਜੋੜਿਆ ਗਿਆ ਹੈ ਜਿਸ ਨਾਲ ਮਹਿੰਗਾਈ ਦੇ ਘਾਟੇ ਵਾਧੇ ਨੂੰ 100 ਫ਼ੀ ਸਦੀ ਸਾਵਾਂ ਕਰਦੇ ਹੋਏ ਪ੍ਰਤੀ ਪੁਆਇੰਟ 75 ਪੈਸੇ ਨਿਸਚਿਤ ਕੀਤੇ ਗਏ ਹਨ । ਘੱਟ ਤੋਂ ਘੱਟ ਉਜਰਤਾਂ ਨਿਸ਼ਚਿਤ ਕਰਨ ਨਾਲ ਲਗਭਗ 11 ਲੱਖ ਕਾਮਿਆਂ ਨੂੰ ਲਾਭ ਪੁਜਾ ਹੈ । ਇਕੋ ਜਿਹੇ ਕੰਮ ਲਈ ਇਸਤਰੀ ਮਰਦ ਕਾਮਿਆਂ ਨੂੰ ਇਕਸਾਰ ਉਜਰਤਾਂ ਯਕੀਨੀ ਬਣਾ ਦਿਤੀਆਂ ਗਈਆਂ ਹਨ ।

19. 20 ਨੁਕਾਤੀ ਆਰਥਿਕ ਪ੍ਰੋਗਰਾਮ ਦਾ ਇਕ ਅਹਿਮ ਪਹਿਲੂ ਪੇਂਡੂ ਇਲਾਕਿਆਂ ਵਿਚ ਰਿਹਾਇਸ਼ੀ ਮਕਾਨਾਂ ਲਈ ਪਲਾਟ ਦੇਣ ਦੀ ਸਕੀਮ ਦਾ ਵਿਸਥਾਰ ਕਰਨਾ ਹੈ । ਕੌਮੀ ਅਗੇਤਾਂ ਅਨੁਸਾਰ ਮੇਰੀ ਸਰਕਾਰ ਪੇਂਡੂ ਭੋਂ-ਹੀਣੇ ਖੇਤੀ ਮਜ਼ਦੂਰਾਂ ਨੂੰ ਮੁਫ਼ਤ ਪਲਾਟ ਦੇਣ ਦੇ ਕੰਮ ਨੂੰ ਵਧੇਰੇ ਅਹਿਮੀਅਤ ਦਿੰਦੀ ਰਹੀ ਹੈ । ਸਾਰੇ ਦੇ ਸਾਰੇ 3.03 ਲੱਖ ਪਾਤਰ ਵਿਅਕਤੀਆਂ ਨੂੰ ਮਕਾਨ ਉਸਾਰੀ ਲਈ ਪਲਾਟ ਅਲਾਟ ਕਰਨ ਅਤੇ ਉਨ੍ਹਾਂ ਦਾ ਕਬਜ਼ਾ ਦੇਣ ਦਾ ਕੰਮ ਇਸੇ ਸਾਲ ਦੇ ਦੌਰਾਨ ਖ਼ਤਮ ਕਰ ਲਿਆ ਗਿਆ ਸੀ । ਇਹ ਵੱਡਾ ਕੰਮ ਮੁਕਾਉਣ ਉਪਰੰਤ ਰਾਜ ਸਰਕਾਰ ਨੇ ਅਲਾਟੀਆਂ ਨੂੰ ਉਨ੍ਹਾਂ ਪਲਾਟਾਂ ਤੇ ਮਕਾਨ ਬਣਾਉਣ ਲਈ ਮਾਲੀ ਸਹਾਇਤਾ ਦੇਣ ਦਾ ਇਕ ਸਮਾਂ-ਬੱਧ ਪ੍ਰੋਗਰਾਮ ਸ਼ੁਰੂ ਕਰ ਦਿੱਤਾ ਹੈ । ਇਸ ਮਨੋਰਥ ਲਈ ਮੇਰੀ ਸਰਕਾਰ ਨੇ 'ਹਾਊਸਫ਼ੈੱਡ' ਨੂੰ 1.80 ਕਰੋੜ ਰੁਪਏ ਦਿੱਤੇ ਹਨ ਜਿਹੜੀ ਕਿ ਰਾਜ ਵਿਚ ਬਣਾਈਆਂ ਜਾ ਚੁਕੀਆਂ 1,100 ਤੋਂ ਵੱਧ ਪੇਂਡੂ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਰਾਹੀਂ ਅਲਾਟੀਆਂ ਨੂੰ ਕਰਜ਼ੇ ਦੇ ਰਹੀ ਹੈ । ਕਿਉਂਜੋ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਇਸ ਸਮੱਸਿਆ ਨੂੰ ਅੰਸ਼ਕ ਤੌਰ ਤੇ ਹਲ ਕਰਨ ਵਿਚ ਸਮਰੱਥ ਹੋ ਸਕਣਗੀਆਂ ਇਸ ਲਈ ਰਾਜ ਮਕਾਨ ਉਸਾਰੀ ਵਿਭਾਗ ਕਰਜ਼ੇ ਵਜੋਂ ਚੋਖੀ ਰਕਮ ਪ੍ਰਾਪਤ ਕਰਨ ਦੇ ਪੂਰੇ ਜਤਨ ਕਰ ਰਿਹਾ ਹੈ ।

ਮੇਰੀ ਸਰਕਾਰ ਨੇ ਸਨਅੱਤੀ ਕਾਮਿਆਂ ਨੂੰ ਤਰਤ ਰਾਹਤ ਦੇਣ ਲਈ ਠੋਸ ਅਤੇ ਅਸਰਦਾਰ ਕਦਮ ਚੁਕੇ ਹਨ । ਰਾਜ ਮਕਾਨ ਉਸਾਰੀ ਵਿਭਾਗ ਨੇ ਸਨਅੱਤੀ ਕਾਮਿਆਂ ਲਈ ਲਗਭਗ 3,500 ਮਕਾਨ ਬਣਾ ਦਿਤੇ ਹਨ ਅਤੇ ਹੋਰ 900 ਮਕਾਨ ਇਸ ਸਾਲ ਬਣ ਜਾਣ ਦੀ ਆਸ ਹੈ ।

ਪੰਜਾਬ ਰਾਜ ਮਕਾਨ ਉਸਾਰੀ ਵਿਕਾਸ ਬੋਰਡ ਨੇ ਵੀ ਆਪਣੀਆਂ ਸਰਗਰਮੀਆਂ ਪੂਰੇ ਜ਼ੋਰ ਸ਼ੋਰ ਨਾਲ ਵਧਾ ਦਿਤੀਆਂ ਹਨ । ਲਗਭਗ 4,500 ਮਕਾਨ ਬਣਾ ਕੇ ਅਲਾਟ ਕਰ ਦਿਤੇ ਗਏ ਹਨ ਅਤੇ 2,000 ਤੋਂ ਵਧ ਹੋਰ ਮਕਾਨ ਇਸ ਸਾਲ ਦੇ ਅੰਦਰ ਅੰਦਰ ਅਲਾਟ ਕਰ ਦਿਤੇ ਜਾਣਗੇ ।

ਸ਼ਹਿਰੀ ਮਿਲਖ ਵਿਭਾਗ ਨੇ ਆਪਣੀਆਂ ਸਰਗਰਮੀਆਂ ਵਧਾ ਦਿਤੀਆਂ ਹਨ ਅਤੇ ਚਾਲੂ ਸਾਲ ਦੌਰਾਨ ਵਿਕਸਤ ਰਿਹਾਇਸ਼ੀ ਪਲਾਟ ਕਟਣ ਦੇ ਕੰਮ ਤੇ 8 ਕਰੋੜ ਰੁਪਏ ਖ਼ਰਚ ਕਰੇਗਾ । ਲਗਭਗ 10,000 ਪਲਾਟ ਜਲਦੀ ਹੀ ਰਿਲੀਜ਼ ਕਰ ਦਿਤੇ ਜਾਣ ਦੀ ਆਸ ਹੈ ।

ਲੁਧਿਆਣਾ ਸ਼ਹਿਰ ਲਈ ਚਲਾਏ ਗਏ ਸਮੁੱਚੇ ਨਗਰ ਵਿਕਾਸ ਪ੍ਰੋਗਰਾਮ ਦੀ ਰਫ਼ਤਾਰ ਤੇਜ਼ ਕਰ ਦਿਤੀ ਗਈ ਹੈ । ਸ਼ਹਿਰੀ ਵਿਕਾਸ ਵਿਭਾਗ ਨੇ ਲੁਧਿਆਣਾ ਸ਼ਹਿਰ ਦੇ ਵਿਉਂਤਬੱਧ ਵਿਕਾਸ ਲਈ ਭਾਰਤ ਸਰਕਾਰ ਪਾਸੋਂ 2.80 ਕਰੋੜ ਰੁਪਏ ਹਾਸਲ ਕਰ ਲਏ ਹਨ, ਜਲੰਧਰ ਤੇ ਅੰਮ੍ਰਿਤਸਰ ਸ਼ਹਿਰਾਂ ਦੇ ਵਿਕਾਸ ਲਈ ਅਜਿਹੀਆਂ ਵਿਸਤ੍ਰਿਤ ਪ੍ਰਾਜੈਕਟ ਰਪੋਟਾਂ ਤਿਆਰ ਕੀਤੀਆਂ ਗਈਆਂ ਹਨ ਜਿਨ੍ਹਾਂ ਨੂੰ ਰਾਜ ਸਰਕਾਰ ਅਤੇ ਕੇਂਦਰੀ ਸਰਕਾਰ ਨੇ ਪਰਵਾਨਗੀ ਦੇ ਦਿਤੀ ਹੈ । ਭਾਰਤ ਸਰਕਾਰ ਪਾਸੋਂ ਸਹਾਇਤਾ ਪ੍ਰਾਪਤ ਹੋਣ ਤਕ ਰਾਜ ਸਰਕਾਰ ਲੁਧਿਆਣਾ, ਜਲੰਧਰ ਤੇ ਅੰਮ੍ਰਿਤਸਰ ਦੇ ਵਿਉਂਤਬੱਧ ਵਿਕਾਸ ਲਈ 1.5 ਕਰੋੜ ਰੁਪਏ ਖ਼ਰਚ ਕਰੇਗੀ ।

ਸ਼ਹਿਰੀ ਜ਼ਮੀਨਾਂ ਦੀਆਂ ਤੇਜ਼ੀ ਨਾਲ ਵੱਧ ਰਹੀਆਂ ਕੀਮਤਾਂ ਨੂੰ ਕਾਬੂ ਵਿਚ ਰੱਖਣ ਲਈ ਮੇਰੀ ਸਰਕਾਰ ਇਕ ਨਵੀਂ ਪਾਲਿਸੀ ਲਾਗੂ ਕਰ ਰਹੀ ਹੈ ਜਿਸ ਅਧੀਨ ਸ਼ਹਿਰੀ ਮਿਲਖ ਵਿਭਾਗ ਅਤੇ ਰਾਜ ਵਿਚਲੇ ਵੱਖ ਵੱਖ ਇੰਪਰੂਵਮੈਂਟ ਟ੍ਰਸਟਾਂ ਦੁਆਰਾ ਵੇਚੀਆਂ ਜਾਣ ਵਾਲੀਆਂ ਜ਼ਮੀਨਾਂ ਪੱਟੇ ਤੇ ਦਿੱਤੀਆਂ ਜਾਣੀਆਂ ਹਨ ਅਤੇ ਇਹ ਪੱਟਾ ਸਥਾਈ ਰਹੇਗਾ ।

ਹੈਬੀਟਾਟ ਮੁਹਿੰਮ ਅਧੀਨ ਪਿੰਡਾਂ ਦੇ ਆਰਥਿਕ, ਸਮਾਜਕ ਅਤੇ ਪਦਾਰਥਕ ਪੱਖਾਂ ਨੂੰ ਧਿਆਨ ਵਿਚ ਰੱਖਦੇ ਹੋਏ ਉਨ੍ਹਾਂ ਦਾ ਸਰਬਪੱਖੀ ਵਿਕਾਸ ਕੀਤਾ ਜਾਵੇਗਾ । ਇਸ ਪ੍ਰੋਗਰਾਮ ਅਧੀਨ ਸੰਗਠਤ ਪੇਂਡੂ ਵਿਕਾਸ ਦੇ ਕੰਮ ਨੂੰ ਸ਼ੁਰੂ ਕਰਨ ਵਾਲਾ ਪੰਜਾਬ, ਦੇਸ਼ ਦਾ ਸਭ ਤੋਂ ਪਹਿਲਾ ਰਾਜ ਹੈ । ਸ਼ਹਿਰੀ ਹੈਬੀਟਾਟ ਪ੍ਰੋਗਰਾਮ ਦਾ ਮਨੋਰਥ ਮਕਾਨਾਂ ਦੀ ਕਮੀ, ਗੰਦੀਆਂ ਬਸਤੀਆਂ, ਭੀੜ ਭੜੱਕੇ, ਨਾਕਾਫ਼ੀ ਬੁਨਿਆਦੀ ਢਾਂਚੇ ਅਤੇ ਸਮਾਜਕ ਬਦਅਮਨੀ ਸਬੰਧੀ ਸਮੱਸਿਆਵਾਂ ਨੂੰ ਸੁਲਝਾਉਣਾ ਹੈ । ਇਸ ਪ੍ਰੋਗਰਾਮ ਨੂੰ ਠੀਕ ਢੰਗ ਨਾਲ ਚਲਾਉਣ ਲਈ ਮੇਰੀ ਸਰਕਾਰ ਨੇ ਹੈਬੀਟਾਟ ਵਿਭਾਗ ਸਥਾਪਤ ਕਰ ਦਿੱਤਾ ਹੈ । ਪਿਛਲੇ ਦਿਨੀ ਇਸ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਦਾ ਕੰਮ ਕਾਫ਼ੀ ਤੇਜ਼ ਹੋ ਗਿਆ ਹੈ । ਇਸ ਪ੍ਰੋਗਰਾਮ ਅਧੀਨ ਸ਼ਹਿਰਾਂ ਵਿਚੋਂ ਅੰਮ੍ਰਿਤਸਰ ਤੇ ਪਟਿਆਲਾ ਦੇ ਸ਼ਹਿਰਾਂ ਨੂੰ ਚੁਣਿਆ ਗਿਆ ਹੈ ਅਤੇ ਪਿੰਡਾਂ ਵਿਚੋਂ ਸਰਬਪੱਖੀ ਸੰਗਠਤ ਵਿਕਾਸ ਲਈ 18 ਪਿੰਡਾਂ ਨੂੰ ਚੁਣਿਆ ਗਿਆ ਹੈ ।

20 ਨੁਕਾਤੀ ਪ੍ਰੋਗਰਾਮ ਕਾਰਨ ਪੈਦਾ ਹੋਏ ਜੋਸ਼ ਅਧੀਨ ਉਨ੍ਹਾਂ ਸਕੀਮਾਂ ਨੂੰ ਚਲਾਉਣ ਵਲ ਤੁਰਤ ਧਿਆਨ ਦਿੱਤਾ ਗਿਆ ਹੈ ਜਿਨ੍ਹਾਂ ਸਦਕਾ ਗਰੀਬ ਰਿਕਸ਼ਾ ਚਾਲਕਾਂ ਨੂੰ, ਜਿਨ੍ਹਾਂ ਦਾ ਵਿਚੋਲੀਏ ਕਈ ਸਾਲਾਂ ਤੋਂ ਸੋਸ਼ਣ ਕਰਦੇ ਆ ਰਹੇ ਸਨ, ਰਿਕਸ਼ਿਆਂ ਦਾ ਖੁਦ ਮਾਲਕ ਬਣਨ ਲਈ ਕਰਜ਼ੇ ਦਿਤੇ ਜਾ ਰਹੇ ਹਨ । ਇਨ੍ਹਾਂ ਕਰਜਿਆਂ ਤੇ ਲਗਣ ਵਾਲਾ ਸਾਰਾ ਵਿਆਜ ਰਾਜ ਸਰਕਾਰ ਅਦਾ ਕਰ ਰਹੀ ਹੈ । ਹੁਣ ਤਕ ਕੁਲ 8,000 ਰਿਕਸ਼ਾ ਚਲਾਉਣ ਵਾਲੇ ਰਿਕਸ਼ਿਆਂ ਦੇ ਮਾਲਕ ਬਣ ਗਏ ਹਨ । ਉਨ੍ਹਾਂ ਦੀ ਮਾਲੀ ਹਾਲਤ ਵਿਚ ਹੋਰ ਸੁਧਾਰ ਲਿਆਉਣ ਲਈ ਮੇਰੀ ਸਰਕਾਰ ਨੇ 160 ਰਿਕਸ਼ਾ ਚਾਲਕਾਂ ਨੂੰ ਰਿਕਸ਼ਿਆਂ ਤੇ ਮੋਟਰ ਮਸ਼ੀਨਾਂ ਲਗਵਾਉਣ ਲਈ ਵੀ ਕਰਜੇ ਦਿੱਤੇ ਹਨ ।

ਸਥਾਨਕ ਸਰਕਾਰ ਵਿਭਾਗ ਦੁਆਰਾ ਚਲਾਈ ਗਈ ਵਿਸ਼ੇਸ਼ ਮੁਹਿੰਮ ਦੇ ਨਤੀਜੇ ਵਜੋਂ ਰਾਜ ਵਿਚਲੀਆਂ ਸਾਰੀਆਂ ਨਗਰਪਾਲਕਾਵਾਂ ਦੀ ਆਮਦਨ ਵਿਚ ਇਸ ਸਾਲ 50 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ । ਚਾਲੂ ਮਾਲੀ ਸਾਲ ਦੇ ਅੰਤ ਤਕ ਇਹ ਆਮਦਨ 30 ਕਰੋੜ ਰੁਪਏ ਤਕ ਹੋ ਜਾਵੇਗੀ । ਇਸ ਤੋਂ ਇਲਾਵਾ ਉਨ੍ਹਾਂ ਦੁਆਰਾ ਅਣ-ਉਤਪਾਦਕ ਕੰਮਾਂ ਤੇ ਕੀਤਾ ਜਾਣ ਵਾਲਾ ਖਰਚ ਬੰਦ ਕਰ ਦਿਤਾ ਗਿਆ ਹੈ ਜਿਸ ਦੇ ਨਤੀਜੇ ਵਜੋਂ ਲਗਭਗ 12 ਕਰੋੜ ਰੁਪਏ ਦੀ ਰਕਮ ਵਿਕਾਸ ਕਾਰਜਾਂ ਤੇ ਖਰਚ ਕੀਤੀ ਗਈ ਹੈ ।

[ਸ੍ਰੀ ਸਪੀਕਰ]

ਸਥਾਨਕ ਸੰਸਥਾਵਾਂ ਵਲੋਂ ਚਲਾਈਆਂ ਜਾਣ ਵਾਲੀਆਂ ਜਲ ਸਪਲਾਈ ਅਤੇ ਸੀਵਰੇਜ ਸਕੀਮਾਂ ਦੀ ਵਿਉਂਤਬੰਦੀ, ਉਨ੍ਹਾਂ ਤੇ ਸਰਮਾਇਆ ਲਗਾਉਣ ਅਤੇ ਉਨ੍ਹਾਂ ਦੀ ਉਸਾਰੀ ਲਈ ਪੰਜਾਬ ਜਲ ਸਪਲਾਈ ਤੇ ਸੀਵਰੇਜ ਬੋਰਡ ਬਣਾ ਦਿਤਾ ਗਿਆ ਹੈ । ਸ਼ਹਿਰੀ ਇਲਾਕਿਆਂ ਲਈ ਜਲ ਸਪਲਾਈ ਤੇ ਸੀਵਰੇਜ ਅਤੇ ਰਾਜ ਵਿਚਲੇ ਪੀਣ ਵਾਲੇ ਪਾਣੀ ਦੀ ਔੜ ਵਾਲੇ ਪਿੰਡਾਂ ਲਈ ਜਲ ਸਪਲਾਈ ਦਾ 160 ਕਰੋੜ ਰੁਪਏ ਦੀ ਲਾਗਤ ਦਾ ਪ੍ਰਾਜੈਕਟ ਭਾਰਤ ਸਰਕਾਰ ਪਾਸੋਂ ਪਰਵਾਨ ਕਰਵਾ ਕੇ ਮਾਲੀ ਸਹਾਇਤਾ ਲਈ ਵਿਸ਼ਵ ਬੈਂਕ ਨੂੰ ਭੇਜ ਦਿਤਾ ਗਿਆ ਹੈ ।

20. ਮੇਰੀ ਸਰਕਾਰ ਸਿਖਿਆ ਨੂੰ ਵਧੇਰੇ ਸਾਰਥਕ ਅਤੇ ਸਮਾਜ ਦੀਆਂ ਲੋੜਾਂ ਅਨੁਸਾਰ ਬਣਾਉਣ ਦੀ ਚਾਹਵਾਨ ਹੈ । ਹੋਰ ਵਧੇਰੇ ਬੱਚਿਆਂ ਨੂੰ ਪ੍ਰਾਇਮਰੀ ਸਕੂਲਾਂ ਵਿਚ ਦਾਖਲ ਕਰਵਾਉਣ ਲਈ ਮੇਰੀ ਸਰਕਾਰ ਨੇ ਇਕ ਜ਼ੋਰਦਾਰ ਮੁਹਿੰਮ ਚਲਾਈ ਸੀ । ਇਸ ਸਾਲ ਦੌਰਾਨ 6 ਤੋਂ 11 ਸਾਲ ਤਕ ਦੀ ਉਮਰ ਦੇ 1.71 ਲੱਖ ਹੋਰ ਬੱਚੇ ਸਕੂਲਾਂ ਵਿਚ ਦਾਖਲ ਹੋਏ ਜਿਸ ਨਾਲ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਨ ਵਾਲੇ ਬੱਚਿਆਂ ਦੀ ਕੁਲ ਗਿਣਤੀ ਵਧ ਕੇ 22.50 ਲੱਖ ਹੋ ਗਈ ਜਿਹੜੀ ਕਿ ਇਸ ਉਮਰ-ਗਰੁਪ ਦੇ ਬੱਚਿਆਂ ਦੀ ਗਿਣਤੀ ਦਾ 108.3 ਫੀ ਸਦੀ ਹੈ ।

ਸਿਖਿਆ ਨੂੰ ਹਰ ਇਕ ਬੱਚੇ ਦੀ ਪਹੁੰਚ ਤਕ ਲਿਆਉਣ ਅਤੇ ਸਕੂਲਾਂ ਵਿਚ ਬਹੁਤ ਸਾਰੇ ਦਾਖਲੇਯੋਗ ਬੱਚਿਆਂ ਦੀ ਲੋੜ ਨੂੰ ਮੁੱਖ ਰਖਦੇ ਹੋਏ ਮੇਰੀ ਸਰਕਾਰ ਨੇ ਸਾਲ 1976-77 ਦੌਰਾਨ 1,900 ਪਿੰਡਾਂ ਵਿਚ ਪ੍ਰਾਇਮਰੀ ਸਕੂਲ ਖੋਹਲੇ ਜਿਸ ਨਾਲ ਰਾਜ ਦੇ ਸਾਰੇ ਮਾਲ ਪਿੰਡਾਂ ਵਿਚ ਸਕੂਲ ਖੁਲ੍ਹ ਗਏ ਹਨ । 200 ਪ੍ਰਾਇਮਰੀ ਸਕੂਲਾਂ ਅਤੇ 100 ਮਿਡਲ ਸਕੂਲਾਂ ਨੂੰ ਕ੍ਰਮਵਾਰ ਮਿਡਲ ਅਤੇ ਹਾਈ ਸਕੂਲ ਬਣਾ ਦਿਤਾ ਗਿਆ ਹੈ । ਅਧਿਆਪਕਾਂ ਦੀ ਬਿਹਤਰੀ, ਉਨ੍ਹਾਂ ਦੇ ਕੰਮ ਕਰਨ ਦੀਆਂ ਹਾਲਤਾਂ ਨੂੰ ਸੁਧਾਰਨ ਅਤੇ ਉਨ੍ਹਾਂ ਨੂੰ ਵਧੇਰੇ ਸਹੂਲਤਾਂ ਦੇਣ ਲਈ ਮੇਰੀ ਸਰਕਾਰ ਨੇ ਰਾਜ ਦੇ ਕਾਲਜ ਅਤੇ ਯੂਨੀਵਰਸਿਟੀਆਂ ਵਿਚ ਯੂ. ਜੀ. ਸੀ. ਗਰੇਡ ਲਾਗੂ ਕਰ ਦਿਤੇ ਹਨ ।

"ਹਰ ਵਿਅਕਤੀ ਦੋ ਨੂੰ ਪੜ੍ਹਾਵੇ" ਸਕੀਮ ਨਵੰਬਰ, 1976 ਵਿਚ ਸ਼ੁਰੂ ਕਰਕੇ ਮੇਰੀ ਸਰਕਾਰ ਨੇ ਬਾਲਗ ਵਿਦਿਆ ਦੇ ਖੇਤਰ ਵਿਚ ਇਕ ਹੋਰ ਉਲਾਂਘ ਭਰੀ ਹੈ ਜਿਸ ਨੇ ਆਮ ਲੋਕਾਂ ਦਾ ਧਿਆਨ ਆਪਣੇ ਵਲ ਖਿਚਿਆ ਹੈ । ਇਸ ਜਾਗ੍ਰਿਤੀ ਅਤੇ ਸਾਰੇ ਸਰਕਾਰੀ ਕਰਮਚਾਰੀਆਂ ਵਲੋਂ ਇਸ ਵਿਚ ਸਰਗਰਮ ਹਿੱਸਾ ਪਾਉਣ ਸਦਕਾ ਮੇਰੀ ਸਰਕਾਰ 1978 ਤਕ ਰਾਜ ਵਿਚੋਂ ਅਨਪੜ੍ਹਤਾ ਖਤਮ ਕਰ ਦੇਣਾ ਚਾਹੁੰਦੀ ਹੈ ।

ਪੰਜਾਬ ਨੂੰ ਦੇਸ਼ ਲਈ ਚੰਗੇ ਖਿਲਾੜੀ ਪੈਦਾ ਕਰਨ ਦਾ ਮਾਣ ਹਾਸਲ ਹੈ ਅਤੇ ਕੌਮੀ ਪੱਧਰ ਤੇ ਖੇਡਾਂ ਦੇ ਮੈਦਾਨ ਵਿਚ ਇਸ ਦੀਆਂ ਪ੍ਰਾਪਤੀਆਂ ਦਾ ਰਿਕਾਰਡ ਬਹੁਤ ਹੀ ਸ਼ਲਾਘਾ ਯੋਗ ਹੈ ।

ਖੇਡਾਂ ਦੇ ਮਿਆਰ ਨੂੰ ਵਧਾਉਣ ਅਤੇ ਵਿਦਿਆਰਥੀਆਂ ਵਿਚ ਖੇਡਾਂ ਲਈ ਸ਼ੌਕ ਪੈਦਾ ਕਰਨ ਲਈ ਮੇਰੀ ਸਰਕਾਰ ਮੁਕਾਬਲਾ ਸਕੀਮ, ਸਿਖਲਾਈ ਸਕੀਮ, ਵਜ਼ੀਫ਼ਾ ਸਕੀਮ ਅਤੇ ਸਪੋਰਟਸ ਹੋਸਟਲਾਂ ਦੀ ਉਸਾਰੀ ਵਰਗੀਆਂ ਅਨੇਕ ਸਕੀਮਾਂ ਚਲਾ ਰਹੀ ਹੈ । ਸਾਲ 1976-77 ਦੌਰਾਨ ਖੇਡ ਵਿਭਾਗ ਲਈ 35 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ ।

21. ਸ਼ਹਿਰੀ ਅਤੇ ਪੇਂਡੂ ਇਲਕਿਆਂ ਦਰਮਿਆਨ ਸਿਹਤ ਸੇਵਾਵਾਂ ਦੇ ਪ੍ਰਬੰਧ ਵਿਚਲੇ ਅਸੰਤੁਲਨ ਨੂੰ ਖਤਮ ਕਰਨ ਲਈ ਮੇਰੀ ਸਰਕਾਰ ਪੇਂਡੂ ਹਲਕਿਆਂ ਵਿਚ 100 ਹੋਰ ਡਿਸਪੈਂਸਰੀਆਂ ਖੋਲਣਾ ਚਾਹੁੰਦੀ ਹੈ ਜਿਸ ਨਾਲ ਇਨ੍ਹਾਂ ਦੀ ਗਿਣਤੀ ਵਧ ਕੇ 516 ਹੋ ਜਾਵੇਗੀ। ਦਿਹਾਤੀ ਸਿਹਤ ਸੇਵਾਵਾਂ ਵਿਚ ਹੋਰ ਵਾਧਾ ਕਰਨ ਲਈ ਸਰਕਾਰ ਸਾਲ 1977-78 ਦੌਰਾਨ ਪਿੰਡਾਂ ਵਿਚ 200 ਹੋਰ ਐਲੋਪੈਥਿਕ ਡਿਸਪੈਂਸਰੀਆਂ ਖੋਲ੍ਹਣਾ ਚਾਹੁੰਦੀ ਹੈ। ਰਾਜ ਵਿਚਲੇ ਪੱਛੜੇ, ਸਰਹੱਦੀ ਅਤੇ ਨੀਮਪਹਾੜੀ ਇਲਾਕਿਆਂ ਵਿਚ 6 ਨਵੀਆਂ ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ।

ਰੈਫਰਲ ਸੇਵਾਵਾਂ ਨੂੰ ਸਹਿਲ ਬਣਾਉਣ ਲਈ ਸਾਰੇ ਜ਼ਿਲ੍ਹਾ ਹਸਪਤਾਲਾਂ ਦਾ ਦਰਜਾ ਵਧਾ ਦਿਤਾ ਗਿਆ ਹੈ ਤਾਂ ਜੋ ਉਨ੍ਹਾਂ ਵਿਚ ਘਟੋ ਘਟ 100 ਬਿਸਤਰੇ ਹੋਣ। ਜ਼ਿਲ੍ਹਾ ਹਸਪਤਾਲ ਜਲੰਧਰ ਦਾ ਦਰਜਾ ਵਧਾ ਕੇ 400 ਬਿਸਤਰਿਆਂ ਵਾਲਾ ਹਸਪਤਾਲ ਕਰ ਦਿਤਾ ਗਿਆ ਹੈ। 20 ਤਹਿਸੀਲ ਹਸਪਤਾਲਾਂ ਦਾ ਦਰਜਾ ਵਧਾ ਕੇ 50 ਬਿਸਤਰਿਆਂ ਵਾਲੇ ਹਸਪਤਾਲ ਕਰ ਦਿਤਾ ਗਿਆ ਹੈ। ਸਿਵਲ ਹਸਪਤਾਲ ਡੇਰਾ ਬਾਬਾ ਨਾਨਕ, ਅਬੋਹਰ ਅਤੇ ਮੁਕੇਰੀਆਂ ਦੇ ਹਸਪਤਾਲਾਂ ਦਾ ਦਰਜ਼ਾ ਵਧਾ ਕੇ ਕ੍ਰਮਵਾਰ 25, 50 ਅਤੇ 50 ਬਿਸਤਰਿਆਂ ਵਾਲੇ ਹਸਪਤਾਲ ਕਰ ਦਿਤਾ ਗਿਆ ਹੈ। 2 ਪ੍ਰਾਇਮਰੀ ਸਿਹਤ ਕੇਂਦਰਾਂ ਦਾ ਦਰਜਾ ਵਧਾ ਕੇ ਉਨ੍ਹਾਂ ਨੂੰ 30 ਬਿਸਤਰਿਆਂ ਵਾਲੇ ਦਿਹਾਤੀ ਹਸਪਤਾਲ ਬਣਾ ਦਿਤਾ ਗਿਆ ਹੈ। ਪਟਿਆਲਾ, ਜਲੰਧਰ ਅਤੇ ਫਿਰੋਜ਼ਪੁਰ ਵਿਖੇ ਤਿੰਨ ਚਲਦੇ ਫਿਰਦੇ ਅੱਖਾਂ ਦੇ ਹਸਪਤਾਲ ਕਾਇਮ ਕੀਤੇ ਗਏ ਹਨ।

ਅਧਿਆਪਨ ਹਸਪਤਾਲਾਂ ਦਾ ਹੋਰ ਵਿਕਾਸ ਕੀਤਾ ਜਾ ਰਿਹਾ ਹੈ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਵਿਖੇ 60 ਲੱਖ ਰੁਪਏ ਦੀ ਅਨੁਮਾਨਤ ਲਾਗਤ ਨਾਲ ਇਕ ਨਵਾਂ ਓ. ਪੀ. ਡੀ, ਬਲਾਕ ਖੋਲ੍ਹਿਆ ਜਾ ਰਿਹਾ ਹੈ ਜਿਹੜਾ ਜਲਦੀ ਹੀ ਕੰਮ ਕਰਨਾ ਸ਼ੁਰੂ ਕਰ ਦੇਵੇਗਾ। ਨਿਊ ਮੈਡੀਕਲ ਐਨਕਲੇਵ ਵਿਖੇ 555 ਬਿਸਤਰਿਆਂ ਵਾਲਾ ਇਕ ਹੋਰ ਬਲਾਕ ਉਸਾਰੀ ਅਧੀਨ ਹੈ। ਇਹ ਅਗਲੇ ਡੇਢ ਜਾਂ ਦੋ ਸਾਲਾਂ ਵਿਚ ਮੁਕੰਮਲ ਕਰ ਲਿਆ ਜਾਵੇਗਾ।

22. ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਬਿਹਤਰੀ ਲਈ ਮੇਰੀ ਸਰਕਾਰ ਭਰਪੂਰ ਜਤਨ ਕਰ ਰਹੀ ਹੈ। ਉਨ੍ਹਾਂ ਦੀ ਸਹਾਇਤਾ ਲਈ ਬਹੁਤ ਸਾਰੇ ਕੰਮ ਕੀਤੇ ਜਾ ਰਹੇ ਹਨ। ਧਰਮਸ਼ਾਲਾਵਾਂ ਦੀ ਉਸਾਰੀ, ਹਰੀਜਨਾਂ ਦੀਆਂ ਬਸਤੀਆਂ ਦੇ ਆਲੇ-ਦੁਆਲੇ ਦੇ ਸੁਧਾਰ, ਸਮੂਹਕ ਕੇਂਦਰਾਂ ਨੂੰ ਕਾਇਮ ਕਰਨਾ ਅਤੇ ਵਿਦਿਅਕ ਸਹੂਲਤਾਂ ਸਮੇਤ ਅਨੇਕਾਂ ਸਕੀਮਾਂ ਤੇ, ਯੋਜਨਾ ਖਰਚ ਵਿਚ ਇਸ ਸਾਲ ਲਈ ਲਗਭਗ 4.5 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਪੰਜਾਬ ਅਨੁਸੂਚਿਤ ਜਾਤੀਆਂ ਭੋਂ-ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਜ਼ਰਾਇਤੀ ਵਿਕਾਸ, ਛੋਟੀਆਂ ਸਨਅੱਤਾਂ, ਮਕਾਨ ਉਸਾਰੀ ਅਤੇ ਟ੍ਰਾਂਸਪੋਰਟ ਵਰਗੇ ਪ੍ਰੋਗਰਾਮਾਂ ਲਈ ਹਰੀਜਨਾਂ ਨੂੰ ਵਿੱਤੀ ਸਹਾਇਤਾ ਦਿੰਦੀ ਰਹੀ ਹੈ। ਅਜਿਹੇ ਪ੍ਰੋਗਰਾਮਾਂ ਲਈ ਪੱਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਮਾਲੀ ਸਹਾਇਤਾ ਦੇਣ ਲਈ ਪੰਜਾਬ ਪੱਛੜੀਆਂ ਸ਼੍ਰੇਣੀਆਂ ਭੋਂ-ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵੀ ਕਾਇਮ ਕਰ ਦਿੱਤੀ ਗਈ ਹੈ।

ਰਾਜ ਦੀਆਂ ਨਗਰਪਾਲਕਾਵਾਂ ਦੇ ਸਫ਼ਾਈ ਸੇਵਕਾਂ ਦੀ ਭਲਾਈ ਲਈ ਉਨ੍ਹਾਂ ਨੂੰ ਮਕਾਨ ਦੇਣ ਵਾਸਤੇ ਇਕ ਕ੍ਰੈਸ਼ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ।

ਚਾਲੂ ਮਾਲੀ ਸਾਲ ਦੇ ਅਕਤੂਬਰ, 1976 ਤਕ ਮੇਰੀ ਸਰਕਾਰ ਨੇ ਅਨੁਸੂਚਿਤ ਜਾਤੀਆਂ ਨੂੰ 500 ਰੁਪਏ ਪ੍ਰਤੀ ਸਟੈਂਡਰਡ ਏਕੜ ਅਤੇ ਹੋਰਨਾ ਕਮਜ਼ੋਰ ਤਬਕਿਆਂ ਦੇ ਲੋਕਾਂ ਨੂੰ 1,000 ਰੁਪਏ ਪ੍ਰਤੀ ਸਟੈਂਡਰਡ ਏਕੜ ਦੀਆਂ ਰਿਆਇਤੀ ਦਰਾਂ ਤੇ 3,661 ਏਕੜ ਵਾਫ਼ਰ ਪੇਂਡੂ

[ਸ੍ਰੀ ਸਪੀਕਰ]

ਨਿਕਾਸੀ ਜ਼ਰਾਇਤੀ ਭੋਂ ਮੁੰਤਕਿਲ ਕੀਤੀ ਹੈ । ਇਸ ਤੋਂ ਇਲਾਵਾ ਉਕਤ ਸਮੇਂ ਦੌਰਾਨ ਹੀ 325 ਪੇਂਡੂ ਨਿਕਾਸੀ ਜਾਇਦਾਦਾਂ, ਉਨ੍ਹਾਂ ਕਾਬਜ਼ ਵਿਅਕਤੀਆਂ ਨੂੰ, ਜਿਹੜੇ ਕਿ ਵਧੇਰੇ ਕਰਕੇ ਅਨੁਸੂਚਿਤ ਜਾਤੀਆਂ ਜਾਂ ਪੱਛੜੀਆ ਸ਼ਰੇਣੀਆਂ ਦੇ ਹਨ, 1,000 ਰੁਪਏ ਦੀ ਮਾਲੀਅਤ ਵਾਲੇ ਮਕਾਨ ਲਈ 30 ਰੁਪਏ ਪ੍ਰਤੀ ਮਕਾਨ ਅਤੇ 10 ਮਰਲੇ ਦੇ ਇਕ ਪਲਾਟ ਲਈ 10 ਰੁਪਏ ਦੇ ਹਿਸਾਬ ਮੁੰਤਕਿਲ ਕੀਤੀਆਂ ਹਨ ।

ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ੍ਰੇਣੀਆਂ ਭਲਾਈ ਡਾਇਰੈਕਟੋਰੇਟ ਦੇ ਵਿਸ਼ੇਸ਼ ਰੋਜ਼ਗਾਰ ਸੈੱਲ ਨੇ 2,000 ਤੋਂ ਵਧ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ੍ਰੇਣੀਆਂ ਦੇ ਵਿਅਕਤੀਆਂ ਨੂੰ ਇਸ ਸਾਲ ਦੌਰਾਨ ਰੋਜ਼ਗਾਰ ਦਿਵਾਉਣ ਵਿਚ ਮਦਦ ਕੀਤੀ ਹੈ । ਕਾਨੂੰਨ, ਇੰਜੀਨੀਅਰਿੰਗ ਅਤੇ ਡਾਕਟਰੀ ਵਿਦਿਆ ਹਾਸਲ ਕਰਨ ਵਾਲੇ ਇਨ੍ਹਾਂ ਸ੍ਰੇਣੀਆਂ ਦੇ ਵਿਦਿਆਰਥੀਆਂ ਨੂੰ ਟਿਊਸ਼ਨ ਫੀਸ ਮੁਆਫ ਕਰ ਦਿਤੀ ਗਈ ਹੈ ਜਿਸ ਦੀ ਪ੍ਰਤੀ-ਪੂਰਤੀ ਸਿਧੀ ਹੀ ਰਾਜ ਸਰਕਾਰ ਦੁਆਰਾ ਕੀਤੀ ਜਾਵੇਗੀ । ਇਸ ਤੋਂ ਇਲਾਵਾ ਉਚੇਰੀਆਂ ਤਕਨੀਕੀ ਸੰਸਥਾਵਾਂ ਵਿਚ ਦਾਖਲਾ ਲੈਣ ਵਿਚ ਸਹਾਇਤਾ ਕਰਨ ਲਈ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਪ੍ਰੀ-ਮੈਟ੍ਰਿਕ ਪੜ੍ਹਾਈ ਕਰਵਾਈ ਜਾਂਦੀ ਹੈ । ਅਜਿਹੇ ਵਿਦਿਆਰਥੀਆਂ ਦੀ ਹੌਸਲਾਅਫਜ਼ਾਈ ਲਈ ਕਿਤਾਬਾਂ ਤੇ ਲਿਖਣ ਸਮੱਗਰੀ ਆਦਿ ਖਰੀਦਣ ਲਈ ਚੋਖੀਆਂ ਗ੍ਰਾਂਟਾਂ ਦਿਤੀਆਂ ਜਾ ਰਹੀਆਂ ਹਨ ।

23. ਪੰਜਾਬ ਵਿਚ ਹਰ ਸਾਲ ਬਹੁਤ ਸਾਰੇ ਸੈਲਾਨੀ ਆਉਂਦੇ ਹਨ ਅਤੇ ਉਨ੍ਹਾਂ ਨੂੰ ਚੰਗੇਰੀਆਂ ਸਹੂਲਤਾਂ ਦੇਣ ਵਲ ਸਰਕਾਰ ਨੇ ਵਧੇਰੇ ਧਿਆਨ ਦਿਤਾ ਹੈ । ਇਸ ਸਾਲ ਦੌਰਾਨ ਮੁਖ ਤੌਰ ਤੇ ਅੰਮ੍ਰਿਤਸਰ ਦੇ ਥ੍ਰਿਰੀ ਸਟਾਰ ਹੋਟਲ ਜਿਹੇ ਚਲ ਰਹੇ ਪ੍ਰਾਜੈਕਟਾਂ ਨੂੰ ਮੁਕੰਮਲ ਕਰਨ ਅਤੇ ਮੌਜੂਦਾ ਸੈਲਾਨੀ ਕੰਪਲੈਕਸਿਜ਼ ਨੂੰ ਸੁਧਾਰਨ ਤੇ ਹੀ ਜ਼ਿਆਦਾ ਜ਼ੋਰ ਦਿਤਾ ਗਿਆ ਹੈ । ਦੋਰਾਹਾ, ਪਟਿਆਲਾ ਅਤੇ ਚੰਡੀਗੜ੍ਹ ਵਿਖੇ ਸੈਲਾਨੀ ਬੰਗਲੇ ਬਣਾਏ ਜਾ ਰਹੇ ਹਨ । ਰਾਜ ਸਰਕਾਰ ਨੇ, ਸੈਲਾਨੀ ਕਸ਼ਿਸ਼ ਵਾਲੀਆਂ ਅਤੇ ਇਤਿਹਾਸਕ ਪੱਖ ਤੋਂ ਮਹੱਤਵ-ਪੂਰਣ ਥਾਵਾਂ ਤੇ ਸੈਲਾਨੀ ਕੇਂਦਰਾਂ ਨੂੰ ਵਿਕਸਤ ਕਰਨ ਦੇ ਆਸ਼ੇ ਨਾਲ ਸਮੁੱਚੇ ਰਾਜ ਦੇ ਸਰਵੇਖਣ ਦਾ ਕੰਮ ਹਥ ਵਿਚ ਲੈ ਲਿਆ ਹੈ ।

24. ਪ੍ਰਸ਼ਾਸਨ ਵਿਚੋਂ ਭ੍ਰਿਸ਼ਟਾਚਾਰ ਅਤੇ ਨਾ-ਅਹਿਲ ਅਨਸਰ ਖ਼ਤਮ ਕਰਨ ਅਤੇ ਆਪਣੇ ਕਰਮਚਾਰੀਆਂ ਦੇ ਅਖਲਾਕੀ ਮਿਆਰ ਨੂੰ ਉਚਾ ਕਰਨ ਦੇ ਆਸ਼ੇ ਵਜੋਂ ਮੇਰੀ ਸਰਕਾਰ ਨੇ ਇਕ ਨਿਸ਼ਚਿਤ ਮੁਹਿੰਮ ਅਰੰਭ ਕਰ ਦਿਤੀ ਹੈ ਜਿਸ ਨਾਲ ਕਰਮਚਾਰੀਆਂ ਵਿਚ ਇਕ ਨਵੀਂ ਜਾਗ੍ਰਿਤੀ ਅਤੇ ਜ਼ਿੰਮੇਵਾਰੀ ਦੀ ਭਾਵਨਾ ਦਾ ਸੰਚਾਰ ਹੋਇਆ ਹੈ । ਜਨਵਰੀ ਤੋਂ ਨਵੰਬਰ 1976 ਤਕ ਦੇ ਸਮੇਂ ਵਿਚ 131 ਸਰਕਾਰੀ ਕਰਮਚਾਰੀ ਰਿਸ਼ਵਤ ਲੈਂਦੇ ਹੋਏ ਫੜੇ ਗਏ ਜਿਨ੍ਹਾਂ ਵਿਚ 6 ਗਜ਼ਟਿਡ ਅਫਸਰ ਵੀ ਸ਼ਾਮਲ ਹਨ । ਇਸ ਤੋਂ ਇਲਾਵਾ 9 ਅਜਿਹੇ ਕੇਸ ਲਭੇ ਗਏ ਜਿਨ੍ਹਾਂ ਵਿਚ ਕਰਮਚਾਰੀਆਂ ਨੇ ਆਪਣੀ ਆਮਦਨ ਦੇ ਪਰਤੱਖ ਸਾਧਨ ਤੋਂ ਵੱਧ ਜਾਇਦਾਦ ਬਣਾਈ ਸੀ । ਭ੍ਰਿਸ਼ਟਾਚਾਰ ਰੋਕ ਥਾਮ ਐਕਟ ਅਧੀਨ 106 ਵਿਅਕਤੀਆਂ ਵਿਰੁਧ ਕੇਸ ਰਜਿਸਟਰ ਕੀਤੇ ਗਏ ਜਿਨ੍ਹਾਂ ਵਿਚ 26 ਗਜ਼ਟਿਡ ਅਫਸਰ ਸ਼ਾਮਲ ਹਨ । ਭ੍ਰਿਸ਼ਟਾਚਾਰ ਦੇ ਆਧਾਰ ਤੇ 47 ਸਰਕਾਰੀ ਕਰਮਚਾਰੀਆਂ ਨੂੰ ਕਾਨੂੰਨੀ ਅਦਾਲਤਾਂ ਦੁਆਰਾ ਸਜ਼ਾ ਦਿਤੀ ਗਈ ।

25. ਸਰਕਾਰੀ ਕਰਮਚਾਰੀ ਸਰਕਾਰ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਅਮਲੀ ਜਾਮਾ ਪਹਿਨਾਉਣ ਦਾ ਸਾਧਨ ਹੁੰਦੇ ਹਨ । ਇਸ ਲਈ ਮੇਰੀ ਸਰਕਾਰ ਉਨ੍ਹਾਂ ਦੀ ਬਿਹਤਰੀ ਅਤੇ ਭਲਾਈ ਦੀ ਹਮੇਸ਼ਾ ਚਾਹਵਾਨ ਰਹੀ ਹੈ । ਸਰਕਾਰੀ ਕਰਮਚਾਰੀ ਸਮਰੱਥ, ਸੁਸਿਖਿਅਤ, ਮਿਹਨਤੀ ਅਤੇ ਵਫਾਦਾਰ ਹੋਣੇ ਚਾਹੀਦੇ ਹਨ । ਉਨ੍ਹਾਂ ਦੀ ਕੰਮ ਕਰਨ ਦੀ ਯੋਗਤਾ ਵਧਾਉਣ ਦੇ ਆਸ਼ੇ ਨਾਲ ਉਨ੍ਹਾਂ ਨੂੰ ਸਿਖਲਾਈ ਦੇਣ ਵਾਸਤੇ ਮੇਰੀ ਸਰਕਾਰ ਨੇ ਇਕ 'ਪ੍ਰਬੰਧਕੀ ਅਕਾਦਮੀ' ਕਾਇਮ ਕਰਨ ਦਾ ਫ਼ੈਸਲਾ ਕੀਤਾ ਹੈ । ਉਨ੍ਹਾਂ ਦੀਆਂ ਜਾਇਜ਼ ਸ਼ਿਕਾਇਤਾਂ ਦੂਰ ਕਰ ਦਿਤੀਆਂ ਗਈਆਂ ਹਨ ਅਤੇ ਉਨ੍ਹਾਂ ਦੀ ਭਲਾਈ, ਖ਼ਾਸ ਤੌਰ ਤੇ ਹੇਠਲੇ ਵਰਗਾਂ ਦੀ ਭਲਾਈ ਲਈ ਉਪਰਾਲੇ ਕੀਤੇ ਗਏ ਹਨ ।

ਸਮਾਜ–ਆਰਥਿਕ ਵਿਕਾਸ ਦਾ ਕੋਈ ਵੀ ਕੰਮ ਉਦੋਂ ਤਕ ਕਾਰਗਰ ਢੰਗ ਨਾਲ ਨਹੀਂ ਚਲਾਇਆ ਜਾ ਸਕਦਾ ਜਦ ਤਕ ਕਿ ਉਸ ਲਈ ਪ੍ਰਬੰਧਕੀ ਢਾਂਚੇ ਦੀ ਪੂਰੀ ਮਿਲਵਰਤੋਂ ਪ੍ਰਾਪਤ ਨਾ ਹੋਵੇ । ਪ੍ਰਬੰਧਕੀ ਢਾਂਚੇ ਵਿਚ ਠੋਸ ਸੁਧਾਰ ਲਿਆਉਣ ਲਈ ਮੇਰੀ ਸਰਕਾਰ ਨੇ ਕਰਮਚਾਰੀ ਅਤੇ ਪ੍ਰਬੰਧਕੀ ਸੁਧਾਰ ਵਿਭਾਗ ਕਾਇਮ ਕੀਤਾ ਹੈ ਤਾਂ ਜੋ ਕੰਮ ਦੀ ਰਫ਼ਤਾਰ ਨੂੰ ਤੇਜ਼ ਕੀਤਾ ਜਾ ਸਕੇ, ਹਾਜ਼ਰੀ ਵਿਚ ਸਮੇਂ ਦੀ ਪਾਬੰਦੀ ਪੈਦਾ ਕੀਤੀ ਜਾ ਸਕੇ ਅਤੇ ਦਫ਼ਤਰੀ ਕਾਰਜ ਪ੍ਰਣਾਲੀ ਤੇ ਕਾਰਜ-ਵਿਧੀ ਦੀ ਛਾਣ-ਬੀਣ ਤੇ ਪੜਤਾਲ ਕੀਤੀ ਜਾ ਸਕੇ ।

26. ਸਤਿਕਾਰ ਯੋਗ ਮੈਂਬਰ ਸਾਹਿਬਾਨ, ਮੈਂ ਇਥੇ ਵਿਕਾਸ ਦੀਆਂ ਅਹਿਮ ਕਾਰਵਾਈਆਂ ਤੇ ਸਮਾਜਕ ਨਿਆਂ ਲਈ ਆਪਣੀ ਸਰਕਾਰ ਦੁਆਰਾ ਕੀਤੀਆਂ ਗਈਆਂ ਅਤੇ ਕੀਤੀਆਂ ਜਾਣ ਵਾਲੀਆਂ ਕੋਸ਼ਿਸ਼ਾਂ ਦਾ ਜ਼ਿਕਰ ਕੀਤਾ ਹੈ ; ਇਨ੍ਹਾਂ ਸਰਗਰਮੀਆਂ ਦਾ ਮੂਲ ਮਨੋਰਥ ਗ਼ਰੀਬੀ ਅਤੇ ਸ਼ੋਸ਼ਣ ਦੂਰ ਕਰਨਾ ਹੈ । ਇਸ ਮਨੋਰਥ ਲਈ ਆਮ ਲੋਕਾਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਬਿਹਤਰੀ ਦੇ ਕੰਮ ਵਲ ਵਧੇਰੇ ਧਿਆਨ ਦਿੱਤਾ ਗਿਆ ਹੈ ।

ਅਸੀਂ ਪੰਜਾਬ ਲਈ ਖੁਸ਼ਹਾਲੀ, ਬਿਹਤਰੀ ਅਤੇ ਸਰਬ-ਪੱਖੀ ਵਿਕਾਸ ਦਾ ਇਕ ਨਵਾਂ ਯੁਗ ਲਿਆਉਣ ਵਿਚ ਜੁਟੇ ਹੋਏ ਹਾਂ । ਸਾਨੂੰ ਪੂਰੇ ਜੋਸ਼ ਅਤੇ ਪੱਕੇ ਅਕੀਦੇ ਨਾਲ ਆਪਣੇ ਲੋਕਾਂ ਵਿਚ ਵਿਸ਼ਵਾਸ ਰੱਖ ਕੇ ਅੱਗੇ ਵਧਣਾ ਚਾਹੀਦਾ ਹੈ । ਮੌਜੂਦਾ ਵੰਗਾਰਾਂ ਅਤੇ ਭਵਿੱਖ ਵਿਚ ਕੀਤਾ ਜਾਣ ਵਾਲਾ ਕੰਮ ਸਾਨੂੰ ਰਲ ਕੇ ਉਸਾਰੂ ਕਾਰਜਾਂ ਲਈ ਪ੍ਰੇਰਨਾ ਦੇ ਰਿਹਾ ਹੈ ਤਾਂ ਜੋ ਗ਼ਰੀਬੀ ਖ਼ਤਮ ਕੀਤੀ ਜਾ ਸਕੇ, ਨਾ-ਬਰਾਬਰੀ ਘਟਾਈ ਜਾ ਸਕੇ ਅਤੇ ਸਮਾਜਕ ਬੇਇਨਸਾਫ਼ੀ ਦਾ ਅੰਤ ਕੀਤਾ ਜਾ ਸਕੇ । ਜਦ ਤਕ ਅਸੀਂ ਇਨ੍ਹਾਂ ਆਦਰਸ਼ਾਂ ਦੀ ਪ੍ਰਾਪਤੀ ਨਹੀਂ ਕਰ ਲੈਂਦੇ ਉਦੋਂ ਤਕ ਸਾਨੂੰ ਅਣਥਕ ਮਿਹਨਤ ਕਰਨੀ ਪਵੇਗੀ ।

27. ਮੇਰੀ ਸਰਕਾਰ ਇਸ ਇਜਲਾਸ ਵਿਚ ਵਿਕਾਸ ਯੋਜਨਾਵਾਂ ਨੂੰ ਨਵਾਂ ਰੂਪ ਦੇਣ ਵਾਲੀ ਵਿੱਤੀ ਕਾਰਵਾਈ ਆਪ ਜੀ ਦੇ ਸਾਹਮਣੇ ਰਖੇਗੀ । ਇਹ ਆਰਥਿਕ ਤੇ ਸਮਾਜਕ ਨਿਆਂ ਦੇ ਪ੍ਰੋਗਰਾਮਾਂ ਨੂੰ ਲਾਗੂ ਕਰਨ ਸਬੰਧੀ ਕੁਝ ਵਿਧਾਨਕ ਉਪਾ ਵੀ ਆਪ ਦੇ ਸਾਹਮਣੇ ਪੇਸ਼ ਕਰੇਗੀ । ਆਪਣਾ ਭਾਸ਼ਣ ਖ਼ਤਮ ਕਰਨ ਤੋਂ ਪਹਿਲਾਂ ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ । ਆਜ਼ਾਦੀ ਤੋਂ ਬਾਅਦ ਮਹਾਤਮਾ ਗਾਂਧੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਦੁਆਰਾ ਪਾਈਆਂ ਸ਼ਾਨਦਾਰ ਰਵਾਇਤਾਂ ਅਨੁਸਾਰ ਲੋਕ-ਰਾਜੀ ਤਾਕਤਾਂ ਸਾਡੇ ਦੇਸ਼ ਵਿਚ ਹਮੇਸ਼ਾ ਸਰਗਰਮ ਰਹੀਆਂ ਹਨ । ਸਾਡੇ ਸਭ ਲਈ ਇਹ ਬੜੇ ਮਾਣ ਵਾਲੀ ਗੱਲ ਹੈ ਕਿ ਹੁਣੇ ਜਿਹੇ ਹੋਈਆਂ ਸਾਡੀਆਂ ਛੇਵੀਂ ਲੋਕ ਸਭਾ ਦੀਆਂ ਚੋਣਾਂ, ਪੂਰੀ ਤਰ੍ਹਾਂ ਆਜ਼ਾਦਾਨਾ

[ਸ੍ਰੀ ਸਪੀਕਰ]

ਅਤੇ ਨਿਰਪੱਖ ਹੋਈਆਂ ਹਨ । ਸਾਡੇ ਲੋਕਾਂ ਨੇ ਪੂਰੀ ਆਜ਼ਾਦੀ, ਨਿਡਰਤਾ ਅਤੇ ਸ਼ਾਂਤੀ ਪੂਰਵਕ ਵੋਟਾਂ ਪਾਈਆਂ ਹਨ । ਸਾਨੂੰ ਆਪਣੇ ਦੇਸ਼ ਦੇ ਹਿਤਾਂ ਨੂੰ ਸਭ ਤੋਂ ਵੱਧ ਪਹਿਲ ਦੇਕੇ ਆਪਣੇ ਆਪ ਨੂੰ ਮਨ, ਕਰਮ ਅਤੇ ਬਚਨ ਨਾਲ ਤੰਗ-ਖ਼ਿਆਲੀ, ਇਲਾਕਾ ਪ੍ਰਸਤੀ, ਫ਼ਿਰਕਾਪ੍ਰਸਤੀ ਅਤੇ ਸਵਾਰਥ ਦੀਆਂ ਭਾਵਨਾਵਾਂ ਤੋਂ ਉਚੇਰਾ ਰੱਖਣਾ ਚਾਹੀਦਾ ਹੈ । ਮੈਂ ਕਾਮਨਾ ਕਰਦਾ ਹਾਂ ਕਿ ਆਪ ਜੀ ਆਪਣ ਵਿਚਾਰ ਵਟਾਂਦਰੇ ਵਿਚ ਅਤੇ ਆਪਣੇ ਪਿਆਰੇ ਆਦਰਸ਼ਾਂ ਦੀ ਪ੍ਰਾਪਤੀ ਦੇ ਜਤਨਾਂ ਵਿਚ ਸਫ਼ਲ ਹੋਵੋ ਅਤੇ ਰਾਜ ਦੇ ਲੋਕਾਂ ਦੀ ਨਿਰੰਤਰ ਉੱਨਤੀ ਤੇ ਖ਼ੁਸ਼ਹਾਲੀ ਲਈ ਕੰਮ ਕਰਦੇ ਰਹੋ ।

ਜੈ ਹਿੰਦ

**(ii) Re. Panel of Chairmen**

**Mr. Speaker** : Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following Members to serve on the Panel of Chairmen :—

1. Sardar Prem Singh Prem
2. Chaudhri Darshan Singh
3. Comrade Raj Kumar
4. Giani Arjan Singh Litt

**(iii) Re-Resignations by Members**

**Mr. Speaker** : I have to inform the House that Dr. Baldev Prakash, Sardar Basant Singh Khalsa, Sardar Dhanna Singh Gulshan, Sardar Jagdev Singh Talwandi, Sardar Parkash Singh Badal and Sardar Surjit Singh, Members of the Punjab Vidhan Sabha representing Amritsar-East, Dakha (S.C.), Nathana (S.C.), Raikot, Giddarbaha and Barnala constituencies respectively, have resigned their seats from the Punjab Vidhan Sabha with effect from the 26th March, 1977. I have accepted their resignations. These Members, therefore, cease to be Members of the said House from the 26th March, 1977.

**Mr. Speaker** : Now the Secretary will make some announcements.

## ANNOUNCEMENTS BY THE SECRETARY

### ਐਲਾਨ

**ਸ੍ਰੀ ਸਕੱਤਰ** : ਮੈਂ, ਉਨ੍ਹਾਂ ਬਿਲਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 12ਵੇਂ (ਵਰਖਾ ਰੁਤ) ਸਮਾਗਮ, 1976 ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਸ਼ਟਰਪਤੀ ਦੁਆਰਾ ਸਹਿਮਤੀ ਦੇ ਦਿਤੀ ਗਈ ਹੈ ।

### ਵਿਵਰਣ

1. ਪੰਜਾਬ ਮਿਊਂਸਪਲ ਕਾਰਪੋਰੇਸ਼ਨ ਬਿਲ, 1976

2. ਪੰਜਾਬ ਸਾਇਕਲ ਰਿਕਸ਼ਾ (ਲਸੰਸ ਦਾ ਵਿਨਿਯਮ) ਬਿਲ, 1976

** ** **

ਮੈਂ ਸਦਨ ਨੂੰ ਇਹ ਸੂਚਨਾ ਵੀ ਦਿੰਦਾ ਹਾਂ ਕਿ ਰਾਸ਼ਟਰਪਤੀ ਨੇ ਪੰਜਾਬ ਸ਼ਹਿਰੀ ਸੰਪਤੀ (ਸੀਮਾ) ਬਿਲ, 1972, ਜੋ ਪੰਜਾਬ ਵਿਧਾਨ ਸਭਾ ਦੁਆਰਾ 18 ਅਪ੍ਰੈਲ, 1973 ਨੂੰ ਪਾਸ ਕੀਤਾ ਗਿਆ ਸੀ ਨੂੰ ਆਪਣੀ ਸਹਿਮਤੀ ਨਹੀਂ ਦਿਤੀ ।

### ਐਲਾਨ 2

**ਸ਼੍ਰੀ ਸਕੱਤਰ :** ਸ਼੍ਰੀਮਾਨ ਜੀ, ਮੈਂ ਪੰਜਾਬ ਵਿਧਾਨ ਸਭਾ ਦੁਆਰਾ ਬਜਟ ਸਮਾਗਮ, 1975 ਅਤੇ ਵਰਖਾ ਰੁਤ ਸਮਾਗਮ, 1976 ਦੇ ਦੌਰਾਨ ਪਾਸ ਕੀਤੇ ਗਏ ਮਤਿਆਂ ਤੇ ਕੀਤੇ ਗਏ ਅਮਲ ਦਰਸਾਉਂਦੇ ਦੋ ਵਿਵਰਣ ਸਦਨ ਦੀ ਮੇਜ਼ ਤੇ ਰਖਦਾ ਹਾਂ ।

**Implementation Report in respect of the Resolution passed by the Punjab Vidhan Sabha during its Budget Session, 1975**

| Sr. No. | Session | Name of the Member who moved | Resolution | Date on which passed | Action taken by the State Government with regard to its implementation |
|---|---|---|---|---|---|
| 1 | 2 | 3 | 4 | 5 | 6 |
| 1. | Budget Session 1975 | Comrade Saghar Singh, M.L.A. | This House recommends to the Government to take steps so as to make Nakabandi and boycott of Harijans (Agricultural labourers) in the State cognizable offences and provide deterrent Punishment for those who organize abet, or insite the same. This House further recommends that Special Cells be set up so that wherever there is such Nakabandi and Boycott they reach the spot and apprehend the accused. This House also recommends to the Government to ensure that such cases are tried expeditiously. | 16-1-1975 | A meeting was held on 4th Feb., 1975 under the Chairmanship of Shri B.B. Mahajan, I.A.S., which was attended by M.L.As. including Comrade Saghar Singh one of the movers of the resolution, Legal Remembrancer, Inspector-General of Police, Labour Commissioner, Punjab, Deputy Secretary Home, Under-Secretary Health (representing Secretary, Social Welfare), and representatives of INTUC, AITUC and B.M.S. In pursuance of the decisions taken in the meeting the advice of the Legal Remembrancer as to whether it would be possible and necessary to enact any other legislation with a view to making the denial of facilities to answer the call of nature in the land owner's fields, and to collect the wild growing grasses for feeding their cattle from the fields of land owners to the agricultural workers as a measure of Social boycott or Nakabandi Cognizable Offence has been detained. He has advised as under :—<br><br>"The boycott of any person by reason of his exercising a right accruing to him by reason of the abolition of untouchability is already a cognizable |

offence under section 7(1) of the Untouchability (Offences) Act, 1955. The Boycott as described in this section would cover a social boycott. The denial to any person belonging to this community or section or taking any part in the ex-communication of such person, on the ground that such person has refused to practise "Untouchability" or that such person has done any act in furtherance of the objects of this Act, are also cognizable Offences under section 7(2) of the Untouchability (Offences) Act, 1925. These provisions, it is considered, are adequate enough to deal with the problem of a social boycott of a Harijan agricultural worker. As regards Nakabandi which from the minutes of the meeting dated 4th Feb., 1975 referred to in the Department note can be taken to mean the denial by a landowner of the use of his field to a Harijan worker a facility for (i) answering the call of nature; (ii) collecting wild grass growing for feeding his cattle. These are the rights in the nature of casement. It is a legal question whether or not any such right ensures for the benefit of any person over the property of an other. If it does, it can be exercised by such person, if no, no one can demand to exercise it as of right. A landowner may, however, for maintaining good neighbourly relations or otherwise permit the exercise of it even by a person having no such legal right. It would be advisable for the Government to think of other means of fulfilling such needs of the Harijan Agricultural Labourers than insist upon legislation

[ਸ੍ਰੀ ਸਕੱਤਰ]

| 1 | 2 | 3 | 4 | 5 | 6 |
|---|---|---|---|---|---|
| | | | | | for their exercising such rights over the lands of other landowners. The use of the land reserved for common purposes are the income of the Panchayat, may be considered in this connection."<br><br>In view of the aforesaid Legal Remembrancer's advice, the Development Commissioner, Punjab, was requested to make use of the land reserved for common purposes for answering the call of the nature and to collect the wild growing grasses for the Harijan Agricultural Labourers or to utilize the income of Panchayats in this connection.<br><br>In order to improve the social status of Harijan Agricultural Labourers, the Revenue Department was requested to allot land to the landless Lobourers and Harijans and to tone up the administration for implementing the land reforms programme expeditiously. They have intimated that they are already implementing the Land Reforms Programme very expeditiously. The surplus land is being distributed to the landless tenants, Scheduled Castes and Backward Classes agricultural workers under the Punjab Land Reforms Act, 1972 and the Surplus Area Utilisation Scheme framed under the Act. Since 1st January, 1974, under the old Punjab and Pepsu Acts, they have been allotted 12,988 Standard Acres out of 13,473 Standard Acres. Under the above mentioned new Act, 68 Hectares area |

has been distributed, It is also mentioned that there has been a set back in the implementation of land reforms because some provisions of the Act have been declared unlawful by the High Court. Government have filed an appeal against the judgement of the High Court. Despite the aforesaid Judgement of the High Court those Provisions of the Act are being implemented which have not been declared as unlawful.

With a view to taking cognizanee of complaints regarding social disabilities and illegal restraints on agricultural labourers generally and Harijans particularly, the Stat: Government has constituted Committees at the District Level with (i) Deputy Commissioner of the District as Chairman and (ii) Senior Superintendent of Police, District Welf are Officer, two representatives each of the land-lords and of agricultural labourers as members with labour-cum-conciliation Officer as its Member Secretary.

With a view to set up a Special Cell so that whenever there is such Nakabandi and Boycott they reach the spot and apprehend the accused, the Commissioner for Home Affairs, Punjab, was requested to create such a Cell at the Headquart rs under the D.I.G. (C.I.D.), Punjab and to intimate the steps taken in this regard. He has intimated that a "Special Flying Squad (under a Deputy Superintendent of Police) has been set up in the Criminal Investigation Department

[ਸ੍ਰੀ ਸਕੱਤਰ]

| 1 | 2 | 3 | 4 | 5 | 6 |
|---|---|---|---|---|---|
| | | | | | for looking into the cases of atrocities and injustice to the Harijans. All Complaints of harassment to the Harijans can be addressed to the Deputy Inspector General of Police, Criminal Investigation Department, Punjab, Chandigarh." |

**Implementation report in respect of the Resolution passed by the Punjab Vidhan Sabha during its Monsoon Session, 1976.**

| S. No. | Session | Name of the member who moved | Resolution | Date on which passed | Action taken by the State Govt. with regard to its implementations | |
|---|---|---|---|---|---|---|
| 1 | 2 | 3 | 4 | 5 | 6 | 7 |
| 1. | 12th Monsoon Session 1976 | Captain Rattan Singh, M. L. A. | "This house recommends to the Punjab Government to create a Special Fund known as 'Natural Calamities Relief Fund by levying a Special Cess for giving help to the people of the State affected by Natural Calamities like hail-storms, fire cyclone, heavy rains, floods etc. as the State Government's finances are insufficient to provide necessary relief to them." | 9-9-1976 | The proposals are being formulated which will be considered by the Committee constituted for the purpose. Hence it will take some time to implement the resolution passed by the Punjab Vidhan Sabha. | ਤਜ਼ਵੀਜ਼ਾਂ ਤਿਆਰ ਕੀਤੀਆਂ ਜਾ ਰਹੀਆਂ ਹਨ ਜਿਹੜੀਆਂ ਕਿ ਇਸ ਮੰਤਵ ਲਈ ਬਣਾਈ ਗਈ ਕਮੇਟੀ ਵਲੋਂ ਵਿਚਾਰੀਆਂ ਜਾਣਗੀਆਂ । ਇਸ ਲਈ ਪੰਜਾਬ ਵਿਧਾਨ ਸਭਾ ਵਲੋਂ ਪਾਸ ਕੀਤੇ ਗਏ ਮੱਤੇ ਨੂੰ ਲਾਗੂ ਕਰਨ ਬਾਰੇ ਕੁਝ ਸਮਾਂ ਲਗੇਗਾ । |

## ADJOURNMENT MOTION

*(Converted into Call Attention Notice)*

**ਸ਼੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ....

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੇਰੀ ਇਕ ਐਡਜਰਨਮੈਂਟ ਮੋਸ਼ਨ ਸੀ..

**ਸ਼੍ਰੀ ਸਪੀਕਰ** : ਉਹ ਕਾਲ ਅਟੈਨਸ਼ਨ ਮੋਸ਼ਨ ਵਿਚ ਕਨਵਰਟ ਕਰ ਦਿੱਤੀ ਗਈ ਹੈ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, 19 ਦਿਨਾਂ ਤੋਂ 4 ਹਜ਼ਾਰ ਮਜ਼ਦੂਰ ਹੜਤਾਲ ਤੇ ਹਨ.. ..

**ਮਾਲ ਮੰਤਰੀ** : ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੂੰ ਤੁਹਾਡੀ ਰੂਲਿੰਗ ਨਾ ਮਨਜ਼ੂਰ ਹੈ ਤਾਂ ਕਾਲ ਅਟੈਨਸ਼ਨ ਮੋਸ਼ਨ ਰੱਦ ਕਰ ਦਿਓ. ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਉਥੇ 4 ਹਜ਼ਾਰ ਟੱਬਰ 19 ਦਿਨਾਂ ਤੋਂ ਭੁੱਖੇ ਮਰ ਰਹੇ ਹਨ। ਉਨ੍ਹਾਂ ਦਾ ਰਾਸ਼ਨ ਬੰਦ ਕਰ ਦਿਤਾ ਗਿਆ ਹੈ। ਉਨ੍ਹਾਂ ਨੂੰ ਕਰੈਡਿਟ ਤੇ ਰਾਸ਼ਨ ਦਿਤਾ ਜਾਂਦਾ ਸੀ ਉਹ ਰੋਕ ਦਿਤਾ ਗਿਆ ਹੈ। 75 ਹਜ਼ਾਰ ਰੁਪਏ ਰੋਜ਼ ਦਾ ਐਕਸਾਈਜ਼ ਦਾ ਨੁਕਸਾਨ ਹੋ ਰਿਹਾ ਹੈ ਅਤੇ 15 ਲੱਖ ਰੁਪਏ ਦੀ ਪ੍ਰੋਡਕਸ਼ਨ ਰੁਕੀ ਹੋਈ ਹੈ। ਇਹ ਸਭ ਕੁਝ ਇਸ ਹੜਤਾਲ ਦਾ ਨਤੀਜਾ ਹੈ ਜਿਹੜੀ ਕਿ ਉਹ ਮਜ਼ਦੂਰ ਨਹੀਂ ਕਰਨਾ ਚਾਹੁੰਦੇ ਸਨ। ਪਰ ਮਨੇਜਮੈਂਟ ਨੇ ਹੜਤਾਲ ਕਰਨ ਲਈ ਮਜ਼ਬੂਰ ਕਰ ਦਿੱਤਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ** **

**ਸ਼੍ਰੀ ਸਪੀਕਰ** : ਚੇਅਰ ਦੀ ਆਗਿਆ ਤੋਂ ਬਗੈਰ ਜੋ ਕੁਝ ਮੈਂਬਰ ਸਾਹਿਬ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਨਹੀਂ ਆਈ।

**ਸ਼੍ਰੀ ਸਪੀਕਰ** : ਆ ਰਹੀ ਹੈ।

---

## CALL ATTENTION NOTICES UNDER RULE 66

(Serial No. 1)

**Comrade Shamsher Singh Josh**: Sir, I beg to draw the attention of the Government towards a matter of urgent public importance, namely, resentment caused among the allottees of the economically weaker section houses of Sahibzada Ajit Singh Nagar because the State Government has recently reduced the prices and instalments of Middle Income Group house and Lower Income Group houses of Sahibzada Ajit Singh Nagar while the prices and instalments of weaker section house allottees have not been reduced in that proportion. The Government may please be asked to make a statement in the matter.

---

**Not recorded as ordered by the Chair.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਮਕਾਨਾਂ ਦੀ ਅਲਾਟਮੈਂਟ ਸਮੇਂ ਮੱਧ ਆਮਦਨ ਗਰੁਪ ਅਤੇ ਘੱਟ ਆਮਦਨ ਗਰੁੱਪ ਦੇ ਮਕਾਨਾਂ, ਜਿਹੜੇ ਕਿ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਬਣਾਏ ਗਏ ਸਨ, ਦੀਆਂ ਕੀਮਤਾਂ ਕਰਮਵਾਰ 48,000/- ਰੁਪਏ ਅਤੇ 36,000/-ਰੁਪਏ ਨਿਸ਼ਚਿਤ ਕੀਤੀਆਂ ਗਈਆਂ ਸਨ ਜਿਨ੍ਹਾਂ ਵਿਚ ਨਫੇ ਦਾ ਅੰਸ਼ ਵੀ ਸ਼ਾਮਲ ਕੀਤਾ ਗਿਆ ਸੀ, ਪਰੰਤੂ ਆਰਥਕ ਤੌਰ ਤੇ ਕਮਜ਼ੋਰ ਵਰਗ ਦੇ ਮਕਾਨਾਂ ਦੀ ਕੀਮਤ 15,000 ਰੁਪਏ (ਗਰਾਊਂਡ ਅਤੇ ਪਹਿਲੀ ਮੰਜ਼ਲ) ਅਤੇ 13,000 ਰੁਪਏ (ਦੂਜੀ ਮੰਜ਼ਲ) ਮਿਥੀ ਗਈ ਸੀ ਜਿਸ ਵਿਚ ਨਫੇ ਦਾ ਅੰਸ਼ ਨਹੀਂ ਸੀਂ ਰਖਿਆ ਗਿਆ। ਇਹ ਮਕਾਨ 'ਬਿਨਾਂ ਨਫੇ ਨੁਕਸਾਨ' ਨਿਯਮ ਦੇ ਆਧਾਰ ਤੇ ਬਣਾ ਕੇ ਦਿੱਤੇ ਗਏ ਸਨ। ਸਾਲ 1976 ਵਿੱਚ ਅਲਾਟੀਆਂ ਦੀਆਂ ਪ੍ਰਤੀ ਬੇਨਤੀਆਂ ਪ੍ਰਾਪਤ ਹੋਣ ਤੇ ਮੱਧ ਆਮਦਨ ਵਰਗ ਅਤੇ ਘੱਟ ਆਮਦਨ ਵਰਗ ਦੇ ਮਕਾਨਾਂ ਦੀਆਂ ਕੀਮਤਾਂ ਸਬੰਧੀ ਮੁੜ ਵਿਚਾਰ ਕੀਤਾ ਗਿਆ। ਆਰਥਕ ਤੌਰ ਤੇ ਕਮਜ਼ੋਰ ਵਰਗ ਦੇ ਮਕਾਨਾਂ ਦੇ ਆਧਾਰ ਤੇ ਮੱਧ ਆਮਦਨ ਵਰਗ ਅਤੇ ਘੱਟ ਆਮਦਨ ਵਰਗ ਦੇ ਮਕਾਨਾਂ ਦੀਆਂ ਕੀਮਤਾਂ ਵਿਚੋਂ ਵੀ ਨਫੇ ਦਾ ਅੰਸ਼ ਕੱਢ ਦਿੱਤਾ ਗਿਆ। ਇਸ ਤੋਂ ਇਹ ਜ਼ਾਹਰ ਹੈ ਕਿ ਕਮਜ਼ੋਰ ਵਰਗ ਦੇ ਮਕਾਨਾਂ ਦੀ ਕੀਮਤ ਹੋਰ ਘਟਾਉਣ ਦੀ ਕੋਈ ਸੰਭਾਵਨਾ ਨਹੀਂ ਕਿਉਂਕਿ ਇਹ ਪਹਿਲਾਂ ਹੀ ਮੁਨਾਫ਼ੇ ਆਦਿ ਨੂੰ ਕੱਢ ਕੇ ਨਿਸ਼ਚਿਤ ਕੀਤੀ ਗਈ ਸੀ।

ਆਰਥਕ ਤੌਰ ਤੇ ਕਮਜ਼ੋਰ ਵਰਗ ਨੂੰ ਰਾਹਤ ਦੇਣ ਲਈ ਰਾਜ ਸਰਕਾਰ ਵੱਲੋਂ ਦਿੱਤੇ ਗਏ ਕਰਜ਼ੇ ਦੇ ਵਿਆਜ ਦੀ ਦਰ 12% ਤੋਂ ਘਟਾ ਕੇ 7% ਕਰ ਦਿੱਤੀ ਗਈ। ਇਸ ਅਨੁਸਾਰ ਆਰਥਕ ਤੌਰ ਤੇ ਕਮਜ਼ੋਰ ਵਰਗ ਦੇ ਮਕਾਨਾਂ ਦੀਆਂ ਮਾਸਕ ਕਿਸ਼ਤਾਂ 105.50 ਰੁਪਏ ਅਤੇ 91 ਰੁਪਏ ਤੋਂ ਘਟਾ ਕੇ 90 ਰੁਪਏ ਅਤੇ 77.50 ਰੁਪਏ ਗਰਾਊਂਡ, ਪਹਿਲੀ ਮੰਜ਼ਲ ਅਤੇ ਦੂਜੀ ਮੰਜ਼ਲ ਦੀਆਂ ਕਰਮਵਾਰ ਕਰ ਦਿੱਤੀਆਂ ਗਈਆਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੱਧ ਆਮਦਨ ਗਰੁੱਪ ਅਤੇ ਘੱਟ ਆਮਦਨ ਗਰੁਪ ਦੇ ਮਕਾਨਾਂ ਦੀਆਂ ਕੀਮਤਾਂ ਤਾਂ ਘਟਾ ਦਿੱਤੀਆਂ ਗਈਆਂ ਲੇਕਿਨ ਕਮਜ਼ੋਰ ਵਰਗ ਦਾ ਜੋ ਇਕ ਹਜ਼ਾਰ ਅਲਾਟੀ ਹੈ, ਉਸ ਨੂੰ 11 ਹਜ਼ਾਰ ਰੁਪਏ ਨੂੰ ਮਕਾਨ ਦਿੱਤਾ ਗਿਆ ਸੀ ਅਤੇ ਬਾਅਦ ਵਿਚ 15,000 ਰੁਪਏ ਕਰ ਦਿਤੇ ਗਏ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦ ਮੱਧ ਆਮਦਨ ਗਰੁਪ ਅਤੇ ਘੱਟ ਆਮਦਨ ਗਰੁਪ ਨੂੰ ਰਿਆਇਤ ਦਿੱਤੀ ਗਈ ਹੈ ਫਿਰ ਕਮਜ਼ੋਰ ਵਰਗ ਨੂੰ ਕਿਉਂ ਰਿਆਇਤ ਨਹੀਂ ਦਿੱਤੀ ਗਈ ? ਦੂਸਰਾ ਇਹ ਹੈ ਕਿ ਸਾਢੇ 3% ਸੂਦ ਤੇ ਕਰਜ਼ਾ ਲੈ ਕੇ ਇਹ ਮਕਾਨ ਬਣਾਏ ਹਨ, ਪਰ ਸਰਕਾਰ ਸਾਢੇ 7% ਲੈ ਰਹੀ ਹੈ। ਇਸ ਤਰ੍ਹਾਂ 4% ਪੰਜਾਬ ਹਾਊਸਿੰਗ ਬੋਰਡ ਮੁਨਾਫਾ ਲੈ ਰਿਹਾ ਹੈ। ਮੈਂ ਇਹ ਪੁਛਦਾ ਹਾਂ ਕਿ ਇਸ ਵਿਚ ਕਮਜ਼ੋਰ ਵਰਗ ਦੀ ਕੀ ਮੱਦਦ ਹੋਈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਿੰਨ ਪ੍ਰਕਾਰ ਦੇ ਮਕਾਨ ਹਨ ਮਿਡਲ ਇੰਕਮ ਗਰੁਪ, ਲੋ ਇੰਕਮ ਗਰੁਪ ਅਤੇ ਇਕਨਾਮੀਕਲੀ ਵੀਕਰ ਸੈਕਸ਼ਨ ਦੇ ਲਈ ਪਹਿਲਾ ਇਨ੍ਹਾਂ ਮਕਾਨਾਂ ਦੀ ਕੀਮਤ 9 ਤੋਂ 11 ਹਜ਼ਾਰ ਰੁਪਏ ਅਨੁਮਾਨ ਕਰਕੇ ਅਰਜ਼ੀਆਂ ਮੰਗੀਆਂ ਸਨ। ਜਦੋਂ ਮਕਾਨ ਤਿਆਰ ਹੋ ਗਏ ਤਾਂ 15 ਹਜ਼ਾਰ ਰੁਪਏ ਕੀਮਤ ਦਸ ਕੇ ਦੋਬਾਰਾ ਬਿਨੇਕਾਰਾਂ ਤੋਂ ਪੁੱਛਿਆ ਗਿਆ ਸੀ। ਜਿਨ੍ਹਾਂ ਨੇ ਸਹਿਮਤੀ ਦਿਤੀ ਸੀ ਉਨ੍ਹਾਂ ਨੂੰ ਮਕਾਨ ਅਲਾਟ ਕੀਤੇ ਗਏ। ਵੱਧ ਕੀਮਤ ਲੈਣ ਦੇ ਖਿਲਾਫ ਬਿਨੇਕਾਰਾਂ ਨੇ ਹਾਈ ਕੋਰਟ ਵਿਚ ਰਿੱਟ ਵੀ ਕੀਤੀ ਸੀ ਜੋ ਖ਼ਾਰਜ ਹੋ ਗਈ ਸੀ। ਇਕਨਾਮੀਕਲੀ ਵੀਕਰ ਸੈਕਸ਼ਨ ਲਈ ਜਿਹੜੇ ਮਕਾਨ ਬਣਾਏ ਗਏ ਸੀ ਉਨ੍ਹਾਂ ਵਿਚ ਨਫੇ ਦਾ ਅੰਸ਼ ਨਹੀਂ ਸੀ ਰਖਿਆ ਗਿਆ। ਉਪਰਲੀਆਂ ਦੋ ਕੈਟਗਰੀਜ਼ ਵਿਚ ਨਫੇ ਦਾ

[ਮੁੱਖ ਮੰਤਰੀ]

ਅੰਸ਼ ਰਖਿਆ ਗਿਆ ਸੀ । ਇਸ ਵਕਤ ਇਸ ਤੋਂ ਘਟ ਕੀਮਤ ਕਰਨ ਦੀ ਕੋਈ ਗੁੰਜਾਇਸ਼ ਨਹੀਂ ਰਹੀ ਔਰ ਗੈਰ ਸਰਕਾਰੀ ਇਤਲਾਹ ਅਨੁਸਾਰ ਇਹ ਮਕਾਨ 100 ਰੁਪਏ ਮਹੀਨੇ ਤੋਂ ਵੱਧ ਕਰਾਏ ਤੇ ਚੜ੍ਹੇ ਹੋਏ ਹਨ ਜਦੋਂ ਕਿ ਕਿਸ਼ਤ 90 ਰੁਪਏ ਲੈਂਦੇ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੀਆਂ ਕਾਲ ਅਟੈਨਸ਼ਨ ਮੋਸ਼ਨਾਂ ਦਾ ਕੀ ਬਣਿਆ ?

**ਸ਼੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਗੱਲ ਕਰ ਲੈਣਾ ।

(Serial No. 3)

**Comrade Raj Kumar** : Sir, I beg to draw the attention of the Government towards a matter of urgent public importance, namely lockout in Dhariwal Cooperative Society Ltd., Dhariwal by the President of the said Society since 11th March, 1977. About 400 members of the society who are workmen of New Egerton Woolen Mills have been prevented from drawing supply of essential commodities resulting in untold distress to their families. Continuing lock out in the society is causing great unrest likely to grow into serious reprisals by workmen members of the society against perpetrators of lockout. In view of the urgent and obvious importance of the matter the Government may please be asked to make a statement in the House.

**Finance Minister** (Shri Hans Raj Sharma) : Consumers Co-operative Store functioning within the Egerton Woolen Mills Dhariwal is a co-operative society registered under the Co-operative Societies' Act.

ਇਹ ਸੋਸਾਇਟੀ ਵਰਕਰਜ਼ ਨੂੰ ਅਸੈਂਸ਼ੀਅਲ ਕਮਾਡੀਟੀਜ਼ ਸਪਲਾਈ ਕਰਦੀ ਸੀ। ਇਸਦਾ ਪ੍ਰਧਾਨ ਜਨਰਲ ਮੈਨੇਜਰ ਸੀ ਅਤੇ ਇਸ ਦਾ ਜਨਰਲ ਸੈਕਟਰੀ, ਸ਼੍ਰੀ ਐਮ. ਐਸ. ਗਿਲ, ਮਿਲ ਦਾ ਵੈਲਫੇਅਰ ਅਫਸਰ ਸੀ । 11 ਮਾਰਚ, 1977 ਨੂੰ ਹੜਤਾਲ ਹੋਈ ਅਤੇ ਉਸ ਦਿਨ ਤੋਂ ਹੀ ਇਹ ਸਟੋਰ ਵੀ ਉਨ੍ਹਾਂ ਨੇ ਬੰਦ ਕਰ ਦਿੱਤਾ । ਲੇਬਰ ਕਮਿਸ਼ਨਰ ਅਤੇ ਜੁਆਇੰਟ ਲੇਬਰ ਕਮਿਸ਼ਨਰ ਨੇ ਪਰਸਨਲੀ ਇਸਦੇ ਵਿਚ ਇੰਟਰਵੀਨ ਕੀਤਾ ਅਤੇ ਉਨ੍ਹਾਂ ਨੂੰ ਇਹ ਸਟੋਰ ਖੁਲ੍ਹਾ ਰਖਣ ਲਈ ਕਿਹਾ ਤਾਂਕਿ ਮਜ਼ਦੂਰਾਂ ਨੂੰ ਇਹ ਚੀਜ਼ਾਂ ਮਿਲਦੀਆਂ ਰਹਿਣ । ਲੇਕਿਨ ਉਸ ਸਟੋਰ ਦੇ ਪ੍ਰਧਾਨ ਅਤੇ ਜਨਰਲ ਸੈਕਟਰੀ ਨੇ ਕਿਹਾ ਕਿ ਅਸੀਂ ਇਹ ਸਟੋਰ ਜਾਰੀ ਨਹੀਂ ਰਖ ਸਕਦੇ ਕਿਉਂਕਿ ਹੜਤਾਲ ਹੋਣ ਕਾਰਣ ਕੋਈ ਮਜਦੂਰ ਸਾਡਾ ਆਖਾ ਨਹੀਂ ਮੰਨਦਾ ਅਤੇ ਅਸੀਂ ਚਿੱਟ ਨਹੀਂ ਦੇ ਸਕਦੇ ਤਾਂਕਿ ਉਹ ਮਾਲ ਲੈ ਲੈਣ । ਪਹਿਲਾਂ ਚਿੱਟ ਦੇ ਅਗੇਂਸਟ ਉਹ ਆਪਣੀ ਤਨਖਾਹ ਦੇ 70% ਭਾਗ ਤਕ ਖਾਣ ਪੀਣ ਦਾ ਮਾਲ ਲੈ ਸਕਦਾ ਸੀ । ਇਸ ਹੜਤਾਲ ਬਾਰੇ ਅਸੀਂ ਡਿਪਟੀ ਕਮਿਸ਼ਨਰ ਅਤੇ ਰਜਿਸਟਰਾਰ ਕੋਆਪਰੇਟਿਵ ਸੁਸਾਇਟੀਜ਼ ਨੂੰ ਲਿਖਿਆ ਹੈ ਕਿ ਉਹ ਇਮੀਜੀਏਟਲੀ ਇਸਦੇ ਵਿਚ ਇੰਟਰਵੀਨ ਕਰਕੇ ਇਸ ਨੂੰ ਖੁਲ੍ਹਾਉਣ ਦੀ ਕੋਸ਼ਿਸ਼ ਕਰਨ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਉਸ ਸੁਸਾਇਟੀ ਦੇ 14 ਇੰਪਲਾਈ ਵੱਖਰੇ ਹਨ । 4,000 ਵਰਕਰਜ਼ ਤੋਂ ਬਦਲਾ ਲੈਣ ਲਈ ਜਨਰਲ ਮੈਨੇਜਰ ਨੇ ਉਹ

ਸੁਸਾਇਟੀ ਬੰਦ ਕਰ ਦਿਤੀ ਹੈ । ਲੇਕਿਨ ਸੁਸਾਇਟੀ ਬੰਦ ਕਰਨ ਦਾ ਉਸਨੂੰ ਕੋਈ ਹੱਕ ਨਹੀਂ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਦੇ ਇਲਮ ਵਿਚ ਇਹ ਗੱਲ ਹੈ ਕਿ ਕੀ ਉਸ ਸੁਸਾਇਟੀ ਦਾ ਲਾਕ ਆਊਟ ਕਰਨ ਤੋਂ ਪਹਿਲਾਂ ਸਰਕਾਰ ਕੋਲੋਂ ਪਰਮਿਸ਼ਨ ਉਨ੍ਹਾਂ ਨੇ ਲਈ ਸੀ ? ਉਹ ਜਿਹੜੇ 14 ਵਰਕਰਜ਼ ਹਨ ਉਹ ਸੁਸਾਇਟੀ ਦੇ ਹਨ ਉਨ੍ਹਾਂ ਦਾ ਕਾਰਖਾਨੇ ਨਾਲ ਕੋਈ ਸਬੰਧ ਨਹੀਂ । ਉਨ੍ਹਾਂ ਦੇ ਇੰਟਰੈਸਟ ਨੂੰ ਸੇਫਗਾਰਡ ਕਰਨ ਲਈ, ਬਤੌਰ ਲੇਬਰ ਮਨਿਸਟਰ ਇਹ ਕੀ ਕਦਮ ਚੁਕ ਰਹੇ ਹਨ ?

**ਵਿੱਤ ਮੰਤਰੀ** : ਉਸ ਸਟੋਰ ਵਿਚ ਜਿਹੜੇ ਕਰਮਚਾਰੀ ਕੰਮ ਕਰਦੇ ਹਨ, ਉਨ੍ਹਾਂ ਦੇ ਹਿੱਤਾਂ ਦੀ ਪੂਰੀ ਰਾਖੀ ਕਰਾਂਗੇ । ਇਸ ਬਾਰੇ ਅਸੀਂ ਫੈਸਲਾ ਕਰ ਲਿਆ ਹੈ । ਅਗਲੀ ਕਾਲ ਅਟੈਨਸ਼ਨ ਦੇ ਜਵਾਬ ਵਿਚ ਇਸ ਗੱਲ ਦਾ ਵੀ ਜਵਾਬ ਦਿਤਾ ਹੈ ।

---

(Serial No. 4)

**Comrade Raj Kumar** : Sir, I beg to draw the attention of the Government towards a matter of urgent public importance, namely, 4000 workers strike in the New Egerton Woolen Mills, Dhariwal, since last fortnight on the issue of bonus. This unusually long interruption of production in premier mill of North Indian Woolen Industry has been sparked off due to non payment of bonus for the year 1975 inspite of increased pr duction, enhanced productivity and huge profit in the Mills, even after making commitment before the Government. Non-fulfilment of commitment by management has caused great resentment among workers all over the State, particularly in Gurdaspur District. In view of the urgent and obvious importance of the matter the Government may please be asked to make a statement in the House.

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਸ ਮਿਲ ਦੀ ਹੜਤਾਲ ਮਜ਼ਦੂਰਾਂ ਨੂੰ ਬੋਨਸ ਦੀ ਪੇਮੈਂਟ ਨਾ ਕਰਨ ਕਾਰਣ ਹੋਈ ਹੈ, ਭਾਵੇਂ ਮਿਲ ਨੂੰ ਮੁਨਾਫਾ ਸੀ । ਪਿਛਲੇ ਐਕਟ ਦੇ ਮੁਤਾਬਿਕ ਉਨ੍ਹਾਂ ਨੇ ਐਸੀ ਬੇਲੈਂਸ-ਸ਼ੀਟ ਬਣਾਈ, ਜਿਸ ਦੇ ਅਨੁਸਾਰ ਉਸਦੇ ਵਿਚ ਲਾਸ ਹੀ ਨਜ਼ਰ ਆਉਂਦਾ ਸੀ । ਮੈਂ ਉਨ੍ਹਾਂ ਨੂੰ ਦੋ ਦਫ਼ਾ ਇਥੇ ਬੁਲਾਇਆ । ਉਨ੍ਹਾਂ ਦੇ ਸੈਕਟਰੀ, ਮਿਸਟਰ ਜੈਨ ਨੂੰ ਬੁਲਾਇਆ, ਦੋ ਦਫਾ ਮੈਨੇਜਮੈਂਟ ਅਤੇ ਮਜ਼ਦੂਰਾਂ ਦੇ ਨੁਮਾਇੰਦਿਆਂ ਦੀ ਮੀਟਿੰਗ ਹੋਈ ਜਿਸਦੇ ਵਿਚ ਕਾਮਰੇਡ ਰਾਜ ਕੁਮਾਰ ਵੀ ਸਨ । ਉਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਅਸੀਂ ਐਡਵਾਂਸ ਪੇਮੈਂਟ ਕਰ ਦਿਆਂਗੇ ਅਤੇ ਬਾਅਦ ਵਿਚ ਉਸਦੀ ਐਡਜਸਟਮੈਂਟ ਹੋ ਜਾਵੇਗੀ । ਲੇਕਿਨ ਫਿਰ ਉਨ੍ਹਾਂ ਨੇ ਜਵਾਬ ਦਿੱਤਾ ਕਿ ਸਾਡੇ ਬੋਰਡ ਆਫ਼ ਡਾਇਰੈਕਟਰਜ਼ ਦੇ ਮੈਂਬਰ ਨਹੀਂ ਮਿਲ ਰਹੇ । ਫਿਰ ਦੁਬਾਰਾ ਮੀਟਿੰਗ ਕੀਤੀ । ਉਨ੍ਹਾਂ ਨੇ ਕਿਹਾ ਕਿ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਕਰਕੇ ਉਸਦੇ ਵਿਚ ਇਹ ਮਸਲਾ ਰਖ ਦਿਆਂਗੇ । ਪਰ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਨਹੀਂ ਹੋਈ । ਜਿਹੜੀ ਅੰਡਰਸਟੈਂਡਿੰਗ ਹੋਈ ਸੀ ਉਸਨੂੰ ਪੂਰਾ ਨਹੀਂ ਕੀਤਾ । ਉਸ ਅੰਡਰਸਟੈਂਡਿੰਗ ਦੇ ਮੁਤਾਬਿਕ ਕੁਝ ਨਾ ਕੁਝ ਐਡਵਾਂਸ ਬੋਨਸ ਦੀ ਸ਼ਕਲ ਵਿਚ ਮਜ਼ਦੂਰਾਂ ਨੂੰ ਮਿਲ ਜਾਣਾ ਚਾਹੀਦਾ ਸੀ । ਉਨ੍ਹਾਂ ਨੇ ਵਾਇਦਾ ਪੂਰਾ ਨਹੀਂ ਕੀਤਾ । ਇਹ ਬੜੀ ਅਨਫਾਰਚੂਨੇਟ ਚੀਜ਼ ਹੋਈ ਕਿ ਬਾਵਜੂਦ ਕਨਸੀਲੀਏਸ਼ਨ ਦੇ, ਬਾਵਜੂਦ ਲੇਬਰ ਕਮਿਸ਼ਨਰ ਅਤੇ ਮੇਰੇ ਪੱਧਰ ਤੇ ਆਪਸ ਵਿਚ ਇਨ੍ਹਾਂ ਦਾ ਸਮਝੌਤਾ ਕਰਾਉਣ ਦੀ ਕਾਮਯਾਬੀ ਨਹੀਂ ਹੋਈ ਅਤੇ ਮਜ਼ਦੂਰਾਂ ਨੇ 11 ਮਾਰਚ ਤੋਂ ਹੜਤਾਲ ਕਰ ਦਿਤੀ । ਸਟਰਾਈਕ ਚਲਦੀ ਪਈ ਹੈ । ਹੁਣ ਫਿਰ ਚਾਰ ਦਿਨ ਹੋਏ ਹਨ

[ਵਿੱਤ ਮੰਤਰੀ]

ਦੁਬਾਰਾ ਲੇਬਰ ਕਮਿਸ਼ਨਰ ਨੇ ਦੋਨੋਂ ਪਾਰਟੀਜ਼ ਨੂੰ ਬੁਲਾਇਆ ਹੈ। ਮੈਂ ਵੀ ਉਨ੍ਹਾਂ ਨੂੰ ਬੁਲਾਇਆ ਸੀ। ਉਨ੍ਹਾਂ ਨੇ ਕਿਹਾ ਕਿ ਅਸੀਂ ਬਹੁਤ ਜਲਦੀ ਇਸ ਦਾ ਹੱਲ ਕਰਾਂਗੇ। ਐਸਾ ਵਿਸ਼ਵਾਸ ਉਹ ਦਿਵਾ ਕੇ ਗਏ ਹਨ। ਚੂੰਕਿ ਕਨਸੀਲੀਏਸ਼ਨ ਨਾਲ ਕੋਈ ਫੈਸਲਾ ਨਹੀਂ ਹੋਇਆ ਇਸ ਲਈ ਅਸੀਂ ਇੰਡਸਟਰੀਅਲ ਟਰਬਿਊਨਲ ਨੂੰ ਇਹ ਕੇਸ ਸੌਂਪ ਦਿੱਤਾ ਹੈ। ਹੜਤਾਲ ਜਾਰੀ ਹੈ। ਸਾਡੀ ਇਹ ਕੋਸ਼ਿਸ਼ ਹੈ ਕਿ ਅਸੀਂ ਆਪਸ ਵਿਚ ਉਨ੍ਹਾਂ ਦਾ ਕੋਈ ਸਮਝੌਤਾ ਕਰਵਾ ਦੇਈਏ ਤਾਕਿ ਮਜ਼ਦੂਰਾਂ ਨੂੰ ਇਨਸਾਫ ਮਿਲ ਜਾਵੇ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਇਸ ਤੇ ਸਵਾਲ ਕਰਨਾ ਹੈ।

**Mr. Speaker** : No more question.

---

## FIRST REPORT OF THE BUSINESS ADVISORY COMMITTEE

**Mr. Speaker** : I have to present to the House the First Report of the Business Advisory Committee. The report reads :—

After some discussion, it was decided that the following business be transacted at the sittings of the Vidhan Sabha to be held on the 30th and the 31st March, 1977 :—

| | |
|---|---|
| Wednesday, the 30th March, 1977 Forenoon at 9.00 A.M. | 1. Papers to be laid on the Table of the House. |
| | 2. Presentation of the Supplementary Estimates, 1976-77 (2nd Instalment) |
| | 3. Presentation of the Budget Estimates, 1977-78, alongwith the Vote-on-Account for 4 months. |
| Wednesday, the 30th March, 1977 Afternoon at 2.00 P.M. | 1. Discussion and voting on the Supplementary Estimates, 1976-77, (2nd Instalment) |
| | (Two hours) |
| | 2. Appropriation Bill relating to the Supplementary Estimates, 1976-77 (2nd Instalment) |
| | (One hour) |
| | 3. Legislative Business |
| | (i) The Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill, 1977. (Replacing Ordinance No. 1 of 1977) |
| | (15 minutes) |

(ii) The Punjab Panchayat Samitis and Zila Parishads (Amendment) Bill, 1977. (Replacing Ordinance No. 7 of 1976)

(15 minutes)

(iii) The Punjab Municipal (Amendment) Bill, 1977. (Replacing Ordinance No. 6 of 1976)

(15 minutes)

Thursday, the 31st March, 1977 Forenoon at 9.00 A.M.

1. Discussion and voting on the Demands included in the Vote-on-Account for 1977-78.

($1\frac{1}{2}$ hours)

2. Appropriation Bill relating to Vote-on-Account for 1977-78.

(45 minutes)

3. **Legislative Business.**

(i) The Punjab State Legislature Members (Pension and Medical Facilities Regulation) Bill, 1977.

(15 minutes)

(ii) The Punjab Legislative Assembly (Allowances of Members) Amendment Bill, 1977.

(iii) The Lepers (Punjab Amendment) Bill, 1977.

(iv) Any other Legislative Business.

Questions and/or Call Attention Notices, if any, will not be taken up in the afternoon sitting on the 30th March, 1977.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Revenue and Elections Minister** (Sardar Umrao Singh) : Sir, I beg to move—

That this House agrees with the recommendations contained in the First Report of the Business advisory Committee.

**Mr. Speaker** : Motion moved—

That this House agrees with the recommendations contained in the First Report of the Business Advisory Committee.

**Mr. Speaker** : Question is—

That this House agrees with the recommendations contained in the First Report of the Business Advisory Committee.

*The Motion was carried*

ਕਾਮਰੇਡ ਸੱਤ ਪਾਲ ਡਾਂਗ : ਆਨ-ਏ-ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੀ ਲਾਸਟ ਕਾਲ ਅਟੈਨਸ਼ਨ ਮੋਸ਼ਨ ਕਾਮਰੇਡ ਰਾਜ ਕੁਮਾਰ ਜੀ ਨੇ ਪੜ੍ਹੀ ਸੀ, ਜਿਹੜੀ ਕਿ 4,000 ਵਰਕਰਾਂ ਦੀ ਹੜਤਾਲ ਦੇ ਮੁਤੱਲਿਕ ਸੀ, ਉਸ ਤੇ ਰੂਲਜ਼ ਦੇ ਮੁਤਾਬਿਕ ਇਕ ਸਵਾਲ ਪੁੱਛਣ ਦੀ ਇਜਾਜ਼ਤ ਹੁੰਦੀ ਹੈ, ਜਿਹੜੀ ਕਿ ਨਹੀਂ ਦਿੱਤੀ ਗਈ ।

ਸ੍ਰੀ ਸਪੀਕਰ : ਇਜਾਜ਼ਤ ਦਿੱਤੀ ਸੀ ।

ਕਾਮਰੇਡ ਸੱਤ ਪਾਲ ਡਾਂਗ : ਨਹੀਂ ਦਿੱਤੀ ਗਈ ਜੀ ।

ਸ੍ਰੀ ਸਪੀਕਰ : ਮੈਂ ਕਲ ਅਲਾਓ ਕਰ ਦੇਵਾਂਗਾ ਜੀ ।

## PAPERS RELAID/LAID ON THE TABLE OF THE HOUSE

**Revenue and Elections Minister** (Sardar Umrao Singh) : Sir, I beg to relay on the Table—

(i) Notifications Nos. G. S. R 74/Const/Art. 320/Amd. (27)/75, dated the 18th July, 1975, G. S. R. 134/Const./Art 320/Amd (2)/75, dated the 15th December, 1975 and G.S.R. 44/Const/Art. 320/Amd. (29)/76, dated the 28th April, 1976, as required under Article 320 (5) of the Constitution of India.

(ii) (a) The Punjab Land Reforms (First Amendment) Rules, 1976; and

(b) The Punjab Land Reforms (Second Amendment) Rules, 1976; as required under Section 26 (2) of the Punjab Land Reform Act, 1972.

(iii) The Punjab Panchayat Samitis and Zila Parishads, Non-Official Members (Payment of Allowances) (First Amendment) Rules, 1976, as required under section 115 (4) of the Punjab Panchayat Samitis and Zila Parishads Act 1961.

(iv) The Board of Ayurvedic and Unani Systems of Medicine (Employees Conditions of Service) Rules, 1976, as required under section 54 (3) of the Punjab Ayurvedic and Unani Practitioners Act, 1963.

I also beg to lay on the Table—

(i) (a) The Punjab Municipal (Second Amendment) ordinance, 1976 (Punjab Ordinance No. 6 of 1976);

(b) The Punjab Panchayat Samitis and Zila Parishads (Second Amendment) Ordinance, 1976 (Punjab Ordinance No.7 of 1976); and

(c) The Punjab Medical Council Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Ordinance, 1976 (Punjab Ordinance No. 1 of 1977);

as required under Article 213 (2) (a) of the Constitution of India.

(ii) The Twenty—Second Report of the Commissioner for Scheduled Castes and Scheduled Tribes for the year 1973—74.

(iii) The Punjab Panchayat and Zila Parishads Nonofficial Members (Payment of Allowances) (Second Amendment) Rules, 1976. as required under section 115 (4) of the Punjab Panchayat Samitis and Zila Parishads Act, 1961.

(iv) The Punjab Land Reforms (Third Amendment) Rules, 1976, as required under Section 26 (2) of the Punjab Land Reforms Act, 1972.

(v) The Delimitation of Parliamentary and Assembly Constituencies Order 1976 as required under Section 8 (2) of the Representation of the People Act 1950.

(vi) The Punjab Panchayat Samitis and Zila Parishads (General) Financial, Budget, Accounts and Audit (First Amendment) Rules, 1977, as required under Section 115 (4) of the Punjab Panchayat Samitis and Zila Parishads Act 1961.

(vii) The Fifth Annual Report and Accounts of the Punjab State Warehousing Corporation for the year 1971-72, as required under section 31 (11) of the Warehousing Corporation Act, 1962.

(viii) The Punjab Panchayat Samitis (Sale of Liquor) Taxation Rules, 1976, as required under section 115 (4) of the Punjab Panchayat Samitis and Zila Parishads Act, 1961

## PRESENTATION OF THE SUPPLEMENTARY ESTIMATES (SECOND INSTALMENT) FOR THE YEAR 1976-77

**Finance Minister** : (Shri Hans Raj Sharma): Sir, I beg to present the Supplementary Estimates (Second Instalment) for the year 1976-77.

## PRESENTATION OF THE REPORT OF THE COMMITTEE ON ESTIMATES ON THE SUPPLEMENTARY ESTIMATES (SECOND INSTALMENT) FOR THE YEAR 1976-77

**The Chairman, Committee on Estimates** (Shri Sardari Lal Kapur): Sir, I beg to present the Report of the Committee on Estimates on the Supplementary Estimates (Second Instalment) for the year 1976-77.

## PRESENTATION OF THE BUDGET ESTIMATES FOR THE YEAR 1977-78 ALONGWITH THE VOTE-ON-ACCOUNT FOR FOUR MONTHS

**ਵਿੱਤ ਮੰਤਰੀ :** (ਸ੍ਰੀ ਹੰਸ ਰਾਜ ਸ਼ਰਮਾ) :

ਸ੍ਰੀ ਮਾਨ ਜੀ,

ਮੈਂ ਸਾਲ 1977-78 ਦਾ ਬਜਟ ਪੇਸ਼ ਕਰਨ ਲਈ ਖੜਾ ਹੋਇਆ ਹਾਂ ।

### ਆਰਥਿਕ ਹਾਲਾਤ

ਮੈਂ ਮਾਨਯੋਗ ਮੈਂਬਰਾਂ ਨੂੰ ਸਾਲ 1975-76 ਦੇ ਦੌਰਾਨ ਰਾਜ ਦੀ ਆਰਥਿਕ ਹਾਲਤ ਅਤੇ ਆਰਥਿਕਤਾ ਦੇ ਕੁਝ ਅਹਿਮ ਝੁਕਾਵਾਂ ਬਾਰੇ ਜਾਣੂ ਕਰਾਉਣਾ ਚਾਹਾਂਗਾ ਤਾਂ ਕਿ ਮੌਜੂਦਾ ਬਜਟ ਤਜਵੀਜ਼ਾਂ ਨੂੰ ਸਹੀ ਰੋਸ਼ਨੀ ਵਿਚ ਵੇਖਿਆ ਜਾ ਸਕੇ । ਸਤਿਕਾਰ ਯੋਗ ਮੈਂਬਰਾਂ ਨੂੰ ਇਹ ਪਤਾ ਹੀ ਹੈ ਕਿ ਜ਼ਰਾਇਤੀ ਪੈਦਾਵਾਰ ਵਿਚ ਸਰਬਪੱਖੀ ਵਾਧਾ ਹੋਇਆ ਹੈ । ਸਾਲ 1975-76

[ਵਿੱਤ ਮੰਤਰੀ]

ਦੇ ਦੌਰਾਨ ਅਨਾਜ ਦੀ ਪੈਦਾਵਾਰ 88 ਲੱਖ ਮੀਟ੍ਰਿਕ ਟਨ ਤਕ ਪੁਜ ਗਈ ਜੋ ਕਿ ਪਹਿਲੇ ਸਾਲ ਨਾਲੋਂ 8 ਲੱਖ ਮੀਟ੍ਰਿਕ ਟਨ ਵੱਧ ਸੀ। ਅਜਿਹਾ ਸ਼ਾਨਦਾਰ ਵਾਧਾ ਸਾਲ 1968-69 ਤੋਂ ਲੈ ਕੇ ਇਕ ਰਿਕਾਰਡ ਹੈ। ਸਾਲ 1975-76 ਵਿਚ ਸਨਅਤੀ ਸਰਗਰਮੀਆਂ ਵਿਚ ਵੀ ਵਾਧਾ ਹੋਇਆ। ਸਾਲ ਦੇ ਦੌਰਾਨ ਰਜਿਸਟਰਡ ਅਤੇ ਗੈਰ-ਰਜਿਸਟਰਡ ਨਿਰਮਾਣ ਸੈਕਟਰਾਂ ਨੇ 5 ਫੀ ਸਦੀ ਵੱਧ ਹਿੱਸਾ ਪਾਇਆਂ ਹੈ। ਕਾਰਖਾਨਿਆਂ ਵਿਚ ਕੰਮ ਕਰਦੇ ਵਰਕਰਾਂ ਦੀ ਰੋਜ਼ਾਨਾ ਗਿਣਤੀ ਵਿਚ ਲਗ ਭਗ 7.1 ਫੀ ਸਦੀ ਵਾਧਾ ਹੋਇਆ ਹੈ। ਵਧੇਰੇ ਸਨਅਤੀ ਉਤਪਾਦਨ ਵਿਚ ਸਾਡੀਆਂ ਸੰਗਠਤ ਸਨਅਤਾਂ ਵਿਚਲੇ ਸੁਮੇਲ ਅਤੇ ਸ਼ਾਂਤਮਈ ਮਾਹੌਲ ਨੇ ਅਹਿਮ ਰੋਲ ਅਦਾ ਕੀਤਾ ਹੈ ਜੋ ਸਨਅਤੀ ਕਾਮਿਆਂ ਅਤੇ ਪ੍ਰਬੰਧਕਾਂ ਵੱਲੋਂ ਵਿਖਾਈ ਗਈ ਲਗਨ ਅਤੇ ਅਨੁਸ਼ਾਸਨ ਦੀ ਭਾਵਨਾ ਦਾ ਸਦਕਾ ਹੈ।

ਭਾਰਤ ਸਰਕਾਰ ਦੁਆਰਾ ਮਾਲੀ ਅਤੇ ਵਿੱਤੀ ਮੁਹਾਜ਼ਾਂ ਤੇ ਚੁਕੇ ਗਏ ਉਚਿਤ ਅਤੇ ਸਹੀ ਕਦਮ, ਮੁਦਰਾਂ ਦੇ ਫੈਲਾਉ ਨੂੰ ਰੋਕਣ ਸਬੰਧੀ ਪੁਰਜ਼ੋਰ ਉਪਰਾਲੇ ਕਰਦੇ ਹੋਏ ਕੀਮਤਾਂ ਨੂੰ ਸਥਿਰ ਰੱਖਣ ਵਿਚ ਸਹਾਈ ਹੋਏ ਹਨ। ਪੰਜਾਬ ਵਿਚ ਉਗਾਈਆਂ ਜਾਂਦੀਆਂ 21 ਜ਼ਰਾਇਤੀ ਜਿਨਸਾਂ ਦੀਆਂ ਥੋਕ ਕੀਮਤਾਂ ਦੇ ਸੋਧੇ ਸੂਚਕ ਅੰਕਾਂ ਵਿਚ 6.7 ਫੀ ਸਦੀ ਕਮੀ ਆਈ ਅਰਥਾਤ ਇਹ ਸਾਲ 1974-75 ਦੇ 341.7 ਤੋਂ ਘਟ ਕੇ ਸਾਲ 1975-76 ਵਿਚ 318.7 (ਆਧਾਰ 1959-60 ਤੋਂ 1961-62=100) ਰਹਿ ਗਏ। ਇਸੇ ਤਰ੍ਹਾਂ ਪੰਜਾਬ ਵਿਚ 50 ਜਿਨਸਾਂ ਦੀਆਂ ਥੋਕ ਕੀਮਤਾਂ ਦੇ ਅਣ-ਸੋਧੇ ਸੂਚਕ ਅੰਕਾਂ ਵਿਚ 6.4 ਫੀ ਸਦੀ ਕਮੀ ਆਈ ਅਰਥਾਤ ਇਹ ਸਾਲ 1974-75 ਦੇ 391.8 ਤੋਂ ਘਟ ਕੇ ਸਾਲ 1975-76 ਵਿਚ 366.6 (ਆਧਾਰ 1948-100) ਰਹਿ ਗਏ।

ਸਾਲ 1968-69 ਤੋਂ 1973-74 ਤਕ ਰਾਜ ਦੀ ਆਮਦਨ ਦੇ ਸਾਲਾਨਾ ਮਿਸ਼ਰਤ ਵਿਕਾਸ ਦਰ ਵਿਚ 3.7 ਫੀ ਸਦੀ ਵਾਧਾ ਹੋਇਆ। ਸਾਲ 1974-75 ਵਿਚ ਪਹਿਲੇ ਸਾਲ ਨਾਲੋਂ 2.7 ਫੀ ਸਦੀ ਵਾਧਾ ਹੋਇਆਂ, ਅੰਪਰ ਸਾਲ 1975-76 ਦੇ ਫੌਰੀ ਅਨੁਮਾਨਾਂ ਤੋਂ 7.8 ਫੀ ਸਦੀ ਵਾਧਾ ਜ਼ਾਹਿਰ ਹੋਇਆ। ਰਾਜ ਦੀ ਆਮਦਨ ਸਾਲ 1974-75 ਦੇ 718.91 ਕਰੋੜ ਰੁਪਏ ਤੋਂ ਵਧ ਕੇ ਸਾਲ 1975-76 ਵਿਚ 774.92 ਕਰੋੜ ਰੁਪਏ ਹੋ ਗਈ। ਰਾਜ ਦੀ ਪ੍ਰਤੀ ਜੀਅ ਆਮਦਨ ਸਥਿਰ ਕੀਮਤਾਂ ਤੇ 1968-69 ਦੇ 452 ਰੁਪਏ ਤੋਂ ਵਧ ਕੇ 1973-74 ਵਿਚ 492 ਰੁਪਏ ਅਤੇ ਫਿਰ 1974-75 ਦੇ 496 ਰੁਪਏ ਤੋਂ ਵਧ ਕੇ 1975-76 ਵਿਚ 524 ਰੁਪਏ ਹੋ ਗਈ।

## ਵਿਕਾਸ ਨੀਤੀ

ਪੰਜਾਬ ਦੀ ਆਰਥਿਕ ਤਰੱਕੀ ਮੁੱਖ ਤੌਰ ਤੇ ਪੰਜਾਬ ਦੇ ਉੱਦਮੀ ਸੁਭਾ ਵਾਲੇ ਅਤੇ ਕਰੜੀ ਮਿਹਨਤ ਕਰਨ ਦੀ ਸਮਰਥਾ ਰਖਣ ਵਾਲੇ ਲੋਕਾਂ ਦਾ ਸਿਰ ਸਦਕਾ ਹੈ, ਜਿਨ੍ਹਾਂ ਨੂੰ ਪੰਜਾਬ ਸਰਕਾਰ ਦੀ ਸੁਚੱਜੀ ਅਤੇ ਉਚਿਤ ਵਿਕਾਸ ਨੀਤੀ ਦਾ ਲਗਾਤਾਰ ਸਹਿਯੋਗ ਪ੍ਰਾਪਤ ਰਿਹਾ ਹੈ। ਸਾਡੀਆ ਵਿਕਾਸ ਸਰਗਰਮੀਆਂ ਨੂੰ ਰਾਜ ਦੀ ਆਰਥਿਕਤਾ ਦੀਆਂ ਵਿਸ਼ੇਸ਼ ਲੋੜਾਂ ਅਤੇ ਬੁਨਿਆਦੀ ਢਾਂਚੇ ਦੀ ਮੌਜੂਦਾ ਪੱਧਰ, ਵਿੱਤੀ ਸਾਧਨਾਂ ਦੀ ਮੌਜੂਦਗੀ ਅਤੇ ਸਮੁੱਚੇ ਵਿਕਾਸ ਦੇ ਹਿੱਤ ਨੂੰ ਮੁੱਖ ਰਖਦੇ ਹੋਏ ਵੱਖ ਵੱਖ ਸੈਕਟਰਾਂ ਲਈ ਨਿਸ਼ਚਿਤ ਕੀਤੀਆਂ ਤਰਜੀਹਾਂ ਨੂੰ ਮੁੱਖ ਰਖਦੇ ਹੋਏ ਵਿਉਂਤ ਕੇ ਅਮਲੀ ਰੂਪ ਦਿੱਤਾ ਜਾਂਦਾ ਹੈ। ਸਾਬਕਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਦੀ 20-ਨੁਕਾਤੀ ਸਮਾਜ ਆਰਥਿਕ ਯੋਜਨਾ ਦੇ ਵੱਖ ਵੱਖ

ਪ੍ਰੋਗਰਾਮਾਂ ਨੂੰ ਪਰਮ ਅਗੇਤ ਦਿੱਤੀ ਗਈ ਹੈ ਅਤੇ ਜਿਥੇ ਜਿਥੇ ਵੀ ਲੋੜ ਪਈ ਹੈ, ਨਿਸ਼ਚਿਤ ਟੀਚਿਆਂ ਨੂੰ ਪੂਰਾ ਕਰਨ ਲਈ ਵਿਸ਼ੇਸ਼ ਰਕਮਾਂ ਦਿਤੀਆਂ ਗਈਆਂ ਹਨ । 1977-78 ਦੀ ਸਾਲਾਨਾ ਯੋਜਨਾ ਬਣਾਉਣ ਲਗਿਆਂ ਅਪਣਾਈ ਗਈ ਨੀਤੀ, ਯੋਜਨਾ ਕਮਿਸ਼ਨ ਦੁਆਰਾ ਪੰਜਾਬ ਦੀ ਆਰਥਿਕਤਾ ਦੀਆਂ ਵਿਸ਼ੇਸ਼ ਲੋੜਾਂ ਨੂੰ ਮੁੱਖ ਰਖਦਿਆਂ ਭੇਜੀਆਂ ਗਾਈਡ ਲਾਈਨਾਂ ਅਨੁਸਾਰ ਸੀ । ਯੋਜਨਾ ਦੇ ਮੁੱਖ ਉਦੇਸ਼ ਨਿਮਨ ਅਨੁਸਾਰ ਹਨ :—

(ੳ) ਆਰਥਿਕਤਾ ਦੇ ਅਹਿਮ ਖੇਤਰਾਂ, ਜਿਹਾ ਕਿ ਖੇਤੀਬਾੜੀ ਅਤੇ ਉਸ ਨਾਲ ਸਬੰਧਤ ਸੈਕਟਰਾਂ, ਸਿੰਜਾਈ ਅਤੇ ਬਿਜਲੀ ਤੇ ਵਧੇਰੇ ਜ਼ੋਰ ਦੇਂਦੇ ਰਹਿਣਾ ;

(ਅ) ਸਨਅਤਾਂ ਨੂੰ ਮੁਕਾਬਲਤਨ ਪਰਮ ਅਗੇਤ ਦੇ ਕੇ ਆਰਥਿਕ ਢਾਂਚੇ ਦਾ ਬਹੁ-ਪੱਖੀ ਵਿਸਤਾਰ ਕਰਨਾ,

(ੲ) ਪ੍ਰਾਪਤੀਆਂ ਦੀ ਮੌਜੂਦਾ ਪ੍ਰਗਤੀ ਨੂੰ ਬਰਕਰਾਰ ਰਖਣ ਦੇ ਨਜ਼ਰੀਏ ਨਾਲ ਸਿਖਿਆ, ਡਾਕਟਰੀ ਅਤੇ ਜਨ-ਸਿਹਤ ਵਰਗੀਆਂ ਸਮਾਜ ਸੇਵਾਵਾਂ ਲਈ ਲੋੜੀਂਦੀਆਂ ਰਕਮਾਂ ਰਖਣਾ,

(ਸ) ਵਿਸ਼ੇਸ਼ ਤੌਰ ਤੇ ਮਾਹਿਰ ਕਾਮਿਆਂ ਅਤੇ ਪੜ੍ਹੇ ਲਿਖੇ ਬੇਰੋਜ਼ਗਾਰਾਂ ਲਈ ਰੋਜ਼-ਗਾਰ ਦੇ ਵਧੇਰੇ ਮੌਕੇ ਪੈਦਾ ਕਰਨਾ, ਅਤੇ

(ਹ) ਸਮਾਜ ਦੇ ਕਮਜ਼ੋਰ ਵਰਗਾਂ ਦੇ ਜੀਵਨ ਮਿਆਰ ਨੂੰ ਉਚੇਰਾ ਕਰਨ ਲਈ ਵਿਉਂਤੇ ਗਏ ਪ੍ਰੋਗਰਾਮਾਂ ਲਈ ਲੋੜੀਂਦਾ ਸਰਮਾਇਆ ਮੁਹੱਈਆ ਕਰਨਾ ।

ਆਰਥਿਕਤਾ ਦੇ ਅਹਿਮ ਸੈਕਟਰਾਂ ਵਿੱਚ ਚਲ ਰਹੇ ਪ੍ਰਜੈਕਟਾਂ ਨੂੰ ਮੁਕੰਮਲ ਕਰਨ, ਮੌਜੂਦਾ ਸਮਰਥਾ ਦੀ ਵਰਤੋਂ ਕਰਨ ਅਤੇ ਇਸ ਤਰ੍ਹਾਂ ਦਰਜੇਵੰਧ ਪ੍ਰੋਗਰਾਮ ਅਨੁਸਾਰ ਯੋਜਨਾ ਤੇ ਰਕਮ ਲਾਉਣ ਤੇ ਜ਼ੋਰ ਦਿੱਤਾ ਗਿਆ ਹੈ ਜਿਸ ਨਾਲ ਕੀਮਤਾਂ ਵਿਚ ਸਥਿਰਤਾ ਲਿਆਂਦੀ ਜਾ ਸਕੇ । ਇਸ ਲਈ, ਚਾਲੂ ਸਾਲ ਵਾਂਗ 1977-78 ਦੀ ਸਾਲਾਨਾ ਯੋਜਨਾ ਵਿੱਚ ਮੁੱਖ ਜ਼ੋਰ ਪਹਿਲਾਂ ਲਗਾਈ ਜਾ ਚੁਕੀ ਪੂੰਜੀ ਦੇ ਲਾਭਾਂ ਨੂੰ ਸੰਚਿਤ ਕਰਨ ਅਤੇ ਆਰਥਿਕਤਾ ਦੇ ਅਹਿਮ ਸੈਕਟਰਾਂ ਵਿਚ ਚਲ ਰਹੇ ਪ੍ਰਾਜੈਕਟਾਂ ਨੂੰ ਮੁਕੰਮਲ ਕਰਨ ਤੇ ਦਿੱਤਾ ਜਾਵੇਗਾ ਤਾਂ ਜੋ ਕਿਸੇ ਨਿਸ਼ਚਿਤ ਸਮੇਂ ਅੰਦਰ ਉਨ੍ਹਾਂ ਤੋਂ ਲਾਭ ਉਠਾਇਆ ਜਾ ਸਕੇ । ਸਰਮਾਇਆ ਲਾਉਣ ਦੀ ਨੀਤੀ ਇਸ ਤਰ੍ਹਾਂ ਵਿਉਂਤੀ ਗਈ ਹੈ ਕਿ ਕੀਮਤਾਂ ਨੂੰ ਵਧਣ ਤੋਂ ਰੋਕਣ ਦੇ ਨਾਲ ਨਾਲ ਇਹ ਨਿਸ਼ਚਿਤ ਦਿਸ਼ਾਵਾਂ ਵਿੱਚ ਉਤਪਾਦਨ ਅਤੇ ਰੋਜ਼ਗਾਰ ਨੂੰ ਉਤਸ਼ਾਹ ਦੇਂਦੀ ਰਹੇ ।

ਪਹਿਲੇ ਬਜਟ ਵਿਚ, ਜੋ ਮੈਂ 1972-73 ਲਈ ਪੇਸ਼ ਕੀਤੀ ਸੀ, ਸਾਲਾਨਾ ਯੋਜਨਾਗਤ ਖ਼ਰਚ ਕੇਵਲ 87 ਕਰੋੜ ਰੁਪਏ ਨਿਸ਼ਚਿਤ ਕੀਤਾ ਗਿਆ ਸੀ । ਯੋਜਨਾ ਤੇ ਖ਼ਰਚ ਸਾਲ ਬਸਾਲ ਵਧਦਾ ਰਿਹਾ ਹੈ । 1976-77 ਲਈ ਯੋਜਨਾਗਤ ਖ਼ਰਚ 219 ਕਰੋੜ ਰੁਪਏ ਮਿਥਿਆ ਗਿਆ ਸੀ । ਸਤਿਕਾਰਯੋਗ ਮੈਂਬਰਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ 1976-77 ਲਈ ਪੂਰਵ-ਅਨੁਮਾਨਤ ਯੋਜਨਾਗਤ ਖ਼ਰਚ, ਬਜਟ ਤਜਵੀਜ਼ਾਂ ਨਾਲੋਂ 6 ਕਰੋੜ ਰੁਪਏ ਵੱਧ ਹੋਵੇਗਾ । 1977-78 ਲਈ ਰਾਜ ਦੀ ਸਾਲਾਨਾ ਯੋਜਨਾ 257.50 ਕਰੋੜ ਰੁਪਏ ਦੀ ਮਿੱਥੀ ਗਈ ਹੈ ਜੋ ਮਾਰਚ 1972 ਵਿਚ ਮੇਰੇ ਵੱਲੋਂ ਪੇਸ਼ ਕੀਤੀ ਗਈ ਪਹਿਲੀ ਸਾਲਾਨਾ ਯੋਜਨਾ ਦੇ ਆਕਾਰ ਨਾਲੋਂ ਤਿੰਨ ਗੁਣਾਂ ਵੱਡੀ ਹੈ ।

[ਵਿੱਤ ਮੰਤਰੀ]

ਪੰਜਵੀਂ ਪੰਜ-ਸਾਲਾ ਯੋਜਨਾ ਦੇ ਪਹਿਲੇ ਚਾਰ ਸਾਲਾਂ ਲਈ ਕੁਲ ਯੋਜਨਾਗਤ ਖਰਚ 788 ਕਰੋੜ ਰੁਪਏ ਹੋਵੇਗਾ। ਪੰਜਵੀਂ ਯੋਜਨਾ ਦਾ ਖਰਚ ਜੋ ਮੁਢ ਵਿੱਚ 801 ਕਰੋੜ ਰੁਪਏ ਨਿਸ਼ਚਿਤ ਕੀਤਾ ਗਿਆ ਸੀ, ਹੁਣ ਵਧ ਕੇ ਲਗ ਭਗ 1050 ਕਰੋੜ ਰੁਪਏ ਹੋ ਜਾਣ ਦੀ ਆਸ ਹੈ। ਪੰਜਵੀਂ ਯੋਜਨਾ ਦੇ ਸਮੇਂ ਲਈ ਪੰਜਾਬ ਦਾ ਫੀ ਕਸ ਯੋਜਨਾਗਤ ਖ਼ਰਚ 748 ਰੁਪਏ ਹੋਵੇਗਾ ਜੋ ਕਿ ਦੋ ਰਾਜਾਂ, ਜੰਮੂ, ਕਸ਼ਮੀਰ ਅਤੇ ਨਾਗਾਲੈਂਡ ਤੋਂ ਛੁੱਟ ਦੇਸ਼ ਵਿਚ ਸਭ ਤੋਂ ਵੱਧ ਹੈ ਅਤੇ ਹੋਰ ਸਾਰੇ ਰਾਜਾਂ ਦੇ ਫੀ ਕਸ ਔਸਤਨ ਯੋਜਨਾਗਤ ਖਰਚ ਤੋਂ 412 ਰੁਪਏ ਵੱਧ ਹੈ।

## 20-ਨੁਕਾਤੀ ਸਮਾਜ ਆਰਥਿਕ ਪ੍ਰੋਗਰਾਮ

ਸਮਾਜ ਆਰਥਿਕ ਪ੍ਰੋਗਰਾਮ ਨੂੰ 20-ਨੁਕਾਤੀ ਪ੍ਰੋਗਰਾਮ ਅਨੁਸਾਰ ਇਕ ਨਵੀਂ ਨੁਹਾਰ, ਨਵੀਂ ਸੇਧ ਅਤੇ ਨਵੀਂ ਰੂਪ ਰੇਖਾ ਮਿਲੀ ਹੈ। ਰਾਜ ਸਰਕਾਰ ਖੇਤਾਂ ਅਤੇ ਕਾਰਖਾਨਿਆਂ ਵਿਚ ਹਰ ਪੱਧਰ ਤੇ ਉਤਪਾਦਨ ਵਿਚ ਵਾਧਾ ਕਰਨ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਦੀ ਭਲਾਈ ਵੱਲ ਵਿਸ਼ੇਸ਼ ਧਿਆਨ ਦੇ ਕੇ ਆਰਥਿਕ ਨਾ-ਬਰਾਬਰੀ ਨੂੰ ਘਟਾਉਣ ਦੇ ਦੂਹਰੇ ਉੱਦੇਸ਼ ਵੱਲ ਪੂਰੀ ਯਕਸੂਈ ਨਾਲ ਧਿਆਨ ਦੇ ਰਹੀ ਹੈ। ਸਾਲ 1976-77 ਦੇ ਦੌਰਾਨ 128.07 ਕਰੋੜ ਰੁਪਏ ਦੇ ਖਰਚ ਦੇ ਮੁਕਾਬਲੇ ਸਾਲ 1977-78 ਲਈ 20-ਨੁਕਾਤੀ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਵਾਸਤੇ 136.40 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। 20-ਨੁਕਾਤੀ ਪ੍ਰੋਗਰਾਮ ਨੂੰ ਸਫਲਤਾ ਪੂਰਵਕ ਤੇਜ਼ੀ ਨਾਲ ਅਤੇ ਨਿਪੁੰਨਤਾ ਸਹਿਤ ਅਮਲੀ ਰੂਪ ਦੇਣ ਲਈ ਕੀਤੇ ਗਏ ਉਪਾਵਾਂ ਦਾ ਜ਼ਿਕਰ ਅਗਲੇ ਪੈਰਿਆਂ ਵਿਚ ਵੱਖ ਵੱਖ ਵਿਕਾਸ ਮੱਦਾਂ ਅਧੀਨ ਕੀਤਾ ਗਿਆ ਹੈ ਅਤੇ ਵੱਖ ਵੱਖ ਸਕੀਮਾਂ ਲਈ ਖਰਚ ਦਾ ਵੇਰਵਾ "ਬਜਟ ਅਤੇ 20-ਨੁਕਾਤੀ ਸਮਾਜ-ਆਰਥਿਕ ਪ੍ਰੋਗਰਾਮ" ਨਾਮੀ ਦਸਤਾਵੇਜ਼ ਵਿਚ ਦਿੱਤਾ ਗਿਆ ਹੈ ਜੋ ਕਿ ਸਤਿਕਾਰਯੋਗ ਮੈਂਬਰਾਂ ਨੂੰ ਦਿੱਤੀ ਜਾ ਚੁਕੀ ਹੈ।

## ਖੇਤੀਬਾੜੀ

ਖੇਤੀਬਾੜੀ ਦੀ ਪੈਦਾਵਾਰ ਦਾ ਰੁਖ਼ 1975-76 ਦੇ ਦੌਰਾਨ ਵਾਧੇ ਵਲ ਹੀ ਰਿਹਾ ਹੈ। ਅਨਾਜ ਦੀ ਪੈਦਾਵਾਰ 1974-75 ਦੇ 79.61 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ 87.98 ਲੱਖ ਮੀਟ੍ਰਿਕ ਟਨ ਹੋਈ। 2.66 ਲੱਖ ਹੈਕਟੇਅਰ ਰਕਬੇ ਵਿਚ ਕਪਾਹ ਦੀ ਫਸਲ ਤੇ ਹਵਾਈ ਛਿੜਕਾ ਕੀਤਾ ਗਿਆ, ਜਿਸ ਤੇ 49.07 ਲੱਖ ਰੁਪਏ ਦੀ ਸਬਸਿਡੀ ਦੇਣੀ ਪਈ।

1975-76 ਵਿਚ ਕਪਾਹ ਦੀ ਪੈਦਾਵਾਰ ਵਧ ਕੇ 12.34 ਲੱਖ ਗੱਠਾਂ, ਗੰਨੇ ਦੀ 6.18 ਲੱਖ ਮੀਟ੍ਰਿਕ ਟਨ ਅਤੇ ਆਲੂਆਂ ਦੀ 4.59 ਲੱਖ ਮੀਟ੍ਰਿਕ ਟਨ ਹੋ ਗਈ ਜਦੋਂ ਕਿ ਇਹ 1974-75 ਦੇ ਦੌਰਾਨ ਕ੍ਰਮਵਾਰ 11,199 ਲੱਖ ਗੱਠਾਂ, 6.15 ਲੱਖ ਮੀਟ੍ਰਿਕ ਟਨ ਅਤੇ 4.48 ਲੱਖ ਮੀਟ੍ਰਿਕ ਟਨ ਸੀ।

ਸਾਉਣੀ, 1976 ਦੇ ਦੌਰਾਨ ਰਾਜ ਸਰਕਾਰ ਨੇ ਫਾਸਫੇਟਿਕ ਖਾਦ ਤੇ 25 ਫੀ ਸਦੀ ਦੀ ਦਰ ਨਾਲ ਸਬਸਿਡੀ ਦਿੱਤੀ ਜਿਸ ਦੇ ਫਲਸਰੂਪ ਇਸ ਦੀ ਖਪਤ ਵਿਚ ਬਹੁਤ ਵਾਧਾ ਹੋਇਆ। ਵਧੇਰੇ ਮਾਤਰਾ ਵਿਚ ਵਧੀਆ ਕਿਸਮ ਦੇ ਬੀਜਾਂ ਦਾ ਪ੍ਰਬੰਧ ਕਰਨ ਲਈ, ਸਰਕਾਰ ਨੇ ਸਟੇਟ ਬੀਜ ਕਾਰਪੋਰੇਸ਼ਨ ਕਾਇਮ ਕੀਤੀ ਹੈ। ਇਹ 1977-78 ਦੇ ਦੌਰਾਨ 5,000 ਕੁਇੰਟਲ

ਆਲੂਆਂ, 35,000 ਕੁਇੰਟਲ ਕਣਕ ਦਾ ਅਤੇ 11,000 ਕੁਇੰਟਲ ਜੀਰੀ ਦਾ ਬੀਜ ਸਪਲਾਈ ਕਰੇਗੀ । ਇਨ੍ਹਾਂ ਉਪਾਵਾਂ ਸਦਕਾ 26 ਲੱਖ ਮੀਟ੍ਰਿਕ ਟਨ ਵਾਧੂ ਅਨਾਜ ਪੈਦਾ ਹੋਣ ਦੀ ਸੰਭਾਵਨਾ ਹੈ ।

ਕਪਾਹ ਦੀ ਪੈਦਾਵਾਰ ਵਿਚ ਹੋਰ ਵਾਧਾ ਕਰਨ ਲਈ, ਇਕ ਸੰਗਠਿਤ ਵਿਸ਼ਵ ਬੈਂਕ ਪ੍ਰਾਜੈਕਟ ਮੁਕਤਸਰ ਵਿਖੇ ਆਰੰਭ ਕੀਤਾ ਗਿਆ ਹੈ ਜਿਸ ਅਧੀਨ 23,000 ਹੈਕਟੇਅਰ ਰਕਬਾ ਆ ਜਾਵੇਗਾ ।

1977-78 ਲਈ ਜ਼ਰਾਇਤੀ ਪੈਦਾਵਾਰ ਦਾ ਟੀਚਾ 92.50 ਲੱਖ ਮੀਟ੍ਰਿਕ ਟਨ ਅਨਾਜ, 13.80 ਲੱਖ ਕਪਾਹ ਦੀਆਂ ਗੱਠਾਂ, 6.50 ਲੱਖ ਮੀਟ੍ਰਿਕ ਟਨ ਗੰਨਾ ਅਤੇ 3 ਲੱਖ ਮੀਟ੍ਰਿਕ ਟਨ ਤੇਲ ਦੇ ਬੀਜਾਂ ਦਾ ਹੈ ।

**ਭੋਂ-ਸੁਰੱਖਿਆ**

ਵੱਖ ਵੱਖ ਭੋਂ ਅਤੇ ਜਲ ਸੁਰੱਖਿਆ ਸਾਧਨਾਂ ਰਾਹੀਂ 1,61,494 ਹੈਕਟੇਅਰ ਰਕਬੇ ਨੂੰ ਸੁਧਾਰਿਆ ਗਿਆ ਹੈ ਜਿਸ ਨਾਲ 5.39 ਕਰੋੜ ਰੁਪਏ ਦੀ ਵਧੀਕ ਪੈਦਾਵਾਰ ਹੋਣ ਦੀ ਸਮਰਥਾ ਪੈਦਾ ਹੋ ਗਈ ਹੈ । ਵਿੱਤੀ ਖ਼ਰਚ ਸਾਲ 1976-77 ਦੇ 263.19 ਲੱਖ ਰੁਪਏ ਤੋਂ ਵਧਾ ਕੇ 1977-78 ਲਈ 314.83 ਲੱਖ ਰੁਪਏ ਕਰ ਦਿੱਤਾ ਗਿਆ ਹੈ ।

**ਜਨਤਕ ਵੰਡ ਪ੍ਰਣਾਲੀ**

ਸੁਚੱਜੀ ਜਨਤਕ ਵੰਡ ਪ੍ਰਣਾਲੀ ਰਾਹੀਂ ਵਾਜਬ ਕੀਮਤਾਂ ਤੇ ਲੋੜੀਂਦੀਆਂ ਵਸਤਾਂ ਦੀ ਵੰਡ 20 ਨੁਕਾਤੀ ਪਰੋਗਰਾਮ ਦਾ ਇਕ ਹਿੱਸਾ ਹੈ । ਇਸ ਅਨੁਸਾਰ, ਹੁਣ ਤੱਕ ਪਿੰਡਾਂ ਵਿਚ 10,722 ਅਤੇ ਸ਼ਹਿਰਾਂ ਵਿਚ 1,608 ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ । ਰਾਜ ਵਿਚ ਸਮੁੱਚੀ ਵੱਸੋਂ ਨੂੰ ਰਾਸ਼ਨ ਕਾਰਡ ਜਾਰੀ ਕੀਤੇ ਗਏ ਹਨ ।

**ਬਿਜਲੀ**

ਪਿਛਲੇ ਸਾਲ ਮੈਂ ਆਪਣੇ ਬਜਟ ਭਾਸ਼ਣ ਵਿਚ ਇਹ ਕਿਹਾ ਸੀ ਕਿ ਆਉਣ ਵਾਲੇ ਦੋ ਸਾਲਾਂ ਦੇ ਅੰਦਰ ਪੰਜਾਬ ਵਿਚ ਸਾਰੇ ਪਿੰਡਾਂ ਨੂੰ ਬਿਜਲੀ ਦਿੱਤੀ ਜਾਵੇਗੀ । ਅਜਿਹੇ ਸਾਰੇ ਪਿੰਡਾਂ ਨੂੰ 1976-77 ਦੇ ਦੌਰਾਨ ਬਿਜਲੀ ਦਿੱਤੀ ਜਾ ਚੁਕੀ ਹੈ । ਇਹ ਇਕ ਅਜਿਹੀ ਕਾਮਯਾਬੀ ਹੈ ਜਿਸ ਤੇ ਸਾਨੂੰ ਸਾਰਿਆਂ ਨੂੰ ਮਾਣ ਹੈ ਤੇ ਮਾਨਯੋਗ ਮੈਂਬਰ ਸਾਹਿਬਾਨ ਇਸ ਮਹਾਨ ਕਾਰਜ ਦੀ ਸਫਲਤਾ ਤੇ ਮੁੱਖ-ਮੰਤਰੀ ਜੀ ਅਤੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਮੁਬਾਰਕਬਾਦ ਪੇਸ਼ ਕਰਨ ਵਿਚ ਮੇਰੇ ਨਾਲ ਸ਼ਾਮਲ ਹੋਣਗੇ । ਰਾਜ ਵਿਚ 10,759 ਟਿਊਬਵੈੱਲਾਂ ਨੂੰ ਬਿਜਲੀ ਦੇਣ ਦਾ ਕੰਮ ਦਿਹਾਤੀ ਬਿਜਲੀਕਰਣ ਕਾਰਪੋਰੇਸ਼ਨ ਦੇ ਵਿਚਾਰ ਅਧੀਨ ਹੈ । ਸਾਲ 1977-78 ਵਿਚ ਬਠਿੰਡਾ ਵਿਖੇ ਗੁਰੂ ਨਾਨਕ ਦੇਵ ਥਰਮਲ ਪਲਾਂਟ ਦਾ 110 ਮੈਗਾਵਾਟ ਦਾ ਤੀਜਾ ਯੂਨਿਟ ਚਾਲੂ ਕਰਨ ਦੀ ਵੀ ਤਜਵੀਜ਼ ਹੈ ।

**ਸਿੰਜਾਈ**

ਅਪਰ-ਬਾਰੀ ਦੁਆਬ ਨਹਿਰ ਦੇ ਇਲਾਕੇ ਵਿਚ ਬਾਰਾਮਾਸੀ ਸਿੰਜਾਈ ਦੇ ਵਿਸਥਾਰ ਦਾ ਕੰਮ ਚਲ ਰਿਹਾ ਹੈ ਇਸ ਕੰਮ ਦੇ ਮੁਕੰਮਲ ਹੋ ਜਾਣ ਤੇ 2,34,714 ਹੈਕਟੇਅਰ ਹੋਰ ਰਕਬੇ ਲਈ ਸਿੰਜਾਈ ਸਹੂਲਤਾਂ ਪ੍ਰਾਪਤ ਹੋ ਜਾਣਗੀਆਂ । ਪਾਣੀ ਦੇ ਸਿੰਮਣ ਕਾਰਣ ਹੋਣ ਵਾਲੇ ਨੁਕਸਾਨ

[ਵਿੱਤ ਮੰਤਰੀ]

ਨੂੰ ਘਟਾਉਣ, ਘਾਸ ਫੂਸ ਦੇ ਵਾਧੇ ਨੂੰ ਰੋਕਣ ਅਤੇ ਸੇਮ ਤੋਂ ਬਚਾਉਣ ਲਈ ਸਿੰਜਾਈ ਚੈਨਲਾਂ ਨੂੰ ਰੀਮਾਡਲ ਅਤੇ ਪੱਕਾ ਕੀਤਾ ਜਾ ਰਿਹਾ ਹੈ। ਛੋਟੀ ਸਿੰਜਾਈ ਸਕੀਮ ਅਧੀਨ 250 ਟਿਊਬਵੈੱਲ ਪਹਿਲਾਂ ਹੀ ਬੋਰ ਕੀਤੇ ਅਤੇ ਵਿਕਸਤ ਕੀਤੇ ਜਾ ਚੁਕੇ ਹਨ, ਜਿਸ ਨਾਲ 59,730 ਹੈਕਟੇਅਰ ਹੋਰ ਰਕਬੇ ਲਈ ਸਿੰਜਾਈ ਸਹੂਲਤਾਂ ਪ੍ਰਾਪਤ ਹੋ ਸਕਣਗੀਆਂ। 258 ਟਿਊਬਵੈੱਲ ਹੋਰ ਲਾਉਣ ਦੀ ਤਜਵੀਜ਼ ਹੈ। ਸ਼ਾਹ ਨਹਿਰ ਪ੍ਰਾਜੈਕਟ ਦੇ ਮੁਕੰਮਲ ਹੋ ਜਾਣ ਨਾਲ 50,585 ਹੈਕਟੇਅਰ ਹੋਰ ਰਕਬੇ ਲਈ ਸਿੰਜਾਈ ਸਹੂਲਤਾਂ ਦਾ ਪ੍ਰਬੰਧ ਹੋ ਜਾਵੇਗਾ। ਸਾਲ 1977-78 ਵਿਚ ਰਾਜ ਦੇ ਵੱਖ ਵੱਖ ਬਲਾਕਾਂ/ਇਲਾਕਿਆਂ ਵਿਚ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਵਲੋਂ 98 ਹੋਰ ਡੂੰਘੇ ਟਿਊਬਵੈੱਲ ਲਾਉਣ ਅਤੇ 1,600 ਕਿਲੋਮੀਟਰ ਲੰਮੇ ਖਾਲਾਂ ਨੂੰ ਪੱਕਿਆਂ ਕਰਨ ਦਾ ਕੰਮ ਮੁਕੰਮਲ ਕਰਨ ਦੀ ਤਜਵੀਜ਼ ਹੈ, ਜਿਸ ਨਾਲ 40,000 ਹੈਕਟੇਅਰ ਹੋਰ ਰਕਬੇ ਲਈ ਸਿੰਜਾਈ ਦਾ ਪ੍ਰਬੰਧ ਹੋ ਜਾਵੇਗਾ।

## ਬੇਘਰ ਵਿਅਕਤੀਆਂ ਲਈ ਪਲਾਟ

ਸਾਬਕਾ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਜੀ ਦੇ 20 ਨੁਕਾਤੀ ਸਮਾਜ-ਆਰਥਿਕ ਪ੍ਰੋਗਰਾਮ ਦੇ ਇਕ ਹਿੱਸੇ ਵਜੋਂ ਰਾਜ ਦੇ ਸਾਰੇ 3.03 ਲੱਖ ਦਿਹਾਤੀ ਬੇਜ਼ਮੀਨੇ ਕਾਮਿਆਂ ਨੂੰ ਮਕਾਨਾਂ ਲਈ ਮੁਫ਼ਤ ਪਲਾਟ ਅਲਾਟ ਕਰਕੇ ਉਨ੍ਹਾਂ ਦਾ ਕਬਜ਼ਾ ਵੀ ਦਿੱਤਾ ਜਾ ਚੁਕਾ ਹੈ। ਇਨ੍ਹਾਂ ਪਲਾਟਾਂ ਤੇ ਮਕਾਨਾਂ ਦੀ ਉਸਾਰੀ ਲਈ ਸਰਕਾਰ ਅਲਾਟੀਆਂ ਦੀ ਸਹਾਇਤਾ ਕਰ ਰਹੀ ਹੈ। ਉਨ੍ਹਾਂ ਨੂੰ ਸਸਤੇ ਮਾਡਲ ਮਕਾਨਾਂ ਦੇ ਨਕਸ਼ੇ ਤਿਆਰ ਕਰਵਾ ਕੇ ਦਿੱਤੇ ਗਏ ਹਨ। ਮਜ਼ਦੂਰੀ ਦੀ ਸ਼ਕਲ ਵਿਚ ਖ਼ਰਚੇ ਦਾ 20 ਫ਼ੀ ਸਦੀ ਹਿੱਸਾ ਉਹ ਖ਼ੁਦ ਪਾਉਣਗੇ। ਇਸ ਲਈ ਕੁਲ 60 ਕਰੋੜ ਦੀ ਰਕਮ ਦੀ ਲੋੜ ਹੈ। ਇਸ ਮੰਤਵ ਵਾਸਤੇ ਕਰਜ਼ੇ ਦੇਣ ਲਈ ਬੈਂਕਾਂ ਨਾਲ ਸੰਪਰਕ ਕਾਇਮ ਕੀਤਾ ਗਿਆ ਹੈ ਅਤੇ ਉਨ੍ਹਾਂ ਦਾ ਹੁੰਗਾਰਾ ਉਤਸ਼ਾਹਜਨਕ ਹੈ। ਹੁਣ ਤਕ ਲਗ ਭਗ 3,600 ਮਕਾਨ ਉਸਾਰੇ ਜਾ ਚੁਕੇ ਹਨ; 1,100 ਤੋਂ ਵੱਧ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਕਾਇਮ ਕੀਤੀਆਂ ਜਾ ਚੁਕੀਆਂ ਹਨ।

## ਮਕਾਨ ਉਸਾਰੀ ਸਕੀਮ

ਸਨਅਤੀ ਕਾਮਿਆਂ ਲਈ ਮਕਾਨ ਉਸਾਰੀ ਦਾ ਇਕ ਦਰਜੇਬੱਧ ਪਰੋਗਰਾਮ ਅਰੰਭ ਕੀਤਾ ਗਿਆ ਹੈ। ਸਾਲ 1976-77 ਵਿਚ 121 ਲੱਖ ਰੁਪਏ ਦੀ ਲਾਗਤ ਨਾਲ 1,200 ਮਕਾਨਾਂ ਦੀ ਉਸਾਰੀ ਸ਼ੁਰੂ ਕੀਤੀ ਗਈ ਹੈ; 1977-78 ਵਿਚ ਇਸ ਮੰਤਵ ਲਈ 122 ਲੱਖ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ।

ਰਾਜ ਮਕਾਨ ਉਸਾਰੀ ਵਿਕਾਸ ਬੋਰਡ ਨੇ ਸਮਾਜ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਅਤੇ ਘੱਟ ਆਮਦਨ ਗਰੁਪ ਵਾਲਿਆਂ ਦੀਆਂ ਰਿਹਾਇਸ਼ ਸਬੰਧੀ ਲੋੜਾਂ ਨੂੰ ਪੂਰਾ ਕਰਨ ਲਈ ਸ਼ਲਾਘਾਯੋਗ ਕੰਮ ਕੀਤਾ ਹੈ। ਬੋਰਡ ਨੇ ਰਾਜ ਦੇ ਵੱਖ ਵੱਖ ਸਥਾਨਾਂ ਤੇ ਵੱਖ ਵੱਖ ਕਿਸਮਾਂ ਦੇ 4,500 ਮਕਾਨ ਉਸਾਰੇ ਹਨ। ਲਗ ਭਗ 2,000 ਮਕਾਨ ਉਸਾਰੀ ਅਧੀਨ ਹਨ। ਸਾਲ 1977-78 ਦੇ ਦੌਰਾਨ ਬੋਰਡ ਦੀ ਲਗ ਭਗ 12,000 ਹੋਰ ਮਕਾਨ ਉਸਾਰਨ ਦੀ ਯੋਜਨਾ ਹੈ।

ਰਾਜ ਸਰਕਾਰ ਸ਼ਹਿਰੀ ਇਲਾਕਿਆਂ ਵਿਚ ਰਹਿਣ ਵਾਲੇ ਕਮਜ਼ੋਰ ਵਰਗਾਂ ਦੇ ਪਾਤਰ ਵਿਅਕਤੀਆਂ ਨੂੰ ਮਕਾਨ ਉਸਾਰੀ ਵਾਸਤੇ, ਘੱਟ ਵਿਆਜ ਦਰ ਤੇ ਕਰਜ਼ੇ ਦੇਣ ਲਈ, ਵਪਾਰਕ ਬੈਂਕਾਂ ਦੀ ਸਲਾਹ ਨਾਲ ਇਕ ਸਕੀਮ ਤਿਆਰ ਕਰ ਰਹੀ ਹੈ।

## ਸਨਅਤਾਂ

ਅਸਾਂ ਸਨਅਤਾਂ ਲਾਉਣ ਦੇ ਪ੍ਰੋਗਰਾਮ ਨੂੰ ਪਹਿਲ ਦਿੱਤੀ ਹੈ । ਸਾਲ 1976-77 ਦੇ ਦੌਰਾਨ 11.50 ਕਰੋੜ ਰੁਪਏ ਦੀ ਰਕਮ ਰੱਖੀ ਗਈ ਸੀ, ਜੋ 1977-78 ਵਿਚ ਵਧਾ ਕੇ 16.00 ਕਰੋੜ ਰੁਪਏ ਕਰ ਦਿੱਤੀ ਜਾਵੇਗੀ। ਇਹ ਗੱਲ ਵਿਸ਼ੇਸ਼ ਧਿਆਨ ਦੇਣ ਵਾਲੀ ਹੈ ਕਿ ਸਾਲ 1977-78 ਲਈ ਕੀਤਾ ਗਿਆ ਉਪਬੰਧ ਚੌਥੀ ਪੰਜ ਸਾਲਾ ਯੋਜਨਾ ਦੀ ਪੂਰੀ ਮਿਆਦ ਦੇ, ਸਨਅਤਾਂ ਲਈ ਖ਼ਰਚ ਕੀਤੇ ਗਏ 11.26 ਕਰੋੜ ਰੁਪਏ ਦੇ ਕੁਲ ਖ਼ਰਚੇ ਨਾਲੋਂ ਵੀ ਵੱਧ ਹੈ।

ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ ਨਵੇਂ ਸਨਅਤੀ ਯੂਨਿਟਾਂ ਦੇ ਵਿਕਾਸ ਦੇ ਕੰਮ ਨੂੰ ਜਾਰੀ ਰੱਖ ਰਹੀ ਹੈ । ਰਾਜ ਵਿਚ ਉੱਦਮ ਕਰਤਿਆਂ ਦੁਆਰਾ ਲਾਏ ਜਾਣ ਵਾਲੇ ਦਰਮਿਆਨੇ ਅਤੇ ਵੱਡੇ ਪੈਮਾਨੇ ਦੇ ਪ੍ਰਾਜੈਕਟਾਂ ਦੇ ਪਬਲਿਕ ਇਸ਼ੂਜ਼ ਬਾਰੇ ਗਰੰਟੀ ਦੇਣ ਲਈ ਇਕ ਨਵਾਂ ਇਨਵੈਸਟਮੈਂਟ ਵਿੰਗ ਖੋਲ੍ਹਿਆ ਗਿਆ ਹੈ । ਇਸ ਤੋਂ ਇਲਾਵਾ ਰਾਜ ਵਿਚ ਸਨਅਤੀ ਪ੍ਰਾਜੈਕਟਾਂ ਨੂੰ ਕਰਜ਼ੇ ਦੇਣ ਲਈ ਪੰਜਾਬ ਰਾਜ ਸਨਅਤੀ ਵਿਕਾਸ ਕਾਰਪੋਰੇਸ਼ਨ, ਭਾਰਤੀ ਸਨਅਤੀ ਵਿਕਾਸ ਬੈਂਕ ਕੋਲੋਂ ਪੁਨਰ ਕਰਜ਼ਾ ਸਹੂਲਤਾਂ ਪ੍ਰਾਪਤ ਕਰਨ ਦੀ ਵੀ ਪਾਤਰ ਹੋ ਗਈ ਹੈ।

ਸਾਲ 1975-76 ਵਿਚ ਪੰਜਾਬ ਵਿੱਤੀ ਕਾਰਪੋਰੇਸ਼ਨ ਦੁਆਰਾ 5.73 ਕਰੋੜ ਰੁਪਏ ਦੀ ਰਕਮ ਕਰਜ਼ੇ ਵਜੋਂ ਵੰਡੀ ਗਈ, ਜਿਸ ਵਿਚੋਂ 2.05 ਕਰੋੜ ਰੁਪਏ ਰਾਜ ਦੇ ਪੱਛੜੇ ਇਲਾਕਿਆਂ ਵਿਚ ਵੰਡੇ ਗਏ । ਸਾਲ 1976-77 ਵਿਚ 6 ਕਰੋੜ ਰੁਪਏ ਤੋਂ ਵਧ ਦੇ ਕਰਜ਼ੇ ਵੰਡੇ ਜਾਣਗੇ।

ਰਾਜ ਵਿਚ ਪੰਜਾਬ ਰਾਜ ਇਲੈੱਕਟਰਾਨਿਕ ਵਿਕਾਸ ਅਤੇ ਉਤਪਾਦਨ ਕਾਰਪੋਰੇਸ਼ਨ ਕਾਇਮ ਕੀਤੀ ਗਈ ਤਾਂ ਜੋ ਇਲੈੱਕਟਰਾਨਿਕ ਸਨਅਤ ਨੂੰ ਹੋਰ ਵਿਕਸਤ ਕੀਤਾ ਜਾ ਸਕੇ । ਇਹ ਕਾਰਪੋਰੇਸ਼ਨ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਇਕ ਇਲੈੱਕਟਰਾਨਿਕ ਟਾਊਨ ਉਸਾਰ ਰਹੀ ਹੈ, ਜਿਥੇ 150 ਦਰਮਿਆਨੇ ਅਤੇ ਛੋਟੇ ਪੈਮਾਨੇ ਦੇ ਯੂਨਿਟ ਲਾਉਣ ਦੀ ਤਜਵੀਜ਼ ਹੈ । ਇਸ ਤੋਂ ਇਲਾਵਾ ਇਹ ਕਾਰਪੋਰੇਸ਼ਨ ਇਲੈੱਕਟਰਾਨਿਕ ਵਸਤਾਂ ਤਿਆਰ ਕਰਨ ਲਈ ਦਰਮਿਆਨੇ ਦਰਜੇ ਦੇ ਚਾਰ ਪ੍ਰਾਜੈਕਟ ਵਿਕਸਤ ਕਰ ਰਹੀ ਹੈ । ਪੰਜਾਬ ਰਾਜ ਹੱਥ ਖੱਡੀਆਂ ਅਤੇ ਟੈਕਸਟਾਈਲ ਵਿਕਾਸ ਕਾਰਪੋਰੇਸ਼ਨ ਜੋ ਕਿ ਹੁਣੇ ਹੁਣੇ ਕਾਇਮ ਕੀਤੀ ਗਈ ਹੈ, ਨੇ ਭਾਰਤ ਸਰਕਾਰ ਵੱਲੋਂ ਪ੍ਰਵਾਨ ਹੋਏ ਬਰਾਮਦਯੋਗ ਮਾਲ ਨਿਰਮਾਣ ਪ੍ਰਾਜੈਕਟ ਨੂੰ ਅਮਲੀ ਰੂਪ ਦੇਣ ਲਈ ਕੰਮ ਹੱਥ ਵਿਚ ਲੈ ਲਿਆ ਹੈ । 60 ਲੱਖ ਰੁਪਏ ਦੀ ਲਾਗਤ ਦੇ ਇਸ ਪ੍ਰਾਜੈਕਟ ਨਾਲ 1000 ਹੱਥ ਖੱਡੀਆਂ ਦਾ ਵਿਕਾਸ ਹੋਵੇਗਾ ।

ਪੰਜਾਬ ਰਾਜ ਵਿਚ ਛੋਟੀਆਂ ਸਨਅਤਾਂ ਕਾਰਪੋਰੇਸ਼ਨ ਨੇ ਨਵੇਂ ਇਮਪੋਰੀਅਮ ਤੇ ਵਪਾਰ ਕੇਂਦਰ ਖੋਲ੍ਹਣ ਵਾਸਤੇ ਬੰਬਈ ਅਤੇ ਕਲਕੱਤਾ ਵਿਖੇ ਉਚਿਤ ਥਾਵਾਂ ਪ੍ਰਾਪਤ ਕਰ ਲਈਆਂ ਹਨ। ਅਸਾਂ ਸਨਅਤੀ ਪ੍ਰਾਜੈਕਟਾਂ ਦੀਆਂ ਵਸਤਾਂ ਦਰਾਮਦ ਕਰਨ ਦੇ ਖੇਤਰ ਵਿਚ ਵੀ ਕਾਫ਼ੀ ਜ਼ਿਆਦਾ ਕਾਮਯਾਬੀ ਹਾਸਲ ਕਰ ਲਈ ਹੈ । ਪੰਜਾਬ ਰਾਜ ਛੋਟੀਆਂ ਸਨਅਤਾਂ ਕਾਰਪੋਰੇਸ਼ਨ ਨੂੰ ਸੱਭ ਤੋਂ ਪਹਿਲਾਂ ਤਨਜ਼ਾਨੀਆਂ ਦੇ ਦਾਰ-ਇ-ਸਲਾਮ ਵਿਖੇ ਇਕ ਸਾਈਕਲ ਯੂਨਿਟ ਲਾਉਣ ਦਾ ਕੰਮ ਮਿਲਿਆ । ਕਾਰਪੋਰੇਸ਼ਨ ਨੂੰ ਜਲਦੀ ਹੀ ਅਜਿਹੇ ਹੋਰ ਬਹੁਤ ਸਾਰੇ ਯੂਨਿਟ ਮਿਲਣ ਦੀ ਆਸ ਹੈ ।

[ਵਿੱਤ ਮੰਤਰੀ]

## ਕਿਰਤ

ਸਨਅਤਾਂ ਦੇ ਪ੍ਰਬੰਧ ਵਿਚ ਵਰਕਰਾਂ ਦੁਆਰਾ ਭਾਗ ਲੈਣ ਦੀ ਸਕੀਮ ਜਿਸ ਦਾ ਕਿ ਭਾਰਤ ਸਰਕਾਰ ਨੇ 20-ਨੁਕਾਤੀ ਪ੍ਰੋਗਰਾਮ ਦੇ ਇਕ ਹਿੱਸੇ ਵਜੋਂ ਐਲਾਨ ਕੀਤਾ ਸੀ, ਨੂੰ ਇਸੇ ਸਕੀਮ ਅਧੀਨ 62 ਨਿਰਮਾਣ ਯੂਨਿਟਾਂ ਲਿਆ ਕੇ ਸਫਲਤਾ ਪੂਰਵਕ ਲਾਗੂ ਕੀਤਾ ਗਿਆ ਹੈ । ਸਨਅਤਾਂ ਅਤੇ ਕਿਰਤ ਦੀਆਂ ਸਮੱਸਿਆਵਾਂ ਨੂੰ ਵਿਚਾਰ ਵਟਾਂਦਰੇ ਰਾਹੀਂ ਹੱਲ ਕਰਨ ਵਾਸਤੇ ਇਕ ਸਿਖਰ ਕਮੇਟੀ ਬਣਾਈ ਗਈ ਹੈ । ਖੰਡ, ਟ੍ਰਾਂਸਪੋਰਟ, ਭੱਠਿਆਂ, ਕਪੜਾ ਅਤੇ ਆਮ ਇੰਜੀਨਿਅਰਿੰਗ ਸਬੰਧੀ ਸਨਅਤਾਂ ਵਿਚ ਦੋ ਧਿਰੀਆਂ ਕਮੇਟੀਆਂ ਬਣਾਈਆਂ ਗਈਆਂ ਹਨ ।

## ਖੇਤ ਮਜ਼ਦੂਰਾਂ ਲਈ ਘੱਟੋ ਘੱਟ ਉਜਰਤ

ਰਾਜ ਸਰਕਾਰ ਦੀ ਪ੍ਰਗਤੀਸ਼ੀਲ ਨੀਤੀ ਦੇ ਫਲਸਰੂਪ ਖੇਤ ਮਜ਼ਦੂਰਾਂ ਦੀਆਂ ਵੱਖ ਵੱਖ ਸ਼੍ਰੇਣੀਆਂ ਦੀ ਘੱਟੋ ਘੱਟ ਉਜਰਤ ਵਧਾ ਦਿਤੀ ਗਈ ਹੈ । ਪੰਜਾਬ ਵਿਚ ਹੁਣ ਮਜ਼ਦੂਰ ਦੀ ਦਰ 1972 ਦੇ ਮੁਕਾਬਲੇ 20 ਫ਼ੀ ਸਦੀ ਵੱਧ ਹੈ ਤੇ ਇਹ ਦੇਸ਼ ਵਿਚ ਸਭ ਤੋਂ ਵੱਧ ਹੈ । ਇਸਤਰੀਆਂ ਅਤੇ ਮਰਦਾਂ ਲਈ ਇਕੋ ਜਿਹੇ ਕੰਮ ਵਾਸਤੇ ਇਕੋ ਜਿੰਨੀ ਉਜਰਤ ਨੂੰ ਯਕੀਨੀ ਬਣਾਇਆ ਗਿਆ ਹੈ ।

ਇਸ ਤੋਂ ਇਲਾਵਾ, ਅਸਾਂ ਸਨਅਤੀ ਕਾਮਿਆਂ ਦੀਆਂ ਵੱਖੋ ਵੱਖ ਸ਼੍ਰੇਣੀਆਂ ਦੇ 30 ਅਨੁਸੂਚਿਤ ਰੋਜ਼ਗਾਰਾਂ ਦੀ ਘੱਟੋ ਘੱਟ ਉਜਰਤ ਨਿਸ਼ਚਿਤ ਕਰ ਦਿੱਤੀ ਹੈ ਅਤੇ ਇਨ੍ਹਾਂ ਉਜਰਤਾਂ ਨੂੰ ਖਪਤਕਾਰ ਸੂਚਕ ਅੰਕਾਂ ਨਾਲ ਜੋੜ ਦਿੱਤਾ ਗਿਆ ਹੈ, ਜਿਸ ਨਾਲ 75 ਪੈਸੇ ਪ੍ਰਤੀ ਪੁਆਇੰਟ ਦੇ ਦਰ ਤੇ ਕੀਮਤਾਂ ਵਿਚਲਾ ਅੰਤਰ ਸੌ ਫ਼ੀ ਸਦੀ ਪ੍ਰਭਾਵਹੀਣ ਹੋ ਗਿਆ ਹੈ । ਇਨ੍ਹਾਂ ਘੱਟੋ ਘੱਟ ਉਜਰਤਾਂ ਦੇ ਨਿਸ਼ਚਿਤ ਹੋ ਜਾਣ ਨਾਲ ਤਕਰੀਬਨ 11 ਲੱਖ ਵਰਕਰਾਂ ਨੂੰ ਲਾਭ ਪੁਜਾ ਹੈ।

## ਰੋਜ਼ਗਾਰ

ਰਾਜ ਸਰਕਾਰ, ਬੇਰੋਜ਼ਗਾਰੀ ਦੀ ਸਮੱਸਿਆ ਦੀ ਨੌਈਅਤ ਅਤੇ ਆਕਾਰ ਬਾਰੇ ਪੂਰੀ ਤਰ੍ਹਾਂ ਸੁਚੇਤ ਹੈ ਅਤੇ ਇਸ ਨੂੰ ਹੱਲ ਕਰਨ ਲਈ ਭਰਪੂਰ ਯਤਨ ਕਰਦੀ ਆ ਰਹੀ ਹੈ । ਪੜ੍ਹੇ ਲਿਖੇ ਨੌਜਵਾਨਾਂ ਦੀ ਬੇਰੋਜ਼ਗਾਰੀ ਨੂੰ ਪੂਰੀ ਤਰ੍ਹਾਂ ਘਟਾਉਣ ਦੇ ਨਜ਼ਰੀਏ ਨਾਲ, ਸਾਲ 1975-76 ਵਿਚ ਇਕ ਵਿਸ਼ੇਸ਼ ਰੋਜ਼ਗਾਰ ਪ੍ਰੋਗਰਾਮ ਚਲਾਇਆ ਗਿਆ ਸੀ । ਵਧੇਰੇ ਜ਼ੋਰ ਇਸ ਗੱਲ ਤੇ ਦਿੱਤਾ ਜਾਂਦਾ ਰਿਹਾ ਹੈ ਕਿ ਸਰਕਾਰੀ ਵਸੀਲਿਆਂ ਦੀ ਘੱਟ ਤੋਂ ਘੱਟ ਵਰਤੋਂ ਕਰਦੇ ਹੋਏ ਸਵੈ-ਸਮਰੱਥਾ ਨਾਲ ਰੋਜ਼ਗਾਰ ਪੈਦਾ ਕੀਤੇ ਜਾਣ ।

ਇਸ ਸਮੱਸਿਆ ਨੂੰ ਹੱਲ ਕਰਨ ਲਈ ਤ੍ਰੈ-ਪੱਖੀ ਨੀਤੀ ਬਣਾਈ ਗਈ ਹੈ । ਉਦਯੋਗਿਕ ਸਰਗਰਮੀਆਂ ਵਿਚ ਆਮ ਕਰਕੇ ਵਾਧਾ ਕਰਨ ਤੋਂ ਇਲਾਵਾ ਵੱਡੇ ਅਤੇ ਦਰਮਿਆਨੇ ਪੈਮਾਨੇ ਉਤੇ ਸਨਅੱਤਾਂ ਲਗਾ ਕੇ ਅਸੀਂ ਬੇਰੋਜ਼ਗਾਰ ਵਿਅਕਤੀਆਂ ਨੂੰ ਵੱਖੋ-ਵੱਖ ਤਕਨੀਕੀ/ਗੈਰ-ਤਕਨੀਕੀ ਕਿੱਤਿਆਂ ਸਬੰਧੀ ਸਿਖਲਾਈ ਦੇ ਕੇ ਅਤੇ ਇੱਛਕ ਉੱਦਮ ਕਰਤਿਆਂ ਲਈ ਮਾਰਜਨ ਮਨੀ ਦਾ ਪ੍ਰਬੰਧ ਕਰਕੇ, ਸਵੈ-ਰੋਜ਼ਗਾਰ ਲਈ ਮੌਕੇ ਪੈਦਾ ਕਰਨ ਉਤੇ ਲੋੜੀਂਦਾ ਜ਼ੋਰ ਦੇ ਰਹੇ ਹਾਂ । ਹੋਰ ਇਮਦਾਦਾਂ, ਜਿਹਾ ਕਿ ਵਿਆਜ ਉਤੇ ਸਬਸਿਡੀ ਦੇਣ ਆਦਿ ਦੇ ਸਕੋਪ ਅਤੇ ਅਕਾਰ ਵਿਚ ਵੀ ਵਾਧਾ ਕੀਤਾ ਗਿਆ ਹੈ ।

ਸਵੈ-ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਛੋਟੀਆਂ ਦਿਹਾਤੀ ਸਨੱਅਤੀ ਮਿਲਖਾਂ ਕਾਇਮ ਕਰਨ ਦੀ ਤਜਵੀਜ਼ ਹੈ, ਜਿਨ੍ਹਾਂ ਵਿਚੋਂ ਹਰ ਇਕ ਮਿਲਖ 20-25 ਪਿੰਡਾਂ ਦੇ ਜੁਟ ਲਈ ਸਨੱਅਤੀ ਮਰਕੱਜ਼ ਵਜੋਂ ਕੰਮ ਕਰੇਗੀ । ਇਨ੍ਹਾਂ ਮਿਲਖਾਂ ਨਾਲ ਸਬੰਧਤ ਇਲਾਕਿਆਂ ਲਈ ਲੋੜੀਂਦੇ ਜ਼ਰਾਇਤ ਤੇ ਆਧਾਰਤ ਉਦਯੋਗਾਂ ਦੇ ਵਿਕਾਸ ਲਈ ਮੁਨਾਸਬ ਆਮ ਸਹੂਲਤਾਂ ਮੁਹੱਈਆ ਕੀਤੀਆਂ ਜਾਣਗੀਆਂ ।

ਪੜ੍ਹੇ ਲਿਖੇ ਬੇਰੋਜ਼ਗਾਰ ਵਧੇਰੇ ਕਰਕੇ ਸਫੈਦ-ਪੋਸ਼ੀ ਵਾਲੀਆਂ ਨੌਕਰੀਆਂ ਦੀ ਭਾਲ ਕਰਦੇ ਹਨ, ਪਰ ਕੋਈ ਸਰਕਾਰ ਅਜਿਹੀਆਂ ਨੌਕਰੀਆਂ ਦਾ ਪ੍ਰਬੰਧ ਨਹੀਂ ਕਰ ਸਕਦੀ, ਜਿਸ ਨਾਲ ਇਹ ਸਮੱਸਿਆਂ ਪੂਰੀ ਤਰ੍ਹਾਂ ਹਲ ਹੋ ਸਕੇ । ਇਸ ਦਾ ਇਕੋ ਇਕ ਬਦਲ, ਮਾਮੂਲੀ ਵਿਆਜ-ਦਰ ਤੇ ਕਰਜ਼ੇ ਤਕਨੀਕੀ ਅਗਵਾਈ ਅਤੇ ਮੰਡੀਕਰਣ ਸਹੂਲਤਾਂ ਦੇ ਕੇ ਉਤਪਾਦਨ ਯੋਗ ਸਵੈ-ਰੋਜ਼ਗਾਰ ਲਈ ਸਹੂਲਤਾਂ ਮੁਹੱਈਆਂ ਕਰਨਾ ਹੈ । ਘੱਟ ਵਿਆਜ ਦਰ ਉਤੇ ਦਿੱਤੇ ਕਰਜ਼ਿਆਂ ਨਾਲ ਦਿਹਾਤੀ ਅਤੇ ਸ਼ਹਿਰੀ, ਦੋਹਾਂ ਇਲਾਕਿਆਂ ਦੇ ਪੜ੍ਹੇ ਲਿਖੇ ਬੇਰੋਜ਼ਗਾਰ ਵਿਅਕਤੀਆਂ ਨੂੰ ਉਤਪਾਦਨ ਯੋਗ ਸਵੈ-ਰੋਜ਼ਗਾਰ ਲੱਭਣ ਲਈ ਪ੍ਰੇਰਣਾ ਅਤੇ ਉਤਸ਼ਾਹ ਮਿਲੇਗਾ । ਪੜ੍ਹੇ ਲਿਖੇ ਬੇਰੋਜ਼ਗਾਰ ਵਿਅਕਤੀਆਂ ਨੂੰ 10 ਫੀ ਸਦੀ ਮਾਰਜਨ ਮਨੀ ਦੇ ਕੇ ਅਤੇ ਬਾਕੀ ਦੀ ਰਕਮ ਦਾ ਵਿੱਤੀ ਸੰਸਥਾਵਾਂ ਅਤੇ ਵਪਾਰਕ ਬੈਂਕਾਂ ਰਾਹੀਂ ਪ੍ਰਬੰਧ ਕਰਕੇ ਉਨ੍ਹਾਂ ਦੀ ਮਦਦ ਕਰਨ ਦੀ ਤਜਵੀਜ਼ ਹੈ । ਕਮਜ਼ੋਰ ਵਰਗਾਂ ਲਈ ਵਿਆਜ ਦੀ ਦਰ ਤੇ ਸਬਸਿਡੀ ਦੇਣ ਲਈ ਇਕ ਸਕੀਮ ਤਿਆਰ ਕੀਤੀ ਜਾ ਰਹੀ ਹੈ ਤਾਂ ਕਿ ਉਹ ਵੱਖ ਵੱਖ ਵਪਾਰ ਸ਼ੁਰੂ ਕਰ ਸਕਣ, ਜਿਹਾ ਕਿ :-

(ੳ) ਜ਼ਰਾਇਤ ਤੇ ਆਧਾਰਤ:—

(i) ਸੀਰੀਅਲ ਪ੍ਰਾਸੈਸਿੰਗ;

(ii) ਆਟਾ ਚੱਕੀ;

(iii) ਧਾਨ ਛੜਨ ;

(iv) ਤੇਲ ਬੀਜ ਪੀੜਨ ;

(v) ਗੰਨਾਂ ਪੀੜਨ ;

(vi) ਮੁਰੱਬੇ ਅਤੇ ਅਚਾਰ ਤਿਆਰ ਕਰਨਾ ;

(ਅ) ਦਸਤਕਾਰੀ ਤੇ ਆਧਾਰਤ :—

(i) ਛੋਟੇ ਜ਼ਰਾਇਤੀ ਸੰਦ ਬਣਾਉਣ ;

(ii) ਆਰਾ ਮਸ਼ੀਨਾਂ ਲਾਉਣ ;

(iii) ਮੋਟਰ ਸਾਈਕਲ, ਟ੍ਰੈਕਟਰ ਅਤੇ ਸਿਲਾਈ ਮਸ਼ੀਨਾਂ ਦੀ ਮੁਰੰਮਤ ;

(iv) ਇਲੈਕਟ੍ਰਾਨਿਕ ਵਸਤਾਂ ਦੀ ਮੁਰੰਮਤ ਅਤੇ ਸਰਵਿਸ ;

(ੲ) ਹੱਥ-ਖੱਡੀਆਂ ਅਤੇ ਬਿਜਲਈ ਖੱਡੀਆਂ ;

[ਵਿੱਤ ਮੰਤਰੀ]

(ਸ) ਚਮੜੇ ਦੀਆਂ ਵਸਤਾਂ ਬਣਾਉਣ ;

(ਹ) ਮੁਰਗੀ-ਪਾਲਣ ਅਤੇ ਪੋਲਟਰੀ ਪ੍ਰਾਡਕਟਸ ਦਾ ਵਿਕਾਸ ;

(ਕ) ਸੂਰ-ਪਾਲਣ ਅਤੇ ਪਿਗਰੀ ਪ੍ਰਾਡਕਟਸ ਦਾ ਵਿਕਾਸ ;

(ਖ) ਡੇਅਰੀ ਫਾਰਮਿੰਗ ;

(ਗ) ਸਾਬਣ ਬਣਾਉਣ ;

(ਘ) ਲਿੰਕ ਸੜਕਾਂ ਤੇ ਚਲਾਉਣ ਲਈ ਮਿੰਨੀ ਬੱਸਾਂ ਅਤੇ ਟੈਂਪੂ ਖਰੀਦਣ ;

(ਙ) ਖਪਤਕਾਰ ਵਸਤਾਂ ਦੀ ਹੋਮ ਡਲਿਵਰੀ ;

(ਚ) ਟਰੱਕਾਂ ਦੀਆਂ ਬਾਡੀਆਂ ਬਣਾਉਣ ;

(ਛ) ਫਰਨੀਚਰ ਬਣਾਉਣ ;

(ਜ) ਇਮਾਰਤੀ ਸਮੱਗਰੀ ਦੀ ਸਪਲਾਈ ;

(ਝ) ਸਟੇਸ਼ਨਰੀ, ਪੁਸਤਕਾਂ ਅਤੇ ਕੈਮਿਸਟ ਦੀਆਂ ਦੁਕਾਨਾਂ ਖੋਲ੍ਹਣ ;

(ਞ) ਟਾਇਰਾਂ ਦੀ ਰੀਟ੍ਰੇਡਿੰਗ ;

(ਟ) ਮਿੱਟੀ ਦੇ ਭਾਂਡੇ ਬਣਾਉਣ ।

ਰਾਜ ਵਿਚ ਰੋਜ਼ਗਾਰ ਦੇ ਮੌਕਿਆਂ ਵਿਚ ਕਾਫ਼ੀ ਵਾਧਾ ਹੋਇਆ ਹੈ । ਸਰਕਾਰੀ ਸੈਕਟਰ ਵਿਚ ਰੋਜ਼ਗਾਰ ਤੇ ਲੱਗੇ ਵਿਅਕਤੀਆਂ ਦੀ ਗਿਣਤੀ ਸਾਲ 1975 ਤੇ 381,133 ਦੇ ਮੁਕਾਬਲੇ 30 ਜੂਨ, 1976 ਨੂੰ ਵੱਧ ਕੇ 405,000 ਹੋ ਗਈ । ਇਸੇ ਤਰ੍ਹਾਂ ਪ੍ਰਾਈਵੇਟ ਸੈਕਟਰ ਦੇ ਅਦਾਰਿਆਂ, ਜਿਨ੍ਹਾਂ ਦੇ ਤਨਖਾਹ ਰੋਲਾਂ ਤੇ 25 ਜਾਂ ਇਸ ਤੋਂ ਵੱਧ ਵਿਅਕਤੀ ਸਨ, ਉਨ੍ਹਾਂ ਵਿਚ ਇਹ ਗਿਣਤੀ 126,924 ਤੋਂ ਵੱਧ ਕੇ 136,716 ਹੋ ਗਈ । ਦਿਹਾਤੀ ਰੋਜ਼ਗਾਰ ਸੇਵਾ ਲਈ ਮਾਨਸਾ ਵਿਖੇ ਇਕ ਰੋਜ਼ਗਾਰ ਦਫਤਰ ਖੋਲ੍ਹਿਆ ਗਿਆ ਸੀ । ਸਾਲ 1977-78 ਵਿਚ ਖੰਨਾ, ਪੱਟੀ, ਨਕੋਦਰ ਅਤੇ ਦਸੂਹਾ ਵਿਖੇ ਇਹੋ ਜਿਹੇ ਹੋਰ ਰੋਜ਼ਗਾਰ ਦਫਤਰ ਖੋਲ੍ਹਣ ਦੀ ਤਜਵੀਜ਼ ਹੈ । ਦਿਹਾਤੀ ਅਤੇ ਪੱਛੜੇ ਵਿਅਕਤੀਆਂ ਨੂੰ ਉਨ੍ਹਾਂ ਦੇ ਘਰ ਦੇ ਨੇੜੇ ਤੋਂ ਨੇੜੇ ਦੀਆਂ ਥਾਵਾਂ ਤੇ ਰੋਜ਼ਗਾਰ ਸੂਚਨਾ ਪਹੁੰਚਾਉਣ ਲਈ ਚਾਲੂ ਸਾਲ ਦੇ ਦੌਰਾਨ ਮਾਛੀਵਾੜਾ ਅਤੇ ਗੋਬਿੰਦਗੜ੍ਹ ਵਿਖੇ ਦੋ ਯੂਨਿਟ ਖੋਲ੍ਹੇ ਗਏ ਸਨ ਅਤੇ ਅਗਲੇ ਸਾਲ ਡੇਰਾ ਬਾਬਾ ਨਾਨਕ, ਫਿਲੌਰ, ਗੜ੍ਹਸ਼ੰਕਰ ਅਤੇ ਫਾਜ਼ਿਲਕਾ ਵਿਖੇ ਇਹੋ ਜਿਹੇ ਹੋਰ ਯੂਨਿਟ ਖੋਲ੍ਹਣ ਦੀ ਯੋਜਨਾ ਬਣਾਈ ਗਈ ਹੈ । 1 ਅਕਤੂਬਰ, 1975 ਤੋਂ 30 ਸਤੰਬਰ, 1976 ਦੇ ਦੌਰਾਨ ਰੋਜ਼ਗਾਰ ਦਫਤਰਾਂ ਨੇ 30,400 ਵਿਅਕਤੀਆਂ ਨੂੰ ਨੌਕਰੀਆਂ ਦਿਵਾਈਆਂ ਹਨ ।

## ਤਕਨੀਕੀ ਸਿਖਿਆ ਅਤੇ ਸਿਖਿਆਰਥੀਪਣ ਸਕੀਮਾਂ

ਤਕਨੀਕੀ ਸਿਖਿਆ ਦੇ ਵਿਕਾਸ ਲਈ ਸਾਲ 1976-77 ਦੇ 24.61 ਲੱਖ ਰੁਪਏ ਦੇ ਮੁਕਾਬਲੇ ਸਾਲ 1977-78 ਵਿਚ 35 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਕ

ਲੱਖ ਰੁਪਏ ਦੀ ਲਾਗਤ ਨਾਲ ਇਕ ਵਿਗਿਆਨ ਅਜਾਇਬ ਘਰ ਸਥਾਪਤ ਕਰਨ ਦੀ ਤਜਵੀਜ਼ ਹੈ । ਗਰੀਬ ਵਿਦਿਆਰਥੀਆਂ ਨੂੰ ਪੁਸਤਕਾਂ ਦੇਣ ਲਈ ਸਾਰੀਆਂ ਤਕਨੀਕੀ ਸੰਸਥਾਵਾਂ ਵਿਚ ਬੁਕ ਬੈਂਕ ਖੋਲ੍ਹੇ ਗਏ ਹਨ । ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ 275 ਵਿਦਿਆਰਥੀਆਂ ਨੂੰ ਰਾਜ ਰੋਜ਼ਗਾਰ ਵਿਕਾਸ ਪ੍ਰੋਗਰਾਮ ਅਧੀਨ ਵੱਖ ਵੱਖ ਪਾਲੀਟੈਕਨਿਕ ਸੰਸਥਾਵਾਂ ਵਿਖੇ ਸਿਖਲਾਈ ਦਿੱਤੀ ਜਾ ਰਹੀ ਹੈ ।

ਗਰੈਜੂਏਟਾਂ ਲਈ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਰੀਟੇਲ ਮੈਨੇਜਰਜ਼ ਅਤੇ ਮਾਰਕੀਟਿੰਗ ਸਰਵੇਅਰਜ਼ ਦਾ ਡਿਪਲੋਮਾ ਚਾਲੂ ਕੀਤਾ ਜਾਵੇਗਾ ।

ਸਾਡੀ ਯੋਜਨਾ ਹਰੇਕ ਤਹਿਸੀਲ ਵਿਚ ਇਕ ਉਦਯੋਗਿਕ ਸਿਖਲਾਈ ਸੰਸਥਾਂ ਖੋਲ੍ਹਣ ਅਤੇ ਲੜਕੀਆਂ ਦੇ ਉਦਯੋਗਿਕ ਸਕੂਲਾਂ ਨੂੰ ਉਦਯੋਗਿਕ ਸਿਖਲਾਈ ਸੰਸਥਾਵਾਂ ਵਿਚ ਬਦਲਣ ਦੀ ਵੀ ਹੈ, ਜਿਨ੍ਹਾਂ ਵਿਚ ਉਨ੍ਹਾਂ ਲਈ ਢੁਕਵੇਂ ਵਿਸ਼ੇਸ਼ ਕੋਰਸ ਹੋਣ ।

1977-78 ਵਿਚ ਵੱਖ ਵੱਖ ਇੰਜੀਨਿਅਰਿੰਗ ਅਤੇ ਨਾਨ-ਇੰਜੀਨਿਅਰਿੰਗ ਕਿੱਤਿਆਂ ਵਿਚ 1500 ਸਿਖਿਆਰਥੀਆਂ ਨੂੰ ਸਿਖਲਾਈ ਦੇਣ ਦੀ ਤਜਵੀਜ਼ ਹੈ । ਲੁਧਿਆਣੇ ਵਿਖੇ ਇਕ ਫੂਡ ਕ੍ਰਾਫਟ ਅਤੇ ਕੇਟਰਿੰਗ ਇਨਸਟੀਚਿਊਟ ਕਾਇਮ ਕੀਤੀ ਜਾ ਰਹੀ ਹੈ । ਜਿਸ ਵਾਸਤੇ ਬਜਟ ਅਨੁਮਾਨਾਂ ਵਿਚ 80,000 ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

## ਪਸ਼ੂ ਪਾਲਣ

ਰਾਜ ਹੁਣ ਪਸ਼ੂ ਧਨ ਅਤੇ ਡੇਰੀ ਉਤਪਾਦਨ ਦੇ ਵਿਕਾਸ ਦੇ ਇਕ ਵਿਸ਼ਾਲ ਪ੍ਰੋਗਰਾਮ ਰਾਹੀਂ ਦਿਹਾਤੀ ਆਰਥਿਕਤਾ ਨੂੰ ਮਜ਼ਬੂਤ ਕਰਨ ਵਲ ਧਿਆਨ ਦੇ ਰਿਹਾ ਹੈ ।

ਇਸ ਪ੍ਰੋਗਰਾਮ ਦੀ ਨੀਤੀ ਦੇ ਤਿੰਨ ਪੱਖ ਹਨ (ੳ) ਦਿਹਾਤੀ ਲੋਕਾਂ ਨੂੰ ਪਿੰਡ ਛਡ ਕੇ ਸ਼ਹਿਰਾਂ ਵਿਚ ਆ ਵੱਸਣ ਤੋਂ ਰੋਕਣ ਲਈ ਜ਼ਰਾਇਤੀ ਸੈਕਟਰ ਵਿਚ ਰੋਜ਼ਗਾਰ ਦੇ ਮੌਕੇ ਮੁਹੱਈਆ ਕਰਨਾ (ਅ) ਦਿਹਾਤੀ ਆਰਥਿਕਤਾ ਦੇ ਢਾਂਚੇ ਵਿਚ ਇਕ ਨਵੀਂ ਆਰਥਕ ਸਰਗਰਮੀ, ਜੋ ਖੇਤੀ-ਬਾੜੀ ਤੇ ਆਧਾਰਿਤ ਹੋਵੇ, ਨੂੰ ਮੁਕੰਮਲ ਕਰ ਕੇ ਇਸ ਦਾ ਬਹੁ-ਪੱਖੀ ਵਿਸਤਾਰ ਕਰਨਾ; ਅਤੇ (ੲ) ਦਿਹਾਤੀ ਸੈਕਟਰਾਂ ਵਿਚ ਉਨ੍ਹਾਂ ਦੇ ਵਸੀਲਿਆਂ ਦੀ ਬੁਨਿਆਦ ਨੂੰ ਵਿਸਤ੍ਰਿਤ ਕਰਨ ਲਈ ਆਮਦਨ ਦੀ ਕਮਾਈ ਵਿਚ ਵਾਧਾ ਕਰਨਾ । ਮਾਨਯੋਗ ਮੈਂਬਰ ਸਾਹਿਬਾਨ ਇਸ ਗੱਲ ਦੀ ਸ਼ਲਾਘਾ ਕਰਨਗੇ ਕਿ ਪਸ਼ੂ ਪਾਲਣ ਅਤੇ ਡੇਰੀ ਪ੍ਰਾਜੈਕਟਾਂ ਵਿਚ ਲਗਾਈ ਗਈ ਪੂੰਜੀ ਆਮ ਕਰਕੇ ਖੇਤੀ ਸੈਕਟਰ ਦੀ ਆਮਦਨ ਕਮਾਉਣ ਦੀ ਸਮਰੱਥਾ ਨੂੰ ਵਧਾਏਗੀ ਅਤੇ ਵਿਸ਼ੇਸ਼ ਕਰਕੇ ਦਿਹਾਤੀ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਲਾਭ ਪਹੁੰਚਾਏਗੀ । ਇਸੇ ਮੰਤਵ ਨੂੰ ਮੁੱਖ ਰਖਦਿਆਂ ਇਸ ਪਰੋਗਰਾਮ ਵਿਚ ਜਨਤਾ ਦੇ ਯੋਗਦਾਨ ਤੇ ਜ਼ੋਰ ਦਿੱਤਾ ਜਾ ਰਿਹਾ ਹੈ । ਦਿਹਾਤੀ ਰੋਜ਼ਗਾਰ ਮੌਕਿਆਂ ਦੇ ਵਿਸਤਾਰ ਦੇ ਟੀਚੇ ਨੂੰ ਧਿਆਨ ਵਿਚ ਰਖਦੇ ਹੋਏ 60,000 ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੂੰ ਵਿਦੇਸ਼ੀ ਅਤੇ ਦੋਗਲੇ ਪਸ਼ੂਆਂ ਨੂੰ ਪਾਲਣ, ਖੁਰਾਕ ਦੇਣ, ਨਸਲ ਵਧਾਉਣ ਅਤੇ ਲੋੜੀਂਦੇ ਪ੍ਰਬੰਧ ਦੀ ਤਕਨੀਕ ਦੀ ਸਿਖਲਾਈ ਦਿਤੀ ਜਾਵੇਗੀ । ਬੁਨਿਆਦੀ ਸਿਹਤ ਅਤੇ ਸਫ਼ਾਈ ਪ੍ਰਬੰਧ ਦੇ ਮਨੋਰਥਾਂ ਲਈ 800 ਮੈਟਰਿਕ ਪਾਸ ਯੁਵਕਾਂ ਨੂੰ ਆਪਣੇ ਹੀ ਕੰਮ ਤੇ ਲੱਗੇ 'ਪਸ਼ੂ ਰਕਸ਼ਕਾਂ' ਵਜੋਂ ਸਿਖਲਾਈ ਦਿਤੀ ਜਾਵੇਗੀ । ਪਸ਼ੂ ਪਾਲਣ ਪ੍ਰੋਗਰਾਮ ਲਈ ਸਾਲ 1976-77 ਵਿਚ ਰੱਖੇ 133 ਲੱਖ ਰੁਪਏ ਦੇ ਮੁਕਾਬਲੇ

[ਵਿੱਤ ਮੰਤਰੀ]

ਸਾਲ 1977-78 ਦੀ ਯੋਜਨਾ ਵਿਚ 279.50 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਬਠਿੰਡਾ ਵਿਖੇ ਤਰਲ ਨਾਈਟਰੋਜਨ ਪਲਾਂਟ ਸਥਾਪਤ ਹੋਣ ਨਾਲ ਪਸ਼ੂਆਂ ਦੇ ਕਰਾਸ ਬਰੀਡਿੰਗ ਪ੍ਰੋਗਰਾਮ ਨੂੰ ਇਕ ਨਵਾਂ ਮੋੜ ਮਿਲਿਆ ਹੈ। 1977-78 ਦੇ ਦੌਰਾਨ ਚਾਰ ਹੋਰ ਤਰਲ ਨਾਈਟਰੋਜਨ ਪਲਾਂਟ ਲਾਉਣ ਦੀ ਤਜਵੀਜ਼ ਹੈ। ਸਿਹਤ ਸੇਵਾਵਾਂ ਦੇ ਵਿਸਤਾਰ ਲਈ 45 ਨਵੀਆਂ ਡਿਸਪੈਂਸਰੀਆਂ ਅਤੇ 10 ਮੋਬਾਈਲ ਪਸ਼ੂ ਚਕਿਤਸਾ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ।

## ਸਹਿਕਾਰਤਾ

ਜ਼ਰਾਇਤੀ ਪੈਦਾਵਾਰ ਦੇ ਖੇਤਰ ਵਿਚ ਸਹਿਕਾਰੀ ਸਭਾਵਾਂ ਇਕ ਅਹਿਮ ਰੋਲ ਅਦਾ ਕਰਦੀਆਂ ਰਹੀਆਂ ਹਨ। ਸਾਉਣੀ, 1976 ਦੀ ਫ਼ਸਲ ਦੇ ਦੌਰਾਨ 20.66 ਕਰੋੜ ਰੁਪਏ ਦੀਆਂ ਰਸਾਇਣਿਕ ਖਾਦਾਂ ਕਰਜ਼ੇ ਵਜੋਂ ਵੰਡੀਆਂ ਗਈਆਂ ਜਦੋਂ ਕਿ 1975 ਦੀ ਸਾਉਣੀ ਦੀ ਫ਼ਸਲ ਦੇ ਦੌਰਾਨ ਇਹ ਕੇਵਲ 10.70 ਕਰੋੜ ਰੁਪਏ ਦੀਆਂ ਵੰਡੀਆਂ ਗਈਆਂ ਹਨ। ਹਾੜੀ ਦੀ ਇਸ ਫਸਲ ਦੇ ਦੌਰਾਨ ਰਸਾਇਣਿਕ ਖਾਦ ਦੇ ਕਰਜ਼ਿਆਂ ਦੀ ਰਕਮ 50 ਕਰੋੜ ਤੋਂ ਵਧ ਜਾਣ ਦੀ ਆਸ ਹੈ ਜਦੋਂ ਕਿ ਪਿਛਲੀ ਹਾੜੀ ਦੇ ਦੌਰਾਨ ਰਸਾਇਣਿਕ ਖਾਦ ਦੇ ਕਰਜ਼ੇ 40 ਕਰੋੜ ਰੁਪਏ ਦੇ ਹੀ ਸਨ।

ਸਹਿਕਾਰੀ ਕਰਜ਼ਾ ਸੰਸਥਾਵਾਂ ਰਾਹੀਂ ਦਿੱਤੇ ਜਾਂਦੇ ਜ਼ਰਾਇਤੀ ਕਰਜ਼ੇ ਦਾ 30 ਫੀ ਸਦੀ ਹਿੱਸਾ ਛੋਟੇ ਅਤੇ ਮਾਰਜਨਲ ਕਿਸਾਨਾਂ ਲਈ ਰਾਖਵਾਂ ਰੱਖਿਆ ਗਿਆ ਹੈ। ਉਨ੍ਹਾਂ ਪਾਸੋਂ ਲਏ ਜਾਂਦੇ ਵਿਆਜ ਦੀ ਦਰ ਆਮ ਦਰ ਤੋਂ 2 ਫੀ ਸਦੀ ਘੱਟ ਹੈ।

ਰਾਜ ਵਿਚ ਸਫ਼ੇਦ ਕ੍ਰਾਂਤੀ ਲਿਆਉਣ ਵਿਚ ਵੀ ਸਹਿਕਾਰੀ ਸਭਾਵਾਂ ਨੇ ਇਕ ਮਹੱਤਵ ਪੂਰਣ ਰੋਲ ਅਦਾ ਕੀਤਾ ਹੈ। ਤਿੰਨ ਸਹਿਕਾਰੀ ਦੁਧ ਪ੍ਰਾਸੈਸਿੰਗ ਯੂਨਿਟ ਲਾਉਣ ਲਈ ਹੁਸ਼ਿਆਰਪੁਰ, ਜਲੰਧਰ ਅਤੇ ਕਪੂਰਥਲਾ ਦੇ ਜ਼ਿਲ੍ਹੇ ਚੁਣੇ ਗਏ ਸਨ। ਹੁਸ਼ਿਆਰਪੁਰ ਵਾਲੇ ਪਲਾਂਟ ਵਿਚ ਪਹਿਲਾਂ ਹੀ ਕੰਮ ਸ਼ੁਰੂ ਹੋ ਚੁੱਕਾ ਹੈ।

ਮਾਰਕਫੈੱਡ ਨੇ ਸਾਡੀ ਖੇਤੀਬਾੜੀ ਨੂੰ ਸਨਅਤੀ ਇਮਦਾਦ ਦੇਣ ਲਈ ਕਈ ਪ੍ਰਾਸੈਸਿੰਗ ਪ੍ਰਾਜੈਕਟਾਂ ਦਾ ਕੰਮ ਬੜੀ ਸਰਗਰਮੀ ਨਾਲ ਸ਼ੁਰੂ ਕਰ ਦਿੱਤਾ ਹੈ। ਕਪੂਰਥਲਾ ਵਿਖੇ 174 ਲੱਖ ਰੁਪਏ ਦੀ ਲਾਗਤ ਨਾਲ ਇਕ ਰੀਫਾਈਂਡ ਤੇਲ ਅਤੇ ਪਸ਼ੂ ਚਾਰਾ ਪਲਾਂਟ ਚਾਲੂ ਕੀਤਾ ਗਿਆ ਹੈ ਅਤੇ ਕੋਟਕਪੂਰਾ ਵਿਖੇ ਇਕ ਸਪਿਨਿੰਗ ਮਿੱਲ ਲਗਾਈ ਗਈ ਹੈ ਜਿਸ ਉਤੇ 500 ਲੱਖ ਰੁਪਏ ਖਰਚ ਆਉਣਗੇ। ਸਾਲ 1977-78 ਵਿਚ ਜ਼ਰਾਇਤੀ ਪੈਦਾਵਾਰ ਨੂੰ ਪ੍ਰਾਸੈਸ ਕਰਨ ਲਈ ਖਾਦ ਆਦਿ ਤਿਆਰ ਕਰਨ ਹਿੱਤ ਜ਼ਰਾਇਤ ਤੇ ਅਧਾਰਿਤ ਚਾਰ ਯੂਨਿਟ ਲਾਉਣ ਦਾ ਪਰੋਗਰਾਮ ਹੈ।

ਸਹਿਕਾਰੀ ਸਕੀਮਾਂ ਤੇ ਇਸ ਸਾਲ ਦੇ 375 ਲੱਖ ਰੁਪਏ ਦੇ ਮੁਕਾਬਲੇ ਤੇ ਅਗਲੇ ਸਾਲ 400 ਲਖ ਰੁਪਏ ਖਰਚ ਕਰਨ ਦੀ ਤਜਵੀਜ਼ ਹੈ।

## ਸਿਖਿਆ

ਸਿਖਿਆ ਨੂੰ ਆਮਦਨ ਖਾਤੇ ਵਿਚੋਂ ਬਜਟ ਐਲੋਕੇਸ਼ਨ ਦਾ ਵੱਡਾ ਹਿੱਸਾ ਮਿਲਦਾ ਆ ਰਿਹਾ ਹੈ। 1976-77 ਦੇ 66.99 ਕਰੋੜ ਰੁਪਏ ਦੇ ਮੁਕਾਬਲੇ ਸਾਲ 1977-78 ਲਈ 74.17 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਰਾਜ ਸਰਕਾਰ ਅਗਲੇ ਦੋ ਸਾਲਾਂ ਦੇ

ਅੰਦਰ ਅੰਦਰ ਅਨਪੜ੍ਹਤਾ ਦਾ ਖਾਤਮਾ ਕਰਨ ਦਾ ਦ੍ਰਿੜ੍ਹ ਨਿਸ਼ਚਾ ਰੱਖਦੀ ਹੈ। ਹੁਣ ਪੰਜਾਬ ਦੇ ਹਰੇਕ ਪਿੰਡ ਵਿਚ ਇਕ ਪ੍ਰਾਇਮਰੀ ਸਕੂਲ ਹੈ ਜੋ ਕਿ ਸਰਕਾਰ ਦੀਆਂ ਬਹੁਤ ਮਹੱਤਵਪੂਰਣ ਪ੍ਰਾਪਤੀਆਂ ਵਿਚੋਂ ਇਕ ਹੈ। ਹਰ 3 ਕਿਲੋਮੀਟਰ ਦੇ ਘੇਰੇ ਵਿਚ ਇਕ ਮਿਡਲ ਸਕੂਲ ਅਤੇ ਹਰ 5 ਕਿਲੋਮੀਟਰ ਦੇ ਘੇਰੇ ਵਿਚ ਇਕ ਹਾਈ ਸਕੂਲ ਖੋਲ੍ਹਣ ਦੇ ਮਿਥੇ ਟੀਚੇ ਦੀ ਪ੍ਰਾਪਤੀ ਲਈ ਅਗਲੇ ਸਾਲ ਦੀ ਯੋਜਨਾ ਵਿਚ 200 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਕਰਨ ਅਤੇ 75 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾ ਦੇਣ ਦਾ ਉਪਬੰਧ ਹੈ। ਰਾਜ ਸਰਕਾਰ ਨੇ ਪਹਿਲਾਂ ਹੀ 50 ਹਾਈ/ਹਾਇਰ ਸੈਕੰਡਰੀ ਸਕੂਲਾਂ ਅਤੇ 100 ਮਿਡਲ ਸਕੂਲਾਂ ਨੂੰ ਕਿੱਤਾ ਸਿਖਲਾਈ ਸਕੂਲ ਬਣਾ ਦੇਣ ਦੀ ਸਕੀਮ ਸ਼ੁਰੂ ਕੀਤੀ ਹੋਈ ਹੈ। ਯੁਵਕ ਵਿਦਿਆਰਥੀਆਂ ਨੂੰ ਅਮਲੀ ਤਜਰਬੇ ਸਹਿਤ ਵੱਖ ਵੱਖ ਤਰ੍ਹਾਂ ਦੇ ਕਿੱਤਿਆਂ ਦੀ ਸਿਖਲਾਈ ਦੇਣਾ ਅਖਤਿਆਰੀ ਮਜ਼ਮੂਨ ਵਜੋਂ ਰੱਖਿਆ ਗਿਆ ਹੈ ਤਾਂ ਜੋ ਦਸਤਕਾਰੀ ਦੇ ਸੰਕਲਪ ਨੂੰ ਜਿਸ ਦੀ ਰਾਸ਼ਟਰਪਿਤਾ ਮਹਾਤਮਾ ਗਾਂਧੀ ਜੀ ਨੇ ਮੁੱਢਲੀ ਸਿੱਖਿਆ ਦੀ ਸਕੀਮ ਵਿਚ ਪ੍ਰੇਰਨਾ ਦਿੱਤੀ ਹੈ, ਸਹੀ ਅਰਥਾਂ ਵਿਚ ਲਾਗੂ ਕੀਤਾ ਜਾ ਸਕੇ।

ਰਾਜ ਸਰਕਾਰ ਨੇ ਪਹਿਲਾਂ ਹੀ 10+2+3 ਦੇ ਨਵੇਂ ਵਿਦਿਅਕ ਪੈਟਰਨ ਨੂੰ ਅਸੂਲੀ ਤੌਰ ਤੇ ਪ੍ਰਵਾਨ ਕਰ ਲਿਆ ਹੈ। ਉਨ੍ਹਾਂ ਸੰਸਥਾਵਾਂ ਦਾ ਪਤਾ ਲਾਉਣ ਲਈ, ਜਿਨ੍ਹਾਂ ਵਿਚ +2 ਸਟੇਜ ਲਾਗੂ ਕੀਤੀ ਜਾ ਸਕੇ, ਸਰਵੇਖਣ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਨਵੇਂ ਪਾਠ ਕ੍ਰਮ ਤਿਆਰ ਕਰਨ ਅਤੇ ਲੋੜੀਂਦੀਆਂ ਪਾਠ-ਪੁਸਤਕਾਂ ਛਪਾਉਣ ਲਈ ਕਦਮ ਚੁਕੇ ਗਏ ਹਨ।

### ਖੇਡਾਂ

ਮਾਨਯੋਗ ਮੈਂਬਰ, ਸਾਡੇ ਖਿਡਾਰੀਆਂ ਅਤੇ ਐਥਲੀਟਾਂ ਦੇ ਪਿਛਲੇ ਕਈ ਸਾਲਾਂ ਦੇ ਸ਼ਾਨਦਾਰ ਅਤੇ ਗੌਰਵਮਈ ਰਿਕਾਰਡ ਤੇ ਖੁਸ਼ੀ ਦਾ ਇਜ਼ਹਾਰ ਕਰਨ ਵਿਚ ਮੇਰਾ ਸਾਥ ਦੇਣਗੇ। ਅਸੀਂ ਖੇਡਾਂ ਦੇ ਵਿਕਾਸ ਦੇ ਪੱਖੋਂ ਮੋਹਰੀ ਹੋਣ ਦੀ ਆਪਣੀ ਰਵਾਇਤ ਨੂੰ ਕਾਇਮ ਰੱਖਣਾ ਚਾਹੁੰਦੇ ਹਾਂ ਅਤੇ ਇਸ ਆਸ਼ੇ ਨੂੰ ਮੁੱਖ ਰੱਖਦਿਆਂ ਚਾਲੂ ਸਾਲ ਦੇ 50 ਲੱਖ ਰੁਪਏ ਦੇ ਉਪਬੰਧ ਦੇ ਮੁਕਾਬਲੇ ਸਾਲ 1977-78 ਦੇ ਬਜਟ ਵਿਚ 68 ਲੱਖ ਰੁਪਏ ਦੀ ਰਕਮ ਮਖਸੂਸ ਕੀਤੀ ਗਈ ਹੈ। ਅਸਾਂ ਇਕ ਖੇਡ ਅਕਾਡਮੀ ਕਾਇਮ ਕਰਨ ਦਾ ਫੈਸਲਾ ਕੀਤਾ ਹੈ ਜਿਹੜੀ ਕਿ ਬਹੁਤ ਜਲਦੀ ਹੀ ਆਪਣਾ ਕੰਮ ਅਰੰਭ ਦੇਵੇਗੀ। ਇਹ ਅਸਾਧਾਰਣ ਯੋਗਤਾ ਰੱਖਣ ਵਾਲੇ ਖਿਡਾਰੀਆਂ ਨੂੰ ਸਿਖਲਾਈ ਦੇਵੇਗੀ ਅਤੇ ਸਾਡੇ ਕੋਚਾਂ ਅਤੇ ਸੀਨੀਅਰ ਖਿਡਾਰੀਆਂ ਵਾਸਤੇ ਰੀਫ੍ਰੈਸ਼ਰ ਕੋਰਸਾਂ ਦਾ ਵੀ ਪ੍ਰਬੰਧ ਕਰੇਗੀ। ਮੈਨੂੰ ਖੁਸ਼ੀ ਹੈ ਕਿ ਇਸ ਖੇਤਰ ਵਿਚ ਲੜਕੀਆਂ ਨੇ ਵੀ ਸ਼ਲਾਘਾਯੋਗ ਯੋਗਤਾ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਨੂੰ ਉਤਸ਼ਾਹ ਦੇਣ ਲਈ ਅਤੇ ਖੇਡਾਂ ਦੇ ਖੇਤਰ ਵਿਚ ਪ੍ਰਤਿਭਾਸ਼ੀਲ ਲੜਕੀਆਂ ਦੀ ਭਾਲ ਲਈ, ਜਲਦੀ ਹੀ ਲੜਕੀਆਂ ਲਈ ਇਕ ਸਪੋਰਟਸ ਕਾਲਜ ਖੋਲ੍ਹਣ ਦੀ ਤਜਵੀਜ਼ ਹੈ।

### ਮੈਡੀਕਲ ਅਤੇ ਸਿਹਤ

ਰਾਜ ਸਰਕਾਰ ਆਪਣੇ ਸਾਰੇ ਸ਼ਹਿਰੀਆਂ ਲਈ ਸਿਹਤ ਸੇਵਾਵਾਂ ਦਾ ਪ੍ਰਬੰਧ ਕਰਨ ਲਈ ਵਚਨ-ਬੱਧ ਹੈ। ਅਗਲੇ ਸਾਲ ਦੀ ਯੋਜਨਾ ਵਿਚ ਦਿਹਾਤੀ ਇਲਾਕਿਆਂ ਵਿਚ 200 ਹੋਰ ਐਲੋਪੈਥਿਕ ਡਿਸਪੈਂਸਰੀਆਂ ਅਤੇ 60 ਉਪ-ਕੇਂਦਰ ਖੋਲ੍ਹ ਕੇ ਦਿਹਾਤੀ ਸਿਹਤ ਸੇਵਾਵਾਂ

[ਵਿੱਤ ਮੰਤਰੀ]

ਨੂੰ ਹੋਰ ਮਜ਼ਬੂਤ ਕਰਨ ਦੀ ਸਕੀਮ ਸ਼ਾਮਲ ਹੈ । ਸਾਰੇ ਜ਼ਿਲ੍ਹਾ ਹਸਪਤਾਲਾਂ ਨੂੰ ਅਪਗਰੇਡ ਕਰ ਦਿੱਤਾ ਗਿਆ ਹੈ ਅਤੇ ਉਨ੍ਹਾਂ ਦੇ ਬੈੱਡਾਂ ਦੀ ਗਿਣਤੀ ਵਧਾ ਕੇ 100 ਕਰ ਦਿੱਤੀ ਗਈ ਹੈ । ਇਸੇ ਤਰ੍ਹਾਂ 20 ਤਹਿਸੀਲ ਸਦਰ ਮੁਕਾਮਾਂ ਦੇ ਹਸਪਤਾਲਾਂ ਨੂੰ ਅਪ-ਗਰੇਡ ਕਰ ਕੇ ਉਨ੍ਹਾਂ ਦੇ ਬੈੱਡਾਂ ਦੀ ਗਿਣਤੀ ਵਧਾ ਕੇ 50 ਕਰ ਦਿੱਤੀ ਗਈ ਹੈ । ਰੂਪ ਨਗਰ ਅਤੇ ਕਪੂਰਥਲਾ ਵਿਖੇ ਇਕ ਬਹੁ-ਮੰਤਵੀ ਵਰਕਰ ਸਕੀਮ ਸ਼ੁਰੂ ਕੀਤੀ ਗਈ ਹੈ ਅਤੇ ਪਟਿਆਲਾ, ਜਲੰਧਰ ਅਤੇ ਫ਼ਿਰੋਜ਼ਪੁਰ ਵਿਖੇ ਅੱਖਾਂ ਦੇ ਤਿੰਨ ਮੋਬਾਈਲ ਹਸਪਤਾਲ ਖੋਲ੍ਹੇ ਗਏ ਹਨ ।

ਹਰ ਇਕ ਪ੍ਰਾਇਮਰੀ ਸਿਹਤ ਕੇਂਦਰ ਵਿਖੇ, ਸ਼ੁਕਰਵਾਰ ਸਿਹਤ ਸਿਖਿਆ ਕੈਂਪ ਨਾਂ ਦਾ ਇਕ ਸਿਹਤ ਸਿਖਿਆ ਪਰੋਗਰਾਮ ਸ਼ੁਰੂ ਕੀਤਾ ਗਿਆ ਹੈ । ਇਹ ਕੈਂਪ ਬਲਾਕ ਦੇ ਕਿਸੇ ਇਕ ਪਿੰਡ ਵਿਚ ਲਗਾਇਆ ਜਾਂਦਾ ਹੈ ਜਿਸ ਵਿਚ ਸਿਹਤ ਸਿਖਿਆ ਤੋਂ ਇਲਾਵਾ ਬੀਮਾਰੀਆਂ ਤੋਂ ਬਚਾਉ ਅਤੇ ਇਲਾਜ ਦੀਆਂ ਸਹੂਲਤਾਂ ਵੀ ਦਿੱਤੀਆਂ ਜਾਂਦੀਆਂ ਹਨ ।

ਆਧੁਨਿਕ ਡਾਕਟਰੀ ਸਹੂਲਤਾਂ ਦੇ ਵਿਸਤਾਰ ਦੇ ਨਾਲ ਨਾਲ, ਅਸੀਂ ਇਲਾਜ ਦੀ ਆਯੁਰਵੈਦਿਕ ਪ੍ਰਣਾਲੀ ਦੇ ਲਾਭਾਂ ਦਾ ਬਾਕਾਇਦਾ ਅਤੇ ਵਿਗਿਆਨਕ ਲੀਹਾਂ ਤੇ ਵਿਸਤਾਰ ਕਰ ਰਹੇ ਹਾਂ । ਸਾਰੇ ਜ਼ਿਲ੍ਹਾ ਸਦਰ ਮੁਕਾਮਾਂ ਤੇ ਆਯੁਰਵੈਦਿਕ/ਯੂਨਾਨੀ ਡਿਸਪੈਂਸਰੀਆਂ ਖੋਲ ਦਿੱਤੀਆਂ ਗਈਆਂ ਹਨ । ਇਕ ਹੋਰ ਮਹੱਤਵਪੂਰਣ ਵਾਧਾ ਇਹ ਹੈ ਕਿ ਭਾਰਤੀ ਮਸਨੂਈ-ਅੰਗ ਨਿਰਮਾਣ ਕਾਰਪੋਰੇਸ਼ਨ ਦੇ ਸਹਿਯੋਗ ਨਾਲ ਪਟਿਆਲੇ ਦੇ ਮਸਨੂਈ—ਅੰਗ ਕੇਂਦਰ ਨੂੰ ਬਦਲ ਕੇ ਪੈਰੀਫ਼ੀਰੀਅਲ ਅੰਗ ਕੇਂਦਰ ਬਣਾ ਦਿੱਤਾ ਗਿਆ ਹੈ ।

### ਪੀਣ ਵਾਲੇ ਪਾਣੀ ਦੀ ਸਪਲਾਈ

ਰਾਜ ਵਿਚ, ਪਿੰਡਾਂ ਨੂੰ ਪਾਈਪਾਂ ਦੁਆਰਾ ਜਲ ਸਪਲਾਈ ਕਰਨ ਲਈ 20.25 ਕਰੋੜ ਰੁਪਏ ਖਰਚ ਕੀਤੇ ਗਏ ਹਨ । 1188 ਪਿੰਡਾਂ ਵਿਚ ਜਲ-ਸਪਲਾਈ ਸਕੀਮਾਂ ਚਾਲੂ ਕੀਤੀਆਂ ਗਈਆਂ ਹਨ ਅਤੇ 732 ਪਿੰਡਾਂ ਵਿਚ ਇਨ੍ਹਾਂ ਸਕੀਮਾਂ ਉਤੇ ਕੰਮ ਹੋ ਰਿਹਾ ਹੈ । ਅਨੁਮਾਨ ਹੈ ਕਿ ਚਾਲੂ ਮਾਲੀ ਸਾਲ ਦੇ ਅੰਤ ਤਕ 1488 ਪਿੰਡਾਂ ਵਿਚ ਪਾਈਪਾਂ ਰਾਹੀਂ ਜਲ ਸਪਲਾਈ ਕਰਨ ਦਾ ਪ੍ਰਬੰਧ ਹੋ ਜਾਵੇਗਾ ।

### ਸੜਕਾਂ

ਰਾਜ ਵਿਚਲੇ ਸਾਰੇ ਪਿੰਡਾਂ ਨੂੰ ਪੱਕੀਆਂ ਸੜਕਾਂ ਨਾਲ ਜੋੜਨ ਲਈ, ਸਰਕਾਰ ਦੁਆਰਾ 61 ਕਰੋੜ ਰੁਪਏ ਦੀ ਲਾਗਤ ਨਾਲ ਇਕ ਕਰੈਸ਼ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਸੀ । 1976-77 ਦੇ 10 ਕਰੋੜ ਰੁਪਏ ਦੇ ਮੁਕਾਬਲੇ ਸਾਲ 1977-78 ਦੇ ਬਜਟ ਅਨੁਮਾਨਾਂ ਵਿਚ ਸੜਕਾਂ ਅਤੇ ਪੁਲਾਂ ਲਈ 19.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਸਰਕਾਰ ਨੇ ਇਸ ਗੱਲ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਹੈ ਕਿ ਸੜਕਾਂ ਨੂੰ ਚੰਗੀ ਹਾਲਤ ਵਿਚ ਰੱਖਣ ਲਈ ਉਨ੍ਹਾਂ ਦੀ ਮੁਰੰਮਤ ਹੁੰਦੀ ਰਹੇ ਅਤੇ ਇਸ ਮੰਤਵ ਲਈ ਇਸ ਸਾਲ ਦੇ 4.50 ਕਰੋੜ ਰੁਪਏ ਦੇ ਮੁਕਾਬਲੇ ਤੇ ਸਾਲ 1977—78 ਵਿਚ ਇਹ ਰਕਮ ਵਧਾ ਕੇ 7.12 ਕਰੋੜ ਰੁਪਏ ਕਰ ਦਿਤੀ ਗਈ ਹੈ ।

## ਟ੍ਰਾਂਸਪੋਰਟ

ਸਾਲ 1976-77 ਵਿਚ, ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੇ ਫਲੀਟ ਵਿਚ 204 ਹੋਰ ਬੱਸਾਂ ਸ਼ਾਮਲ ਕੀਤੀਆਂ ਗਈਆਂ ਹਨ, ਜਿਸ ਨਾਲ ਇਨ੍ਹਾਂ ਦੀ ਗਿਣਤੀ 1,912 ਤੋਂ ਵੱਧ ਕੇ ਹੁਣ 2,116 ਹੋ ਗਈ ਹੈ ।

ਸਾਲ 1977-78 ਵਿਚ ਬੱਸਾਂ ਦੀ ਗਿਣਤੀ ਵਧਾ ਕੇ 2,376 ਕਰਨ ਲਈ 338 ਲੱਖ ਰੁਪਏ ਦੀ ਰਕਮ ਟਿੱਕੀ ਗਈ ਹੈ ।

ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦੇ ਫਲੀਟ ਦੀ ਗਿਣਤੀ 800 ਹੋ ਗਈ ਹੈ, ਸਾਲ 1977-78 ਵਿਚ 216 ਬੱਸਾਂ ਦਾ ਹੋਰ ਵਾਧਾ ਹੋ ਜਾਵੇਗਾ । ਸਾਲ 1977-78 ਵਿਚ ਰਾਜ ਸਰਕਾਰ ਇਸ ਕਾਰਪੋਰੇਸ਼ਨ ਨੂੰ ਹਿੱਸਾ ਪੂੰਜੀ ਵਜੋਂ 185 ਲੱਖ ਰੁਪਏ ਦੇਵੇਗੀ ।

## ਯੋਜਨਾਬੱਧ ਸ਼ਹਿਰੀ ਵਿਕਾਸ

ਲੁਧਿਆਣਾ ਸ਼ਹਿਰ ਦੇ ਵਿਕਾਸ ਵਿਚ ਹੋਈ ਪ੍ਰਗਤੀ ਕਾਫੀ ਸ਼ਲਾਘਾਯੋਗ ਹੈ । ਸੰਗਠਿਤ ਸ਼ਹਿਰੀ ਵਿਕਾਸ ਪ੍ਰੋਗਰਾਮ ਅਧੀਨ, ਭਾਰਤ ਸਰਕਾਰ ਨੇ ਇਸ ਸਮੇਂ ਤਕ 4.29 ਕਰੋੜ ਰੁਪਏ ਦਾ ਕਰਜ਼ਾ ਦਿੱਤਾ ਹੈ । ਇਸ ਤੋਂ ਇਲਾਵਾ, ਸਾਲ 1976-77 ਦੇ ਦੌਰਾਨ ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਦੇ ਸੰਗਠਿਤ ਸ਼ਹਿਰੀ ਪ੍ਰੋਗਰਾਮ ਪ੍ਰਾਜੈਕਟਾਂ ਲਈ ਰਾਜ ਸਰਕਾਰ ਨੇ ਆਪਣੇ ਬਜਟੀ ਵਸੀਲਿਆਂ ਵਿਚੋਂ 1.50 ਕਰੋੜ ਰੁਪਏ ਖਰਚ ਕੀਤੇ ਹਨ । ਇਨ੍ਹਾਂ ਪ੍ਰਾਜੈਕਟਾਂ ਲਈ ਭਾਰਤ ਸਰਕਾਰ ਪਾਸੋਂ ਵਿੱਤੀ ਸਹਾਇਤਾ ਲਈ ਜਾ ਰਹੀ ਹੈ ।

## ਸ਼ਹਿਰੀ ਭੋਂ ਸੀਲਿੰਗ ਅਤੇ ਰੇਗੂਲੇਸ਼ਨ ਐਕਟ

ਸ਼ਹਿਰੀ ਭੋਂ (ਸੀਲਿੰਗ ਅਤੇ ਰੇਗੂਲੇਸ਼ਨ) ਐਕਟ, 1976 ਵਿਚ ਸੰਘਣੀ ਵਸੋਂ ਵਾਲੇ ਸ਼ਹਿਰਾਂ ਵਿਚ ਖਾਲੀ ਥਾਵਾਂ ਤੇ ਸੀਲਿੰਗ ਲਾਉਣ ਅਤੇ ਸ਼ਹਿਰੀ ਜਾਇਦਾਦ ਦੇ ਕੁਝ ਕੁ ਲੋਕਾਂ ਦੇ ਹੱਥਾਂ ਵਿਚ ਆ ਜਾਣ ਅਤੇ ਉਸ ਤੋਂ ਹੋ ਸਕਦੀ ਸੌਦੇ ਬਾਜ਼ੀ ਅਤੇ ਮੁਨਾਫਾਖੋਰੀ ਨੂੰ ਰੋਕਣ ਦੇ ਵਿਚਾਰ ਨਾਲ ਇਮਾਰਤਾਂ ਦੀ ਉਸਾਰੀ ਨੂੰ ਵਿਨਿਯਮਿਤ ਕਰਨ ਲਈ ਉਪਬੰਧ ਕੀਤਾ ਗਿਆ ਹੈ । ਇਹ ਐਕਟ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਦੀ ਸੰਘਣੀ ਸ਼ਹਿਰੀ ਆਬਾਦੀ ਤੇ ਲਾਗੂ ਹੁੰਦਾ ਹੈ । ਇਹ ਐਕਟ 17 ਫਰਵਰੀ, 1976 ਤੋਂ ਲਾਗੂ ਹੋਇਆ ਹੈ । ਇਸ ਐਕਟ ਵਿਚ ਅੰਮ੍ਰਿਤਸਰ ਅਤੇ ਲੁਧਿਆਣਾ ਦੇ ਸ਼ਹਿਰਾਂ, ਜਿਨ੍ਹਾਂ ਨੂੰ ਸੰਘਣੀ ਸ਼ਹਿਰੀ ਵਸੋਂ ਵਜੋਂ ਸ੍ਰੇਣੀ 'ਸੀ' ਵਿਚ ਰੱਖਿਆ ਗਿਆ ਹੈ, ਵਿਚ ਵੱਧ ਤੋਂ ਵੱਧ 1500 ਵਰਗ ਮੀਟਰ ਖਾਲੀ ਥਾਂ ਦੀ ਸੀਲਿੰਗ ਦਾ ਉਪਬੰਧ ਕੀਤਾ ਗਿਆ ਹੈ । ਜਲੰਧਰ, ਜਿਸ ਨੂੰ ਸੰਘਣੀ ਸ਼ਹਿਰੀ ਵਸੋਂ ਵਜੋਂ 'ਡੀ' ਸ੍ਰੇਣੀ ਵਿਚ ਰਖਿਆ ਗਿਆ ਹੈ, ਵਿਚ 2000 ਵਰਗ ਮੀਟਰ ਦੀ ਸੀਲਿੰਗ ਲਾਈ ਗਈ ਹੈ । ਸੀਲਿੰਗ ਤੋਂ ਵੱਧ ਖਾਲੀ ਥਾਂ ਰੱਖਣ ਵਾਲੇ ਹਰੇਕ ਵਿਅਕਤੀ ਨੂੰ ਐਕਟ ਦੀ ਧਾਰਾ 6 ਅਧੀਨ 15 ਸਤੰਬਰ, 1976 ਤਕ ਇਕ ਵਿਵਰਣ ਫਾਈਲ ਕਰਨ ਲਈ ਕਿਹਾ ਗਿਆ ਸੀ । ਸਮਾਜ ਦੇ ਕਮਜ਼ੋਰ ਵਰਗਾਂ ਦੀ ਰਿਹਾਇਸ਼ ਵਾਸਤੇ ਮਕਾਨਾਂ ਦੀ ਉਸਾਰੀ ਲਈ ਵਾਧੂ ਖਾਲੀ ਥਾਂ ਦੀ ਵਰਤੋਂ ਕਰਨ ਲਈ

[ਵਿੱਤ ਮੰਤਰੀ]

ਐਕਟ ਦੀ ਧਾਰਾ 21 ਅਧੀਨ 1 ਅਪਰੈਲ, 1977 ਤਕ ਬਿਆਨ-ਨਾਮਾ ਫਾਈਲ ਕੀਤਾ ਜਾ ਸਕਦਾ ਹੈ। ਹੁਣ ਤਕ ਸੰਘਣੀ ਸ਼ਹਿਰੀ ਵਸੋਂ ਵਾਲੇ ਸਥਾਨਾਂ ਵਿਚ 5337 ਵਿਵਰਣ ਫਾਈਲ ਹੋ ਚੁਕੇ ਹਨ। 60 ਬਿਆਨ-ਨਾਮੇ ਪ੍ਰਾਪਤ ਹੋ ਚੁਕੇ ਹਨ। ਐਕਟ ਅਧੀਨ ਕੇਸਾਂ ਨੂੰ ਨਜਿੱਠਣ ਲਈ ਸਮਰੱਥ ਅਧਿਕਾਰੀ ਨਿਯੁਕਤ ਕੀਤੇ ਜਾ ਚੁਕੇ ਹਨ ਐਕਟ ਦੀ ਧਾਰਾ 20 ਰਾਜ ਸਰਕਾਰ ਨੂੰ ਅਜਿਹੇ ਕੇਸਾਂ ਵਿਚ ਛੋਟ ਦੇਣ ਦਾ ਅਧਿਕਾਰ ਦਿੰਦੀ ਹੈ, ਜਿਨ੍ਹਾਂ ਵਿਚ ਅਜਿਹਾ ਕਰਨਾ ਲੋਕ ਹਿੱਤਾਂ ਲਈ ਜ਼ਰੂਰੀ ਜਾਂ ਉਚਿਤ ਹੋਵੇ ਜਾਂ ਜਿਥੇ ਨਾਵਾਜਬ ਦਿੱਕਤ ਆਉਂਦੀ ਹੋਵੇ। ਇਨ੍ਹਾਂ ਬਿਨੈ-ਪੱਤਰਾਂ ਦੀ ਛਾਣਬੀਣ ਲਈ ਸੰਘਣੀ ਵਸੋਂ ਵਾਲੇ ਹਰੇਕ ਸ਼ਹਿਰ ਵਿਚ ਜ਼ਿਲ੍ਹਾ ਪੱਧਰ ਕਮੇਟੀਆਂ ਕਾਇਮ ਕੀਤੀਆਂ ਗਈਆਂ ਹਨ।

### ਸ਼ਹਿਰੀ ਮਿਲਖਾਂ

ਮੌਜੂਦਾ ਸ਼ਹਿਰੀ ਮਿਲਖਾਂ ਦੇ ਵਿਸਥਾਰ ਅਤੇ ਨਵੀਆਂ ਮਿਲਖਾਂ ਕਾਇਮ ਕਰਨ ਦਾ ਪ੍ਰੋਗਰਾਮ ਲਗਾਤਾਰ ਜਾਰੀ ਰਹਿਣ ਵਾਲਾ ਹੈ ਅਤੇ 1976-77 ਦੇ 900 ਏਕੜ ਗੈਰ ਉਪਜਾਊ ਰਕਬੇ ਦੇ ਮੁਕਾਬਲੇ ਤੇ ਸਾਲ 1977-78 ਦੇ ਦੌਰਾਨ 1500 ਏਕੜ ਜ਼ਮੀਨ ਪ੍ਰਾਪਤ ਕਰਨ ਦੀ ਤਜਵੀਜ਼ ਹੈ। ਇਹ ਵੀ ਫੈਸਲਾ ਕੀਤਾ ਗਿਆ ਹੈ ਕਿ 60 ਫੀ ਸਦੀ ਪਲਾਟਾਂ ਦਾ ਆਕਾਰ 250 ਵਰਗ ਗਜ਼ ਜਾਂ ਉਸ ਤੋਂ ਘੱਟ ਰੱਖਿਆ ਜਾਵੇ ਤਾਂ ਜੋ ਗਰੀਬ ਲੋਕ ਵੀ ਇਸ ਤੋਂ ਲਾਭ ਉਠਾ ਸਕਣ। ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਮੈਂਬਰਾਂ ਲਈ ਵੀ ਪਲਾਟ ਰਾਖਵੇਂ ਰੱਖੇ ਗਏ ਹਨ।

### ਅਨੁਸੂਚਿਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ, ਵਿਮੁਕਤ ਜਾਤੀਆਂ, ਤੇ ਕਮਜ਼ੋਰ ਵਰਗਾਂ ਦੀ ਭਲਾਈ

ਰਾਜ ਸਰਕਾਰ ਨੇ ਅਨੁਸੂਚਿਤ ਜਾਤੀਆਂ, ਵਿਮੁਕਤ ਜਾਤੀਆਂ, ਪੱਛੜੀਆਂ ਸ਼੍ਰੇਣੀਆਂ ਅਤੇ ਕਮਜ਼ੋਰ ਵਰਗਾਂ ਦੀ ਸਮਾਜ-ਆਰਥਿਕ ਹਾਲਤ ਸੁਧਾਰਣ ਲਈ ਭਰਪੂਰ ਉਪਰਾਲੇ ਕੀਤੇ ਹਨ, ਇਨ੍ਹਾਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਪੂਰਵ-ਮੈਟਰਿਕ ਅਤੇ ਮੈਟਰਿਕ ਉਪਰੰਤ ਪੱਧਰ ਤੇ ਵਿਦਿਅਕ ਸਹੂਲਤਾਂ ਮੁਹੱਈਆ ਕਰਨ ਦੇ ਕੰਮ ਨੂੰ ਪਰਮ ਅਗੇਤ ਦਿੱਤੀ ਗਈ ਹੈ।

ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾਵਾਂ ਅਤੇ ਚੌਪਾਲਾਂ ਦੀ ਉਸਾਰੀ ਦੇ ਪ੍ਰੋਗਰਾਮ ਅਧੀਨ 1976-77 ਵਿਚ 125 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਸੀ। ਕਿਉਂਕਿ ਸਾਰੇ ਪਿੰਡਾਂ ਨੂੰ ਇਸ ਪ੍ਰੋਗਰਾਮ ਅਧੀਨ ਲਿਆਉਣ ਦਾ ਟੀਚਾ ਪੂਰਾ ਹੋਣ ਵਾਲਾ ਹੈ ਇਸ ਲਈ ਸਾਲ 1977-78 ਵਿਚ ਇਸ ਮੰਤਵ ਵਾਸਤੇ ਬਾਕੀ ਦੀਆਂ ਲੋੜਾਂ ਦੀ ਪੂਰਤੀ ਲਈ 30 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

ਹਰੀਜਨ ਬਸਤੀਆਂ ਦੇ ਆਲੇ ਦੁਆਲੇ ਸੁਧਾਰ ਦੀ ਸਕੀਮ ਨੇ ਅਨੁਸੂਚਿਤ ਜਾਤੀਆਂ ਦੇ ਰਹਿਣ ਸਹਿਣ ਦੀਆਂ ਹਾਲਤਾਂ ਵਿਚ ਕਾਫ਼ੀ ਸੁਧਾਰ ਲਿਆਂਦਾ ਹੈ। ਇਸ ਸਕੀਮ ਦਾ ਉੱਦੇਸ਼ ਹਰੀਜਨ ਬਸਤੀਆਂ ਨੂੰ ਸਾਫ਼-ਸੁਥਰਾ ਅਤੇ ਸਿਹਤ ਲਈ ਅਨੁਕੂਲ ਰਖਣਾ, ਗਲੀਆਂ ਨੂੰ ਪੱਕਿਆਂ ਕਰਨਾ ਅਤੇ ਪਾਣੀ ਦੇ ਨਿਕਾਸ ਆਦਿ ਲਈ ਨਾਲੀਆਂ ਬਣਾਉਣਾ ਹੈ। ਇਸ ਸਕੀਮ ਅਧੀਨ 602 ਪਿੰਡ ਪਹਿਲਾਂ ਹੀ ਲਿਆਂਦੇ ਜਾ ਚੁਕੇ ਹਨ

ਅਤੇ ਸਾਲ 1976-77 ਦੇ 95 ਲੱਖ ਰੁਪਏ ਦੇ ਉਪਬੰਧ ਦੇ ਮੁਕਾਬਲੇ ਤੇ ਸਾਲ 1977-78 ਲਈ ਇਹ ਰਕਮ ਵਧਾ ਕੇ 145 ਲੱਖ ਰੁਪਏ ਕਰ ਦਿੱਤੀ ਗਈ ਹੈ ।

ਪੰਜਾਬ ਰਾਜ ਅਨੁਸੂਚਿਤ ਜਾਤੀਆਂ, ਭੌਂ ਵਿਕਾਸ ਤੇ ਵਿੱਤ ਕਾਰਪੋਰੇਸ਼ਨ ਅਤੇ ਪੰਜਾਬ ਰਾਜ ਪੱਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਨੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਮੈਂਬਰਾਂ ਨੂੰ ਖੇਤੀ ਬਾੜੀ ਅਤੇ ਹੋਰ ਸੇਵਾਵਾਂ ਦੇ ਵਿਕਾਸ ਲਈ 4.49 ਕਰੋੜ ਰੁਪਏ ਦੀ ਰਕਮ ਕਰਜ਼ਿਆਂ ਵਜੋਂ ਦਿੱਤੀ ਹੈ ।

ਸਮਾਜ ਭਲਾਈ ਵਿਭਾਗ ਵਲੋਂ ਵੱਡੇ ਪੈਮਾਨੇ ਤੇ ਵਿਧਵਾਵਾਂ, ਨਿਆਸਰਾ ਇਸਤਰੀਆਂ, ਨੇਤਰਹੀਣਾਂ, ਗੂੰਗਿਆਂ ਅਤੇ ਅਗਹੀਣਾਂ ਅਤੇ ਨਿਆਸਰਿਆਂ, ਵੱਡੀ ਉਮਰ ਦੇ ਅਤੇ ਨਿਰਬਲ ਵਿਅਕਤੀਆਂ ਅਤੇ ਸਹਾਇਤਾ ਦੇ ਮੁਥਾਜ ਬੱਚਿਆਂ ਨੂੰ ਸਹਾਇਤਾ ਮਿਲ ਰਹੀ ਹੈ । ਰਾਜ ਸਰਕਾਰ ਵਲੋਂ ਅਨੁਸੂਚਿਤ ਜਾਤੀਆਂ, ਕਮਜ਼ੋਰ ਵਰਗਾਂ ਅਤੇ ਅੰਗਹੀਣਾਂ ਦੀ ਸਮਾਜਿਕ ਸੁਰੱਖਿਆ ਅਤੇ ਭਲਾਈ ਦੇ ਖੇਤਰ ਵਿਚ ਕੀਤੇ ਜਾ ਰਹੇ ਭਰਪੂਰ ਯਤਨਾਂ ਦਾ ਪਤਾ 1977-78 ਲਈ ਇਸ ਮਨੋਰਥ ਲਈ ਰੱਖੀ ਗਈ 16.63 ਕਰੋੜ ਰੁਪਏ ਦੀ ਰਕਮ ਤੋਂ ਸਹਿਜੇ ਹੀ ਲਗ ਜਾਂਦਾ ਹੈ ।

ਸਰਕਾਰ ਨੇ ਵੱਖ-ਵੱਖ ਨਗਰਪਾਲਕਾਵਾਂ ਦੁਆਰਾ ਕੰਮ ਉਤੇ ਲਗਾਏ ਗਏ ਸਫ਼ਾਈ ਸੇਵਕਾਂ ਲਈ ਮਕਾਨਾਂ ਦਾ ਪ੍ਰਬੰਧ ਕਰਨ ਵਾਸਤੇ ਇਕ ਕਰੈਸ਼ ਪ੍ਰੋਗਰਾਮ ਵੀ ਅਰੰਭ ਦਿੱਤਾ ਹੈ ।

## ਸੈਨਿਕ ਅਮਲੇ ਦੀ ਭਲਾਈ

ਇਹ ਫੈਸਲਾ ਕੀਤਾ ਗਿਆ ਹੈ ਕਿ ਪਹਿਲੀ ਜਨਵਰੀ, 1960 ਜਾਂ ਇਸ ਤੋਂ ਪਿਛੋਂ ਮਹਾਂਵੀਰ ਚੱਕਰ ਪ੍ਰਾਪਤ ਕਰਨ ਵਾਲਿਆਂ ਵਿਚੋਂ ਹਰੇਕ ਨੂੰ ਦਸ ਏਕੜ ਜ਼ਮੀਨ ਜਾਂ ਉਸ ਦੇ ਬਦਲੇ 30,000 ਰੁਪਏ ਦੀ ਮਾਲੀ ਸਹਾਇਤਾ ਦਿੱਤੀ ਜਾਵੇ । ਜੇਕਰ ਪੁਰਸਕਾਰ ਮਿਰਤੂ ਉਪਰੰਤ ਹੋਵੇ ਜਾਂ ਪੁਰਸਕਾਰ ਲੈਣ ਵਾਲਾ ਹੁਣ ਜੀਵਤ ਨਾ ਹੋਵੇ ਤਾਂ ਜ਼ਮੀਨ ਜਾਂ ਮਾਲੀ ਸਹਾਇਤਾ, ਜਿਹੀ ਵੀ ਸੂਰਤ ਹੋਵੇ, ਉਸਦੇ ਕਾਨੂੰਨੀ ਵਾਰਸਾਂ ਨੂੰ ਦਿੱਤੀ ਜਾਵੇਗੀ । ਇਹ ਰਿਆਇਤ ਕੇਵਲ ਉਨ੍ਹਾਂ ਮਹਾਂਵੀਰ ਚੱਕਰ ਪ੍ਰਾਪਤ ਕਰਨ ਵਾਲਿਆਂ ਲਈ ਹੈ ਜਿਹੜੇ ਪੰਜਾਬ ਦੇ ਪੱਕੇ ਵਸਨੀਕ ਹੋਣ । ਸਰਕਾਰ ਨੇ 1971 ਦੀ ਭਾਰਤ-ਪਾਕ ਲੜਾਈ ਵਿਚ ਸ਼ਹੀਦ ਹੋਣ ਵਾਲੇ ਸੈਨਿਕਾਂ ਦੀਆਂ ਵਿਧਵਾ ਇਸਤਰੀਆਂ, ਜਿਹੜੀਆਂ ਆਪਣੀਆਂ ਵਿਦਿਅਕ ਯੋਗਤਾਵਾਂ ਅਤੇ ਕਾਰਜ-ਕੁਸ਼ਲਤਾ ਵਿਚ ਵਾਧਾ ਕਰਕੇ ਆਪਣੇ ਪੈਰਾਂ ਤੇ ਆਪ ਖੜਾ ਹੋਣਾ ਚਾਹੁੰਦੀਆਂ ਹੋਣ, ਨੂੰ ਵਿਦਿਅਕ ਸਹੂਲਤਾਂ ਦੇਣ ਦਾ ਫ਼ੈਸਲਾ ਵੀ ਕੀਤਾ ਹੈ। ਸੇਵਾ ਦੇ ਸਮੇਂ ਦੇ ਦੌਰਾਨ ਸਵਰਗਵਾਸ ਹੋਏ ਸਾਬਕਾ ਫ਼ੌਜੀਆਂ ਦੀਆਂ ਵਿਧਵਾਵਾਂ ਇਸਤਰੀਆਂ ਅਤੇ ਉਨ੍ਹਾਂ ਸਾਬਕਾ ਫ਼ੌਜੀਆਂ ਨੂੰ ਜਿਹੜੇ ਪੂਰੀ ਤਰ੍ਹਾਂ ਨਕਾਰਾ ਹੋ ਗਏ ਹੋਣ, ਭਾਵੇਂ ਅਜਿਹਾ ਜੰਗ ਵਿਚ ਨਾ ਹੋਇਆ ਹੋਵੇ, ਉਨ੍ਹਾਂ ਉਤੇ ਆਸ਼ਰਿਤ ਬੱਚਿਆਂ ਦੀ ਗਿਣਤੀ ਨੂੰ ਮੁੱਖ ਰੱਖਦਿਆਂ, ਵੱਖ ਵੱਖ ਦਰਾਂ ਉਤੇ ਪੈਨਸ਼ਨ ਦੇਣ ਦਾ ਫ਼ੈਸਲਾ ਵੀ ਕੀਤਾ ਗਿਆ ਹੈ ।

[ਵਿੱਤ ਮੰਤਰੀ]

### ਸੈਰ-ਸਪਾਟਾ

ਧਾਰਮਕ ਜਾਂ ਮਨ ਪਰਚਾਵੇ ਦੇ ਵਿਚਾਰ ਨਾਲ ਯਾਤਰਾ ਕਰਨ ਦੇ ਚਾਹਵਾਨ ਵਿਅਕਤੀਆਂ ਲਈ ਪੰਜਾਬ ਵਿਚ ਸੈਰ-ਸਪਾਟੇ ਲਈ ਕਾਫ਼ੀ ਸਥਾਨ ਹਨ। ਯਾਤਰੀਆਂ ਅਤੇ ਸੈਲਾਨੀਆਂ ਲਈ ਲੋੜੀਂਦੀਆਂ ਅਤੇ ਮੁਨਾਸਬ ਸਹੂਲਤਾਂ ਦਾ ਪ੍ਰਬੰਧ ਕਰਨ ਲਈ ਅਸੀਂ ਸਾਰੇ ਰਾਜ ਵਿਚ ਟੂਰਿਜ਼ਟ ਕੰਪਲੈਕਸਾਂ ਦੀ ਉਸਾਰੀ ਕਰ ਰਹੇ ਹਾਂ।

ਇਸ ਮੰਤਵ ਲਈ ਬਜਟ ਵਿਚ ਸਾਲ 1976-77 ਦੇ 40.83 ਲੱਖ ਰੁਪਏ ਦੇ ਉਪਬੰਧ ਦੇ ਮੁਕਾਬਲੇ ਤੇ ਅਗਲੇ ਸਾਲ ਲਈ 78.38 ਲੱਖ ਰੁਪਏ ਦਾ ਉਪਬੰਧ ਕਰਕੇ ਅਹਿਮ ਕਦਮ ਚੁਕਿਆ ਗਿਆ ਹੈ।

### ਕਲਾ ਅਤੇ ਸਭਿਆਚਾਰ

ਕਲਾ ਅਤੇ ਸਭਿਆਚਾਰ ਦੇ ਵਿਕਾਸ ਲਈ ਪਟਿਆਲਾ ਵਿਖੇ ਇਕ ਅਕਾਡਮੀ ਕਾਇਮ ਕੀਤੀ ਜਾ ਰਹੀ ਹੈ। ਫ਼ਿਲਮ ਅਤੇ ਸਮਾਚਾਰ ਕਾਰਪੋਰੇਸ਼ਨ ਦੀ ਇਕ ਮੋਬਾਈਲ ਸ਼ੂਟਿੰਗ ਯੂਨਿਟ ਕਾਇਮ ਕਰਨ ਦੀ ਤਜਵੀਜ਼ ਹੈ, ਜਿਹੜੀ ਕਿ ਰਾਜ ਵਿਚ ਆਉਣ ਵਾਲੇ ਫ਼ਿਲਮ ਨਿਰਮਾਤਾਵਾਂ ਨੂੰ ਸ਼ੂਟਿੰਗ ਲਈ ਕਿਰਾਏ ਤੇ ਦਿੱਤੀ ਜਾ ਸਕੇ।

### ਪੁਰਾਤਤੱਵ ਅਤੇ ਅਜਾਇਬ ਘਰ

1977-78 ਲਈ ਪੁਰਾਤਤੱਵ ਅਤੇ ਅਜਾਇਬ ਘਰਾਂ ਵਾਸਤੇ 16.28 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਰਾਜ ਵਿਚ ਪ੍ਰਾਚੀਨ ਯਾਦਗਾਰਾਂ ਲੱਭਣ ਵਾਸਤੇ, ਖੋਜ ਅਤੇ ਖੁਦਾਈ ਦੇ ਕੰਮ ਲਈ ਯੋਜਨਾਵਾਂ ਬਣਾਈਆਂ ਗਈਆਂ ਹਨ। ਆਮ ਖ਼ਾਸ ਬਾਗ ਸਰਹਿੰਦ, ਸ਼ੀਸ਼ ਮਹਿਲ ਅਤੇ ਕਿਲ੍ਹਾ ਅੰਦਰੂਨ ਪਟਿਆਲਾ ਵਿਚ ਸੰਭਾਲ ਮੁਰੰਮਤ ਦਾ ਕੰਮ ਜਾਰੀ ਹੈ। ਲੋਕਾਂ ਨੂੰ ਰਾਜ ਦੇ ਅਮੀਰ ਸਭਿਆਚਾਰਕ ਵਿਰਸੇ ਤੋਂ ਜਾਣੂ ਕਰਾਉਣ ਲਈ ਅਜਾਇਬ ਘਰਾਂ ਨੂੰ ਆਧੁਨਿਕ ਅਤੇ ਵਿਗਿਆਨਕ ਲੀਹਾਂ ਤੇ ਸੰਗਠਿਤ ਕੀਤਾ ਜਾ ਰਿਹਾ ਹੈ।

### ਸਰਕਾਰੀ ਅਦਾਰੇ ਬਿਊਰੋ

ਸਰਕਾਰ ਨੇ ਸਰਕਾਰੀ ਅਦਾਰਿਆਂ ਦੇ ਪ੍ਰਬੰਧ ਦੇ ਅਹਿਮ ਪਹਿਲੂਆਂ ਸਬੰਧੀ ਹਵਾਲੇ ਭੇਜਣ ਲਈ ਵਿੱਤ ਵਿਭਾਗ ਵਿਚ ਇਕ ਸਰਕਾਰੀ ਅਦਾਰਿਆਂ ਦਾ ਬਿਊਰੋ ਖੋਲ੍ਹਿਆ ਹੈ, ਜਿਹੜਾ ਕਿ ਇਕ ਕੇਂਦਰ ਵਜੋਂ, ਮਸ਼ਵਰੇ ਅਤੇ ਸਲਾਹ ਦੇਵੇਗਾ, ਕਰਮਚਾਰੀਆਂ ਦੀਆਂ ਸੇਵਾ ਸ਼ਰਤਾਂ ਸਬੰਧੀ ਸੂਚਨਾ ਸੰਕਲਿਤ ਕਰੇਗਾ, ਇਨ੍ਹਾਂ ਮਾਮਲਿਆਂ ਸਬੰਧੀ ਇਕਸਾਰਤਾ ਨੂੰ ਯਕੀਨੀ ਬਣਾਉਣ ਹਿਤ ਸਰਕਾਰੀ ਅਦਾਰਿਆਂ ਨੂੰ ਸਲਾਹ ਦੇਣ ਲਈ ਸਬੰਧਤ ਪ੍ਰਬੰਧਕੀ ਵਿਭਾਗਾਂ ਨੂੰ ਉਚਿਤਤਾ ਅਧਿਐਨਾਂ ਦੀ ਨਿਪੁੰਨਤਾ ਸਹਿਤ ਪੜਤਾਲ ਕਰਨ ਅਤੇ ਉਨ੍ਹਾਂ ਦੇ ਮੁਲ-ਅੰਕਣ ਵਿਚ ਸਹਾਇਤਾ ਦੇਵੇਗਾ, ਪ੍ਰਸ਼ਾਸਨ ਪ੍ਰਬੰਧ ਜਿਸ ਵਿਚ ਅਮਲੇ ਲਈ ਸੁਖ ਸੁਵਿਧਾਵਾਂ ਵੀ ਸ਼ਾਮਲ ਹਨ, ਦੀ ਇਕਸਾਰਤਾ ਦੇ ਪੱਖੋਂ ਗਾਈਡ ਲਾਈਨਾਂ ਅਤੇ ਹਦਾਇਤਾਂ ਜਾਰੀ ਕਰੇਗਾ, ਸਰਕਾਰੀ ਅਦਾਰਿਆਂ ਵਲੋਂ ਭੇਜੇ ਗਏ ਹਵਾਲਿਆਂ ਸਬੰਧੀ ਸਲਾਹ ਦੇਵੇਗਾ ਅਤੇ ਸਰਕਾਰ ਨੂੰ ਨਿਯਤ ਕਾਲੀ ਰਿਪੋਟਾਂ ਭੇਜਣ ਲਈ ਵੱਖੋ ਵੱਖ ਕਾਰਪੋਰੇਸ਼ਨਾਂ ਦੇ ਕੰਮਾਂ ਦਾ ਸਮੇਂ ਸਮੇਂ ਰੀਵਿਊ ਕਰੇਗਾ।

## ਪ੍ਰਸ਼ਾਸਨ ਅਕਾਡਮੀ

ਰਾਜ ਪ੍ਰਬੰਧ ਵਿਚ ਨਿਪੁੰਣਤਾ ਲਿਆਉਣ ਹਿਤ ਚੁਕਿਆ ਗਿਆ ਇਕ ਅਹਿਮ ਕਦਮ ਇਕ ਪ੍ਰਸ਼ਾਸਨ ਅਕਾਡਮੀ ਦੀ ਸਥਾਪਨਾ ਦੀ ਤਜਵੀਜ਼ ਹੈ ਜਿਸ ਵਿਚ ਆਈ. ਏ. ਐਸ. ਪਰੋਬੇਸ਼ਨਰਾਂ, ਪੀ. ਸੀ. ਐਸ. ਅਤੇ ਹੋਰ ਸੰਬੱਧ-ਸੇਵਾਵਾਂ ਅਧਿਕਾਰੀਆਂ ਅਤੇ ਸਰਕਾਰੀ ਅਦਾਰਿਆਂ ਦੇ ਅਮਲੇ ਨੂੰ ਸਿਖਲਾਈ ਦਿੱਤੀ ਜਾਵੇਗੀ ਅਤੇ ਵੱਖ-ਵੱਖ ਵਰਗਾਂ ਦੇ ਅਫ਼ਸਰਾਂ ਲਈ ਵੱਖ-ਵੱਖ ਰੀਫਰੈਸ਼ਰ ਕੋਰਸ ਚਾਲੂ ਕੀਤੇ ਜਾਣਗੇ। ਇਸ ਮਨੋਰਥ ਲਈ ਸਾਲ 1977-78 ਦੇ ਬਜਟ ਅਨੁਮਾਨਾਂ ਵਿਚ 8.40 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

## ਖ਼ਜ਼ਾਨਾ ਅਤੇ ਲੇਖਾ

ਪ੍ਰਸ਼ਾਸਨ ਨੂੰ ਸੁਚੱਜਾ ਬਣਾਉਣ ਵੱਲ ਇਕ ਹੋਰ ਅਹਿਮ ਕਦਮ ਖ਼ਜ਼ਾਨਾ ਪ੍ਰਣਾਲੀ ਨੂੰ ਮਜ਼ਬੂਤ ਬਣਾਉਣ ਅਤੇ ਨਿਪੁੰਣ ਪ੍ਰਬੰਧ ਲੇਖਾ ਪ੍ਰਣਾਲੀ ਕਾਇਮ ਕਰਨ ਬਾਰੇ ਰਾਜ ਸਰਕਾਰ ਦਾ ਫੈਸਲਾ ਹੈ। ਖਜ਼ਾਨਿਆਂ ਅਤੇ ਉਪ-ਖਜ਼ਾਨਿਆਂ ਦੇ ਕੰਮ ਕਾਰ ਵਿਚ ਕਈ ਸੁਧਾਰ ਕੀਤੇ ਗਏ ਹਨ। ਰਕਮ ਜਮ੍ਹਾਂ ਕਰਾਉਣ ਲਈ ਹੁਣ ਚਲਾਨ ਪੰਜ ਵਜੇ ਸ਼ਾਮ ਤਕ ਪਾਸ ਕੀਤੇ ਜਾਂਦੇ ਹਨ ਅਤੇ ਅਸ਼ਟਾਮ 3.00 ਵਜੇ ਸ਼ਾਮ ਤਕ ਦਿੱਤੇ ਜਾਂਦੇ ਹਨ। ਪਹਿਲਾਂ ਕੰਮ ਦਾ ਸਮਾਂ ਸਿਰਫ 1.30 ਵਜੇ ਤਕ ਸੀ। ਵਿਭਾਗੀ ਅਫਸਰਾਂ ਦੁਆਰਾ ਪਾਸ ਕੀਤੇ ਚਲਾਨਾਂ ਨੂੰ ਹੁਣ ਖਜ਼ਾਨਿਆਂ ਤੋਂ ਪਾਸ ਕਰਾਉਣ ਦੀ ਲੋੜ ਨਹੀਂ। ਉਹ ਸਿਧੇ ਬੈਂਕ ਵਿਚ ਦਿਤੇ ਜਾ ਸਕਦੇ ਹਨ। ਵਿਭਾਗੀ ਅਫ਼ਸਰ ਵੀ ਹੁਣ ਫ਼ੀਸਾਂ ਅਤੇ ਕਰਾਂ ਦੀ 100 ਰੁਪਏ ਤਕ ਦੀ ਰਕਮ ਲੋਕਾਂ ਪਾਸੋਂ ਸਿਧਿਆਂ ਲੈ ਸਕਦੇ ਹਨ ਅਤੇ ਇਸ ਮੰਤਵ ਲਈ ਹੁਣ ਲੋਕਾਂ ਨੂੰ ਖਜ਼ਾਨੇ ਜਾਂ ਬੈਂਕਾਂ ਵਿਚ ਜਾਣ ਦੀ ਲੋੜ ਨਹੀਂ। ਪਬਲਿਕ ਸ਼ਿਕਾਇਤਾਂ ਲਈ ਹਰ ਖਜ਼ਾਨੇ ਵਿਚ ਸ਼ਿਕਾਇਤ ਬਕਸ ਰਖਿਆ ਗਿਆ ਹੈ। ਖਜ਼ਾਨਾ ਕਰਮਚਾਰੀਆਂ ਲਈ ਆਪਣੇ ਮੇਜ਼ਾਂ ਉਤੇ ਆਪਣੀਆਂ ਨਾਂ ਪਲੇਟਾਂ ਰਖਣਾ ਜ਼ਰੂਰੀ ਹੋ ਗਿਆ ਹੈ।

## ਪੈਨਸ਼ਨਰਾਂ ਨੂੰ ਰਾਹਤ

ਸਾਲ 1976-77 ਦੇ ਦੌਰਾਨ ਪੈਨਸ਼ਨਰਾਂ ਨੂੰ ਕਈ ਇਕ ਰਿਆਇਤਾਂ ਦਿੱਤੀਆਂ ਗਈਆਂ ਹਨ। ਮਿਰਤੂ ਤੇ ਰਿਟਾਇਰਮੈਂਟ, ਗਰੈਚੂਇਟੀ, ਪਰਿਵਾਰ, ਵੱਧ ਵਰ੍ਹਾ, ਰਿਟਾਇਰਮੈਂਟ ਨਿਰਬਲਤਾ ਮੁਆਵਜ਼ਾ ਅਤੇ ਅਸਾਧਾਰਣ ਪੈਨਸ਼ਨ ਦਾ ਹਿਸਾਬ ਲਗਾਉਣ ਸਮੇਂ ਐਡੀਸ਼ਨਲ ਰੀਲੀਫ ਵਿਰਲੇ ਤਨ-ਖਾਹ ਦੇ ਹਿੱਸੇ ਨੂੰ ਹੁਣ ਮਹਿੰਗਾਈ ਤਨਖਾਹ ਵਜੋਂ ਗਿਣਿਆ ਜਾਂਦਾ ਹੈ। ਇਹ ਨਿਰਣਾ ਮਿਤੀ 1 ਜਨਵਰੀ, 1976 ਤੋਂ ਲਾਗੂ ਹੈ। ਮਿਤੀ 1 ਅਕਤੂਬਰ, 1966 ਤੋਂ 31 ਅਕਤੂਬਰ, 1970 ਦੇ ਸਮੇਂ ਦੇ ਦੌਰਾਨ ਸੇਵਾ ਸਮੇਂ ਕੰਮ ਕਰਦਿਆਂ ਸਵਰਗਵਾਸ ਹੋ ਜਾਣ ਵਾਲੇ ਕਰਮਚਾਰੀਆਂ ਦੇ ਆਸ਼੍ਰਿਤਾਂ ਨੂੰ 10 ਮਹੀਨਿਆਂ ਦੀ ਤਨਖਾਹ ਦੇ ਬਰਾਬਰ ਅਨੁਗ੍ਰਹਿ ਗ੍ਰਾਂਟ ਦਿੱਤੀ ਜਾਵੇਗੀ ਜਿਹੜੀ ਘੱਟ ਤੋਂ ਘੱਟ 5,000 ਰੁਪਏ ਅਤੇ ਵੱਧ ਤੋਂ ਵੱਧ 15,000 ਰੁਪਏ ਹੋਵੇਗੀ। ਪਹਿਲੀ ਜਨਵਰੀ, 1977 ਤੋਂ ਤਦ-ਅਰਥ ਆਧਾਰ ਤੇ ਪੈਨਸ਼ਨ ਤੇ 10 ਫ਼ੀਸਦੀ ਰਾਹਤ ਪਰਵਾਨ ਕੀਤੀ ਗਈ ਹੈ ਜਿਹੜੀ ਕਿ ਘੱਟੋ ਘੱਟ 10 ਰੁਪਏ ਅਤੇ ਵੱਧ ਤੋਂ ਵੱਧ 50 ਰੁਪਏ ਮਾਹਵਾਰ ਹੋਵੇਗੀ।

[ਵਿੱਤ ਮਤਰੀ]

ਪੈਨਸ਼ਨਰਾਂ ਦੀ ਸਵੈ-ਇੱਛਾ ਅਨੁਸਾਰ 300 ਰੁਪਏ ਤਕ ਦੀਆਂ ਮਾਸਕ ਪੈਨਸ਼ਨਾਂ ਦੀ ਅਦਾਇਗੀ ਖ਼ਜ਼ਾਨੇ ਅਤੇ ਬੈਂਕਾਂ ਦੇ ਕਾਊਂਟਰਾਂ ਤੇ ਕੀਤੀ ਜਾਂਦੀ ਹੈ । 100 ਰੁਪਏ ਮਾਹਵਾਰ ਤਕ ਦੀ ਪੈਨਸ਼ਨ ਸਰਕਾਰੀ ਖ਼ਰਚ ਤੇ ਮਨੀਆਰਡਰ ਰਾਹੀਂ ਮੰਗਵਾਈ ਜਾ ਸਕਦੀ ਹੈ । ਪੈਨਸ਼ਨਰ ਆਪਣੇ ਪਰਿਵਾਰ ਦੇ ਇਕ ਜਾਂ ਵੱਧ ਮੈਂਬਰਾਂ ਨੂੰ ਉਸਦੀ ਮੌਤ ਤੋਂ ਬਾਦ ਪੈਨਸ਼ਨ ਦਾ ਬਕਾਇਆ ਲੈਣ ਲਈ ਨਾਮਜ਼ਦ ਕਰ ਸਕਦੇ ਹਨ, ਜਿਸ ਨਾਲ ਇਸ ਮੰਤਵ ਲਈ ਵਰਾਸਤ ਸਰਟੀਫਿਕੇਟ ਲੈਣ ਦੀ ਲੋੜ ਨਹੀਂ ਰਹੇਗੀ । ਮਨੀਆਰਡਰ ਰਾਹੀਂ ਭੇਜੀਆਂ ਜਾਣ ਵਾਲੀਆਂ ਪੈਨਸ਼ਨਾਂ ਮਹੀਨੇ ਦੇ ਆਖਰੀ ਹਫਤੇ ਭੇਜ ਦਿੱਤੀਆਂ ਜਾਂਦੀਆਂ ਹਨ । ਗਜ਼ਟਿਡ ਅਫਸਰ ਦੁਆਰਾ ਹਸਤਾਖਰਿਤ ਜਿਉਂਦੇ ਹੋਣ ਸਬੰਧੀ ਸਰਟੀਫਿਕੇਟ ਪੇਸ਼ ਕਰਨ ਵਾਲੇ ਪੈਨਸ਼ਨਰਾਂ ਨੂੰ ਪਹਿਲਾਂ ਵਾਂਗ ਜ਼ਾਤੀ ਤੌਰ ਤੇ ਖਜ਼ਾਨਾ ਅਫਸਰ ਦੇ ਸਾਹਮਣੇ ਪੇਸ਼ ਹੋਣ ਦੀ ਲੋੜ ਨਹੀਂ ਹੋਵੇਗੀ । ਦਿਹਾਤੀ ਇਲਾਕਿਆਂ ਵਿਚ ਰਹਿਣ ਵਾਲੇ ਪੈਨਸ਼ਨਰ, ਪੈਨਸ਼ਨ ਮਨੀਆਰਡਰ ਰਾਹੀਂ ਭੇਜਣ ਲਈ ਆਪਣੇ ਬਿਆਨ-ਨਾਮੇ ਬਲਾਕ-ਪੱਧਰ ਅਫਸਰਾਂ ਪਾਸੋਂ ਤਸਦੀਕ ਕਰਵਾ ਸਕਦੇ ਹਨ ।

## ਸਰਕਾਰੀ ਕਰਮਚਾਰੀਆਂ ਦੀ ਭਲਾਈ

ਮਿਤੀ 1 ਜਨਵਰੀ, 1977 ਤੋਂ ਸਰਕਾਰੀ ਕਰਮਚਾਰੀਆਂ ਨੂੰ ਐਡੀਸ਼ਨਲ ਮਹਿੰਗਾਈ ਭੱਤੇ ਦੀਆਂ ਦੋ ਹੋਰ ਕਿਸ਼ਤਾਂ ਪਰਵਾਨ ਕੀਤੀਆਂ ਗਈਆਂ ਹਨ, ਜਿਸ ਤੇ ਛੇ ਕਰੋੜ ਰੁਪਏ ਸਾਲਾਨਾ ਖਰਚ ਆਵੇਗਾ ।

ਕਈ ਵਰਗਾਂ ਦੇ ਕਰਮਚਾਰੀਆਂ ਦੇ ਤਨਖਾਹ ਸਕੇਲਾਂ ਵਿਚ ਸੋਧ ਕੀਤੀ ਗਈ ਹੈ । ਬਹੁਤ ਸਾਰੇ ਵਰਗਾਂ ਨੂੰ ਸਿਲੈਕਸ਼ਨ ਗ੍ਰੇਡ ਦਿੱਤੇ ਗਏ ਹਨ ਅਤੇ ਵਿਸ਼ੇਸ਼ ਤਨਖਾਹ ਵਿਚ ਸੋਧ ਕੀਤੀ ਗਈ ਹੈ ਜਾਂ ਵਿਸ਼ੇਸ਼ ਤਨਖਾਹਾਂ ਪਰਵਾਨ ਕੀਤੀਆਂ ਹਨ । ਯੂਨੀ-ਵਰਸਿਟੀਆਂ ਅਤੇ ਕਾਲਜਾਂ ਦੇ ਅਧਿਆਪਨ-ਅਮਲੇ ਲਈ ਯੂ. ਜੀ. ਸੀ. ਗ੍ਰੇਡ ਮਿਤੀ 1 ਅਪਰੈਲ, 1975 ਦੀ ਬਜਾਏ ਮਿਤੀ 1 ਜਨਵਰੀ 1973 ਤੋਂ ਲਾਗੂ ਕਰ ਦਿੱਤੇ ਗਏ ਹਨ ।

ਦਿੱਲੀ ਵਿਖੇ ਕੰਮ ਕਰ ਰਹੇ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਚੰਡੀਗੜ੍ਹ ਵਿਖੇ ਕੰਮ ਕਰ ਰਹੇ ਕਰਮਚਾਰੀਆਂ ਦੇ ਬਰਾਬਰ ਲਿਆਉਣ ਲਈ ਵੱਧ ਤੋਂ ਵੱਧ ਮੁਆਵਜ਼ਾ ਭੱਤਾ 50 ਰੁਪਏ ਮਹੀਨਾ ਤੋਂ ਵਧਾ ਕੇ ਮਿਤੀ 1 ਜਨਵਰੀ, 1976 ਤੋਂ 75 ਰੁਪਏ ਮਹੀਨਾ ਕਰ ਦਿੱਤਾ ਗਿਆ ਹੈ ।

## ਸੁਤੰਤਰਤਾ ਸੰਗਰਾਮੀ

ਰਾਜ ਸਰਕਾਰ ਆਜ਼ਾਦੀ ਲਈ ਬਹੁਮੁੱਲੀਆਂ ਕੁਰਬਾਨੀਆਂ ਦੇਣ ਵਾਲੇ ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਲਈ ਜ਼ੋਰਦਾਰ ਯਤਨ ਕਰਦੀ ਆ ਰਹੀ ਹੈ । ਉਨ੍ਹਾਂ ਲਈ ਪੈਨਸ਼ਨਾਂ ਪਰਵਾਨ ਕੀਤੀਆਂ ਗਈਆਂ ਹਨ । ਅਜਿਹੇ ਪੈਨਸ਼ਨਰਾਂ ਦੀ ਗਿਣਤੀ 8110 ਹੋ ਗਈ ਹੈ । ਅਸੀਂ ਬੀਮਾਰੀ ਦੇ ਦੌਰਾਨ ਵੀ ਉਨ੍ਹਾਂ ਦੀ ਭਲਾਈ ਦੇ ਚਾਹਵਾਨ ਹਾਂ, ਜਿਸ ਲਈ ਹੋਰ ਸਹੂਲਤਾਂ ਦਾ ਪ੍ਰਬੰਧ ਵੀ ਕੀਤਾ ਗਿਆ ਹੈ ।

## ਲੇਖੇ 1975-76

ਸੋਧੇ ਅਨੁਮਾਨਾਂ ਅਨੁਸਾਰ, 1975-76 ਦਾ ਸਾਲ 3.93 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਖ਼ਤਮ ਹੋਣਾ ਸੀ, ਐਪਰ ਲੇਖੇ 36.65 ਕਰੋੜ ਰੁਪਏ ਨਾਂਵੇਂ ਖਾਤੇ ਬਾਕੀ ਦਰਸਾਉਂਦੇ ਹਨ। ਇਸ ਖੱਪੇ ਦੇ ਕਾਰਣਾਂ ਦਾ ਪੂਰਾ ਵੇਰਵਾ ਵਿੱਤ ਸਕੱਤਰ ਦੇ ਵਿਆਖਿਆਤਮਕ ਮੈਮੋਰੰਡਮ ਵਿਚ ਦਿੱਤਾ ਗਿਆ ਹੈ। ਇਹ ਖੱਪਾ ਕੁਝ ਤਾਂ ਰਾਜਿਸਥਾਨ ਸਰਕਾਰ ਵਲੋਂ ਵਿਆਜ ਦੀ ਅਦਾਇਗੀ ਨਾ ਕੀਤੇ ਜਾਣ ਕਾਰਣ ਆਮਦਨ ਖਾਤੇ ਹੋਈ ਕਮੀ ਅਤੇ ਕੁਝ ਕੁ ਸਿਖਿਆ ਅਤੇ ਜਨ ਸਿਹਤ ਤੇ ਹੋਏ ਵਧੀਕ ਖ਼ਰਚ ਕਾਰਣ ਪਿਆ ਹੈ।

1975-76 ਦਾ ਸਾਲ 36.68 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਸ਼ੁਰੂ ਹੋ ਕੇ 36.65 ਕਰੋੜ ਨਾਂਵੇਂ ਖਾਤੇ ਬਾਕੀ ਨਾਲ ਖ਼ਤਮ ਹੋਇਆ। ਇਹ ਇਕ ਦਿਲਚਸਪ ਗੱਲ ਹੈ ਕਿ 1975-76 ਦੇ ਦੌਰਾਨ ਬਜਟੀ ਲੈਣ ਦੇਣ ਦੇ ਨਤੀਜੇ ਵਜੋਂ ਕੋਈ ਘਾਟਾ ਨਹੀਂ ਰਿਹਾ। ਇਸ ਤਰ੍ਹਾਂ ਸਾਲ 1975-76 ਦਾ ਅੰਤਮ ਘਾਟਾ ਸਿਰਫ਼ 1974-75 ਦੇ ਘਾਟੇ ਨੂੰ ਅਗੇ ਲਿਜਾਣ ਵਾਲੀ ਗੱਲ ਹੀ ਹੈ।

## ਸੋਧੇ ਅਨੁਮਾਨ 1976-77

ਬਜਟ ਅਨੁਮਾਨਾਂ ਅਨੁਸਾਰ ਅਤੇ ਬਜਟ ਭਾਸ਼ਣ ਵਿਚ ਕੀਤੇ ਗਏ ਕੁਝ ਇਕ ਐਲਾਨਾਂ ਕਾਰਣ ਪੈਣ ਵਾਲੇ ਪਰਭਾਵ ਨੂੰ ਧਿਆਨ ਵਿਚ ਰਖਦੇ ਹੋਏ ਸਾਲ 1976-77 ਲਈ ਪੂਰਵ ਅਨੁਮਾਨਿਤ ਘਾਟਾ 17.20 ਕਰੋੜ ਰੁਪਏ ਸੀ।

ਇਸ ਗੱਲ ਦੇ ਬਾਵਜੂਦ ਕਿ ਸਾਨੂੰ ਬਜਟ ਪਰਵਾਨ ਹੋਣ ਉਪਰੰਤ ਕਾਫੀ ਜ਼ਿਆਦਾ ਖਰਚ ਕਰਨਾ ਪਿਆ, ਸਾਡੀ ਕੋਸ਼ਿਸ਼ ਇਹੀ ਰਹੀ ਹੈ ਕਿ ਘਾਟੇ ਨੂੰ ਘੱਟ ਤੋਂ ਘੱਟ ਰਖਿਆ ਜਾਵੇ। ਸਤਿਕਾਰ ਯੋਗ ਮੈਂਬਰ ਜਾਣਦੇ ਹੀ ਹਨ ਕਿ ਗੜਿਆਂ, ਹੜ੍ਹਾਂ ਅਤੇ ਬਹੁਤ ਜ਼ਿਆਦਾ ਬਾਰਸ਼ਾਂ ਦੀ ਮਾਰ ਹੇਠ ਆਏ ਲੋਕਾਂ ਨੂੰ ਰਾਹਤ ਦੇਣ ਲਈ ਸਰਕਾਰ ਨੂੰ ਬਹੁਤ ਜ਼ਿਆਦਾ ਖ਼ਰਚ ਕਰਨਾ ਪਿਆ। ਆਪਣੇ ਕਿਸਾਨਾਂ ਦੀ ਮਦਦ ਲਈ ਵੀ ਅਸੀਂ ਰਸਾਇਣਕ ਖਾਦਾਂ ਤੇ ਸਬਸਿਡੀ ਦਿੱਤੀ। ਇਨ੍ਹਾਂ ਕਾਰਜਾਂ ਤੇ 20 ਕਰੋੜ ਰੁਪਏ ਤੋਂ ਵੱਧ ਰਕਮ ਖ਼ਰਚ ਹੋਈ। ਇਸ ਦੇ ਨਾਲ ਹੀ 1976-77 ਦਾ ਸਾਲ 3.93 ਕਰੋੜ ਰੁਪਏ ਦੇ ਬਜਟ ਅਨੁਮਾਨ ਦੇ ਮੁਕਾਬਲੇ 36.65 ਕਰੋੜ ਰੁਪਏ ਦੇ ਘਾਟੇ ਨਾਲ ਸ਼ੁਰੂ ਹੋਇਆ। ਇਨ੍ਹਾਂ ਅਹਿਮ ਤੱਥਾਂ ਨੂੰ ਧਿਆਨ ਵਿਚ ਰਖਦੇ ਹੋਏ 19.43 ਕਰੋੜ ਰੁਪਏ ਦੀ ਅੰਤਿਮ ਬਾਕੀ ਸਰਕਾਰੀ ਖ਼ਰਚਾਂ ਨੂੰ ਪੂਰੀ ਤਰ੍ਹਾਂ ਸੰਜਮ ਵਿਚ ਰਖਣ ਲਈ ਕੀਤੇ ਗਏ ਉਪਾਵਾਂ ਦੀ ਸਾਖੀ ਭਰਦੀ ਹੈ।

## ਬਜਟ ਅਨੁਮਾਨ 1977-78

1977-78 ਦਾ ਸਾਲ 19.43 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਸ਼ੁਰੂ ਹੋਵੇਗਾ। ਸਾਲ 1977-78 ਦੇ ਦੌਰਾਨ ਨਿਮਨ ਲਿਖਤ ਲੈਣ ਦੇਣ ਦੇ ਸਮੁਚੇ ਪਰਭਾਵ ਕਾਰਣ ਇਸਦੇ ਮਨਫ਼ੀ 2.99 ਕਰੋੜ ਰੁਪਏ ਨਾਲ ਖ਼ਤਮ ਹੋਣ ਦੀ ਸੰਭਾਵਨਾ ਹੈ :—

| ਆਮਦਣ ਲੇਖਾ | | (ਰੁਪਏ ਕਰੋੜਾਂ ਵਿਚ) | |
|---|---|---|---|
| (ੳ) ਪ੍ਰਾਪਤੀਆਂ | .. | 433.34 | |
| (ਅ) ਖ਼ਰਚ | .. | 350.38 | |
| ਵਾਧੂ | .. | | +82.96 |

[ਵਿੱਤ ਮੰਤਰੀ]

| | | | |
|---|---|---|---|
| ਪੂਜੀਗਤ ਖ਼ਰਚ | .. | 47.50 | |
| ਸਰਕਾਰੀ ਰਿਣ | | | |
| (ੳ) ਲਏ ਕਰਜ਼ੇ | .. | 396.26 | |
| (ਅ) ਮੋੜੇ ਕਰਜ਼ੇ | .. | 375.05 | |
| ਨਿਰੋਲ | .. | | +21.21 |
| ਕਰਜ਼ੇ ਅਤੇ ਪੇਸ਼ਗੀਆਂ | | | |
| (ੳ) ਪੇਸ਼ਗੀਆਂ | .. | 95.74 | |
| (ਅ) ਵਸੂਲੀਆਂ | .. | 15.16 | |
| ਨਿਰੋਲ | .. | | —80.58 |
| ਅੰਤਰ-ਰਾਜੀ ਨਿਪਟਾਰਾ ਲੇਖੇ | .. | | +2.24 |
| ਫੰਡ-ਰਹਿਤ ਕਰਜ਼ੇ (ਨਿਰੋਲ) | .. | | +8.03 |
| ਜਮ੍ਹਾਂ ਰਕਮਾਂ ਅਤੇ ਪੇਸ਼ਗੀਆਂ (ਨਿਰੋਲ) | .. | | +10.65 |
| ਨਿਰੋਲ ਲੈਣ ਦੇਣ | .. | | —2.99 |

ਸਤਿਕਾਰਯੋਗ ਮੈਂਬਰਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਾਲ 1977-78 ਲਈ ਬਜਟ ਵਿਚਲਾ 2.99 ਕਰੋੜ ਰੁਪਏ ਦਾ ਘੱਪਾ ਨਾ ਮਾਤਰ ਹੀ ਹੈ । ਐਪਰ 1976-77 ਤੋਂ ਅੱਗੇ ਲਿਆਂਦੀ 19.43 ਕਰੋੜ ਰੁਪਏ ਦੀ ਨਾਂਵੇਂ ਖਾਤੇ ਮੁਢਲੀ ਬਾਕੀ ਕਾਰਣ ਇਸ ਸਾਲ ਦੇ 22.42 ਕਰੋੜ ਰੁਪਏ ਦੀ ਨਾਂਵੇਂ ਖਾਤੇ ਬਾਕੀ ਨਾਲ ਖ਼ਤਮ ਹੋਣ ਦੀ ਆਸ ਹੈ । ਇਹ ਹੁਣੇ ਹੁਣੇ ਸਰਕਾਰੀ ਕਰਮਚਾਰੀਆਂ ਨੂੰ ਦਿੱਤੀਆਂ ਮਹਿੰਗਾਈ ਭੱਤੇ ਦੀਆਂ ਦੋ ਹੋਰ ਕਿਸ਼ਤਾਂ ਕਾਰਣ ਵੱਧ ਕੇ 28.42 ਕਰੋੜ ਰੁਪਏ ਹੋ ਜਾਵੇਗੀ ।

## ਸੰਸਥਾਵੀ ਵਿੱਤ

ਆਪਣੇ ਵਿਕਾਸ ਪ੍ਰਾਜੈਕਟਾਂ ਤੇ ਸਰਮਾਇਆ ਲਾਉਣ ਲਈ ਵਿੱਤੀ ਸੰਸਥਾਵਾਂ ਅਤੇ ਵਪਾਰਕ ਬੈਂਕਾਂ ਪਾਸੋਂ ਮਿਆਦੀ ਕਰਜ਼ੇ ਪ੍ਰਾਪਤ ਕਰਕੇ ਵੱਧ ਤੋਂ ਵੱਧ ਵਸੀਲੇ ਜੁਟਾਉਣ ਲਈ ਅਸੀਂ ਲਗਾਤਾਰ ਭਰਪੂਰ ਯਤਨ ਕਰਦੇ ਆ ਰਹੇ ਹਾਂ । ਵਪਾਰਕ ਬੈਂਕਾਂ ਵੱਲੋਂ ਦਸੰਬਰ, 1974 ਤਕ ਦਿੱਤੇ ਕਰਜ਼ੇ 239 ਕਰੋੜ ਰੁਪਏ ਤੋਂ ਵੱਧ ਕੇ ਦਸੰਬਰ, 1975 ਤਕ 252 ਕਰੋੜ ਰੁਪਏ ਹੋ ਗਏ । ਸਰਕਾਰੀ ਸੈਕਟਰ ਬੈਂਕਾਂ ਵੱਲੋਂ ਪ੍ਰਾਇਰਟੀ ਸੈਕਟਰ ਅਦਾਰਿਆਂ ਨੂੰ 1974 ਦੇ ਦੌਰਾਨ ਦਿੱਤੇ 107 ਕਰੋੜ ਰੁਪਏ ਦੇ ਕਰਜ਼ੇ 1975 ਦੇ ਦੌਰਾਨ ਵਧ ਕੇ 149 ਕਰੋੜ ਰੁਪਏ ਹੋ ਗਏ ।

ਰਾਜ ਵਿਚ ਵਪਾਰਕ ਬੈਂਕਾਂ ਦੇ ਦਫ਼ਤਰਾਂ ਦੀ ਗਿਣਤੀ ਜੁਲਾਈ, 1969 ਦੇ 334 ਤੋਂ ਵੱਧ ਕੇ ਦਸੰਬਰ, 1975 ਵਿਚ 1,062 ਹੋ ਗਈ ਜਿਸ ਨਾਲ ਪਹਿਲਾਂ ਜਦ ਕਿ 41,000 ਦੀ ਆਬਾਦੀ ਲਈ ਇਕ ਦਫਤਰ ਸੀ ਹੁਣ 13,000 ਦੀ ਆਬਾਦੀ ਲਈ ਇਕ ਦਫਤਰ ਹੋ ਗਿਆ

ਜੋ ਕਿ ਸਰਬ ਭਾਰਤੀ 26000 ਦੀ ਆਬਾਦੀ ਲਈ ਇਕ ਬੈਂਕ ਦੇ ਮੁਕਾਬਲੇ ਕਾਫੀ ਚੰਗੇਰਾ ਹੈ । ਸਾਡਾ ਨਿਸ਼ਾਨਾਂ ਇਹ ਹੈ ਕਿ 3 ਕਿਲੋਮੀਟਰ ਦੇ ਘੇਰੇ ਵਿਚ ਬੈਂਕ ਦਾ ਇਕ ਦਫਤਰ ਹੋਣਾ ਚਾਹੀਦਾ ਹੈ ਅਤੇ ਅਗਲੇ ਪੰਜ ਸਾਲਾਂ ਦੇ ਦੌਰਾਨ ਇਸ ਮਕਸਦ ਵਿਚ ਕਾਮਯਾਬੀ ਹਾਸਲ ਕਰਨ ਲਈ ਪੂਰਾ ਯਤਨ ਕਰਾਂਗੇ ।

### ਮਾਲੀ ਨੀਤੀ

ਸਤਿਕਾਰਯੋਗ ਮੈਂਬਰਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਪਿਛਲੇ ਕੁਝ ਸਾਲਾਂ ਦੇ ਦੌਰਾਨ, ਖਾਸ ਕਰਕੇ 1974 ਤੋਂ ਯੋਜਨਾਗਤ ਖਰਚ ਵਿਚ ਲਗਾਤਾਰ ਵਾਧਾ ਹੁੰਦਾ ਆ ਰਿਹਾ ਹੈ । ਅਸੀਂ ਆਪਣੀ ਸਾਲਾਨਾ ਯੋਜਨਾ ਨੂੰ ਹਰ ਸਾਲ ਵੱਡਾ ਬਣਾਇਆ ਹੈ ਅਤੇ ਉਸ ਲਈ ਵੱਧ ਰਕਮ ਰੱਖੀ ਹੈ, ਬਾਵਜੂਦ ਇਸ ਗੱਲ ਦੇ ਕਿ ਸਾਨੂੰ ਸਾਲ 1976-77 ਦੇ ਦੌਰਾਨ ਗੜਿਆਂ ਅਤੇ ਹੜ੍ਹਾਂ ਵਰਗੀਆ ਕੁਦਰਤੀ ਆਫਤਾਂ ਕਾਰਣ ਦਿੱਤੀ ਜਾਣ ਵਾਲੀ ਰਾਹਤ ਤੇ ਬਹੁਤ ਖ਼ਰਚ ਕਰਨਾ ਪਿਆ ਹੈ । ਇਹ ਇਸ ਕਰਕੇ ਮੁਮਕਿਨ ਹੋਇਆ ਹੈ ਕਿ ਸਾਨੂੰ ਕੇਂਦਰੀ ਸਰਕਾਰ ਪਾਸੋਂ ਨਾਨ-ਪਲਾਨ ਸਹਾਇਤਾ ਦੇ ਰੂਪ ਵਿਚ ਵਧੇਰੇ ਰਕਮ ਪ੍ਰਾਪਤ ਹੋਈ ਹੈ ਅਤੇ ਗੈਰ-ਜ਼ਰੂਰੀ ਖ਼ਰਚੇ ਨੂੰ ਰੋਕ ਕੇ ਰਾਜ ਸਰਕਾਰ ਦੁਆਰਾ ਬੱਚਤ ਲਈ ਉਪਾ ਕੀਤੇ ਗਏ ਹਨ ਅਤੇ ਟੈਕਸਾਂ ਦੀ ਵਸੂਲੀ ਵਿਚਲੀਆਂ ਖਾਮੀਆਂ ਨੂੰ ਦੂਰ ਕਰਕੇ ਟੈਕਸ ਅਤੇ ਨਾਨ-ਟੈਕਸ ਆਮਦਨ ਵਿਚ ਵਾਧਾ ਕੀਤਾ ਗਿਆ ਹੈ । ਸਾਡਾ ਇਨ੍ਹਾਂ ਦਿਸ਼ਾਵਾਂ ਵਿਚ ਆਪਣੇ ਯਤਨ ਜਾਰੀ ਰਖਣ ਦਾ ਵਿਚਾਰ ਹੈ । ਸਾਨੂੰ ਆਸ ਹੈ ਕਿ ਅਸੀਂ ਆਪਣੇ ਸਾਲਾਨਾ ਯੋਜਨਾਗਤ ਖ਼ਰਚ ਲਈ ਭਾਰਤ ਸਰਕਾਰ ਪਾਸੋਂ ਵਧੇਰੇ ਸਹਾਇਤਾ ਪ੍ਰਾਪਤ ਕਰਾਂਗੇ ਅਤੇ ਵਿੱਤੀ ਸੰਸਥਾਵਾਂ ਰਾਹੀਂ ਹੋਰ ਵਧੇਰੇ ਸਾਧਨ ਜੁਟਾਵਾਂਗੇ ਤਾਂ ਜੋ 28·42 ਕਰੋੜ ਰੁਪਏ ਦੀ ਘਾਟ ਵਿਚ ਕਮੀ ਲਿਆਂਦੀ ਜਾ ਸਕੇ । ਇਸ ਵਾਸਤੇ ਮੈਂ ਇਹ ਘਾਟਾ ਹਾਲ ਦੀ ਘੜੀ ਅਨਪੂਰਿਆ ਛੱਡ ਰਿਹਾ ਹਾਂ ਅਤੇ ਕੋਈ ਟੈਕਸ ਲਾਉਣ ਦੀ ਤਜਵੀਜ਼ ਨਹੀਂ ਹੈ ।

ਰਾਜ ਸਰਕਾਰ ਛੋਟੇ ਅਤੇ ਮਾਰਜਿਨਲ ਕਿਸਾਨਾਂ, ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਦੇ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ, ਹਰੀਜਨਾਂ ਅਤੇ ਪੱਛੜੀਆਂ ਸ਼੍ਰੇਣੀਆਂ, ਸਰਕਾਰੀ ਕਰਮਚਾਰੀਆਂ ਅਤੇ ਸਰਕਾਰੀ ਤੇ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀਆਂ ਵਾਜਬ ਸਮੱਸਿਆਵਾਂ ਬਾਰੇ ਹਮੇਸ਼ਾਂ ਪੂਰੀ ਤਰ੍ਹਾਂ ਸੁਚੇਤ ਰਹੀ ਹੈ ਅਤੇ ਉਨ੍ਹਾਂ ਵੱਲ ਪੂਰਾ ਪੂਰਾ ਧਿਆਨ ਦੇਂਦੀ ਆ ਰਹੀ ਹੈ । ਸਾਡੀ ਤਜਵੀਜ਼ ਹੈ ਕਿ ਛੋਟੇ ਤੇ ਮਾਰਜਿਨਲ ਕਿਸਾਨਾਂ ਨੂੰ ਖਾਦਾਂ ਆਦਿ ਤੇ ਸਬਸਿਡੀ ਅਤੇ ਆਰਥਿਕ ਤੌਰ ਤੇ ਪੱਛੜੇ ਵਰਗਾਂ ਨੂੰ ਮਕਾਨਾਂ ਦੀ ਉਸਾਰੀ ਅਤੇ ਹੋਰ ਉਤਪਾਦਨ ਦੇ ਕੰਮਾਂ ਲਈ ਕਰਜ਼ਿਆਂ ਤੇ ਅਦਾ ਕੀਤੇ ਜਾਣ ਵਾਲੇ ਵਿਆਜ ਤੇ ਸਬਸਿਡੀ ਦਿੱਤੀ ਜਾਵੇ । ਸਾਡੀ ਇਹ ਵੀ ਤਜਵੀਜ਼ ਹੈ ਕਿ ਸਾਰੇ ਸਰਕਾਰੀ ਕਰਮਚਾਰੀਆਂ ਦੇ ਤਨਖਾਹ ਗ੍ਰੇਡਾਂ ਵਿਚ 1973 ਤੋਂ ਪਹਿਲਾਂ ਦੇ ਮਹਿੰਗਾਈ ਭੱਤੇ/ਮਹਿੰਗਾਈ ਤਨਖਾਹ ਅਤੇ ਐਡੀਸ਼ਨਲ ਰੀਲੀਫ ਨੂੰ ਬੇਸਿਕ ਗ੍ਰੇਡਾਂ ਵਿਚ ਸ਼ਾਮਲ ਕਰਕੇ, ਜਿਵੇਂ ਕਿ ਭਾਰਤ ਸਰਕਾਰ ਨੇ ਕੀਤਾ ਹੈ, ਉਨ੍ਹਾਂ ਦੇ ਤਨਖਾਹ ਸਕੇਲਾਂ ਨੂੰ ਮੌਜੂੰ ਬਣਾ ਦਿੱਤਾ ਜਾਵੇ । ਇਨ੍ਹਾਂ ਤਜਵੀਜ਼ਾਂ ਨੂੰ ਅਮਲੀ ਰੂਪ ਦੇਣ ਲਈ ਵੇਰਵੇ ਤਿਆਰ ਕੀਤੇ ਜਾ ਰਹੇ ਹਨ । ਐਪਰ ਆਰਜ਼ੀ ਅਨੁਮਾਨਾਂ ਅਨੁਸਾਰ ਇਸ ਮਨੋਰਥ ਲਈ 18 ਤੋਂ 20 ਕਰੋੜ ਰੁਪਏ ਦੀ ਲੋੜ ਹੋਵੇਗੀ । ਇੰਨੀ ਰਕਮ ਲਈ ਲੋੜੀਂਦੇ ਵਸੀਲੇ, ਅਸੀਂ ਆਪਣੀ ਪਲਾਨ ਐਲੋਕੇਸ਼ਨ ਨੂੰ ਲੋੜ ਅਨੁਸਾਰ ਐਡਜਸਟ ਕਰਕੇ ਅਤੇ ਜੇ ਹੋਰ ਲੋੜ ਪਈ ਤਾਂ ਸਾਰੇ ਵਿਭਾਗਾਂ ਦੀਆਂ ਪਲਾਨ ਐਲੋਕੇਸ਼ਨਾਂ ਵਿਚੋਂ 5% ਕਟੌਤੀ ਕਰਕੇ ਜੁਟਾ ਲਵਾਂਗੇ । ਅਸੀਂ ਕਿਸੇ ਸੂਰਤ ਵਿਚ ਵੀ ਘਾਟੇ ਨੂੰ ਹੋਰ ਵਧਣ ਨਹੀਂ ਦਿਆਂਗੇ ।

[ਵਿੱਤ ਮੰਤਰੀ]

ਸਤਿਕਾਰਯੋਗ ਮੈਂਬਰਾਂ ਨੂੰ ਯਾਦ ਹੋਵੇਗਾ ਕਿ ਪਿਛਲੇ ਸਾਲ, ਪਹਿਲੇ ਦਰਜੇ ਵਿਚ ਪਾਸ ਹੋਣ ਵਾਲੇ ਵਿਦਿਆਰਥੀਆਂ ਲਈ, ਜਿਨ੍ਹਾਂ ਦੇ ਮਾਪਿਆਂ ਦੀ ਆਮਦਨ 500 ਰੁਪਏ ਮਾਹਵਾਰ ਤਕ ਹੈ, ਵਜ਼ੀਫਾ ਦੇਣ ਦੀ ਇਕ ਸਕੀਮ ਚਲਾਈ ਗਈ ਸੀ । ਇਸ ਸਕੀਮ ਤੋਂ ਸਕੂਲਾਂ ਅਤੇ ਕਾਲਜਾਂ ਵਿਚ ਵੱਖ ਵੱਖ ਪੱਧਰਾਂ ਤੇ ਤਾਲੀਮ ਹਾਸਲ ਕਰ ਰਹੇ ਹੋਨਹਾਰ ਨੌਜਵਾਨ ਲੜਕੇ ਅਤੇ ਲੜਕੀਆਂ ਨੂੰ ਕਾਫੀ ਉਤਸ਼ਾਹ ਮਿਲਿਆ ਹੈ । ਅਸੀਂ ਆਉਣ ਵਾਲੇ ਸਾਲਾਂ ਵਿਚ ਵੀ ਇਸ ਸਕੀਮ ਨੂੰ ਚਾਲੂ ਰਖਾਂਗੇ ।

ਮਾਨਯੋਗ ਸਪੀਕਰ ਸਾਹਿਬ, ਕਿਉਂਕਿ ਚਾਲੂ ਮਾਲੀ ਸਾਲ ਕਲ ਖ਼ਤਮ ਹੋ ਜਾਵੇਗਾ ਅਤੇ ਬਜਟ ਤਜਵੀਜ਼ਾਂ ਤੇ ਵਿਚਾਰ ਕਰਨ ਲਈ ਸਾਡੇ ਪਾਸ ਚੋਖਾ ਸਮਾਂ ਨਹੀਂ ਹੋਵੇਗਾ, ਇਸ ਲਈ ਮੈਂ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਅਪ੍ਰੈਲ ਤੋਂ ਜੁਲਾਈ, 1977 ਤਕ ਦੇ ਚਾਰ ਮਹੀਨਿਆਂ ਲਈ ਵੋਟ ਆਨ ਅਕਾਊਂਟ ਪਾਸ ਕਰਨ ਦੀ ਕਿਰਪਾਲਤਾ ਕਰੇ ਤਾਂ ਜੋ ਬਜਟ ਤਜਵੀਜ਼ਾਂ ਵਿਚ ਸ਼ਾਮਲ ਖ਼ਰਚੇ ਦੇ ਅਨੁਮਾਨਾਂ ਅਨੁਸਾਰ ਸਰਕਾਰ ਲੋੜੀਂਦੇ ਖ਼ਰਚ ਕਰ ਸਕੇ । 1977-78 ਲਈ ਬਜਟ ਤਜਵੀਜ਼ਾਂ ਅਧੀਨ ਸਾਰੀਆਂ ਮੱਦਾਂ ਲਈ ਅਨੁਮਾਨਤ ਖ਼ਰਚ ਦੇ 4/12ਵੇਂ ਹਿੱਸੇ ਦੀ ਪ੍ਰਵਾਨਗੀ ਲਈ ਬੇਨਤੀ ਕੀਤੀ ਗਈ ਹੈ, ਛੁਟ ਅਨਾਜ ਦੇ ਸਰਕਾਰੀ ਵਪਾਰ ਦੇ, ਜਿਸ ਉੱਤੇ ਜੁਲਾਈ, 1977 ਦੇ ਅੰਤ ਤਕ ਕਣਕ ਦੀ ਖਰੀਦ ਲਈ ਰਕਮ ਦਾ ਬਹੁਤ ਜ਼ਿਆਦਾ ਹਿੱਸਾ ਖਰਚ ਕਰਨਾ ਪੈਣਾ ਹੈ । ਸਾਡੇ ਪਾਸ ਬਹੁਤ ਥੋੜ੍ਹਾ ਸਮਾਂ ਹੋਣ ਕਾਰਣ ਮੈਂ ਸਤਿਕਾਰਯੋਗ ਮੈਂਬਰਾਂ ਨੂੰ ਵੋਟ ਆਨ ਅਕਾਊਂਟ ਪਾਸ ਕਰਨ ਹਿਤ ਬੇਨਤੀ ਕਰਦਾ ਹਾਂ ਤਾਂ ਜੋ 1 ਅਪ੍ਰੈਲ, 1977 ਤੋਂ ਸੰਚਿਤ ਫੰਡ ਵਿਚੋਂ ਅਦਾਇਗੀਆਂ ਕੀਤੀਆਂ ਜਾ ਸਕਣ ਅਤੇ ਸਰਕਾਰ ਦਾ ਕੰਮ ਸਹਿਜੇ ਹੀ ਕੁਸ਼ਲਤਾ ਪੂਰਵਕ ਚਲਦਾ ਰਹੇ ।

## ਧੰਨਵਾਦ

ਇਸ ਤੋਂ ਪਹਿਲਾਂ ਕਿ ਮੈਂ ਆਪਣਾ ਭਾਸ਼ਣ ਸਮਾਪਤ ਕਰਾਂ, ਮੈਂ ਸ੍ਰੀ ਐਸ. ਪੀ. ਬਾਗਲਾ, ਵਿੱਤ ਕਮਿਸ਼ਨਰ ਤੇ ਸਕੱਤਰ, ਪੰਜਾਬ ਸਰਕਾਰ ਅਤੇ ਵਿੱਤ ਵਿਭਾਗ ਦੇ ਹੋਰ ਅਫਸਰਾਂ ਅਤੇ ਅਮਲੇ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਦੇ ਸਖ਼ਤ ਮਿਹਨਤ ਅਤੇ ਲਗਨ ਨਾਲ ਕੰਮ ਕਰਨ ਸਦਕਾ ਮੈਂ ਅਜ ਬਜਟ ਪੇਸ਼ ਕਰ ਸਕਿਆ ਹਾਂ । ਮੈਂ ਮਹਾਲੇਖਾਕਾਰ ਪੰਜਾਬ ਦਾ ਉਨ੍ਹਾਂ ਦੀ ਵੱਡਮੁਲੀ ਸਹਾਇਤਾ ਅਤੇ ਕੰਟਰੋਲਰ ਪ੍ਰਿੰਟਿੰਗ ਅਤੇ ਸਟੇਸ਼ਨਰੀ, ਚੰਡੀਗੜ੍ਹ ਅਤੇ ਉਨ੍ਹਾਂ ਦੇ ਅਮਲੇ ਦਾ ਧਨਵਾਦੀ ਹਾਂ, ਜਿਨ੍ਹਾਂ ਨੇ ਬਜਟ ਦਸਤਾਵੇਜ਼ ਛਾਪਣ ਵਿਚ ਪੂਰਾ ਪੂਰਾ ਸਹਿਯੋਗ ਦਿੱਤਾ ।

ਸ੍ਰੀਮਾਨ ਜੀ, ਹੁਣ ਮੈਂ ਸਾਲ 1977-78 ਦੇ ਬਜਟ ਅਨੁਮਾਨ ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ ।

ਜੈ ਹਿੰਦ ।

**Mr. Speaker**: The House stands adjourned till 2.00 P.M. today.

*(The Sabha then adjourned* till 2.00 P.M. on Wednesday, the 30th March, 1977.)*

*11.10 a.m.

58—20-5-77, 286—Govt. Press, Patiala.

# PUNJAB VIDHAN SABHA

## DEBATES

*30th March, 1977*
(Afternoon Sitting)

Vol. I—No. 3

OFFICIAL REPORT

CONTENTS

*Wednesday, the 30th March, 1977*
(Afternoon Sitting)


| | | PAGE |
|---|---|---|
| Presentation of Report of Committee on Estimates | .. | (3) 1 |
| Supplementary Estimates (Second Instalment) 1976-77 | .. | (3) 1 |
| Discussion on the Estimates of the Expenditure charged on the Revenues of the State and | .. | (3) 1 |
| Discussion and Voting of Demands for Supplementary Grants | .. | (3) 1 |
| Legislative Business | | (3) 41 |
| Bill(s)— | | |
| The Punjab Appropriation—, 1977 | .. | (3) 41 |
| The Punjab Medical Council, Punjab Nurses Registration Coucil, Board of Aurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions)—, 1977 | .. | (3) 55 |
| The Punjab Panchayat Samitis and Zila Parishads (Amendment)—, 1977 | .. | (3) 60 |
| The Punjab Municipal (Amendment)—, 1977 (*Not Moved*) | .. | (3) 72 |



Punjab Vidhan Sabha Secretariat, Chandigarh.

Price Rs. 27-35

## PUNJAB VIDHAN SABHA

**Wednesday, the 30th March, 1977.**

(Afternoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. of the Clock. Mr. Speaker (Dr. Kewal Krishan) in the Chair.*

### PRESENTATION OF REPORT OF COMMITTEE ON ESTIMATES

**Chairman, Committee on Estimates** (Shri Sardari Lal Kapur) : Sir, I beg to present the Report of the Committee on Estimates on the Budget Estimates for the year 1976-77 relating to the Transport Department.

### SUPPLEMENTARY ESTIMATES (SECOND INSTALMENT) 1976-77

### DISCUSSION ON THE ESTIMATES OF THE EXPENDITURE CHARGED ON THE REVENUES OF THE STATE

**Mr. Speaker** : If any hon. Member wants to discuss any charged item, he may please do so.

(No Member rose to speak.)

### DISCUSSION AND VOTING OF DEMANDS FOR SUPPLEMENTARY GRANTS

**Mr. Speaker** : There are 27 Demands for Supplementary Grants which are to be discussed and voted upon to-day. If the hon. Members agree, all these Demands will be deemed to have been read and moved as per past practice.

**Voices** : Yes, yes.

**Mr. Speaker** : The hon. Members while raising discussion may indicate the Demand No. on which the discussion is sought to be raised. At the end I shall put the Demands one by one to the vote of the House. Guillotine will be applied at 3.40 P.M.

**Demand No. 5**

That a Supplementary sum not exceeding Rs. 1,16,79,000 be granted to the Governor to defray the charges that will come in course of payment for the year ending 31st March, 1977 in respect of Revenue.

[Mr. Speaker]

### Demand No. 6

That a Supplementary sum not exceeding Rs. 10,57,000 be granted to the Governor to defray the charges that will come in course of payment for the year ending 31st March, 1977 in respect of Excise and Taxation.

### Demand No. 7

That a Supplementary sum not exceeding Rs. 32,78,000 be granted to the Governor to defray the charges that will come in course of payment for the year ending 31st March, 1977 in respect of Finance.

### Demand No. 8

That a Supplementary sum not exceeding Rs. 12,75,000 be granted to the Governor to defray the charges that will come in course of payment for the year ending 31st March, 1977 in respect of Civil Secretariat.

### Demand No. 9

That a Supplementary sum not exceeding Rs. 23,13,000 be granted to the Governor to defray the charges that will come in course of payment for the year ending 31st March, 1977 in respect of District Administration.

### Demand No. 10

That a Supplementary sum not exceeding Rs. 1,99,02,000 be granted to the Governor to defray the charges that will come in course of payment for the year ending 31st March, 1977 in respect of Police.

### Demand No. 11

That a Supplementary sum not exceeding Rs. 67,00,000 be granted to the Governor to defray the charges that will come in course of payment for the year ending 31st March, 1977 in respect of Jails.

### Demand No. 13

That a Supplementary sum not exceeding Rs. 23,41,000 be granted to the Governor to defray the charges that will come in course of payment for the year ending 31st March, 1977 in respect of Miscellaneous Services.

### Demand No. 15

That a Supplementary sum not exceeding Rs. 1,38,98,000 be granted to the Governor to defray the charges that will come in course of payment for the year ending 31st March, 1977 in respect of General Education.

### Demand No. 17

That a Supplementary sum not exceeding Rs. 3,35,92,000 be granted to the Governor to defray the charges that will come in course of payment for the year ending 31st March, 1977 in respect of Medical and Public Health.

### Demand No. 18

That a Supplementary sum not exceeding Rs. 48,19,000 be granted to the Governor to defray the charges that will come in course of payment for the year ending 31st March, 1977 in respect of Housing and Urban Development.

## Demand No. 19

That a Supplementary sum not exceeding Rs. 20,61,000 be granted to the Governor to defray the charges that will come in course of payment for the year ending 31st March, 1977 in respect of Information and Publicity.

## Demand No. 20

That a Supplementary sum not exceeding Rs. 6,14,000 be granted to th Governor to defray the charges that will come in course of paymen for the year ending 31st March, 1977 in respect of Tourism an Cultural Affairs.

## Demand No. 22

That a Supplementary sum not exceeding Rs. 44,93,000 be granted to th Governor to defray the charges that will come in course of payment fo the year ending 31st March, 1977 in respect of Social Security an Welfare.

## Demand No. 23

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1977 in respect of Planning and Statistics.

## Demand No. 24

That a Supplementary sum not exceeding Rs. 4,000 be granted to thet Governor to defray the charges that will come in course of paymen for the year ending 31st March, 1977 in respect of Co-operation.

## Demand No. 25

That a Supplementary sum not exceeding Rs. 6,48,93,000 be granted to the Governor to defray the charges that will come in course of payment for the year ending 31st March, 1977 in respect of Agriculture.

## Demand No. 30

That a Supplementary sum not exceeding Rs. 4,10,000 be granted to the Governor to defray the charges that will come in course of payment for the year ending 31st March, 1977 in respect of Fisheries.

## Demand No. 31

That a Supplementary sum not exceeding Rs. 15,34,000 be granted to the Governor to defray the charges that will come in course of payment for the year ending 31st March, 1977 in respect of Forest.

## Demand No. 32

That a Supplementary sum not exceeding Rs. 34,96,000 be granted to the Governor to defray the charges that will come in course of payment for the year ending 31st March, 1977 in respect of Community Development.

## Demand No. 33

That a Supplementary sum not exceeding Rs. 3,000 be granted to the Governor to defray the charges that will come in course of payment for the year ending 31st March, 1977 in respect of Industries.

[Mr. Speaker]

### Demand No. 35

That a Supplementary sum not exceeding Rs. 55,70,000 be granted to the Governor to defray the charges that will come in course of payment for the year ending 31st March, 1977 in respect of Roads and Bridges.

### Demand No. 36

That a Supplementary sum not exceeding Rs. 1,11,86,000 be granted to the Governor to defray the charges that will come in course of payment for the year ending 31st March, 1977 in respect of Road Transport.

### Demand No. 37

That a Supplementary sum not exceeding Rs. 11,27,80,000 be granted to the Governor to defray the charges that will come in course of payment for the year ending 31st March, 1977 in respect of Multipurpose River Projects.

### Demand No. 38

That a Supplementary sum not exceeding Rs. 41,19,000 be granted to the Governor to defray the charges that will come in course of payment for the year ending 31st March, 1977 in respect of Irrigation, Drainage and Flood Control.

### Demand No. 39

That a Supplementary sum not exceeding Rs. 37,45,000 be granted to the Governor to defray the charges that will come in course of payment for the year ending 31st March, 1977 in respect of Buildings.

### Demand No. 40

That a Supplementary sum not exceeding Rs. 3,000 be granted to the Governor to defray the charges that will come in course of payment for the year ending 31st March, 1977 in respect of Loans and Advances by State Government.

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਸਰਦੂਲਗੜ੍ਹ)** : ਸਤਿਕਾਰਯੋਗ ਸਪੀਕਰ ਸਾਹਿਬ, ਇਹ ਜੋ ਡੀਮਾਂਡਾਂ ਅੱਜ ਹਾਊਸ ਵਿਚ ਪੇਸ਼ ਕੀਤੀਆਂ ਗਈਆਂ ਹਨ, ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਮੈਂ ਡਿਮਾਂਡ ਨੰਬਰ 10 ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਨ੍ਹਾਂ ਨੇ ਬੜਾ ਨਜਾਇਜ਼ ਖਰਚ ਕੀਤਾ ਹੈ । ਅੱਜ ਇਨ੍ਹਾਂ ਨੇ ਹੋਰ ਡਿਮਾਂਡਜ਼ ਪੇਸ਼ ਕਰ ਦਿੱਤੀਆਂ ਹਨ ਅਤੇ ਹੋਰ ਬੋਝ ਜਨਤਾ ਤੇ ਪਾਇਆ ਜਾ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਸ ਰੁਪਏ ਦੀ ਕੋਈ ਜ਼ਰੂਰਤ ਨਹੀਂ ਸੀ । ਕਿਸ ਤਰ੍ਹਾਂ ਇਨ੍ਹਾਂ ਨੇ ਪੁਲਿਸ ਨੂੰ ਫੈਮਿਲੀ ਪਲੈਨਿੰਗ ਵਿਚ ਲਗਾ ਕੇ ਨਜਾਇਜ਼ ਕੁਵਰਤੋਂ ਕੀਤੀ ਹੈ । ਇਨ੍ਹਾਂ ਨੇ ਇਹ ਸਾਰਾ ਖਰਚਾ ਨਜਾਇਜ਼ ਕੀਤਾ ਹੈ । ਇਸ ਲਈ ਮੈਂ, ਸਪੀਕਰ ਸਾਹਿਬ, ਕਹਾਂਗਾ ਕਿ ਇਨ੍ਹਾਂ ਨੂੰ ਇਹ ਡਿਮਾਂਡ ਵਾਪਸ ਲੈ ਲੈਣੀ ਚਾਹੀਦੀ ਹੈ ਔਰ ਹੋਰ ਬੋਝ ਨਾ ਪਾਇਆ ਜਾਵੇ । ਪੁਲਿਸ ਨੂੰ ਫੈਮਿਲੀ ਪਲੈਨਿੰਗ ਵਿਚ ਲਗਾ ਕੇ ਸਾਰੇ ਦੇਸ਼ ਵਿਚ ਵਧੀਕੀਆਂ ਕੀਤੀਆਂ ਗਈਆਂ । ਇਸ ਕੰਮ ਦੇ ਖਰਚੇ ਵਾਸਤੇ ਹੋਰ ਖਰਚੇ ਦੀ ਲੋੜ ਪਈ ਹੈ ਔਰ ਸਾਡੇ ਕੋਲੋਂ ਮੰਗ ਰਹੇ ਹਨ । ਦੂਸਰਾ ਇਨ੍ਹਾਂ ਨੇ ਕਿਹਾ ਕਿ ਏ. ਐਸ. ਆਈ. ਦੀਆਂ ਪੋਸਟਾਂ ਦੀ ਲੋੜ ਪੈ ਗਈ ਸੀ, ਇਸ ਲਈ ਹੋਰ ਖਰਚ ਮੰਗ ਰਹੇ ਹਾਂ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੋਸਟਾਂ ਦੀ ਲੋੜ ਨਹੀਂ ਸੀ ਇਹ ਤਾਂ ਪਹਿਲਾਂ ਹੀ ਕਾਫੀ ਸਨ । ਇਸ ਰੁਪਏ ਨੂੰ ਬਚਾਇਆ ਜਾ ਸਕਦਾ ਸੀ । ਇਹ ਗਲਤ ਕੰਮ ਕਰਕੇ ਸਟੇਟ ਨੂੰ

ਬਰਬਾਦ ਕਰ ਰਹੇ ਹਨ । ਸਰਕਾਰ ਨੇ ਕਿਸ ਤਰ੍ਹਾਂ ਪੁਲਿਸ ਦੇ ਰਾਹੀਂ ਐਮਰਜੈਂਸੀ ਦੀ ਨਜਾਇਜ਼ ਵਰਤੋਂ ਕੀਤੀ । ਜਿਸ ਥਾਂ ਤੇ ਪੁਲਿਸ ਦੀ ਲੋੜ ਸੀ ਉਥੇ ਨਹੀਂ ਲਗਾਈ ਗਈ, ਜਿਵੇਂ ਕਤਲਾਂ ਅਤੇ ਡਕੈਤੀਆਂ ਨੂੰ ਖਤਮ ਕਰਨ ਦੀ ਲੋੜ ਸੀ ਪਰ ਸਾਡੀ ਸਰਕਾਰ ਬਜਾਏ ਪੁਲਿਸ ਕੋਲੋਂ ਠੀਕ ਤਰੀਕੇ ਨਾਲ ਕੰਮ ਲੈਂਦੀ ਸਗੋਂ ਉਸ ਕੋਲੋਂ ਗਲਤ ਕੰਮ ਕਰਵਾਉਂਦੀ ਰਹੀ ਹੈ । ਐਮਰਜੈਂਸੀ ਦੇ ਸਮੇਂ ਜਿਸ ਸਮੇਂ ਸ੍ਰੀ ਸੰਜੇ ਗਾਂਧੀ ਆਉਂਦੇ ਸੀ ਤਾਂ ਇਕ ਲੱਖ ਦੇ ਕਰੀਬ ਲੋਕਾਂ ਨੂੰ ਟਰੱਕਾਂ ਵਿਚ ਬਿਠਾ ਕੇ ਅਤੇ ਹਜ਼ਾਰਾਂ ਦੇ ਕਰੀਬ ਪੁਲਿਸ ਦੇ ਆਦਮੀ ਖੜੇ ਕਰਕੇ ਦਿਖਾਂਦੇ ਰਹੇ । ਇਸ ਤਰ੍ਹਾਂ ਪੁਲਿਸ ਦੀ ਫੋਰਸ ਨੂੰ ਗਲਤ ਪਾਸੇ ਯੂਜ਼ ਕਰਦੇ ਰਹੇ ਹਨ, ਜਿਸ ਦਾ ਨਤੀਜਾ ਅੱਜ ਇਹ ਭੁਗਤ ਰਹੇ ਹਨ । ਇਹ ਪੁਲਿਸ ਦੇ ਸਿਪਾਹੀ 4-4 ਦਿਨ ਘਰ ਤੋਂ ਬਾਹਰ ਰਹਿ ਕੇ ਸੰਜੇ ਗਾਂਧੀ ਦੇ ਵਾਸਤੇ ਖੜੇ ਰਹਿੰਦੇ ਸਨ । ਉਹ ਗ਼ਰੀਬ ਮੁਲਾਜ਼ਮ ਕਿਤਨਾ ਦੁਖੀ ਸੀ ਅਤੇ ਉਨ੍ਹਾਂ ਨੂੰ ਕੁਝ ਵੀ ਨਹੀਂ ਦਿੱਤਾ ਜਾਂਦਾ ਸੀ । ਜਿਸ ਵਕਤ ਪੁਲਿਸ ਦੇ ਗ਼ਰੀਬ ਮੁਲਾਜ਼ਮ ਨੇ ਮੰਗ ਕਰਨੀ ਤਾਂ ਨਾਂਹ ਕਰ ਦੇਣੀ । ਇਸ ਤਰ੍ਹਾਂ ਦੇ ਨਾਲ ਇਨ੍ਹਾਂ ਨੇ ਦੇਸ਼ ਦਾ ਰੁਪਿਆ ਬਰਬਾਦ ਕੀਤਾ ਹੈ ਅਤੇ ਇਸ ਦੀ ਸਜ਼ਾ ਜਨਤਾ ਨੇ ਇਨ੍ਹਾਂ ਨੂੰ ਦੇ ਦਿੱਤੀ ਹੈ । ਇਸ ਲਈ ਇਹ ਡੀਮਾਂਡ ਇਨ੍ਹਾਂ ਨੂੰ ਵਾਪਸ ਲੈਣੀ ਚਾਹੀਦੀ ਹੈ । ਇਵੇਂ ਇਹ ਮਹਿਕਮੇ ਦੇ ਨਾਮ ਨੂੰ ਬਦਨਾਮ ਕਰ ਰਹੇ ਹਨ ।

ਸਪੀਕਰ ਸਾਹਿਬ, ਹੁਣ ਮੈਂ ਡੀਮਾਂਡ ਨੰਬਰ 11 ਤੇ ਆਉਂਦਾ ਹਾਂ, ਇਹ ਜੇਲ੍ਹ ਡਿਪਾਰਟਮੈਂਟ ਦੀ ਹੈ । ਇਸ ਦੇ ਲਈ ਪੈਸੇ ਦੀ ਮੰਗ ਕੀਤੀ ਗਈ ਹੈ । ਇਨ੍ਹਾਂ ਦੀ ਜੇਲ੍ਹ ਦੇ ਬਾਰੇ ਮੈਂ ਦੱਸਦਾ ਹਾਂ ਕਿਉਂਕਿ ਮੈਨੂੰ ਇਸ ਦਾ ਤਜਰਬਾ ਹੋਇਆ ਹੈ । ਬਦਕਿਸਮਤੀ ਨਾਲ, ਮੈਨੂੰ ਵੀ ਇਨ੍ਹਾਂ ਜੇਲ੍ਹਾਂ ਵਿਚ ਭੇਜਿਆ ਗਿਆ ਸੀ । ਇਹ ਕਹਿੰਦੇ ਹਨ ਕਿ ਅਸੀਂ ਜ਼ਮੀਨ ਖਰੀਦੀ ਹੈ । ਇਸ ਤੋਂ ਇਲਾਵਾ ਜਿਹੜਾ ਜੇਲ੍ਹਾਂ ਉਤੇ ਖਰਚ ਹੁੰਦਾ ਹੈ, ਮੇਰੇ ਖਿਆਲ ਦੇ ਮੁਤਾਬਿਕ ਬਹੁਤ ਘੱਟ ਖਰਚਾ ਹੁੰਦਾ ਹੈ ਕਿਉਂਕਿ ਬਹੁਤ ਸਾਰਾ ਕੰਮ ਕੈਦੀ ਕਰਦੇ ਹਨ ਜਿਸ ਦੇ ਨਾਲ ਸਰਕਾਰ ਨੂੰ ਆਮਦਨੀ ਹੁੰਦੀ ਹੈ । ਮੈਨੂੰ ਬਠਿੰਡੇ ਜੇਲ੍ਹ ਦੇ ਸੁਪਰਡੈਂਟ ਨੇ ਦਸਿਆ ਸੀ ਕਿ ਇਥੇ ਬਹੁਤ ਘੱਟ ਖਰਚਾ ਹੁੰਦਾ ਹੈ । ਇਸ ਦੇ ਨਾਲ ਉਸ ਨੇ ਮੈਨੂੰ ਖਰਚ ਲਗਾ ਕੇ ਵੀ ਦੱਸੇ ਸਨ । ਇਹ ਕਹਿੰਦੇ ਹਨ ਕਿ ਅਸੀਂ ਜੇਲ ਵਿਚ ਕਪੜਾ ਦਿੰਦੇ ਹਾਂ । ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਕਿਉਂਕਿ ਕੈਦੀਆਂ ਦੀ ਗਿਣਤੀ ਬਹੁਤ ਹੋ ਗਈ ਸੀ ਇਸ ਲਈ ਖਰਚਾ ਵਧ ਗਿਆ ਹੈ । ਸਾਨੂੰ ਉਥੇ ਕੋਈ ਕਪੜਾ ਵਗੈਰਾ ਨਹੀਂ ਦਿਤਾ ਗਿਆ । ਇਨ੍ਹਾਂ ਨੇ ਸਾਨੂੰ 'ਬੀ' ਕਲਾਸ ਤੋਂ ਵੀ ਥੱਲੇ 'ਸੀ' ਕਲਾਸ ਦਿੱਤੀ ਸੀ । ਉਥੇ ਨਾ ਕਿਸੇ ਨੂੰ ਮਿਲਣ ਦਿੰਦੇ ਸਨ ਅਤੇ ਬਹੁਤ ਬੁਰਾ ਸਲੂਕ ਸਾਡੇ ਨਾਲ ਕੀਤਾ ਗਿਆ । ਸਪੀਕਰ ਸਾਹਿਬ, ਇਹ ਜਿਹੜਾ ਸਾਡਾ ਤਜਰਬਾ ਹੋਇਆ ਹੈ ਇਸ ਤੋਂ ਮਾਲੂਮ ਹੁੰਦਾ ਹੈ ਕਿ ਇਹ ਇਨ੍ਹਾਂ ਨੇ ਨਜਾਇਜ਼ ਖਰਚ ਕੀਤਾ ਹੈ ਅਤੇ ਜੇਲ ਡਿਪਾਰਟਮੈਂਟ ਤੇ ਖਰਚ ਨਹੀਂ ਕੀਤਾ ਹੈ । ਅੱਜ ਸਵੇਰੇ ਬਜਟ ਪੇਸ਼ ਕਰਦੇ ਹੋਏ ਵਿੱਤ ਮੰਤਰੀ ਜੀ ਨੇ ਕਿਹਾ ਕਿ 28 ਕਰੋੜ ਰੁਪਏ ਦਾ ਘਾਟਾ ਹੈ ਮਗਰ ਆਖਿਰ ਵਿਚ ਕਹਿ ਦਿੱਤਾ ਕਿ ਇਸ 28 ਕਰੋੜ ਰੁਪਏ ਦੇ ਘਾਟੇ ਨੂੰ ਬਗੈਰ ਟੈਕਸਾਂ ਤੋਂ ਹੀ ਪੂਰਾ ਕਰ ਲਿਆ ਜਾਵੇਗਾ । ਇਹ ਸਾਰਾ ਇਨ੍ਹਾਂ ਨੇ ਗੋਲ ਮੋਲ ਕਰ ਦਿਤਾ ਹੈ । ਇਸ ਦੇ ਨਾਲ ਹੀ ਇਨ੍ਹਾਂ ਨੇ ਕਿਹਾ ਹੈ ਕਿ ਮੁਲਾਜ਼ਮਾ ਦੇ ਪੇ ਸਕੇਲ ਰੀਵਾਈਜ਼ ਕਰਨ ਨਾਲ 20 ਕਰੋੜ ਰੁਪਏ ਦਾ ਭਾਰ ਹੋਰ ਪਵੇਗਾ । ਇਹ ਸਾਰਾ ਮਿਲਾ ਕੇ 48 ਕਰੋੜ ਰੁਪਿਆ ਹੋ ਗਿਆ । ਇਸ ਨੂੰ ਇਹ ਟੈਕਸ ਲਗਾ ਕੇ ਹੀ ਪੂਰਾ ਕਰ ਸਕਦੇ ਹਨ । ਹੁਣ ਤਾਂ ਇਨ੍ਹਾਂ ਨੇ ਕਹਿ ਦਿਤਾ ਹੈ ਕਿ ਅਸੀਂ ਟੈਕਸ ਨਹੀਂ ਲਗਾਵਾਂਗੇ ; ਕਿਉਂਕਿ ਇਨ੍ਹਾਂ ਨੂੰ ਪਤਾ ਹੈ ਕਿ ਇਲੈਕਸ਼ਨਾਂ ਆ ਰਹੀਆਂ ਹਨ । ਨਾਲ ਹੀ ਕਿਹਾ ਹੈ ਕਿ ਜੇ ਲੋੜ ਪੈ ਗਈ ਤਾਂ 5% ਕਟੌਤੀ ਬਜਟ ਵਿਚ ਕੀਤੀ ਜਾਵੇਗੀ । ਇਹ ਘਾਟਾ ਤਾਂ ਟੈਕਸਾਂ

[ ਸਰਦਾਰ ਬਲਵਿੰਦਰ ਸਿਘ ਭੂੰਦੜ ]

ਰਾਹੀਂ ਹੀ ਇਨ੍ਹਾਂ ਨੇ ਪੂਰਾ ਕਰਨਾ ਹੈ । ਇਸ ਦਾ ਸਾਰਾ ਬੋਝ ਸਾਡੀ ਗਰੀਬ ਜਨਤਾ ਦੇ ਉਪਰ ਪੈਣਾ ਹੈ । ਕਿਉਂਕਿ ਸਾਨੂੰ ਪਿਛਲਾ ਤਜਰਬਾ ਇਹ ਦੱਸਦਾ ਹੈ ਕਿ ਕਿਸ ਤਰ੍ਹਾਂ ਇਹ ਘਾਟਾ ਪੂਰਾ ਕਰਦੇ ਹਨ । ਇਸ ਤਰ੍ਹਾਂ ਦੇ ਗਲਤ ਖਰਚੇ ਨਾ ਕਰੋ ਜਿਸ ਦੇ ਨਾਲ ਲੋਕਾਂ ਤੇ ਭਾਰ ਪਵੇ । ਇਸ ਲਈ, ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਇਨ੍ਹਾਂ ਨੂੰ ਇਹ ਡੀਮਾਂਡ ਵਾਪਿਸ ਲੈਣੀ ਚਾਹੀਦੀ ਹੈ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧਿਆਨ ਡੀਮਾਂਡ ਨੰਬਰ 19 ਵਲ ਦਿਵਾਉਣਾ ਚਾਹੁੰਦਾ ਹਾਂ ।

ਇਹ ਇਨਫਰਮੇਸ਼ਨ ਐਂਡ ਪਬਲਿਸਿਟੀ ਦੀ ਡੀਮਾਂਡ ਹੈ । ਇਸ ਵਿਚ ਲਿਖਿਆ ਹੈ ਕਿ ਸਾਢੇ ਤਿੰਨ ਲੱਖ ਰੁਪਏ ਦੀ ਲੋੜ ਗੋਹਾਟੀ ਨੁਮਾਇਸ਼ ਵਿਚ ਪੈ ਗਈ ਸੀ । ਇਸ ਨੁਮਾਇਸ਼ ਤੋਂ ਕੋਈ ਫਾਇਦਾ ਨਹੀਂ ਹੋਇਆ ਹੈ ਇਹ ਨੁਮਾਇਸ਼ ਕੇਵਲ ਇਨ੍ਹਾਂ ਨੇ ਆਪਣੀ ਦਿਲਚਸਪੀ ਵਾਸਤੇ ਕਲਚਰਲ ਪ੍ਰੋਗਰਾਮ ਵਾਸਤੇ ਹੀ ਕੀਤੀ ਸੀ । ਅਸੀਂ ਜੇਲ੍ਹਾਂ ਵਿਚ ਸੀ । ਉਥੇ ਇੱਕ ਇੱਕ ਬਾਥ ਰੂਮ ਵਾਸਤੇ ਇਨ੍ਹਾਂ ਨੇ 20-20 ਹਜ਼ਾਰ ਰੁਪਏ ਖਰਚ ਕੀਤੇ । ਅਸੀਂ ਗਰੀਬ ਲੋਕ ਤਾਂ ਬਾਹਰ ਖੁਲ੍ਹੀਆਂ ਥਾਵਾਂ ਤੇ ਹੀ ਬਾਥ ਰੂਮ ਜਾਣ ਵਾਲੇ ਹਾਂ । ਸਾਨੂੰ ਉਹ ਐਨੇ ਮਹਿੰਗੇ ਬਾਥ ਰੂਮਾਂ ਦੀ ਕੀ ਲੋੜ ਸੀ ? ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਅਸਲੀ ਗੱਲ ਵਿੱਤ ਮੰਤਰੀ ਤੇ ਹੀ ਨਹੀਂ ਬਲਕਿ ਗਿਆਨੀ ਜੀ ਤੇ ਆਉਂਦੀ ਹੈ ਜੋ ਕਿ ਇਥੇ ਦੇ ਚੀਫ ਮਨਿਸਟਰ ਹਨ । ਇਹ ਜਿੰਨੇ ਰੁਪਏ ਵੀ ਖਰਚ ਕੀਤੇ ਗਏ ਹਨ ਇਹ ਗਲਤ ਖਰਚ ਕੀਤੇ ਗਏ ਹਨ । ਇਸ ਦੇ ਨਾਲ ਲੋਕਾਂ ਤੇ ਬੋਝ ਪਿਆ ਹੈ । ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੋਰ ਗਲਤ ਖਰਚ ਪਾਸ ਕਰਾਕੇ ਲੋਕਾਂ ਤੇ ਹੋਰ ਬੋਝ ਨਾ ਪਾਇਆ ਜਾਵੇ । ਇਸ ਸਮੇਂ ਜੰਮਦੇ ਬੱਚੇ ਤੇ 179/— ਰੁਪਏ ਦੇ ਕਰੀਬ ਕਰਜ਼ਾ ਹੈ । ਸਾਡੇ ਤੇ ਹੋਰ ਬੋਝ ਨਾ ਪਾਉ ਅਤੇ ਗਲਤ ਖਰਚ ਕਰਕੇ ਇਸ ਨੂੰ ਹੋਰ ਨਾ ਵਧਾਉ । ਇਸ ਮਦ ਵਿਚ ਰੱਖੇ ਰੁਪਏ ਨੂੰ ਪਾਸ ਨਹੀਂ ਕਰਨਾ ਚਾਹੀਦਾ ।

ਡੀਮਾਂਡ ਨੰ: 35, ਇਸ ਬਾਰੇ ਸਵੇਰੇ ਵੀ ਐਫ. ਐਮ. ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਦੋ ਸਾਲਾਂ ਵਿਚ ਸਾਰੇ ਪੰਜਾਬ ਵਿਚ ਬਿਜਲੀ ਪਹੁੰਚਾ ਦਿੱਤੀ ਗਈ ਹੈ । ਇਨ੍ਹਾਂ ਨੇ ਕਿਹਾ ਹੈ ਕਿ ਸਾਰੇ ਪੰਜਾਬ ਵਿਚ ਲਿੰਕ ਰੋਡਜ਼ ਪਹੁੰਚਾਉਣ ਵਾਸਤੇ ਖਰਚ ਕੀਤਾ ਗਿਆ ਹੈ । ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ ਇਸ ਹਾਊਸ ਦਾ ਐਮ. ਐਲ. ਏ. ਹਾਂ । ਇਹ ਕਹਿੰਦੇ ਹਨ ਕਿ ਪਿੰਡ ਪਿੰਡ ਵਿਚ ਸੜਕਾਂ ਪਹੁੰਚਾ ਦਿੱਤੀਆਂ ਗਈਆਂ ਹਨ । ਪਤਾ ਨਹੀਂ ਮੈਂ ਗਿਆਨੀ ਜੀ ਨੂੰ ਘੱਟ ਸੱਤ ਸ੍ਰੀ ਅਕਾਲ ਕੀਤੀ ਹੈ ਤਾਂ ਹੀ ਸ਼ਾਇਦ ਮੇਰੇ ਆਪਣੇ ਪਿੰਡ ਨੂੰ ਲਿੰਕ ਰੋਡ ਪ੍ਰੋਵਾਈਡ ਨਹੀਂ ਕੀਤੀ ਗਈ ਹੈ । ਇਥੇ ਇਹ ਆਸ਼ਵਾਸਨ ਦਿੰਦੇ ਹਨ ਕਿ ਹਰ ਪਿੰਡ ਵਿਚ ਲਿੰਕ ਰੋਡਜ਼ ਪਹੁੰਚਾ ਦਿੱਤੀਆਂ ਗਈਆਂ ਹਨ । ਕਈ ਐਸ. ਈਜ਼. ਔਰ ਐਕਸ. ਈ. ਐਨਜ਼. ਗੋਹਾਟੀ ਸੈਸ਼ਨ ਵੇਲੇ ਸਸਪੈਂਡ ਹੋਏ ਹਨ ਕਿਉਂਕਿ ਉਨ੍ਹਾਂ ਨੇ ਉਸ ਸੈਸ਼ਨ ਲਈ ਘੱਟ ਰੁਪਏ ਦਿੱਤੇ ਸੀ । ਯੂ. ਪੀ. ਵਿਚ ਇਲੈਕਸ਼ਨਜ਼ ਹੋਈਆਂ ਕਿੰਨਾ ਰੁਪਿਆ ਉਥੇ ਖਰਚ ਕੀਤਾ ਗਿਆ ਸੀ । ਸਾਡੇ ਵਰਗੇ ਲੋਕ ਪੁਰਾਣੀ ਦੁਨੀਆਂ ਵਿਚ ਰਹਿੰਦੇ ਹਨ । ਸਾਡੇ ਹਲਕੇ ਵਿਚ ਅਤੇ ਹੋਰ ਕਈ ਥਾਵਾਂ ਤੇ ਵੀ ਸੜਕਾਂ ਟੁੱਟੀਆਂ ਫੁੱਟੀਆਂ ਪਈਆਂ ਹਨ ਔਰ ਕੰਪਲੀਟ ਨਹੀਂ ਹੋਈਆਂ ਹਨ । ਇਹ ਜੋ ਰੁਪਿਆ ਇਸ ਮਦ ਵਿਚ ਰਖਿਆ ਗਿਆ ਹੈ ਇਹ ਸਾਰਾ ਰੁਪਿਆ ਇਨ੍ਹਾਂ ਦੀ ਜੇਬ ਵਿਚ ਗਿਆ ਹੈ । ਅਫਸਰਾਂ ਤੋਂ ਸਿਧਾ ਰੁਪਿਆ ਲੈ ਕੇ ਇਨ੍ਹਾਂ ਨੇ ਨਵੀਆਂ ਰਵਾਇਤਾਂ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਹ ਬੜੀ ਸ਼ਰਮ ਦੀ ਗੱਲ ਹੈ । ਅਸੀਂ ਪਾਲੇਟੀਸ਼ਨ ਤਾਂ ਗਲਤੀ ਕਰ ਲੈਂਦੇ ਹਾਂ ਪਰ ਇਨ੍ਹਾਂ ਨੇ

ਅਫਸਰਾਂ ਨੂੰ ਵੀ ਇਸ ਰਾਹ ਤੇ ਤੋਰ ਲਿਆ ਹੈ । ਅਫਸਰਾਂ ਨੂੰ ਇਹ ਕਹਿਣਾ ਕਿ ਐਨੇ ਹਜ਼ਾਰ ਰੁਪਏ ਕੱਢ ਦਿਉ ਨਹੀਂ ਤਾਂ ਤੁਸੀਂ ਬਚ ਨਹੀਂ ਸਕਦੇ, ਇਹ ਠੀਕ ਗਲ ਨਹੀਂ ਹੈ । ਜੇ ਕਿਸੇ ਐਮ. ਐਲ. ਏ. ਦੇ ਹਲਕੇ ਵਿਚ ਲਿੰਕ ਰੋਡ ਨਹੀਂ ਬਣ ਸਕਦੀ ਤਾਂ ਇਥੋਂ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਹੋਰ ਕਿਸੇ ਥਾਂ ਤੇ ਕੀ ਲਿੰਕ ਰੋਡ ਬਣੀ ਹੋਣੀ ਹੈ ? ਇਹ ਸਾਰਾ ਰੁਪਿਆ ਇਨ੍ਹਾਂ ਦੀਆਂ ਜੇਬਾਂ ਵਿਚ ਹੀ ਚਲਾ ਗਿਆ ਹੈ । ਇਸ ਰੁਪਏ ਦੀ ਮਨਜ਼ੂਰੀ ਲੈਣ ਦੀ ਕੋਈ ਲੋੜ ਨਹੀਂ ਹੈ । ਇਹ ਗਲਤ ਮਨਜ਼ੂਰੀ ਲੈ ਰਹੇ ਹਨ ।

ਡੀਮਾਂਡ ਨੰ: 38, ਡਰੇਨੇਜ ਅਤੇ ਫਲੱਡਜ਼ ਕੰਟ੍ਰੋਲ ਵਾਸਤੇ ਇਨ੍ਹਾਂ ਨੇ 41 ਲੱਖ 19 ਹਜ਼ਾਰ ਰੁਪਏ ਦੀ ਮਨਜ਼ੂਰੀ ਮੰਗੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੀ. ਏ. ਸੀ. ਦੀਆਂ ਮੀਟਿੰਗਾਂ ਮੈਨੂੰ ਅਟੈਂਡ ਕਰਨ ਦਾ ਮੌਕਾ ਮਿਲਿਆ ਹੈ । ਉਥੇ ਪਤਾ ਲਗਿਆ ਹੈ ਕਿ ਕਈ ਸਕੀਮਾਂ ਕਾਮਯਾਬ ਨਹੀਂ ਹੋਈਆਂ ਹਨ । ਅਸੀਂ ਮੌਕੇ ਤੇ ਗਏ ਅਤੇ ਪਤਾ ਕੀਤਾ ਕਿ ਫਲੱਡਜ਼ ਆਉਣ ਨਾਲ ਜੋ ਸੜਕਾਂ, ਡਰੇਨਾਂ ਰੁੜ੍ਹ ਗਈਆਂ ਹਨ ਉਨ੍ਹਾਂ ਦੀ ਰੋੜੀ ਆਦਿ ਕਿਥੇ ਹੈ ? ਪਰ ਉਹ ਰੋੜੀ ਵੀ ਉਥੇ ਕਿਤੇ ਨਜ਼ਰ ਨਹੀਂ ਆਈ । ਪਿਛੇ ਜਿਹੇ ਅਜਨਾਲਾ ਵਿਖੇ ਡਰੇਨ ਪੁਟਣ ਤੇ ਦਸਿਆ ਗਿਆ ਕਿ 10 ਲੱਖ ਰੁਪਏ ਖਰਚ ਹੋਏ । ਪਰ ਉਹ ਡਰੇਨ ਅੱਧੀ ਪਿਛੇ ਖੜੀ ਹੈ ਔਰ ਅੱਧੀ ਅੱਗੇ ਖੜੀ ਹੈ ਔਰ ਵਿਚਕਾਰ ਟੋਇਆ ਪਿਆ ਹੋਇਆ ਹੈ । ਇਕ ਅਫਸਰ ਦਾ ਕਹਿਣਾ ਸੀ ਕਿ ਜੇ ਸਾਨੂੰ ਸਾਰੀ ਡਰੇਨ ਇਹ ਪੁਟਣ ਬਾਰੇ ਕਿਹਾ ਜਾਂਦਾ ਤਾਂ ਅਸੀਂ ਇਸ ਸਾਰੇ ਕੰਮ ਤੇ 10 ਲੱਖ ਰੁਪਏ ਲਗਾਕੇ ਕੰਮ ਨੂੰ ਕੰਪਲੀਟ ਕਰ ਦਿੰਦੇ । ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਸਾਰਾ ਗਲਤ ਤਰੀਕੇ ਨਾਲ ਰੁਪਿਆ ਖਰਚ ਕੀਤਾ ਜਾ ਰਿਹਾ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਸੁਝਾਉ ਦਿਆਂਗਾ ਕਿ ਇਹ ਗਲਤ ਖਰਚ ਜੋ ਕੀਤਾ ਗਿਆ ਹੈ ਇਸ ਨੂੰ ਪਾਸ ਕਰਨ ਦੀ ਕੋਈ ਲੋੜ ਨਹੀਂ ਹੈ । ਜ਼ਿਲ੍ਹਾ ਬਠਿੰਡੇ ਵਿਚ ਡਰੇਨੇਜ ਵਾਸਤੇ ਕਰੋੜਾਂ ਰੁਪਏ ਖਰਚ ਕੀਤੇ ਹਨ । ਘੱਘਰ ਦਰਿਆ ਮੇਰੇ ਪਿੰਡ ਵਿਚ ਪੈਂਦਾ ਹੈ । ਮੈਂ ਪਿਛੇ ਜਿਹੇ ਜੇਲ੍ਹ ਵਿਚ ਰਿਹਾ ਹਾਂ । ਮੇਰੇ ਪਿੰਡ ਦੇ ਇਰਦ ਗਿਰਦ 7-7 ਫੁਟ ਪਾਣੀ ਫਿਰਦਾ ਪਿਆ ਸੀ । ਸਰਕਾਰ ਨੂੰ ਐਨੀ ਸਮਝ ਨਹੀਂ ਕਿ ਇਕ ਐਮ. ਐਲ. ਏ., ਜੋ ਕਿ ਜੇਲ੍ਹ ਵਿਚ ਪਿਆ ਹੈ ਉਹਦਾ ਪਿੰਡ ਰੁੜ੍ਹਦਾ ਪਿਆ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗਲਤ ਢੰਗ ਨਾਲ ਰੁਪਿਆ ਖਰਚ ਹੋ ਰਿਹਾ ਹੈ । ਅਗਰ ਮੇਰਾ ਪਿੰਡ ਰੁੜ੍ਹ ਜਾਂਦਾ ਤਾਂ ਮੇਰੇ ਬਾਲ ਬਚਿਆ ਦਾ ਕੀ ਹੋਣਾ ਸੀ । ਇਹ ਮੈਨੂੰ ਪੈਰੋਲ ਤੇ ਛੱਡ ਨਹੀਂ ਸਕੇ । ਇਨ੍ਹਾਂ ਨੂੰ ਤਾਂ ਆਪਣੀ ਕੁਰਸੀ ਦੀ ਲੋੜ ਹੈ । ਇਨ੍ਹਾਂ ਨੂੰ ਪਿੰਡਾਂ ਵਲ ਵੇਖਣਾ ਚਾਹੀਦਾ ਹੈ ਪਰ ਇਹ ਤਾਂ ਤਦ ਇਸ ਪਾਸੇ ਤੁਰਨ ਜੇ ਇਨ੍ਹਾਂ ਨੂੰ ਸੋਹਣੀ ਮਹੀਂਵਾਲ ਦੇ ਫੰਕਸ਼ਨ ਦੇ ਉਦਘਾਟਨ ਕਰਨ ਤੋਂ ਵੇਹਲ ਮਿਲੇ । (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਲੋਕਾਂ ਦੀ ਭਲਾਈ ਵਲ ਧਿਆਨ ਦੇਣਾ ਚਾਹੀਦਾ ਹੈ । ਸਾਰੇ ਹਿੰਦੁਸਤਾਨ ਵਿਚ ਨਾ ਡਰੇਨਾਂ ਬਣੀਆਂ ਹਨ, ਨਾ ਸੜਕਾਂ ਬਣੀਆਂ ਹਨ, ਨਾ ਪੁਲਿਸ ਦੀ ਤਨਖਾਹ ਵਧੀ ਹੈ ਔਰ ਨਾ ਹੀ ਹੋਰ ਕਰਮਚਾਰੀਆਂ ਦੀਆਂ ਤਨਖਾਹਾਂ ਵਧੀਆਂ ਹਨ । ਪਰ ਇਕ ਕੰਮ ਜ਼ਰੂਰ ਹੋਇਆ ਹੈ, ਇਕ ਤਰੱਕੀ ਜ਼ਰੂਰ ਹੋਈ ਹੈ ਕਿ ਸੰਜੇ ਗਾਂਧੀ ਜਿਸ ਨੂੰ ਲੋਕਾਂ ਨੇ ਮੁਆਫ ਨਹੀਂ ਕੀਤਾ ਹੈ (ਵਿਘਨ) ਉਹਦੇ ਬਾਰੇ ਜੋ ਕੋਈ ਡੀਮਾਂਡ ਹੈ ਤਾਂ ਠੀਕ (ਵਿਘਨ)

**ਸ੍ਰੀ ਸਪੀਕਰ** : ਭੂੰਦੜ ਸਾਹਿਬ, ਇਹ ਠੀਕ ਨਹੀਂ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** :ਸੌਰੀ, ਸਰ । ਮੈਂ ਉਹ ਲਫਜ਼ ਵਾਪਸ ਲੈ ਲੈਂਦਾ ਹਾਂ। ਇਹ ਖਰਚਾ ਗਲਤ ਤਰੀਕੇ ਨਾਲ ਕੀਤਾ ਗਿਆ ਹੈ। ਇਸ ਦੀ ਮਨਜ਼ੂਰੀ ਨਹੀਂ ਦੇਣੀ ਚਾਹੀਦੀ ।

**ਸ਼੍ਰੀ ਸਪੀਕਰ** :- 3.40 ਤੇ ਗਿਲੋਟੀਨ ਲਗੇਗੀ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਰਕਾਰ ਨੇ ਜਿਹੜੀਆਂ ਮੰਗਾਂ ਰਖੀਆਂ ਹਨ ਉਹਦੇ ਵਿਚੋਂ ਪਹਿਲੀ ਮੰਗ ਤੇ ਲਗਭਗ 1 ਲੱਖ 55 ਹਜ਼ਾਰ ਰੁਪਿਆ ਗਵਰਨਰ ਸਾਹਿਬ ਅਤੇ ਉਨ੍ਹਾਂ ਦੀ ਐਸਟੈਬਲਿਸ਼ਮੈਂਟ ਤੇ ਮੰਗਿਆ ਗਿਆ ਹੈ। ਕਾਂਗਰਸ ਪਾਰਟੀ ਮੁਢ ਤੋਂ ਹੀ ਇਸ ਗਲ ਤੇ ਕਮਿਟਿਡ ਹੈ ਕਿ ਗਾਂਧੀ ਆਦਰਸ਼ਾਂ ਤੇ ਚਲਣਾ ਹੈ । ਮੋਰਾਰ ਜੀ ਦਿਸਾਈ ਸਾਹਿਬ ਵੀ ਇਹੀ ਗਲ ਕਹਿੰਦੇ ਹਨ । ਗਵਰਨਰ ਦੀ ਇਨਸਟੀਚਿਊਸ਼ਨ ਇੱਕ ਬਿਲਕੁਲ ਫਾਲਤੂ ਬਾਤ ਹੈ । ਇਹ ਡੇਢ ਲੱਖ ਰੁਪਿਆ ਹੀ ਥੋੜਾ ਹੈ ? ਇਸ ਤੋਂ ਇਲਾਵਾ 10 ਲੱਖ 80 ਹਜ਼ਾਰ ਰੁਪਿਆ ਇਸ ਮਦ ਲਈ ਪੁਰਾਣਾ ਖਰਚਾ ਹੈ ।

**ਸ਼੍ਰੀ ਸਪੀਕਰ** :ਗਵਰਨਰ ਸਾਹਿਬ ਨੂੰ ਡਿਸਕਸ ਨਾ ਕਰੋ ਤਾਂ ਠੀਕ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਉਸ ਇਨਸਟੀਚਿਊਸ਼ਨ ਲਈ 1 ਲੱਖ 55 ਹਜ਼ਾਰ ਰੁਪਏ ਹੋਰ ਮੰਗੇ ਜਾ ਰਹੇ ਹਨ । ਜਿਹੜੇ ਪੁਰਾਣੇ ਰਿਟਾਇਰ ਬੁਢੇ ਆਦਮੀ ਰਹਿ ਗਏ ਹਨ । ਜਿਨ੍ਹਾਂ ਤੋਂ ਤੁਰਿਆ ਨਹੀਂ ਜਾਂਦਾ ਹੈ (ਵਿਘਨ)

**ਮਾਲ ਅਤੇ ਚੋਣ ਮੰਤਰੀ (ਸਰਦਾਰ ਉਮਰਾਓ ਸਿੰਘ)** :ਰੂਲਜ਼ ਦੇ ਮੁਤਾਬਕ ਇਹ ਠੀਕ ਨਹੀਂ ਹੈ ।

**ਸ਼੍ਰੀ ਸਪੀਕਰ** : ਇਸਨੂੰ ਡਿਸਕਸ ਨਾ ਕਰੋ ਜੀ ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਵਿਧਾਨ ਅੰਦਰ ਬਹੁਤ ਤਰਮੀਮਾਂ ਹੋਈਆਂ ਹਨ। ਇਸ ਬਾਰੇ ਵੀ ਕੋਈ ਤਰਮੀਮ ਕਰ ਲੈਣੀ ਚਾਹੀਦੀ ਸੀ। ਗਵਰਨਰ ਦੀ ਕੋਈ ਲੋੜ ਨਹੀਂ ਹੈ ।

ਅਗਲੀ ਗਲ ਡੀਮਾਂਡ ਨੰ :8 ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਇਸ ਅਧੀਨ 8 ਲੱਖ 55 ਹਜ਼ਾਰ ਰੁਪਏ ਐਫ. ਐਮ. ਸਾਹਿਬ ਨੇ ਹੋਰ ਮੰਗੇ ਹਨ । ਜਿਹੜੀ ਬਜਟ ਸਪੀਚ ਕੀਤੀ ਹੈ ਉਹਦੇ ਵਿਚ ਸਟਾਫ ਦੀਆਂ ਮੰਗਾਂ ਜਾਇਜ਼ ਮੰਗਾਂ ਹਨ ।

ਇਹ ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਹੁੰਦੀ । ਉਨ੍ਹਾਂ ਦੀਆਂ ਮੰਗਾਂ ਪ੍ਰਵਾਨ ਕਰੋ । ਛੋਟੇ ਮੁਲਾਜ਼ਮਾਂ ਵੱਲ ਘੱਟ ਧਿਆਨ ਕੀਤਾ ਜਾਂਦਾ ਹੈ ਪਰ ਇਸ ਦੇ ਮੁਕਾਬਲੇ ਵਿਚ ਇਹ ਜਿਹੜੇ ਪੀ. ਸੀ. ਐਸ. ਤੇ ਆਈ. ਏ. ਐਸ ਅਫਸਰ ਹਨ ਉਨ੍ਹਾਂ ਵੱਲ ਵਧੇਰੇ ਧਿਆਨ ਕੀਤਾ ਜਾਂਦਾ ਹੈ ਅਤੇ ਹੇਠਲੇ ਸਟਾਫ ਨੂੰ ਇਗਨੋਰ ਕੀਤਾ ਜਾਂਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸਰਕਾਰੀ ਮੁਲਾਜ਼ਮਾਂ ਨਾਲ ਵਾਅਦੇ ਕੀਤੇ ਗਏ ਹਨ ਕਿ ਉਨ੍ਹਾਂ ਨੂੰ ਸੈਂਟਰ ਦੀਆਂ ਕਿਸ਼ਤਾਂ ਦੇ ਮੁਤਾਬਿਕ ਡੀ. ਏ. ਦੇਣਾ ਬਣਦਾ ਹੈ ਅਤੇ ਸਰਕਾਰ ਕਹਿੰਦੀ ਹੈ ਕਿ ਅਸੀਂ ਇਸ ਬਾਰੇ ਵਚਨਬੱਧ ਹਾਂ ਪਰ ਉਸ ਨੂੰ ਅਮਲ ਵਿਚ ਨਹੀਂ ਲਿਆਉਂਦੇ, ਡੀ. ਏ, ਸੈਂਟਰ ਦੇ ਬਰਾਬਰ ਦਿਓ । ਗਰੇਡ ਦੀ ਰਵੀਜ਼ਨ ਵੀ ਕਰੋ । ਉਹ ਰਾਜਿਸਥਾਨ ਦੇ ਬਰਾਬਰ ਮੰਗਦੇ ਹਨ । ਰਾਜਿਸਥਾਨ ਕੋਈ ਬਹੁਤਾ ਖੁਸ਼ਹਾਲ ਸੂਬਾ ਨਹੀਂ ਹੈ ਸਾਡੇ ਨਾਲੋਂ । ਮੁਲਾਜਮ ਰਾਜਿਸਥਾਨ ਦੇ ਗਰੇਡ ਮੰਗਦੇ ਹਨ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀ ਗਰੇਡ

ਰਿਵੀਜ਼ਨ ਕਰੋ । ਉਨ੍ਹਾਂ ਨਾਲ ਕੀਤੇ ਵਾਅਦੇ ਪੂਰੇ ਕਰੋ । ਸਰਕਾਰ ਕਹਿੰਦੀ ਹੈ ਕਿ ਅਸੀਂ ਵਚਨਬੱਧ ਹਾਂ ਪਰ ਕੁਝ ਕਰਕੇ ਵੀ ਦਿਖਾਓ । ਹੈਡਮਾਸਟਰਜ਼, ਪਸ਼ੂਆਂ ਦੇ ਡਾਕਟਰ ਅਤੇ ਨਰਸਿਜ਼ ਦੇ ਗਰੇਡਜ਼ ਦੀ ਗੱਲ ਚਲ ਰਹੀ ਹੈ । ਇਨ੍ਹਾਂ ਸਾਰੇ ਗਰੇਡਾਂ ਵਿਚ ਸੋਧ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਇਨਸਾਫ ਮਿਲਣਾ ਚਾਹੀਦਾ ਹੈ ।

ਫਿਰ ਬੋਨਸ ਦੀ ਗੱਲ ਆਉਂਦੀ ਹੈ ਜਿਸ ਨੂੰ ਕਿ ਐਮਰਜੰਸੀ ਵਿਚ 8.33% ਤੋਂ ਘਟਾਇਆ ਗਿਆ ਸੀ । ਇਨ੍ਹਾਂ ਪੁਰਾਣੀਆਂ ਭੁੱਲਾਂ ਨੂੰ ਸੋਧੋ ਅਤੇ ਐਮਰਜੈਂਸੀ ਵਿਚ ਜਿਹੜੀਆਂ ਵਧੀਕੀਆਂ ਹੋਈਆਂ ਹਨ ਉਹ ਬਹਾਲ ਹੋਣੀਆਂ ਚਾਹੀਦੀਆਂ ਹਨ । ਹੁਣ ਸੈਂਟਰ ਵਿਚ ਨਵੇਂ ਲੇਬਰ ਮਨਿਸਟਰ ਆਏ ਹਨ ਉਨ੍ਹਾਂ ਨੇ ਇਸ ਮੰਗ ਨੂੰ ਪ੍ਰਵਾਨ ਕੀਤਾ ਹੈ ਕਿ ਇਹ ਜਿਹੜਾ ਬੋਨਸ ਹੈ ਇਹ ਡੇਫਰਡ ਵੇਜ ਦਾ ਹਿੱਸਾ ਹੈ । ਇਹ ਜਿਹੜੇ ਪੰਜਾਬ ਰੋਡਵੇਜ਼ ਦੇ ਮੁਲਾਜ਼ਮ, ਪੰਜਾਬ ਰਾਜ ਬਿਜਲੀ ਬੋਰਡ ਦੇ ਮੁਲਾਜ਼ਮ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਮੁਲਾਜ਼ਮ ਹਨ ਉਨ੍ਹਾਂ ਦੇ ਹੱਕ ਬਹਾਲ ਹੋਣੇ ਚਾਹੀਦੇ ਹਨ । ਸਰਕਾਰ ਬੜਾ ਕਹਿੰਦੀ ਹੈ ਕਿ ਇਹ ਜਿਹੜੇ ਖੇਤਾਂ ਵਿਚ ਕਾਮੇ, ਮਜ਼ਦੂਰ ਕੰਮ ਕਰਨ ਵਾਲੇ ਹਨ ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਹਨ ਲੇਕਿਨ ਮੈਂ ਕਹਿੰਦਾ ਹਾਂ ਕਿ ਲੱਖਾਂ ਦੇ ਹਿਸਾਬ ਨਾਲ ਸਰਕਾਰ ਦੇ ਵਰਕ ਚਾਰਜਡ ਅਤੇ ਦੂਜੇ ਮੁਲਾਜ਼ਮ ਸੜਕਾਂ ਅਤੇ ਨਹਿਰਾਂ ਤੇ ਕੰਮ ਕਰਦੇ ਹਨ, ਲੋਕੀ ਤਾਂ ਉਨ੍ਹਾਂ ਨੂੰ 7/-ਰੁਪਏ ਦਿਹਾੜੀ ਅਤੇ ਨਾਲ ਰੋਟੀ ਦੇ ਕੇ ਕੰਮ ਕਰਵਾਉਂਦੇ ਹਨ ਪਰ ਸਰਕਾਰ ਉਨ੍ਹਾਂ ਕੋਲੋਂ 5/ ਰੁਪਏ ਨਾਲ ਕੰਮ ਲੈਂਦੀ ਹੈ । ਫਿਰ ਇਹ ਕਹਿੰਦੇ ਹਨ ਕਿ ਅਸੀਂ ਸੋਸਲਿਜਮ ਲਿਆਉਣਾ ਹੈ । ਪਤਾ ਨਹੀਂ ਇਹ ਕਿਸ ਤਰ੍ਹਾਂ ਦਾ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹਨ ਅਤੇ ਕਿਸ ਤਰ੍ਹਾਂ ਦੀ ਭਲਾਈ ਕਰਨਗੇ । ਇਹ ਸਾਰੀਆਂ ਚੀਜ਼ਾਂ ਦਰੁਸਤ ਹੋਣੀਆਂ ਚਾਹੀਦੀਆਂ ਹਨ । ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ 20 ਹਜਾਰ ਦੇ ਕਰੀਬ ਸਟਾਫ ਜਿਹੜਾ ਹੈ ਉਹ ਰੈਗੂਲਰ ਨਹੀਂ ਹੈ ਅਤੇ ਉਹ ਐਡਹਾਕ ਬੇਸਿਜ਼ ਤੇ ਲੱਗੇ ਹਨ । 5-10-50-100 ਆਦਮੀ ਦੋ-ਦੋ, ਚਾਰ-ਚਾਰ ਮਹੀਨੇ ਦੇ ਕੰਮ ਕਰਦੇ ਹੋ ਸਕਦੇ ਹਨ ਪਰ 1 ਜਨਵਰੀ, 1973 ਨੂੰ ਸਰਕਾਰ ਨੇ ਵਾਅਦਾ ਕੀਤਾ ਸੀ ਕਿ ਐਡਹਾਕ ਮੁਲਾਜ਼ਮ ਰੈਗੂਲੇਰਾਈਜ਼ ਕਰ ਦਿਆਂਗੇ ਲੇਕਿਨ ਹਜ਼ਾਰਾਂ ਮੁਲਾਜ਼ਮ ਅਜਿਹੇ ਹਨ ਜਿਹੜੇ ਕਿ ਰੈਗੂਲੇਰਾਈਜ਼ ਨਹੀਂ ਹੋਏ । ਸੋ ਉਨ੍ਹਾਂ ਨੂੰ ਰੈਗੂਲਰ ਕਰਨਾ ਚਾਹੀਦਾ ।

ਹੁਣ ਮੈ ਮੰਗ ਨੰ : 38 ਵੱਲ ਆਉਂਦਾ ਹਾਂ । ਇਸ ਰਾਹੀਂ ਸਰਕਾਰ ਨੇ 9 ਲੱਖ 86 ਹਜ਼ਾਰ ਰੁਪਿਆ ਮੰਗਿਆ ਹੈ ਛੋਟੀ ਸਿੰਜਾਈ ਦੀਆਂ ਸਕੀਮਾਂ ਬਾਰੇ । ਇਸ ਦੇ ਵਿਚ ਗੱਲ ਕਹੀ ਗਈ ਕਿ ਟਿਊਬਵੈਲਾਂ ਲਈ ਪੈਸੇ ਚਾਹੀਦੇ ਹਨ ਜਿਹੜੇ ਕਿ ਸਰਕਾਰ ਨੇ ਲਾਏ ਹਨ ਅਤੇ ਉਨ੍ਹਾਂ ਦੇ ਬਿਜਲੀ ਦੇ ਬਿਲ ਰੁਕੇ ਹੋਏ ਹਨ । ਜਿਹੜੇ ਕੋਈ ਢਾਈ ਤਿੰਨ ਸੌ ਸਰਕਾਰ ਨੇ ਟਿਊਬਵੈਲ ਲਾਏ ਹਨ ਉਨ੍ਹਾਂ ਵਿਚੋਂ 125 ਟਿਊਬਵੈਲ ਸਰੋਆ, ਗੜ੍ਹਸ਼ੰਕਰ ਡਵੀਜਨ ਵਿਚ ਲਗਾਏ ਗਏ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਕੀਮ ਬੜੀ ਅੱਛੀ ਹੈ ਅਤੇ ਬੜੀ ਖੁਸ਼ੀ ਹੈ ਕਿ ਇਸ ਨਾਲ ਕੰਡੀ ਦੇ ਇਲਾਕੇ ਵਿਚ ਜਿਥੇ ਲੋਕਾਂ ਨੂੰ ਪੀਣ ਲਈ ਪਾਣੀ ਨਹੀਂ ਮਿਲਦਾ ਉਥੇ ਪਾਣੀ ਮਿਲੇਗਾ ਅਤੇ ਉਨ੍ਹਾਂ ਦਾ ਜੀਵਨ ਪੱਧਰ ਉਚਾ ਹੋਵੇਗਾ । ਲੇਕਿਨ ਹਾਲਤ ਇਹ ਹੈ ਕਿ ਇਹ ਜਿਹੜੇ 125 ਟਿਊਬਵੈਲ ਹਨ ਇਨ੍ਹਾਂ ਵਿਚੋਂ ਬਹੁਤ ਥੋੜ੍ਹੀ ਗਿਣਤੀ ਵਿਚ ਚੱਲਦੇ ਹਨ ਬਾਕੀ ਕਿਸੇ ਨੂੰ ਬਿਜਲੀ ਨਹੀਂ ਮਿਲੀ, ਕਿਤੇ ਮੋਟਰ ਨਹੀਂ ਲਗੀ ਅਤੇ ਕਿਤੇ ਖਾਲਾਂ ਨਹੀਂ ਬਣਾਈਆਂ, ਨਤੀਜਾ ਇਹ ਹੈ ਕਿ ਟਿਊਬਵੈਲ ਖੜੇ ਹਨ । 14 ਟਿਊਬਵੈਲ ਗੜ੍ਹਸ਼ੰਕਰ ਵਿਚ ਹਨ ਲੇਕਿਨ ਉਨ੍ਹਾਂ ਵਿਚੋਂ 8 ਨਿਕੰਮੇ ਹੋ ਚੁੱਕੇ ਹਨ ਅਤੇ ਇਸ ਤਰ੍ਹਾਂ ਕਰੋੜਾਂ ਰੁਪਏ ਦੀ ਇਹ ਸਕੀਮ ਬਰਬਾਦ ਕੀਤੀ ਗਈ ਹੈ । ਜਿਹੜੇ ਲਾਏ ਵੀ ਗਏ ਹਨ ਨਹਿਰ ਦੇ ਉਤੇ ਉਸ ਦੇ ਕਿਸਾਨ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਨੂੰ 40-50 ਰੁਪਏ ਦੇਣੇ ਪੈਂਦੇ ਹਨ ਜਦ ਕਿ ਕਿਸਾਨ ਦੀ ਫਸਲ 25—30 ਰੁਪਏ ਵਿਚ ਪੱਕ ਜਾਂਦੀ ਹੈ । ਇਹ ਸਾਰਾ ਇਲਾਕਾ ਕੰਡੀ ਦਾ ਏਰੀਆ ਹੈ 12 ਲੱਖ ਏਕੜ ਜ਼ਮੀਨ ਤਲਵਾੜਾ ਬਲਾਚੌਰ ਤੂਕ ਜੋ ਕਿ ਸਿੰਚਾਈ ਅਧੀਨ ਹੈ , ਉਥੇ ਟਿਊਬਵੈਲ ਫੇਲ੍ਹ ਹੋ ਚੁੱਕੇ ਹਨ ਅਤੇ ਫਸਲਾਂ ਖਰਾਬ ਹੋ ਰਹੀਆਂ ਹਨ । ਉਹ ਲੋਕ ਪਾਣੀ ਮਹਿੰਗਾ ਨਹੀਂ ਲੈ ਸਕਦੇ । ਉਸ ਲਿਹਾਜ਼ ਨਾਲ ਮੈਂ ਬੇਨਤੀ ਕਰਾਂਗਾ ਕਿ ਇਸ ਮੱਦ ਹੇਠ ਜਿਹੜਾ ਪੈਸਾ ਰੱਖਿਆ ਹੈ, ਨਵੇਂ ਬਜਟ ਵਿਚ ਪੈਸਾ ਹੋਰ ਰੱਖੋ । ਤੁਸੀਂ ਕਹਿੰਦੇ ਹੋ ਕਿ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਆਇਆ ਹੈ ਪਰ ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਮੱਥੇ ਤੇ ਕਲੰਕ ਹੈ ਹੁਸ਼ਿਆਰਪੁਰ ਵਿਚ ਅਗਰ ਤੁਸੀਂ ਦੇਖੋ ਤਾਂ ਪਤਾ ਲੱਗਦਾ ਹੈ ਕਿ ਦੋ ਲੱਖ ਏਕੜ ਜਮੀਨ ਵਿਚੋਂ ਇਕ ਮਣ ਪ੍ਰਤੀ ਏਕੜ ਦੇ ਹਿਸਾਬ ਨਾਲ ਦਾਣੇ ਨਹੀਂ ਨਿਕਲਦੇ, ਫਿਰ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਗਰੀਨ ਰੈਵੋਲਿਊਸ਼ਨ ਲਿਆਂਦਾ ਹੈ । ਜਿਥੇ ਗਰੀਨ ਰੈਵੋਲਿਊਸ਼ਨ ਆਇਆ ਹੈ ਉਹ ਤਾਂ ਦੋ ਕੁਇੰਟਲ ਕਣਕ ਕਢਦੇ ਹਨ ਪਰ ਇਸ ਇਲਾਕੇ ਵਿਚ ਤਾਂ ਭੁੱਖ ਮਰੀ ਫੈਲੀ ਹੋਈ ਹੈ । ਰਹਿੰਦੀ ਖੂੰਹਦੀ ਕਸਰ ਬਾਰਸ਼ਾਂ ਨੇ ਕੱਢ ਦਿੱਤੀ, ਬਾਰਸ਼ਾ ਨਹੀਂ ਹੋਈਆਂ । ਇਸ ਲਈ ਮੇਰੀ ਬੇਨਤੀ ਹੈ ਕਿ ਕੁਝ ਸਕੀਮਾਂ ਸਰਕਾਰ ਕੋਲ ਹਨ । ਜਿਹੜੇ ਟਿਊਬਵੈਲ ਲਗਾਏ ਗਏ ਹਨ ਇਹ ਉਨ੍ਹਾਂ ਦੀਆਂ ਹੋਣੀਆ ਚਾਹੀਦੀਆਂ ਹਨ । ਪਾਣੀ ਸਸਤਾ ਮਿਲਣਾ ਚਾਹੀਦਾ ਹੈ । ਇਕ ਟਿਊਬਵੈਲ ਦੇ ਮਗਰ 400 ਕਿਲਾ ਜਮੀਨ ਹੈ ਜਦ ਕਿ ਦੂਜੇ ਪਾਸੇ 25-30 ਕਿਲੇ ਦੇ ਹਿਸਾਬ ਨਾਲ ਹੈ । ਇਸ ਇਲਾਕੇ ਵਿਚ ਲਿਫਟ ਇਰੀਗੇਸ਼ਨ ਸਕੀਮ ਦੇ ਰਾਹੀ ਪਾਣੀ ਦਿਤਾ ਜਾਵੇ, ਪੰਜਾਬ ਦੀਆਂ ਨਹਿਰਾ ਅਬੋਹਰ, ਰਜਿਸਥਾਨ, ਹਰਿਆਣਾ ਅਦਿ ਪਹੁੰਚ ਗਈਆਂ ਹਨ ਲੇਕਿਨ ਇਥੋਂ ਰੋਪੜ ਜੋ 15-20 ਮੀਲ ਦੀ ਦੂਰੀ ਤੇ ਹੈ, ਤਲਵਾੜਾ ਜੋ 5-7 ਮੀਲ ਦੀ ਦੂਰੀ ਤੇ ਹੈ ਉਥੇ ਭੁਖ ਮਰੀ ਫੈਲੀ ਹੋਈ ਹੈ । ਉਥੇ ਗਰੀਨ ਰੈਵੋਲਿਊਸ਼ਨ ਦਾ ਨਾਮ ਨਿਸ਼ਾਨ ਨਹੀਂ ਹੈ । ਇਸ ਲਈ ਸਕੀਮਾਂ ਇਸ ਹਿਸਾਬ ਨਾਲ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਇਹ ਜਿਹੜੇ ਚੋਅ ਹਨ ਉਨ੍ਹਾਂ ਉਤੇ ਡੈਮ ਬਣਾ ਕੇ ਉਥੇ ਪਾਣੀ ਵਰਤਿਆਂ ਜਾ ਸਕੇ । ਇਨ੍ਹਾਂ ਨੂੰ ਅਜਿਹੀਆਂ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਜਿਨ੍ਹਾਂ ਨਾਲ ਉਨ੍ਹਾਂ ਲੋਕਾਂ ਦਾ ਕੁਝ ਭਲਾ ਹੋ ਸਕੇ । ਇਹ ਨੇਸਨ ਦੇ ਇੰਟਰੈਸਟ ਵਿਚ ਹਨ ਪਰ ਇਹ ਤਾਂ ਸੁਖਾਲੇ ਕੰਮ ਹੀ ਕਰਦੇ ਹਨ । ਇਸ ਲਈ ਮੈਂ ਬੇਨਤੀ ਕਰਾਂਗਾਂ ਕਿ ਇਨ੍ਹਾਂ ਸਕੀਮਾਂ ਨੂੰ ਠੀਕ ਤਰ੍ਹਾਂ ਚਲਾਇਆ ਜਾਵੇ । ਗੜ੍ਹਸ਼ੰਕਰ ਵਿਚ ਲਿਫਟ ਇਰੀਗੇਸ਼ਨ ਦੀ ਸਕੀਮ ਨੂੰ ਚਾਲੂ ਕੀਤਾ ਜਾਵੇ ਅਤੇ ਪਾਣੀ ਦੇਣ ਦਾ ਪ੍ਰਬੰਧ ਕੀਤਾ ਜਾਵੇ । ਜੇ ਅਜਿਹਾ ਕੋਈ ਕੰਮ ਕਰੋ ਤਾਂ ਇਹ ਇਲਾਕਾ ਬੜਾ ਖੁਸ਼ਹਾਲ ਬਣ ਸਕਦਾ ਹੈ ।

ਹੁਣ ਮੈਂ ਡਿਮਾਂਡ ਨੰ: 35 ਵਲ ਆਉਂਦਾ ਹਾਂ ਡਿਮਾਂਡ ਨੰ: 35 ਸੜਕਾਂ ਅਤੇ ਰੋਡਜ਼ ਦੇ ਬਾਰੇ ਵਿਚ ਹੈ । ਇਸ ਖੇਤਰ ਵਿਚ ਸਰਕਾਰ ਨੇ ਤਕੜਾ ਕੰਮ ਕੀਤਾ ਹੈ । ਪੰਜਾਬ ਦੇ ਹੋਰ ਸਾਰੇ ਜ਼ਿਲ੍ਹਿਆਂ ਵਿਚ ਇਨ੍ਹਾਂ ਨੇ ਸੜਕਾਂ ਕਾਫੀ ਬਣਾਈਆਂ ਹਨ ਪਰ ਜ਼ਿਲ੍ਹਾ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਦੇ ਸਬ-ਮਾਊਂਟੇਨੀਅਸ ਏਰੀਆ ਨਾਲ ਇਨ੍ਹਾਂ ਨੇ ਮਤਰੇਈ ਮਾਂ ਵਾਲਾ ਸਲੂਕ ਕੀਤਾ ਹੈ । ਉਥੇ 450 ਪਿੰਡ ਹਨ ਜਿਥੇ ਕਿ ਸੜਕਾਂ ਨਹੀਂ ਹਨ । ਇਥੇ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਹਰ ਪਿੰਡ ਨੂੰ ਸੜਕ ਦੇ ਦਿੱਤੀ ਹੈ ਹਰ ਪਿੰਡ ਨੂੰ ਸੜਕ ਨਾਲ ਲਿੰਕ ਕਰ ਦਿਤਾ ਹੈ । ਪਰ ਇਨ੍ਹਾਂ ਦਾ ਧਿਆਨ ਸਾਡੇ ਵਾਲੇ ਪਾਸੇ ਨਹੀਂ ਹੈ । ਮੈਂ ਪੁਰਾਣੇ ਵਜ਼ੀਰ ਸਾਹਿਬ ਦੀ ਗੱਲ ਕਰਦਾ ਹਾਂ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ, ਚੀਫ ਮਨਿਸਟਰ ਸਾਹਿਬ ਨੂੰ ਵੀ ਕਹਿੰਦਾ ਹਾਂ, ਕਿ ਸੜਕਾਂ ਦੀ ਮੇਨਟੀਨੈਂਸ ਬਹੁਤ ਜ਼ਰੂਰੀ ਹੈ । ਪਹਾੜ ਦੀ ਢਲਾਣ ਤੇ ਸੜਕਾਂ ਰੁੜ੍ਹ ਜਾਂਦੀਆਂ ਹਨ ਅਤੇ ਫਿਰ ਕੋਈ ਬਣਾਉਂਦਾ ਨਹੀਂ । ਗੜ੍ਹਸ਼ੰਕਰ ਵਿਚ ਇਹੀ

ਹਾਲ ਹੈ । ਇਥੇ ਹੀ ਕਪਤਾਨ ਸਾਹਿਬ ਦਾ ਪਿੰਡ ਹੈ, ਉਨ੍ਹਾਂ ਨਾਲ ਵੀ ਇਸ ਤਰ੍ਹਾਂ ਦਾ ਸਲੂਕ ਕੀਤਾ ਜਾਂਦਾ ਹੈ । ਉਥੇ ਸੜਕ ਰੁੜ੍ਹ ਗਈ ਪਰ ਫਿਰ ਮਿੱਟੀ ਨਹੀਂ ਪਾਈ ਗਈ । (ਵਿਘਨ) ਹੋਰਨਾਂ ਜ਼ਿਲ੍ਹਿਆਂ ਵਿਚ ਤਾਂ ਹਰ ਪਿੰਡ ਨੂੰ ਚਾਰ ਚਾਰ ਸੜਕਾਂ ਜਾਂਦੀਆਂ ਹਨ ਪਰ ਇਥੇ ਬਹੁਤ ਸਾਰੇ ਅਜਿਹੇ ਪਿੰਡ ਹਨ ਜਿਥੇ ਕਿ ਇਕ ਵੀ ਸੜਕ ਪਿੰਡ ਨੂੰ ਨਹੀਂ ਜਾਂਦੀ । ਅਸੀਂ ਕਹਿੰਦੇ ਹਾਂ ਕਿ ਜਿਥੇ ਅੱਗੇ ਸੜਕਾਂ ਬਹੁਤ ਹਨ ਉਧਰੋਂ ਧਿਆਨ ਹਟਾ ਕੇ ਜਿਥੇ ਸੜਕਾਂ ਘੱਟ ਹਨ, ਉਧਰ ਧਿਆਨ ਕਰੋ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਸਾਡਾ ਕੁਝ ਤਾਂ ਖਿਆਲ ਕਰੋ । ਅਜਿਹੀਆਂ ਗੱਲਾਂ ਕਾਰਨ ਹੀ ਤੁਹਾਡਾ ਵੀ ਭੱਠਾ ਬੈਠ ਗਿਆ ਹੈ ਅਤੇ ਸਾਡਾ ਵੀ ਬੈਠ ਗਿਆ ਹੈ । ਪੰਜਾਬ ਵਿਚ ਹੋਰ ਥਾਵਾਂ ਤੇ ਤਾਂ ਬਹੁਤ ਸਾਰੀਆਂ ਲਿੰਕ ਸੜਕਾਂ ਦਿਤੀਆਂ ਗਈਆਂ ਹਨ ਪਰ ਪਤਾ ਨਹੀਂ ਹੁਸ਼ਿਆਰਪੁਰ ਨੂੰ ਕਿਉਂ ਸਜ਼ਾ ਦਿਤੀ ਗਈ ਹੈ । ਦਸੂਹੇ ਅਤੇ ਗੜ੍ਹਸ਼ੰਕਰ ਵਿਚ ਵੀ ਇਹੀ ਹਾਲ ਹੈ । ਕੋਈ ਸੜਕ ਠੀਕ ਨਹੀਂ ਹੈ । ਇਹ ਕਹਿੰਦੇ ਹਨ ਕਿ ਇਸ ਦਾ ਇੰਤਜ਼ਾਮ ਸੈਂਟਰ ਵਾਲੇ ਕਰਨਗੇ ਪਰ ਹੁਣ ਤਾਂ ਉਥੇ ਵੀ ਸੈਂਟਰ ਵਿਚ ਹੋਰ ਆ ਗਏ ਹਨ । ਇਸ ਲਈ ਇਸ ਪਾਸੇ ਧਿਆਨ ਦਿਤਾ ਜਾਵੇ । ਪੈਸੇ ਨੂੰ ਚੰਗੀ ਤਰ੍ਹਾਂ ਵਰਤੋਂ ਵਿਚ ਲਿਆਂਦਾ ਜਾਵੇ ਜਿਸ ਨਾਲ ਬੈਕਵਾਰਡ ਏਰੀਆ ਦੀ ਡਿਵੈਲਪਮੈਂਟ ਹੋਵੇ । ਸ੍ਰੀਮਤੀ ਇੰਦਰਾ ਗਾਂਧੀ ਨੇ ਵੀ ਕਿਹਾ ਕਿ ਅਸੀਂ ਬੈਕਵਰਡ ਏਰੀਆਜ਼ ਨੂੰ ਡਿਵੈਲਪ ਕਰਾਂਗੇ ਪਰ ਕੀਤਾ ਕੁਝ ਨਹੀਂ ਹੈ । ਉਥੇ ਕਾਊਂਸਲ ਬਣਾਈ ਗਈ ਸਬਮਾਊਂਟੇਨੀਅਸ ਏਰੀਆ ਦੀ, ਪਰ 6 ਮਹੀਨੇ ਬਾਅਦ ਮੀਟਿੰਗ ਰੱਖੀ ਪਰ ਹੋਇਆ ਕੁਝ ਨਹੀਂ । ਚੀਫ਼ ਮਨਿਸਟਰ ਸਾਹਿਬ ਕੋਲ ਵੇਹਲ ਨਹੀਂ ਹੈ । ਇਹ ਜਿਹੜੇ ਲਿਫਾਫ਼ਿਆਂ ਦੇ ਕੰਮ ਹਨ ਇਹ ਜ਼ਿਆਦਾ ਦੇਰ ਨਹੀਂ ਚੱਲ ਸਕਦੇ । ਲਿਫਾਫਿਆਂ ਦੀ ਵਜਾ ਨਾਲ ਤੁਸੀਂ ਮਾਰ ਖਾਧੀ ਹੈ ਅਤੇ ਅਸੀਂ ਵੀ ਨਾਲ ਹੀ ਮਾਰ ਖਾਧੀ ਹੈ । (ਹਾਸਾ) ਨਵਾਂ ਬੱਜਟ ਲੈ ਆਉਂਦੇ ਹੋ ਪਰ ਉਹ ਫਿੱਕਾ ਹੁੰਦਾ ਹੈ । ਕੀ ਤੁਹਾਡਾ ਸੋਸ਼ਲਿਜ਼ਮ ਕਿਤੇ ਸਿਰਹਾਣੇ ਥਲੇ ਪਿਆ ਹੈ; ਉਸ ਨੂੰ ਵਰਤੋ । (ਘੰਟੀ)

ਸਪੀਕਰ ਸਾਹਿਬ, ਸਿਰਫ ਇਕ ਨਿੱਕੀ ਜਿਹੀ ਗਲ ਕਹਿਣਾ ਚਾਹੁੰਦਾ ਹਾਂ ਕਿ ਡੀਮਾਂਡ ਨੰਬਰ 22 ਵਿਚ ਸੋਸ਼ਲ ਸਿਕਿਉਰਿਟੀ ਐਂਡ ਵੈਲਫੇਅਰ ਲਈ 44 ਲੱਖ ਰੁਪਿਆ ਮੰਗਦੇ ਹਨ, ਬੜੀ ਖੁਸ਼ੀ ਦੀ ਗੱਲ ਹੈ ਦੇ ਦਿਉ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਨਕੁਆਇਰੀ ਕਰਵਾ ਲਉ ਕਿ ਜਿਨ੍ਹਾਂ ਧਰਮਸਾਲਾਵਾਂ ਲਈ 5 ਹਜਾਰ ਰੁਪਿਆ ਦਿੱਤਾ ਹੈ ਉਸ ਦੇ ਵਿਚ 5 ਸੌ ਰੁਪਿਆ ਅਤੇ ਜਿਨ੍ਹਾਂ ਨੂੰ 7 ਹਜ਼ਾਰ ਦਿਤਾ ਹੈ ਉਸ ਦੇ ਵਿਚ 7 ਸੌ ਰੁਪਿਆ ਸਾਫ ਕਰ ਦਿਤਾ, ਹੋਰ ਪਤਾ ਨਹੀਂ ਕਿੰਨਾ ਕਿੰਨਾ ਹਿਸਾ ਪਿਆ । ਜਿਥੇ ਮਰਜ਼ੀ ਚਲੋ ਚਲ ਕੇ ਦਸ ਦਿੰਦੇ ਹਾਂ ਬਾਕੀ ਸਪੀਕਰ ਸਾਹਿਬ, ਜਿਹੜੀਆਂ ਧਰਮਸਾਲਾਵਾਂ ਲੋਕਾਂ ਦੀਆਂ ਅਧੂਰੀਆਂ ਪਈਆਂ ਹਨ ਉਹ ਕਹਿੰਦੇ ਹਨ ਕਿ ਪੈਸੇ ਸਾਨੂੰ ਲੇਟ ਮਿਲੇ ਹਨ ਅਤੇ ਮੈਟੀਰੀਅਲ ਦੀਆਂ ਕੀਮਤਾਂ ਵਧ ਗਈਆਂ ਹਨ ਜਿਸ ਕਰਕੇ ਇਹ ਅਧੂਰੀਆਂ ਰਹਿ ਗਈਆਂ ਹਨ ਉਨ੍ਹਾਂ ਲੋਕਾਂ ਨੂੰ ਹੋਰ ਪੈਸੇ ਦਿਉ ਤਾਂ ਕਿ ਉਹ ਅਧੂਰੀਆਂ ਧਰਮਸ਼ਾਲਾਵਾਂ ਨੂੰ ਕੰਪਲੀਟ ਕਰਵਾ ਸਕਣ। ਜਿਸ ਤਰ੍ਹਾਂ ਮੈਂ ਪਹਿਲੇ ਕਿਹਾ ਹੈ ਕਿ ਨਿਰਾ ਲਿਫਾਫੇ ਵਾਲੀ ਗਲ ਨਾ ਕਰੋ ਕੋਈ ਠਿਗਤ ਕੰਮ ਕਰੋ ।

ਫਿਰ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਪੈਨਸ਼ਨ ਲੈਣ ਆਉਂਦੇ ਹਨ ਉਹ ਬਹੁਤ ਗਰੀਬ ਹੁੰਦੇ ਹਨ ਅਤੇ ਉਨ੍ਹਾਂ ਨੂੰ ਜ਼ਿੰਦਗੀ ਵਿਚ ਹੋਰ ਕੋਈ ਸਹਾਰਾ ਨਹੀਂ ਹੁੰਦਾ । ਜੇ ਉਸ ਦੇ ਫਾਰਮ ਵਿਚ ਕੋਈ ਮਾਮੂਲੀ ਜਿਹੀ ਵੀ ਤਰੁਟੀ ਰਹਿ ਜਾਂਦੀ ਹੈ ਤਾਂ ਉਸ ਦੀ ਚਿਠੀ ਕਦੇ ਉਪਰ ਕਦੇ ਥਲੇ, ਵਿਚਾਰੇ ਦਾ ਕੁਝ ਨਹੀਂ ਸਵਰਦਾ । ਬੁਢੇ ਤੇ ਨਿਆਸਰੇ ਬੰਦੇ ਵਿਚਾਰੇ ਹੁੰਦੇ ਹਨ ਅਤੇ ਉਨ੍ਹਾਂ ਨੂੰ ਦਰ ਦਰ ਦੀਆਂ ਠੋਕਰਾਂ ਖਾਣੀਆਂ ਪੈਂਦੀਆਂ ਹਨ। ਕਦੇ ਡਾਕਖਾਨੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵਾਲੇ ਘਪਲਾ ਕਰ ਜਾਂਦੇ ਹਨ ਅਤੇ ਇਹ ਕਹਿ ਦਿੰਦੇ ਹਨ ਕਿ ਰਸੀਦ ਨਹੀ ਮਿਲੀ। ਇਸ ਤਰ੍ਹਾਂ ਵਿਚਾਰੇ 6-6, 8-8 ਮਹੀਨੇ ਦੇਖਦੇ ਰਹਿੰਦੇ ਹਨ ਅਤੇ ਉਨ੍ਹਾ ਨੂੰ ਪੈਨਸ਼ਨ ਨਹੀਂ ਮਿਲਦੀ। ਮੈਂ ਕਹਿੰਦਾ ਹਾਂ ਕਿ ਪੈਸੇ ਲਓ ਤਾਂ ਨਾਲ ਪੈਸੇ ਲਾਉਣੇ ਵੀ ਸਿਖੋ ਅਤੇ ਘਰ ਦਾ ਇੰਤਜ਼ਾਮ ਚੰਗਾ ਕਰੋ।

ਅੰਤਮ ਗੱਲ ਸਪੀਕਰ ਸਾਹਿਬ, ਮੈਂ ਐਸਟੀਮੇਟ ਕਮੇਟੀ ਦੀ ਰਿਪੋਟ ਬਾਰੇ ਕਹਿਣਾ ਚਾਹੁੰਦਾ ਹਾਂ ਇਹ ਹੁਣੇ ਮਿਲੀ ਹੈ ਅਤੇ ਪੜ੍ਹਨ ਦਾ ਟਾਈਮ ਨਹੀਂ ਮਿਲਿਆ। ਇਸ ਦੇ ਵਿਚ ਇਕ ਕਰੋੜ ਰੁਪਿਆ ਬਸਾਂ ਵਾਸਤੇ ਰੱਖਿਆ ਹੈ, ਉਨ੍ਹਾਂ ਨੂੰ ਵੀ ਤੁਸੀ 1 ਕਰੋੜ ਰੁਪਿਆ ਦੇ ਦਿਓ ਬੜੀ ਖੁਸ਼ੀ ਨਾਲ ਪਰ ਨਾਲ ਦੀ ਨਾਲ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਲੰਧਰ ਅਤੇ ਅੰਮ੍ਰਿਤਸਰ ਵਿਚ ਬੜੇ ਪੁਰਾਣੇ ਡਿਪੂ ਬਣੇ ਹੋਏ ਹਨ ਪਰ ਉਹ ਘਾਟੇ ਵਿਚ ਕਿਉਂ ਜਾਂਦੇ ਹਨ। ਪ੍ਰਾਈਵੇਟ ਟਰਾਂਸਪੋਰਟ ਲੱਖਾਂ ਰੁਪਏ ਆਏ ਸਾਲ ਕਮਾਉਂਦੀ ਹੈ। ਉਹ ਚੜ੍ਹਾਵੇ ਵੀ ਚੜ੍ਹਾਉਂਦੇ ਹਨ ਫਿਰ ਵੀ ਪਤਾ ਨਹੀਂ ਨਫੇ ਵਿਚ ਜਾਂਦੇ ਹਨ। ਉਹ ਹਮੇਸ਼ਾ ਨਫੇ ਵਿਚ ਜਾਂਦੇ ਹਨ ਤੇ ਪਤਾ ਨਹੀਂ ਇਹ ਕਿਉਂ ਇੰਨੇ ਘਾਟੇ ਵਿਚ ਜਾਂਦੇ ਹਨ। ਇਸ ਦਾ ਮਤਲਬ ਹੈ ਕਿ ਤੁਹਾਡੇ ਕੋਲ ਕੰਟਰੋਲ ਸਹੀ ਨਹੀ। ਕਈ ਥਾਂ ਤੇ ਬੰਦੇ ਚੰਗੇ ਰੱਖੇ ਹਨ ਨਵੇਂ ਸ਼ਹਿਰ ਡਿਪੂ ਵਿਚ ਇਕ ਰੋਖੀ ਸਾਹਿਬ ਲਗੇ ਹਨ, ਵਿਚਾਰੇ ਬੀਮਾਰ ਰਹਿੰਦੇ ਹਨ ਪਰ ਉਨ੍ਹਾਂ ਦਾ ਸਲੂਕ ਇਤਨਾ ਚੰਗਾ ਹੈ ਅਤੇ ਇਤਨੇ ਚੰਗੇ ਢੰਗ ਨਾਲ ਕੰਮ ਕਰ ਰਹੇ ਹਨ ਭਾਵੇਂ ਸਾਰੇ ਪੰਜਾਬ ਦੀਆਂ ਟੁਟੀਆਂ ਭੱਜੀਆਂ ਬਸਾਂ ਉਨ੍ਹਾਂ ਨੂੰ ਦੇ ਦਿਤੀਆਂ ਪਰ ਫਿਰ ਵੀ ਉਹ ਡਿਪੂ ਨੂੰ ਮੁਨਾਫੇ ਵਿਚ ਲਿਜਾ ਰਹੇ ਹਨ। ਸਾਡੇ ਹੁਸ਼ਿਆਰਪੁਰ ਦੇ ਵਿਚ ਇਕ ਸਿਫਾਰਸ਼ੀ ਟੱਟੂ ਮੈਨੇਜਰ ਲਗਿਆ ਹੋਇਆ ਹੈ। (ਵਿਘਨ) (ਘੰਟੀ) ਮਸਾਂ ਮਸਾਂ ਕੱਢਿਆ ਸੀ ਪਰ ਮਹੀਨੇ ਬਾਅਦ ਫਿਰ ਆ ਗਿਆ ਅਤੇ ਫਿਰ ਉਸ ਨੇ ਬੇੜਾ ਡੋਬ ਦਿਤਾ। ਹੁਸ਼ਿਆਰਪੁਰ ਡਿਪੂ ਵਿਚ ਆਏ ਦਿਨ ਚੋਰੀਆਂ ਹੁੰਦੀਆਂ ਹਨ ਅਤੇ ਗੰਦੇ ਤੋਂ ਗੰਦਾ ਕੰਮ ਹੁੰਦਾ ਹੈ। ਕਿਤਨੇ ਲੱਖ ਕਿਲੋਮੀਟਰ ਰੂਟ ਹੀ ਮਿਸ ਹੋ ਗਿਆ ਹੈ। 1974-75 ਵਿਚ 44 ਲੱਖ ਕਿਲੋਮੀਟਰ ਅਤੇ 1975-76 ਵਿਚ ਅਗੇ ਨਾਲੋਂ ਘੱਟ ਹੈ। (ਵਿਘਨ) ਇਸ ਐਡਮਨਿਸਟਰੇਸ਼ਨ ਨੂੰ ਸੁਧਾਰੋ ਤਾਂ ਕਿ ਇਸ ਦੇ ਵਿਚ ਬੇਹਤਰੀ ਆਵੇ ਅਤੇ ਜਨਤਾ ਦਾ ਪੈਸਾ ਜਨਤਾ ਦੇ ਭਲੇ ਲਈ ਲਗ ਸਕੇ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**आचार्य पृथ्वी सिंह आज़ाद** : (खन्ना एस. सी.) : स्पीकर साहिब, वित्त मंत्री महोदय ने जो 'सप्लीमैंट्री डिमांडज़ रखी हैं उन को देखते हुए मैं उन को बधाई देता हूं। उन्होंने जो फलड इफैक्टिड एरिया के लिये, ऐजुकेशन के लिये और ट्रांसपोर्ट के लिये रकम रखी है इस के लिये वे बधाई के पात्र हैं। स्पीकर साहिब, मैं आप का ध्यान डिमांड नं: 3 सफा 5 पर जो है इस की तरफ ले जाना चाहता हूं। यह डिमांड ताल्लुक रखती है ऐडमिनिस्ट्रेशन आफ जसटिस से। मुझे अफसोस के साथ कहना पड़ता है–हमारी स्टेट में इनसाफ के लिये हाई कोर्ट बनी है–लेकिन मैं इस पोज़ीशन में हूं जो यह कह सकूं कि वही कातिल, वही शाहिद और वही मुनसिफ (विघ्न) यह डिमांड नं: 3 सफा 5 पर है।

**ਸ੍ਰੀ ਸਪੀਕਰ**: ਆਚਾਰਿਆ ਸਾਹਿਬ, ਇਹ ਡੀਮਾਂਡ ਡਿਸਕਸ਼ਨ ਵਾਸਤੇ ਨਹੀਂ ਹੈ। ਤੁਸੀਂ ਡੀਮਾਂਡ ਨੰਬਰ ਪੰਜ ਤੋਂ ਸ਼ੁਰੂ ਕਰੋ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ: ਲਓ ਜੀ ਤੁਹਾਡਾ ਹੁਕਮ ਮੰਨ ਲੈਂਦੇ ਹਾਂ। ਵੱਲ ਸਹੀ। ਬਕਰੇ ਦੀ ਮਾਂ ਕਦ ਤਕ ਖੈਰ ਮਨਾਏਗੀ।

तो स्पीकर साहिब, डिमांड नं: 15 सफा 26 की तरफ मैं आप का ध्यान दिलाना चाहता हूं। वह डिमांड ऐजुकेशन के साथ संबंध रखती है। पंजाब सरकार ऐजुकेशन की तरफ बहुत ध्यान दे रही है, बहुत खर्च कर रही है लेकिन कुछ अफसोस के साथ कहना पड़ता है कि जिन लोगों ने ऐजुकेशन को चलाना है वे हैं अध्यापक। चाहे अध्यापक सरकारी स्कूलों के हैं या प्राईवेट स्कूलों के हैं लेकिन उन की डिमांडज़ पर सरकार ने कभी पूरी दृष्टी से ध्यान नहीं दिया। इस लिये मैं कहना चाहता हूं कि जितना ऐजुकेशन पर आप खर्च कर रहे हैं इस से ज्यादा खर्च करने की जरूरत है बशर्ते कि ऐजुकेशन में काम करने वाला जो स्टाफ है उस की जो दिक्कतें हैं उन को दूर किया जाये। दूसरी तरफ, स्पीकर साहिब, मैं आप के ध्यान में यह लाना चाहता हूं कि 1967 में सरकार ने दिल्ली पैटर्न लागू किया था, उस वक्त सारा ऐस्टीमेट लगा कर प्राईवेट स्कूलों के ऊपर शर्तें लगाई थी। आज 10 साल के बाद ऐजुकेशन डिपार्टमैंट फिर नये सिर से ऐस्टीमेट करवा कर उस सारे काम में रद्दो बदल करना चाहता है जिस का नतीजा यह होगा कि प्राईवेट स्कूल फेल हो जायेंगे। अगर तो सरकार का इरादा है कि प्राईवेट स्कूल बंद करने हैं तो खुल के सामने आये नहीं तो जो दिल्ली पैटर्न है उस को जिम्मेदारी से पूरा करे।

स्पीकर साहिब, डिमांड नं: 17 सफा 31 पर मैं आप का ध्यान दिलाना चाहता हूं। यह डिमांड एक ऐसी डिमांड है जो देश के लिये हितकारी है। लेकिन मुझे अफसोस है कि इस देश के अन्दर ऐसे लोग भी बसते हैं जो अपने पुलिटीकल हित के लिये, अपने लाभ के लिये सरकार के अच्छे कामों का भी विरोध करते हैं। पिछले चुनाव में फैमिली पलैनिंग के प्रोग्राम को बहुत एक्सप्लायट किया गया। सभी लोगों ने जो मेरी दाईं तरफ बैठे हैं लोगों की अनपढ़ता का फायदा उठा कर ऐसा किया है। यह नहीं देखा कि देश की आबादी बढ़ती जा रही है। अशोक के जमाने से लेकर अकबर बादशाह तक आबादी 12 करोड़ की थी। 1901 में यह बढ़ कर 23 करोड़ 60 लाख हो गई। 1961 में 43 करोड़ 90 लाख हो गई और, मार्च, 1973 तक यह 60 करोड़ 60 लाख हो गई। इस का मतलब यह है कि हर रोज 60 हजार बच्चे पैदा होते हैं। दूसरे शब्दों में 1.5 सैकिंड के अन्दर एक बच्चा पैदा होता है। अगर इस तरह से आबादी बढ़ती रही तो 20 साल के बाद यह एक ऐसा रुप धारण कर जायेगी और दुनिया की उस आबादी के बराबर हो जायेगी जो 1830 में थी। इन्हों ने सरकार का विरोध किया और एक जिहाद खड़ा कर दिया। इस बढ़ रही आबादी को रोकने का तरीका क्या है? (विघ्न)

ਸਰਦਾਰ ਸੁਖਦੇਵ ਸਿੰਘ ਢੀਂਡਸਾ: ਆਨ ਏ ਪੁਆਇੰਟ ਆਫ ਆਰਡਰ ਸਰ।

ਸ੍ਰੀ ਸਪੀਕਰ: ਜਵਾਬ ਦੇਣ ਦੀ ਲੋੜ ਨਹੀਂ। (ਵਿਘਨ) ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ..

**ਸ੍ਰੀ ਸਪੀਕਰ**, ਪੁਛਣ ਦੀ ਕੋਈ ਲੋੜ ਨਹੀਂ, ਉਹ ਕੋਈ ਮਨਿਸਟਰ ਤਾਂ ਨਹੀਂ। (ਵਿਘਨ) ਤਸ਼ਰੀਫ ਰਖੋ।

**आचार्य पृथ्वी सिंह आज़ाद** : तो स्पीकर साहिब, मैं अर्ज कर रहा था कि फैमिली प्लैनिंग लागू करने का तरीका क्या है।

स्पीकर साहिब, इस फैमिली प्लैनिंग की स्कीम को लागू करने की इस समय इतनी जरूरत है जितनी किसी और समय में नहीं थी। पंजाब सरकार इस स्कीम पर 1.65 लाख रूपये खर्च करने जा रही है। यह रकम कम है। मैं तो कहूंगा कि इस स्कीम पर और भी ज्यादा खर्च करना चाहिए। लेकिन यह जो मेरे दोस्त मेरी दाईं तरफ़ बैठे हैं, इन्होंने एक और ही रास्ता अपनाया है। वे मेरे दोस्त चीन के समर्थक बने हैं। जिनके सहारे केन्द्र सरकार बनाई गई है। मैं उनको कहता हूं कि या तो वे सरकार से कहें कि वह चीन का रास्ता अपना लें। उनका सिस्टम है कि 28 साल तक कोई नौजवान शादी नहीं कर सकता और 25 साल की आयु तक कोई लड़की शादी नहीं कर सकती। और शादी के दो साल तक वे कोई बच्चा पैदा नहीं कर सकते और दो बच्चों के बाद कोई तीसरा बच्चा पैदा नहीं कर सकते। इस लिये मैं आपकी मारफत सरकार से कहना चाहता हूं। (विघ्न)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫ਼ੈਮਿਲੀ ਪਲੈਨਿੰਗ ਦੀ ਮਦ ਵਿਚ 1.65 ਲੱਖ ਰੁਪਏ ਦੀ ਮੰਗ ਕੀਤੀ ਗਈ ਹੈ। ਅਸੀਂ ਇਸ ਵਿਚ ਇਹ ਵੇਖਣਾ ਹੈ ਕਿ ਆਇਆ ਮਨਜ਼ੂਰੀ ਦੇਣੀ ਹੈ ਜਾਂ ਨਹੀਂ। ਇਸ ਵਿਚ ਇਹ ਨਹੀਂ ਦਸਣਾ ਕਿ ਕਿਹੜਾ ਰਸਤਾ ਅਡਾਪਟ ਕਰਨਾ ਹੈ ਅਤੇ ਕਿਹੜਾ ਨਹੀਂ। ਮੇਰੇ ਕਹਿਣ ਦਾ ਭਾਵ ਹੈ ਕਿ ਮੈਂਬਰ ਸਾਹਿਬ ਇਰ-ਰੈਲੇਵੈਂਟ ਬੋਲ ਰਹੇ ਹਨ।

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ, ਮੈਂਬਰ ਸਾਹਿਬ, ਰੈਲੇਵੈਂਟ ਹੀ ਹਨ।

**आचार्य पृथ्वी सिंह आज़ाद** : स्पीकर साहिब इस के बारे में मेरे दोस्त को मुझे बताने की ज़रूरत नहीं है। मैं इस के बारे में अच्छी तरह से जानता हूं। यह जो रकम फैमिली प्लैनिंग की मदद् में रखी है मैं उसका समर्थन कर रहा हूं। मैं तो यह कहना चाहता हूं कि इस पर और अधिक खर्च करना चाहिए।

स्पीकर साहिब, मैं कह रहा था कि अगर चीन का सिस्टम नहीं अपनाना तो अपने भारत वर्ष का पुराना सिस्टम अडापट कर लेना चाहिए। और वह यह है कि 25 साल के बाद शादी करनी चाहिए और 50 साल की आयू में वानप्रस्थ आश्रम ग्रहण कर लेना चाहिए। बच्चे अपने आप ही कम होंगे। या तो इस तरह करें या फिर धर्म के अनुसार जो समाज के

नियम हैं वह रास्ता बनता है । इस लिए सरकार ने इस मद में जो रकम रखी है मैं उसका जोरदार समर्थन करता हूँ । अगर हम इस तरह चलेंगे तो इसमें देश का भला निश्चित है । स्पीकर साहिब, मुझे याद है कि 1936 में हरीजनों की आबादी 6% थी, और 1947 में 9% और 1952 में 15% और अब यह 25% हो गई है । और अगर शर्मा जी ने इस तरफ ज़ोर न लगाया तो यह अगले 10 वर्षों में 50% हो जायेगी । सरकार चीजें पैदा करने के लिये फ़ैकट्रियां लगाती है, पर गरीबों ने बच्चे पैदा करने की फ़ैकट्रियां घरों में लगाई हुई हैं । इस चीज पर कन्ट्रोल करना चाहिए ।

स्पीकर साहिब, अब मैं डिमांड न: 22 जो कि सफा 44 पर है पर बोलना चाहता हूँ । इस के तहत जो शेडयूल्ड कास्टस लड़के चन्डीगढ़ में पढ़ते हैं उनको स्कालरशिप देना है । मैं इनका इस बात के लिये धन्यवादी हूँ । केंद्र सरकार ने कहा था कि जो पंजाब के सरकारी कर्मचारी चन्डीगढ़ में रहते हैं और उनके बच्चे यहां पढ़ते हैं उनको स्कालरशिप देना चाहिए । मैं कहता हूँ कि इस रकम को और बढ़ाना चाहिए । यह जो छे लाख रुपये इस के लिये रखे हैं यह बहुत थोड़े हैं । ज्यों ज्यों ऐजुकेशन बढ़ती जा रही है यह रकम भी साथ की साथ बढ़नी चाहिए ।

स्पीकर साहिब, डिमांड नं: 32 जो सफ़ा 55 पर है उसके बारे में बोलना चाहता हूँ । यह डिमांड पन्चायतों के साथ सम्बन्ध रखती है । पन्चायतों की बहुत बुरी हालत है । पन्चायतों के पास गांवों की डिवैल्पमैंट का कोई इन्तजाम नहीं है । मैं सरकार से कहूँगा कि कोई एसा ढंग अपनाना चाहिए जिससे पन्चायतों को ज्यादा से ज्यादा लाभ हो । पंचायतों का सारा काम पन्चायत सैकट्री ही करते हैं । उस में से कुछ सैकट्री तो सरकारी मुलाज़िम हैं । और कुछ सैकट्रियों को पन्चायतें स्वयं धन इकट्ठा करके तनखाहें देती हैं । मैं चाहता हूँ कि सरकार को कोई एक सिस्टम अपनाना चाहिए । सभी सैकट्री पंजाब सरकार के मुलाज़िम होने चाहिएं ।

स्पीकर साहिब, डिमांड नं: 35 जो सफा 58 पर है रोडज एंड ब्रिजिज़ के बारे में, मैं उस के बारे में कुछ बेनती करना चाहता हूं । यहां तो वह बात है कि, "मल्लाह के हुक्के में पानी नहीं है ।" मैं चीफ मिनिस्टर साहिब का ध्यान उनकी अपनी कांस्टीच्यून्सी की तरफ ले जाना चाहता हूं ।

उन्होंने दुनिया भर का ध्यान तो रखा है लेकिन अपने हलके के बारे में कोई पता नहीं । मैं कहना चाहता हूं कि पुरखाली से हिरदापुर, हरीपुर आदि तक, कुराली से सीषवां की सड़क, और खेड़ी पुरखाली सड़क पर कोई भी पुल नहीं है । और जो सड़कें हैं उनकी हालात खस्ता है,

[आचार्य पृथ्वी सिंह आज़ाद]

उनकी मुरम्मत होनी चाहिए और जहां पुलों की जरूरत है वहां पुल बनाने चाहिएं ।

स्पीकर साहिब, मैं आपका धन्यवाद करता हूं कि आप ने मुझे बोलने का समय दिया है । पर हाई कोर्ट वाली बात मेरे दिल में रह गई है । जब वह डिमांड सदन में आयेगी, मुझे आशा है कि आप मुझे बोलने का अवसर जरूर देंगे ताकि मैं अपने ख्यालात का इज़हार कर सकूं ।

**ਚੌਧਰੀ ਦਰਸ਼ਨ ਸਿੰਘ (ਨੂਰ ਮਹਿਲ) :** ਸਪੀਕਰ ਸਾਹਿਬ, ਵੋਟ ਆਨ ਅਕਾਊਂਟ ਤਕਰੀਬਨ 250 ਕਰੋੜ ਰੁਪਏ ਦਾ ਹੈ ਜਿਹੜਾ ਕਿ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਪੇਸ਼ ਕੀਤਾ ਗਿਆ ਹੈ । ਇਹ ਬਹੁਤ ਭਾਰੀ ਰਕਮ ਹੈ, ਲੇਕਿਨ ਟਾਈਮ ਬਹੁਤ ਥੋੜ੍ਹਾ ਅਲਾਟ ਕੀਤਾ ਹੈ । ਸਪੀਕਰ ਸਾਹਿਬ, ਮੈਂ ਥੋੜ੍ਹੇ ਲਫ਼ਜ਼ਾਂ ਵਿਚ ਹੀ ਕਹਾਂਗਾ ਕਿ ਜਿਹੜੇ ਬਿਆਸ ਡੈਮ ਦੇ ਐਮਪਲਾਈਜ਼ ਸਨ, ਪਹਿਲਾਂ ਉਨ੍ਹਾਂ ਨੇ ਭਾਖੜਾ ਡੈਮ ਤੇ ਕੰਮ ਕੀਤਾ । ਉਨ੍ਹਾਂ ਨੂੰ ਤਕਰੀਬਨ 15-20 ਸਾਲ ਹੋ ਗਏ ਹਨ ਕੰਮ ਕਰਦਿਆਂ । ਫਿਰ ਬਿਆਸ ਡੈਮ ਨੀਅੱਰ ਕੰਪਲੀਸ਼ਨ ਹੈ ਉਥੇ ਦੇ ਜੋ ਮੁਲਾਜ਼ਮ ਹਨ ਉਨ੍ਹਾਂ ਨੂੰ ਛੁਟੀ ਨਾ ਕੀਤੀ ਜਾਵੇ, ਉਨ੍ਹਾਂ ਲਈ ਜਾਬਜ਼ ਪ੍ਰੋਵਾਈਡ ਕਰਨੀ ਚਾਹੀਦੀ ਹੈ । ਮੈਂ ਅਰਜ਼ ਕਰਾਂਗਾ ਕਿ ਸ਼ਾਹ ਨਹਿਰ ਦਾ ਕੰਮ ਸ਼ੁਰੂ ਹੈ । ਉਥੇ ਜਿਹੜੇ ਨਵੇਂ ਲੋਕ ਹਨ ਉਨ੍ਹਾਂ ਨੂੰ ਲਾਇਆ ਜਾ ਰਿਹਾ ਹੈ ਲੇਕਿਨ ਜਿਨ੍ਹਾਂ ਦੀ 22-22 ਸਾਲ ਦੀ ਸਰਵਿਸ ਹੈ ਉਨ੍ਹਾਂ ਨੂੰ ਨਹੀਂ ਰੱਖਿਆ ਜਾ ਰਿਹਾ । ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਨੂੰ ਆਲਟਰਨੇਟਿਵ ਜਾਬਜ਼ ਦੇਣੀਆਂ ਚਾਹੀਦੀਆਂ ਹਨ । ਸਪੀਕਰ ਸਾਹਿਬ, ਪਹਿਲਾਂ ਤਲਵਾੜਾ ਦੀ 16 ਹਜ਼ਾਰ ਦੀ ਆਬਾਦੀ ਹੁੰਦੀ ਸੀ, ਹੁਣ ਘੱਟਦਿਆ ਘੱਟਦਿਆਂ 7 ਹਜ਼ਾਰ ਤੇ ਆ ਪਹੁੰਚੀ ਹੈ । ਇਹ ਟਾਊਨ ਬਹੁਤ ਅੱਛਾ ਹੈ, ਇਸ ਦੀ ਰੌਣਕ ਖ਼ਤਮ ਨਾ ਕੀਤੀ ਜਾਵੇ । ਇਥੇ ਕੋਈ ਹੈਵੀ ਇੰਡਸਟਰੀ ਨਹੀਂ ਤਾਂ ਘੱਟੋ-ਘੱਟ ਕੋਈ ਸਮਾਲ ਇੰਡਸਟਰੀ ਲਗਾਈ ਜਾਵੇ ਤਾਕਿ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ ।

ਦੂਸਰੇ, ਸਪੀਕਰ ਸਾਹਿਬ, ਇਥੇ ਵਾਟਰ ਸਪਲਾਈ ਸਕੀਮ ਸ਼ੁਰੂ ਕੀਤੀ ਸੀ । ਇਹ ਸਕੀਮ ਕੋਈ 48 ਕਰੋੜ ਰੁਪਏ ਦੀ ਸੀ ਅਤੇ ਇਸ ਰਾਹੀਂ ਤਿੰਨ ਪਿੰਡਾਂ, ਬਾਰੀ, ਟੰਬਲਾ ਅਤੇ ਪੰਥੋਤਾਲ ਨੂੰ ਪੀਣ ਦਾ ਪਾਣੀ ਸਪਲਾਈ ਕਰਨਾ ਸੀ । ਉਹ 48 ਕਰੋੜ ਰੁਪਏ ਦੀ ਸਕੀਮ ਬਿਲਕੁਲ ਨਾਕਾਰਾ ਔਰ ਜ਼ਾਇਆ ਪਈ ਹੈ । 30 ਸਾਲਾਂ ਦੀ ਆਜ਼ਾਦੀ ਤੋਂ ਬਾਅਦ ਉਥੇ ਦੇ ਲੋਕ ਕਹਿੰਦੇ ਹਨ ਕਿ ਸਾਨੂੰ ਘੱਟੋ ਘੱਟ ਪੀਣ ਦਾ ਪਾਣੀ ਤਾਂ ਦਿਓ, ਜੇ ਹੋਰ ਫ਼ੈਸਿਲਟੀਜ਼ ਨਹੀਂ ਦੇਣੀਆਂ । ਸੜਕਾਂ ਛੱਡ ਦਿਓ, ਸਕੂਲ ਛੱਡ ਦਿਓ ਪਰ ਪੀਣ ਦਾ ਪਾਣੀ ਤਾਂ ਦਿਓ । ਅਸੀਂ ਪੀਣ ਵਾਲਾ ਪਾਣੀ ਤਕ ਨਹੀਂ ਸਪਲਾਈ ਕਰ ਸਕਦੇ । ਉਥੇ ਟੂਟੀਆਂ ਲਗੀਆਂ ਹੋਈਆਂ ਹਨ ਪਰ ਪਾਣੀ ਨਹੀਂ । ਅਸੀਂ ਇਹ ਚੀਜ਼ ਪਬਲਿਕ ਹੈਲਥ ਵਾਲਿਆਂ ਨੂੰ ਕਹੀ । ਉਹ ਜਾਂਦੇ ਹਨ ਅਤੇ ਦੌਰਾ ਕਰਕੇ ਵਾਪਸ ਆ ਜਾਂਦੇ ਹਨ । ਉਹ ਕਹਿੰਦੇ ਹਨ ਕਿ ਕਾਗਜ਼ਾਂ ਵਿਚ ਸਕੀਮ ਠੀਕ ਹੈ ਪਰ ਅਸਲ ਵਿਚ ਕੋਈ ਸਕੀਮ ਹੈ ਨਹੀਂ । ਮੈਂ ਮੰਤਰੀ ਜੀ ਨੂੰ ਕਹਾਂਗਾ ਕਿ ਅਗਰ ਉਹ ਉਥੇ ਆਪ ਜਾ ਕੇ ਦੌਰਾ ਕਰਨ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ ਕਿਹੜੀ ਗੱਲ ਠੀਕ ਹੈ ।

ਹੁਣ ਸਪੀਕਰ ਸਾਹਿਬ, ਮੈਂ ਇਕ ਗੱਲ ਕਰਨੀ ਹੈ ਕਣਕ ਦੀ ਪ੍ਰਾਈਸ ਬਾਰੇ । ਸਪੀਕਰ ਸਾਹਿਬ, ਹੁਣ ਤਾਂ ਕੇਂਦਰ ਦੇ ਖੇਤੀ ਬਾੜੀ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬਣ ਗਏ ਹਨ ਪ੍ਰਾਈਸ ਕਮਿਸ਼ਨ ਨੇ ਕਣਕ ਦੀ ਪ੍ਰਾਈਸ 105/- ਰੁਪਏ ਰਿਕੁਮੈਂਡ ਕੀਤੀ ਹੈ, ਮੈਂ ਕਹਿੰਦਾ ਹਾਂ

ਕਿ ਪੈਟਰੋਲ ਦਾ ਮੁਲ ਵੱਧ ਗਿਆ ਹੈ, ਫ਼ਰਟੇਲਾਈਜ਼ਰ ਦੀ ਕੀਮਤ ਵੱਧ ਗਈ ਹੈ, ਕਣਕ ਦੀ ਕੀਮਤ ਵੀ ਵੱਧਣੀ ਚਾਹੀਦੀ ਹੈ । ਸਪੀਕਰ ਸਾਹਿਬ, ਐਗਰੀਕਲਚਰਲ ਪ੍ਰਾਈਸ ਕਮਿਸ਼ਨ ਵਿਚ ਕੋਈ ਐਗਰੀਕਲਚਰਿਸਟ ਮੈਂਬਰ ਨਹੀਂ ਹੈ। ਜੇ ਅਸੀਂ ਬਾਜ਼ਾਰ ਵਿਚ ਜਾਈਏ ਤਾਂ ਦੁਕਾਨਦਾਰ ਇੱਕ ਪੈਨਸਿਲ ਦੀ ਕੀਮਤ 12 ਆਨੇ ਦਸੱਦਾ ਹੈ । ਜੇ ਅਸੀਂ ਉਸ ਨੂੰ ਕਹੀਏ ਕਿ 8 ਆਨੇ ਲੈ ਲੈ ਤਾਂ ਉਹ ਕਹਿੰਦਾ ਹੈ ਕਿ ਦੁਕਾਨ ਦੇ ਥੜ੍ਹੇ ਤੋਂ ਉਤਰ ਜਾ; ਕਿਸਾਨ ਦੀ ਫਸਲ ਦੀ ਕੀਮਤ ਮੁੱਕਰਰ ਕਰਨ ਵਾਲਾ ਕੌਣ ਹੈ ? ਉਥੇ ਉਸਦਾ ਕੋਈ ਨੁਮਾਇੰਦਾ ਨਹੀਂ ਹੈ । 105/- ਰੁਪਏ ਕਣਕ ਦੀ ਕੀਮਤ ਫਿਕਸ ਕੀਤੀ ਹੋਈ ਹੈ । ਮੈਂ ਕਹਿੰਦਾ ਹਾਂ ਕਿ ਇਸਦੀ ਡਾਇਰੈਕਟ ਪ੍ਰਾਈਸ 140/-, 150/- ਰੁਪਏ ਕਰ ਦਿਓ। ਬੋਨਸ ਦੀ ਸ਼ਕਲ ਵਿਚ ਉਨ੍ਹਾਂ ਨੂੰ ਪੈਸੇ ਨਾ ਦਿਓ। ਇਹ ਪ੍ਰਾਈਸ ਡਾਇਰੈਕਟਲੀ ਉਨ੍ਹਾਂ ਨੂੰ ਦਿੱਤੀ ਜਾਵੇ । ਮਾਸਟਰ ਜੀ ਬੈਠੇ ਹਨ । ਆਲੂਆਂ ਦੀ ਪ੍ਰਾਈਸ ਰਾਤੋਂ'ਰਾਤ ਦੂਗਣੀ ਹੋ ਗਈ । ਇਨ੍ਹਾਂ ਨੇ ਕਿਹਾ 6 ਕਰੋੜ ਰੁਪਿਆ ਅਸੀਂ ਜ਼ਿਮੀਂਦਾਰਾਂ ਨੂੰ ਵੰਡ ਦਿਆਂਗੇ । ਲੇਕਿਨ ਕਿਸਾਨ ਨੂੰ ਕਿਸ ਨੇ ਵੰਡਣੇ ਸਨ । ਮਾਰਕਫੈਡ ਪੈਸੇ ਵਿਚੋਂ ਖਾ ਗਿਆ । ਵੱਡੇ ਵੱਡੇ ਕਰਮਚਾਰੀ ਪੈਸਾ ਖਾ ਗਏ ਹਨ। ਜਿਤਨੇ ਵੀ ਕੋਆਪਰੇਟਿਵ ਦੇ ਅਦਾਰੇ ਹਨ ਇਨ੍ਹਾਂ ਵਿਚ ਸਰਕਾਰੀ ਕਰਮਚਾਰੀ ਡਾਮੀਨੇਟ ਕਰਦੇ ਹਨ । ਅੰਗਰੇਜ਼ਾਂ ਦੇ ਜ਼ਮਾਨੇ ਵਿਚ ਕਿਸੇ ਵੀ ਕੋਆਪਰੇਟਿਵ ਅਦਾਰੇ ਵਿਚ ਸਰਕਾਰੀ ਕਰਮਚਾਰੀ ਦਖਲ ਨਹੀਂ ਸੀ ਦੇ ਸਕਦਾ । ਲੇਕਿਨ ਹੁਣ ਕੀ ਹਾਲਤ ਹੈ । ਕੋਈ ਐਸਾ ਅਦਾਰਾ ਨਹੀਂ ਜਿਥੇ ਸਰਕਾਰੀ ਕਰਮਚਾਰੀ ਮੁਲਾਜ਼ਮ ਨਾ ਹੋਣ । ਇਹ ਕਹਿੰਦੇ ਹਨ ਕਿ ਫਲਾਣੇ ਅਦਾਰੇ ਵਿ ਜੁਆਇੰਟ ਰਜਿਸਟਰਾਰ ਨੂੰ ਲਾ ਦਿਓ ਜਾਂ ਕਿਸੇ ਹੋਰ ਨੂੰ ਲਾ ਦਿਓ। ਨਾਨ-ਆਫੀਸ਼ਲ ਜਿਤਨੇ ਅਦਾਰੇ ਹਨ ਇਨ੍ਹਾਂ ਨੂੰ ਪਬਲਿਕਮੈਨ ਬੇਹਤਰ ਚਲਾ ਸਕਦੇ ਹਨ। ਲੇਕਿਨ ਕੋਆਪਰੇਟਿਵ ਜਿਤਨੇ ਵੀ ਅਦਾਰੇ ਹਨ ਇਹ ਕੁਰੱਪਟ ਹਨ । ਕੋਈ ਕੋਆਪਰੇਟਿਵ ਸੋਸਾਇਟੀ ਐਸੀ ਨਹੀਂ ਜਿਸਦੇ ਵਿਚ ਕਿ ਗ਼ਬਨ ਨਾ ਹੋਇਆ ਹੋਵੇ । ਜਿਹੜੇ ਨਾਨ-ਆਫੀਸ਼ਲ ਅਦਾਰੇ ਹਨ ਇਨ੍ਹਾਂ ਦੇ ਵਿਚ ਸਰਕਾਰੀ ਮੁਲਾਜ਼ਮ ਨਹੀਂ ਹੋਣੇ ਚਾਹੀਦੇ

ਸਪੀਕਰ ਸਾਹਿਬ, ਦੂਸਰੀ ਮੇਰੀ ਬੇਨਤੀ ਇਹ ਹੈ ਕਿ ਟਰੈਕਟਰਾਂ ਅਤੇ ਫਰਟੇਲਾਈਜ਼ਰ ਦੀ ਕੀਮਤ ਘਟਾਈ ਜਾਵੇ। ਜ਼ਿਮੀਂਦਾਰ ਇਤਨਾ ਭਾਰ ਚੁਕ ਨਹੀਂ ਸਕਦਾ। ਹਰਿਆਣੇ ਵਾਲਿਆਂ ਨੇ ਕਿਹਾ ਹੈ ਕਿ ਜੇ ਹਰਿਆਣੇ ਦੇ ਐਮ.ਪੀਜ਼. ਪਾਣੀ ਦੇ ਮਸਲੇ ਤੇ ਸਟੈਂਡ ਨਾ ਲੈ ਸਕੇ ਤਾਂ ਅਸੀਂ ਉਨ੍ਹਾਂ ਨੂੰ ਕਹਾਂਗੇ ਕਿ ਅਸਤੀਫੇ ਦੇ ਦਿਓ । ਇਸੇ ਤਰ੍ਹਾਂ ਹੀ ਮੈਂ ਕਹਾਂਗਾ ਕਿ ਜੇ ਜੱਟ ਨਾਲ ਵਿਤਕਰਾ ਹੀ ਹੋਣਾ ਹੈ ਤਾਂ ਬਾਦਲ ਸਾਹਿਬ ਵੀ ਅਸਤੀਫਾ ਦੇ ਦੇਣ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਅਤੇ ਟਰੈਕਟਰ ਦੀ ਕੀਮਤ ਘਟਾਉਣੀ ਚਾਹੀਦੀ ਹੈ। ਇਸ ਨੂੰ ਜ਼ਿਮਾਂਦਾਰ ਬਰਦਾਸ਼ਤ ਨਹੀਂ ਕਰ ਸਕਦਾ। ਸਪੀਕਰ ਸਾਹਿਬ, ਪੰਜਾਬ ਸਰਕਾਰ ਦੇ ਵਿੱਤ ਮੰਤਰੀ ਸਾਹਿਬ ਇਥੇ ਬੈਠੇ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਤਨਾ ਪੈਸਾ ਵੀ ਇਹ ਵੰਡਦੇ ਰਹੇ ਹਨ ਇਹ ਰਿਲੀਜਨ ਦੇ ਬੇਸਿਜ਼ ਤੇ ਕਿਉਂ ਵੰਡਦੇ ਰਹੇ ਹਨ, ਇਕਨਾਮਿਕ ਬੇਸਿਜ਼ ਤੇ ਕਿਉਂ ਨਹੀਂ ਵੰਡਦੇ ਰਹੇ ?

**ਸ਼੍ਰੀ ਸਪੀਕਰ :** ਤੁਸੀਂ ਕਿਹੜੀ ਡਿਮਾਂਡ ਤੇ ਬੋਲ ਰਹੇ ਹੋ ?

---

**Expunged as ordered by the Chair.

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਸੋਸ਼ਲ ਸਿਕਊਰਟੀ ਐਂਡ ਵੈਲਫੇਅਰ ਤੇ ਬੋਲ ਰਿਹਾ ਹਾਂ । ਰਿਲੀਜਨ ਦੇ ਬੇਸਿਜ਼ ਤੇ ਇਹ ਪੈਸਾ ਵੰਡਦੇ ਰਹੇ ਹਨ ਵਿਤਕਰੇ ਕਰਦੇ ਰਹੇ ਹਨ । ਇਹ ਕਦੇ ਹਿੰਦੂਆਂ ਦਾ ਕਦੇ ਸਿੱਖਾਂ ਦਾ ਅਤੇ ਕਦੇ ਹਰੀਜਨਾਂ ਦਾ ਜਲੂਸ ਕੱਢਦੇ ਰਹ ਹਨ। ਕਮਿਊਨਿਟੀ ਦੇ ਬੇਸਿਜ਼ ਤੇ ਪੈਸੇ ਦਿੰਦੇ ਰਹੇ ਹਨ, ਇਕਨਾਮਿਕ ਬੇਸਿਜ਼ ਤੇ ਕਿਸੇ ਗਰੀਬ ਦੀ ਮਦਦ ਇਨ੍ਹਾਂ ਨੇ ਨਹੀਂ ਕੀਤੀ । ਇਹ ਗੌਰਮਿੰਟ ਸੈਕੁਲਰ ਹੋਣੀ ਚਾਹੀਦੀ ਸੀ । ਮੈਂ ਕਹਿੰਦਾ ਹਾਂ ਕਿ ਇਹ ਮਦਦ ਕਰਨ ਵੇਲੇ ਇਕਨਾਮਿਕ ਬੇਸਿਜ਼ ਇਨ੍ਹਾਂ ਨੇ ਕਿਉਂ ਨਹੀਂ ਬਣਾਇਆ । ਕਾਂਗਰਸ ਸੈਕੂਲਰਿਜ਼ਮ ਵਿਚ ਬਿਲੀਵ ਕਰਦੀ ਹੈ ਤਾਂ ਫਿਰ ਰਿਲੀਜਨ ਬੇਸਿਜ਼ ਨਹੀਂ ਹੋਣਾ ਚਾਹੀਦਾ ਸੀ ।

ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੇ ਟੀਚਰਜ਼ ਦੀਆਂ ਤਨਖਾਹਾਂ ਦਾ 95% ਇਹ ਗਰਾਂਟ ਦੇ ਤੌਰ ਤੇ ਦਿੰਦੇ ਹਨ। ਲੇਕਿਨ ਮੈਨੇਜਿੰਗ ਕਮੇਟੀਆਂ ਉਨ੍ਹਾਂ ਨੂੰ ਠੀਕ ਪੈਸੇ ਕਦੇ ਨਹੀਂ ਦਿੰਦੀਆਂ । ਉਨ੍ਹਾਂ ਦੀਆਂ ਤਨਖਾਹਾਂ ਸਰਕਾਰੀ ਸਕੂਲਾਂ ਵਿਚ ਕੰਮ ਕਰਦੇ ਟੀਚਰਾਂ ਨਾਲੋਂ ਕੰਪੇਰੇਟਿਵਲੀ ਬਹੁਤ ਘੱਟ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ 5 ਪ੍ਰਤੀਸ਼ਤ ਰਹਿੰਦਾ ਹੈ ਇਹ ਵੀ ਸਰਕਾਰ ਦੇ ਦੇਵੇ ਅਤੇ ਉਨ੍ਹਾਂ ਪ੍ਰਾਈਵੇਟ ਸਕੂਲਾਂ ਨੂੰ ਟੇਕ-ਓਵਰ ਕਰ ਲਵੇ ।

ਸਪੀਕਰ ਸਾਹਿਬ, ਇਕ ਮੈਂ ਟਰਾਂਸਪੋਰਟ ਦੇ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ । ਸਾਡੇ ਸੂਬੇ ਵਿਚ ਟਰਾਂਸਪੋਰਟ ਦੀ ਬੜੀ ਭੈੜੀ ਹਾਲਤ ਹੈ । ਇਹ ਕਹਿੰਦਿਆਂ ਸ਼ਰਮ ਨਾਲ ਸਿਰ ਝੁੱਕ ਜਾਂਦਾ ਹੈ ਕਿ ਪੰਜਾਬ ਦੀ ਟਰਾਂਸਪੋਰਟ ਇਤਨੀ ਗੰਦੀ ਤੇ ਨਿਕੰਮੀ ਹੈ । ਕੋਈ ਵੀ ਬੱਸ ਸਿਰੇ ਨਹੀਂ ਪਹੁੰਚਦੀ । ਟਰੈਫਿਕ ਪੁਲਿਸ ਵਾਲੇ ਜਗ੍ਹਾ ਜਗ੍ਹਾ ਤੇ ਖੜੇ ਹੁੰਦੇ ਹਨ । ਹਰ ਬੱਸ ਨੂੰ ਉਹ ਰੋਕਦੇ ਹਨ ਅਤੇ ਪੈਸੇ ਲੈਂਦੇ ਹਨ । ਵੱਡੇ ਵੱਡੇ ਟਰਾਂਸਪੋਰਟਰਜ਼ ਦੇ ਆਖੇ ਲੱਗ ਕੇ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਤਾਂ ਕਰਨਾ ਹੀ ਨਹੀਂ ਹੈ । ਹਰਿਆਣੇ ਵਾਲਿਆਂ ਨੇ ਟਰਾਂਸਪੋਰਟ ਨੂੰ ਨੈਸ਼ਨੈਲਾਈਜ਼ ਕਰ ਦਿਤਾ ਅਤੇ ਹੁਣ ਉਨ੍ਹਾਂ ਦੀ ਟਰਾਂਸਪੋਰਟ ਪ੍ਰਾਫਿਟ ਦੇ ਰਹੀ ਹੈ । ਲੇਕਿਨ ਪੰਜਾਬ ਦੀ ਟਰਾਂਸਪੋਰਟ ਦੀ ਬੜੀ ਭੈੜੀ ਹਾਲਤ ਹੈ । ਇਹ ਕਾਂਗਰਸ ਗੌਰਮਿੰਟ ਦੇ ਨਾਂ ਤੇ ਇਕ ਸਲੱਰ ਹੈ । ਜੇ ਇਸਦੀ ਰੀਮਾਡਲਿੰਗ ਕਰ ਸਕਦੇ ਹੋ ਤਾਂ ਕਰੋ । ਅਸੀਂ ਸਾਰੇ ਹੀ ਕਸੂਰਵਾਰ ਹਾਂ । ਬੱਸਾਂ ਦੇ ਟਾਇਰ ਵਿਕਦੇ ਹਨ । ਜੇ ਪਬਲਿਕ ਦਾ ਇੱਕ ਪੈਸਾ ਵੀ ਮਿਸਯੂਜ਼ ਹੁੰਦਾ ਹੈ ਤਾਂ ਅਸੀਂ ਸਾਰੇ ਕਸੂਰਵਾਰ ਹਾਂ ।

ਸਪੀਕਰ ਸਾਹਿਬ, ਮੈਂ ਫੈਮਿਲੀ ਪਲੈਨਿੰਗ ਬਾਰੇ ਵੀ ਇਕ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ । ਫੈਮਿਲੀ ਪਲੈਨਿੰਗ ਜ਼ਰੂਰੀ ਹੈ । ਇਸ ਗੱਲ ਤੋਂ ਕੋਈ ਵੀ ਪੁਲੀਟੀਕਲ ਪਾਰਟੀ ਡਿਨਾਈ ਨਹੀਂ ਕਰ ਸਕਦੀ ਅਤੇ ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ । ਭਾਵੇਂ ਰਾਜ ਨਰਾਇਣ ਆ ਜਾਵੇ ਜਾਂ ਚਰਨ ਸਿੰਘ ਆ ਜਾਵੇ, ਉਨ੍ਹਾਂ ਦੀਆਂ ਆਪਣੀਆਂ ਸਟੇਟਮੈਂਟਾਂ ਹਨ ਕਿ ਫੈਮਿਲੀ ਪਲੈਨਿੰਗ ਜ਼ਰੂਰ ਹੋਣੀ ਚਾਹੀਦੀ ਹੈ ।

**ਸਰਦਾਰ ਦਰਬਾਰਾ ਸਿੰਘ ;** ਇਹ ਗਲਤ ਹੈ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਹ ਆਪਣੀ ਸੀਟ ਤੇ ਪਹਿਲਾਂ ਚਲੇ ਜਾਣ, ਫਿਰ ਜੋ ਕਹਿਣਾ ਹੈ ਕਹਿ ਲੈਣ । ਸਪੀਕਰ ਸਾਹਿਬ, ਉਨ੍ਹਾਂ ਨੇ ਇਹ ਜ਼ਰੂਰ ਕਿਹਾ ਹੈ ਕਿ ਇਸ ਦਾ ਮੈਥਡ ਬਦਲ ਦਿੱਤਾ ਜਾਵੇ । ਫੈਮਿਲੀ ਪਲਾਂਨਿੰਗ ਬਾਈ ਪਰਸੂਏਸ਼ਨ ਜਾਂ ਬਾਈ ਐਜੂਕੇਸ਼ਨ ਹੋਣੀ ਚਾਹੀਦੀ ਹੈ । ਪਬਲਿਕ ਨੂੰ ਸਮਝਾ ਦਿਓ ਤਦ ਫ਼ੈਮਲੀ ਪਲਾਂਨਿੰਗ ਕਰੋ ।

(ਇਸ ਸਮੇਂ ਸਰਦਾਰ ਦਰਬਾਰਾ ਸਿੰਘ ਜਿਹੜੇ ਕਿ ਪਹਿਲਾਂ ਆਪਣੀ ਸੀਟ ਤੇ ਨਹੀਂ ਬੈਠੇ ਸਨ, ਆਪਣੀ ਸੀਟ ਤੇ ਆ ਗਏ)

ਸਰਦਾਰ ਦਰਬਾਰਾ ਸਿੰਘ : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ ।

ਸ਼੍ਰੀ ਸਪੀਕਰ : ਇਨਫਰਮੇਸ਼ਨ ਲੈਣ ਦੀ ਲੋੜ ਨਹੀਂ ।

ਸਰਦਾਰ ਦਰਬਾਰਾ ਸਿੰਘ : ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ ।

ਸ਼੍ਰੀ ਸਪੀਕਰ : ਤੁਸੀ ਉਨ੍ਹਾਂ ਤੋਂ ਕਲੈਰੀਫਿਕੇਸ਼ਨ ਨਹੀਂ ਲੈ ਸਕਦੇ । ਤੁਸੀਂ ਬਾਅਦ ਵਿਚ ਬੋਲ ਲੈਣਾ ।

ਸਰਦਾਰ ਦਰਬਾਰਾ ਸਿੰਘ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਹਾਊਸ ਨੂੰ ਮਿਸ-ਲੀਡ ਕਰ ਰਹੇ ਹਨ । ਅੱਜ ਗੌਰਮਿੰਟ ਆਫ ਇੰਡੀਆ ਦੀ ਇਸ ਸਬੰਧ ਵਿਚ ਪਾਲਿਸੀ ਸਟੇਟਮੈਂਟ ਆਈ ਹੈ । ਇਹ ਗਲਤ ਇਨਫਰਮੇਸ਼ਨ ਦੇ ਰਹੇ ਹਨ ।

ਸ਼੍ਰੀ ਸਪੀਕਰ : ਤੁਸੀਂ ਨਾਂ ਤਾਂ ਸੈਂਟਰ ਦੇ ਅਤੇ ਨਾਂ ਹੀ ਪੰਜਾਬ ਦੇ ਮਨਿਸਟਰ ਹੋ। ਤੁਸੀਂ ਕਿਸ ਤਰ੍ਹਾਂ ਕਲੈਰੀਫਿਕੇਸ਼ਨ ਦੇ ਸਕਦੇ ਹੋ ।

ਚੌਧਰੀ ਦਰਸ਼ਨ ਸਿੰਘ : ਸਪੀਕਰ ਸਾਹਿਬ, ਇਹ ਸੈਂਟਰ ਵਿਚ ਤਾਂ ਹੁਣ ਜਾ ਨਹੀਂ ਸਕਦੇ । ਮੈਂ ਵਿਸ਼ ਕਰਦਾ ਹਾਂ ਕਿ ਇਹ ਅਗਲੀ ਵਾਰੀ ਜ਼ਰੂਰ ਪੰਜਾਬ ਵਿਚ ਵਜ਼ੀਰ ਬਣਨ । (ਘੰਟੀ) ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰਨ ਲਗਾ ਹਾਂ । ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਬਾਈ ਪਰਸੂਏਸ਼ਨ ਜਾਂ ਬਾਈ ਐਜੂਕੇਸ਼ਨ ਫੀਜ਼ੀਬਲ ਹੈ । ਸਾਡਾ ਇੰਡੀਅਨ ਕਲਚਰ ਇਸ ਗਲ ਦੀ ਮੰਗ ਕਰਦਾ ਹੈ ਕਿ ਸਾਨੂੰ ਕੁਅਰਸ਼ਨ ਨਾਲ ਕੋਈ ਕੰਮ ਨਹੀਂ ਲੈਣਾ ਚਾਹੀਦਾ । ਲੇਕਿਨ ਇਥੇ ਕੁਅਰਸ਼ਨ ਹੋਈ ਹੈ । ਜਦੋਂ ਅਸੀਂ ਡਿਪਾਰਟਮੈਂਟਾਂ ਦੇ ਕੋਟੇ ਫਿਕਸ ਕਰ ਦਿੰਦੇ ਹਾਂ ਤਾਂ ਉਨ੍ਹਾਂ ਡਿਪਾਰਟਮੈਂਟਾਂ ਨੂੰ ਆਪਣੀ ਲੋੜ ਦੀ ਖਾਤਰ ਕੁਅਰਸ਼ਨ ਕਰਨੀ ਪੈਂਦੀ ਹੈ । If you fix quota of an A.S.I. in the Police Department, do you think he will not use force ? He shall use force. Some officials were suspended on this very score ਅਤੇ ਕਈ ਜਗ੍ਹਾ ਤੇ ਕੇਸਿਜ਼ ਹੋਏ ਹਨ । ਦਸੂਹਾ ਦੇ ਬਾਰੇ ਮੇਰੀ ਨਾਲਜ ਵਿਚ ਹੈ ਅਤੇ ਮੈਨੂੰ ਪਤਾ ਹੈ । This is in the knowledge of the District Magistrate. Do you think that such things are happening at the low level ? ਇਕ ਬੰਦਾ ਅਰਜ਼ੀ ਲੈਕੇ ਡੀ. ਸੀ., ਹੁਸ਼ਿਆਰਪੁਰ ਕੋਲ ਜਮ੍ਹਾਂਬੰਦੀ ਦੀ ਨਕਲ ਲੈਣ ਗਿਆ, ਪਰ ਉਸ ਬਾਰੇ ਕਿਹਾ ਗਿਆ ਕਿ ਜੇ ਇਸ ਨੇ ਨਸਬੰਦੀ ਨਹੀਂ ਕਰਾਈ ਹੈ ਤਾਂ ਨਕਲ ਨਾ ਦਿਤੀ ਜਾਵੇ । ਇਹ ਸਾਰੀਆਂ ਚੀਜ਼ਾਂ ਸਾਡੇ ਨੋਟਿਸ ਵਿਚ ਹਨ ਅਤੇ ਜੇ ਇਹ ਕਿਹਾ ਜਾਵੇ ਕਿ ਇਸ ਤਰ੍ਹਾਂ ਦਾ ਕੇਸ ਨੋਟਿਸ ਵਿਚ ਲਿਆਇਆ ਜਾਵੇ ਤਾਂ ਚੰਗੀ ਗੱਲ ਨਹੀਂ । ਸਾਨੂੰ ਚਾਹੀਦਾ ਇਹ ਹੈ ਕਿ ਬਾਈ ਪਰਸੂ-ਏਸ਼ਨ ਲੋਕਾਂ ਨੂੰ ਤਿਆਰ ਕੀਤਾ ਜਾਵੇ ।

ਸਰਦਾਰ ਗੁਰਬਚਨ ਸਿੰਘ ਚੀਮਾ (ਦਸੂਹਾ) : ਸਪੀਕਰ ਸਾਹਿਬ, ਪੀਣ ਦੇ ਪਾਣੀ ਦਾ ਮਸਲਾ ਕੰਢੀ ਦੇ ਇਲਾਕੇ ਵਿਚ ਬਹੁਤ ਜ਼ਿਆਦਾ ਹੈ । ਸਪੀਕਰ ਸਾਹਿਬ, ਤੁਹਾਡਾ ਹਲਕਾ ਵੀ ਨਾਲ ਹੀ ਲਗਦਾ ਹੈ । ਲੇਕਿਨ ਕੀਤਾ ਕੀ ਜਾਂਦਾ ਹੈ ਕਿ ਜਿਥੇ ਬੇਟ ਦੇ ਇਲਾਕੇ ਵਿਚ ਪਾਣੀ ਦੀਆਂ ਸਕੀਮਾਂ ਦੀ ਲੋੜ ਨਹੀਂ, ਉਥੇ ਇਹ ਸਕੀਮਾਂ ਬਣਾਈਆਂ ਜਾਂਦੀਆਂ ਹਨ । ਇਸ ਬਾਰੇ ਮੈਂ ਇਹ ਅਰਜ਼ ਕਰਾਂਗਾ ਕਿ ਇਨ੍ਹਾਂ ਸਕੀਮਾਂ ਨੂੰ ਬਦਲ ਕੇ ਕੰਢੀ ਦੇ

[ਸਰਦਾਰ ਗੁਰਬਚਨ ਸਿੰਘ ਚੀਮਾ]

ਇਲਾਕੇ ਵਾਸਤੇ ਪਾਣੀ ਦੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ ਅਤੇ ਉਥੇ ਪਾਣੀ ਦੇ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ ਅਤੇ ਹਰ ਸਕੂਲ ਵਿਚ, ਹਰ ਗੁਰਦਵਾਰੇ ਵਿਚ ਅਤੇ ਹਰ ਮੰਦਿਰ ਵਿਚ ਜ਼ਰੂਰ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਮੈਂ ਸਕੂਲਾਂ ਦੀ ਹਾਲਤ ਵੇਖੀ ਹੈ। ਬੜੀ ਬੜੀ ਦੂਰ ਤੋਂ ਪਾਣੀ ਉਨ੍ਹਾਂ ਨੂੰ ਲਿਆਉਣਾ ਪੈਂਦਾ ਹੈ ਅਤੇ ਪਾਣੀ ਫਿਰ ਵੀ ਮੁਕਿਆ ਰਹਿੰਦਾ ਹੈ। ਇਸ ਕਰਕੇ ਬੇਟ ਦੇ ਇਲਾਕੇ ਵਿਚੋਂ ਇਨ੍ਹਾਂ ਸਕੀਮਾਂ ਨੂੰ ਬੰਦ ਕਰਕੇ ਕੰਢੀ ਦੇ ਇਲਾਕੇ ਵਿਚ ਇਸ ਪਾਣੀ ਦੀ ਪ੍ਰਾਬਲਮ ਨੂੰ ਹੱਲ ਕਰਨਾ ਚਾਹੀਦਾ ਹੈ। ਉਥੇ ਦੀ ਮੇਨ ਪ੍ਰਾਬਲਮ ਇਹੀ ਹੈ। ਉਥੇ ਕਿਸਾਨਾਂ ਨੂੰ ਪਾਣੀ ਮਿਲ ਜਾਵੇ ਤਾਂ ਉਹ ਲੋਕ ਵੀ ਆਜ਼ਾਦ ਹਿੰਦੁਸਤਾਨ ਦੇ ਵਾਸੀ ਕਹਾ ਸਕਣ। ਉਥੇ ਲੋਕਾਂ ਦੀ ਬੁਰੀ ਹਾਲਤ ਹੈ। ਲੋਕਾਂ ਨੂੰ ਬੜੀ ਦੂਰੋਂ ਪਾਣੀ ਜਾ ਕੇ ਲਿਆਉਣਾ ਪੈਂਦਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ। ਜਿਥੇ ਪਾਣੀ ਦੀ ਜ਼ਰੂਰਤ ਨਹੀਂ ਹੈ, ਉਥੇ ਦੋ-ਦੋ ਨਲਕੇ ਲਗੇ ਹੋਏ ਹਨ, ਟਿਊਬਵੈਲ ਲੱਗੇ ਹੋਏ ਹਨ, ਲੇਕਿਨ ਜਿਥੇ ਪਾਣੀ ਦੀ ਬਹੁਤ ਦਿੱਕਤ ਹੈ, ਪਹਾੜਾਂ ਵਿਚ, ਉਥੇ ਕੋਈ ਪ੍ਰਬੰਧ ਨਹੀਂ ਕੀਤਾ ਜਾ ਰਿਹਾ ਹੈ।

ਇਸ ਦੇ ਨਾਲ ਬਿਜਲੀ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ। ਹਰ ਥਾਂ ਤੇ ਟਰਾਂਸਫਾਰਮਰ ਲਗਾ ਦਿਤੇ ਹਨ। ਇਸ ਬਾਰੇ ਮੈਂ ਇਕ ਮਿਸਾਲ ਦਿੰਦਾ ਹਾਂ ਕਿ ਪਹਾੜਾਂ ਵਿਚ ਵਸੋਂ ਜਗ੍ਹਾ ਜਗ੍ਹਾ ਤੇ ਹੁੰਦੀ ਹੈ ਅਤੇ 4 ਘੱਰ ਕਿਤੇ ਅਤੇ ਚਾਰ ਘਰ ਕਿਤੇ ਹੁੰਦੇ ਹਨ। ਪਰ ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਮੇਨ ਲਾਈਨ ਤੋਂ ਜੇ ਆਪਣੇ ਮੁਹੱਲੇ ਵਿਚ ਜਾਂ ਚਾਰ-ਛੇ ਘੱਰਾਂ ਵਾਸਤੇ ਬਿਜਲੀ ਲਿਜਾਣੀ ਹੈ ਤਾਂ ਉਹ ਉਸ ਦਾ ਖਰਚਾ ਆਪ ਦੇਣ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਰੀਬ ਆਦਮੀ ਪੈਸੇ ਕੋਲੋਂ ਕਿਸ ਤਰ੍ਹਾਂ ਦੇ ਸਕਦੇ ਹਨ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਜੇ ਬਿਜਲੀ ਹਰ ਜਗ੍ਹਾ ਦੇਣੀ ਹੈ ਤਾਂ ਉਸ ਦਾ ਖਰਚਾ ਸਰਕਾਰ ਬਰਦਾਸ਼ਤ ਕਰੇ। ਜੇ ਖਰਚਾ ਲੋਕਾਂ ਕੋਲੋਂ ਲੈਣਾ ਹੈ ਤਾਂ ਇਸ ਤਰ੍ਹਾਂ ਤਾਂ ਬਿਜਲੀ ਪਿੰਡਾਂ ਵਿਚ ਜਾ ਹੀ ਨਹੀਂ ਸਕਦੀ ਕਿਉਂਕਿ ਉਹ ਲੋਕ ਗਰੀਬ ਹਨ ਅਤੇ ਪੈਸੇ ਨਹੀਂ ਦੇ ਸਕਦੇ ਕਿਉਂਕਿ ਆਬਾਦੀ ਇਨ੍ਹਾਂ ਪਹਾੜੀ ਇਲਾਕਿਆਂ ਦੀ ਵਖਰੀ ਹੋਈ ਹੁੰਦੀ ਹੈ ਅਤੇ ਚਾਰ-ਚਾਰ ਮੀਲ ਤੇ ਪਿੰਡ ਹਨ ਅਤੇ ਫਿਰ ਹਰ ਪਿੰਡ ਵਿਚ ਕੁਝ ਘਰ ਕਿਤੇ ਹਨ ਅਤੇ ਕੁਝ ਘਰ ਕਿਤੇ ਹਨ। ਜੇ 100 ਮੀਟਰ ਤੋਂ ਤਾਰ ਵੱਧ ਲਗਣੀ ਹੋਵੇ ਤਾਂ ਬਿਜਲੀ ਵਾਲੇ ਕਹਿੰਦੇ ਹਨ ਕਿ ਉਸ ਦਾ ਖਰਚਾ ਉਨ੍ਹਾਂ ਘੱਰਾਂ ਵਾਲੇ ਦੇਣ ਜਿਨ੍ਹਾਂ ਨੇ ਬਿਜਲੀ ਲਗ-ਵਾਉਣੀ ਹੈ। ਇਹ ਸਾਰਾ ਖਰਚਾ ਸਰਕਾਰ ਨੂੰ ਹੀ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਇਕ ਹੋਰ ਮਸਲਾ ਹੈ। ਸਕੂਲਾਂ ਦੀ ਮਨਜ਼ੂਰੀ ਦੇ ਦਿੱਤੀ ਜਾਂਦੀ ਹੈ, ਵੈਟਰਨਰੀ ਡਿਸਪੈਂਸਰੀ ਜਾਂ ਦੂਜੀ ਡਿਸਪੈਂਸਰੀ ਦੀ ਮਨਜ਼ੂਰੀ ਦੇ ਦਿਤੀ ਜਾਂਦੀ ਹੈ ਪਰ ਉਥੇ ਸ਼ਰਤ ਇਹ ਲਗਾ ਦਿਤੀ ਜਾਂਦੀ ਹੈ ਕਿ 10,000 ਰੁਪਏ ਦਾ ਪ੍ਰਬੰਧ ਉਥੇ ਦੇ ਲੋਕ ਕਰਨ। ਭਲਾ ਉਹ ਗਰੀਬ ਇੰਨਾਂ ਪੈਸਾ ਕਿਥੋਂ ਦੇ ਸਕਦੇ ਹਨ ? ਇਸ ਕਰਕੇ ਮੈਂ ਇਹ ਅਰਜ਼ ਕਰਾਂਗਾ ਕਿ ਜੇ ਕੋਈ ਚੀਜ਼ ਕਿਸੇ ਜਗ੍ਹਾ ਪ੍ਰੋਵਾਈਡ ਕੀਤੀ ਜਾਵੇ ਤਾਂ ਉਸ ਦਾ ਸਾਰਾ ਖਰਚਾ ਸਰਕਾਰ ਨੂੰ ਹੀ ਬਰਦਾਸ਼ਤ ਕਰਨਾ ਚਾਹੀਦਾ ਹੈ ਅਤੇ ਲੋਕਾਂ ਤੇ ਬੋਝ ਨਹੀਂ ਪਾਉਣਾ ਚਾਹੀਦਾ, ਜਿਹੜੇ ਕਿ ਦੇ ਨਹੀਂ ਸਕਦੇ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ, ਆਪਣੇ ਮਲਕੀਅਤ ਦੇ ਹਲਕੇ ਵਿਚ ਲੋਕ ਦਰੱਖਤ ਤਕ ਵੀ ਨਹੀਂ ਕੱਟ ਸਕਦੇ ਕਿਉਂਕਿ ਜੰਗਲਾਤ ਦੇ ਮਹਿਕਮੇ

ਨੇ ਉਥੇ ਦਫਾ 104, 105 ਲਗਾਈ ਹੋਈ ਹੈ । ਜੇ ਕਿਸੇ ਨੂੰ ਲਕੜੀ ਦੀ ਜ਼ਰੂਰਤ ਪੈ ਜਾਵੇ ਤਾਂ ਉਹ ਲਕੜੀ ਨਹੀਂ ਕੱਟ ਸਕਦਾ । ਜੇ ਕੋਈ ਬਾਲਣ ਸਿਰ ਤੇ ਚੁਕੀ ਜਾਂਦਾ ਹੋਵੇ ਤਾਂ ਵੀ ਉਸ ਨੂੰ ਜੰਗਲਾਤ ਦਾ ਗਾਰਡ ਪਕੜ ਕੇ ਪੁਲਿਸ ਦੇ ਹਵਾਲੇ ਕਰ ਦਿੰਦਾ ਹੈ । ਜੇ ਕਿਸੇ ਆਪਣਾ ਹਲ ਵੀ ਠੀਕ ਕਰਨਾ ਹੋਵੇ ਤਾਂ ਵੀ ਉਸ ਨੂੰ ਲਕੜੀ ਕੱਟਣ ਦੀ ਇਜਾਜ਼ਤ ਨਹੀਂ ਹੈ । ਮੈਂ ਇਹ ਅਰਜ਼ ਕਰਾਂਗਾ ਕਿ ਇਨ੍ਹਾਂ ਦਫਾਂ ਨੂੰ ਉੜਾ ਦੇਣਾ ਚਾਹੀਦਾ ਹੈ ਅਤੇ ਲੋਕਾਂ ਨੂੰ ਕਮ-ਅਜ਼-ਕਮ ਆਪਣੀ ਮਲਕੀਅਤ ਵਿਚੋਂ ਤਾਂ ਲਕੜੀ ਕੱਟਣ ਦਾ ਹੱਕ ਹੋਣਾ ਚਾਹੀਦਾ ਹੈ ਤਾਂ ਜੋ ਲੋਕ ਆਪਣਾ ਜ਼ਰੂਰੀ ਕੰਮ ਤਾਂ ਕਰ ਸਕਣ ।

ਇਸ ਦੇ ਨਾਲ ਮੈਂ ਸੜਕਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸੜਕਾਂ ਦੀ ਇੰਨੀ ਬੁਰੀ ਹਾਲਤ ਹੈ ਕਿ 2-2 ਮੀਲ ਗੱਡੀਆਂ ਦੂਰ ਖੜ੍ਹੀਆਂ ਕਰਕੇ ਸਾਨੂੰ ਪਿੰਡ ਵਿਚ ਜਾਣਾ ਪੈਂਦਾ ਹੈ । ਕਈ ਥਾਵਾਂ ਤੇ ਪੱਥਰ ਤੇ ਲਗਾ ਦਿਤੇ ਹਨ ਪਰ ਹੋਰ ਕੰਮ ਕੁਝ ਨਹੀਂ ਕੀਤਾ ਗਿਆ । ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪਹਾੜੀ ਇਲਾਕੇ ਵਿਚ ਚੰਗੀਆਂ ਸੜਕਾਂ ਬਣਾ ਕੇ ਦੇਵੋ ਤਾਂ ਜੋ ਲੋਕਾਂ ਦਾ ਕੁਝ ਫਾਇਦਾ ਹੋ ਸਕੇ ।

ਤਲਵਾੜੇ ਦੇ ਬਾਰੇ ਤਾਂ ਚੌਧਰੀ ਸਾਹਿਬ ਨੇ ਕਹਿ ਹੀ ਦਿਤਾ ਹੈ । ਮੈਂ ਆਖਿਰ ਵਿਚ ਇਹੀ ਬੇਨਤੀ ਕਰਾਂਗਾ ਕਿ ਅਗੇ ਨੂੰ ਸਾਰੀਆਂ ਸਕੀਮਾਂ ਪਹਾੜੀ ਇਲਾਕੇ ਵਾਸਤੇ ਦੇਵੋ ਤਾਂ ਜੋ ਉਥੇ ਦੇ ਲੋਕ ਵੀ ਆਜ਼ਾਦ ਹਿੰਦੁਸਤਾਨ ਦੇ ਬਾਸ਼ਿੰਦੇ ਕਹਾ ਸਕਣ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਪੰਜਾਬ ਦੇ ਵਿਚ ਜਿਹੜਾ ਡੈਮ ਦੇ ਵਰਕਰਾਂ ਦਾ ਮਸਲਾ ਹੈ, ਉਸ ਬਾਰੇ ਕਹਿਣਾ ਚਾਹੁੰਦਾ ਹਾਂ........

**ਸ਼੍ਰੀ ਸਪੀਕਰ** : ਚੋਪੜਾ ਸਾਹਿਬ, ਤੁਸੀਂ ਕਿੰਨਾ ਟਾਈਮ ਲਵੋਗੇ ?

**ਮਾਸਟਰ ਚੰਦ ਸਿੰਘ** : ਮੈਂ 10 ਮਿੰਟ ਲਵਾਂਗਾ ਜੀ ।

**ਸ਼੍ਰੀ ਸਪੀਕਰ** : ਚਲੋ ਠੀਕ ਹੈ ਜੀ, 10 ਮਿੰਟ ਬੋਲ ਲਵੋ, ਮਾਈਨਾਰੋਟੀ ਪਾਰਟੀ ਦੀ ਹਿਫਾਜ਼ਤ ਕਰਨੀ ਚਾਹੀਦੀ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਡੈਮ ਦੇ ਕਾਮਿਆਂ ਦੀ ਗਿਣਤੀ ਹਜ਼ਾਰਾਂ ਵਿਚ ਹੈ ਅਤੇ ਜਿਥੇ ਡੈਮਾਂ ਤੇ ਕੰਮ ਖਤਮ ਹੋ ਗਿਆ ਹੈ, ਉਹ ਸਾਰੇ ਵੇਹਲੇ ਹੋ ਗਏ ਹਨ । ਮੈਂ, ਸਪੀਕਰ ਸਾਹਿਬ, ਤੁਹਾਡੀ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਥੀਨ ਡੈਮ ਦੀ ਸੈਂਟਰ ਦੀ ਸਰਕਾਰ ਤੋਂ ਮੰਜ਼ੂਰੀ ਲੈਕੇ ਇਨ੍ਹਾਂ ਕਾਮਿਆਂ ਨੂੰ ਕੰਮ ਤੇ ਲਗਾਇਆ ਜਾ ਸਕਦਾ ਹੈ ਤਾਂ ਜੋ ਉਹ ਆਪਣਾ ਰੋਜ਼ਗਾਰ ਚਾਲੂ ਰਖ ਸਕਣ । ਥੀਨ ਡੈਮ ਦੀ ਮਨਜ਼ੂਰੀ ਆ ਜਾਣੀ ਹੈ ਅਤੇ ਪੰਜਾਬ ਨੂੰ ਇਸ ਕਾਰਨ ਹੋਰ ਪਾਣੀ ਮਿਲ ਜਾਵੇਗਾ......

**ਸ਼੍ਰੀ ਸਪੀਕਰ** : ਚੋਪੜਾ ਜੀ, ਡੀਮਾਂਡ ਨੰਬਰ ਦਾ ਰੇਫਰੈਂਸ ਦਿੰਦੇ ਜਾਓ ।

**ਮਾਸਟਰ ਚੰਦ ਸਿੰਘ** : ਅੱਛਾ ਜੀ, ਸਪੀਕਰ ਸਾਹਿਬ, ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਟਿਊਬਵੈਲਜ਼ ਦੇ ਕੁਨੈਕਸ਼ਨ ਲੋਕਾਂ ਨੂੰ ਲੈਣੇ ਪੈਂਦੇ ਹਨ, ਉਹ ਬੜੀ ਮੁਸ਼ਕਲ ਨਾਲ ਮਿਲਦੇ ਹਨ ਅਤੇ ਲੋਕਾਂ ਨੂੰ ਐਸ. ਡੀ. ਓ. ਦੇ ਤਰਲੇ ਕਰਨੇ ਪੈਂਦੇ ਹਨ ।

[ਮਾਸਟਰ ਚੰਦ ਸਿਘ]

ਮੇਰੇ ਹਲਕੇ ਵਿਚ ਟਿਊਬਵੈਲ ਕੁਨੈਕਸ਼ਨ ਦੇਣ ਵਾਸਤੇ ਐਸ. ਡੀ. ਓ. 800 ਵੱਢੀ ਦੇ ਰੁਪਏ ਲੈਂਦਾ ਹੈ ਅਤੇ ਜੇ ਇਸ ਤਰ੍ਹਾਂ ਦੀ ਹਾਲਤ ਰਹੀ ਤਾਂ ਪੰਜਾਬ ਵਿਚ ਅਤੇ ਹਿੰਦੁਸਤਾਨ ਵਿਚ ਹਰਾ ਰੈਵੋਲਿਊਸ਼ਨ ਕਿਸ ਤਰ੍ਹਾਂ ਆ ਸਕਦਾ ਹੈ। ਸਿਬੀਆ ਸਾਹਿਬ ਉਥੇ ਦੌਰੇ ਤੇ ਗਏ ਅਤੇ ਜਦੋਂ ਉਨ੍ਹਾਂ ਨੂੰ ਇਹ ਸਵਾਲ ਪੁਛਿਆ ਗਿਆ ਕਿ ਕੀ ਇਸ ਐਸ. ਡੀ. ਓ. ਤੋਂ ਤੁਸੀਂ 20 ਹਜ਼ਾਰ ਰੁਪਿਆ ਰਿਸ਼ਵਤ ਲਈ ਹੈ ਤਾਂ ਉਹ ਇਸ ਨੂੰ ਟਾਲ ਗਏ ਅਤੇ ਉਥੇ ਲੋਕਾਂ ਦਾ ਹੁਣ ਵੀ ਉਹੀ ਹਾਲ ਹੈ ਅਤੇ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ।

ਸਪੀਕਰ ਸਾਹਿਬ, ਹੁਣ ਮੈਂ ਡੀਮਾਂਡ ਨੰ: 32 ਤੇ ਬੋਲਣਾ ਚਾਹੁੰਦਾ ਹਾਂ। ਪਿਛਲੇ ਸਮੇਂ ਵਿਚ ਸਰਕਾਰ ਨੇ ਵੀ ਜੈਂਤੀ ਵਿਲੇਜ ਸਕੀਮ ਬਣਾਈ ਸੀ, ਪਰ ਇਹ ਸਿਰਫ ਕਾਗਜ਼ਾਂ ਵਿਚ ਹੀ ਰਹਿ ਗਈ ਇਸ ਤੇ ਕੋਈ ਅਮਲ ਨਹੀਂ ਹੋਇਆ। ਭਾਵੇਂ ਇਸ ਸਰਕਾਰ ਨੇ ਇਸ ਦੀ ਡਿਵੈਲਪਮੈਂਟ ਵਾਸਤੇ ਕੋਈ 11 ਸਕੀਮਾਂ ਬਣਾਈਆਂ ਸਨ ਪਰ ਉਨ੍ਹਾਂ ਸਕੀਮਾਂ ਵਿਚੋਂ ਕੋਈ ਇਕ ਅੱਧ ਹੀ ਸਿਰੇ ਚੜ੍ਹੀ ਹੋਵੇਗੀ ਜਿਵੇਂ ਕਿ ਹਰੀਜਨਾਂ ਲਈ ਧਰਮਸ਼ਾਲਾਂ ਬਣਾਈਆ ਗਈਆਂ ਹਨ, ਇਹ ਵੀ ਸੋਸ਼ਲ ਵੈਲਫੇਅਰ ਮਹਿਕਮੇ ਨੇ ਬਣਾਈਆਂ ਹਨ। ਪਰ ਹੋਰ ਕਿਸੇ ਤੇ ਅਮਲ ਨਹੀਂ ਕੀਤਾ ਗਿਆ। ਇਸ ਤਰ੍ਹਾਂ ਦੀ ਇਕ ਅੱਧ ਸਕੀਮ ਬਣਾ ਕੇ ਇਨ੍ਹਾਂ ਨੇ ਕਹਿ ਦਿੱਤਾ ਕਿ ਫਲ੍ਹਾਂ ਫਲ੍ਹਾਂ ਵਿਲੇਜਿਜ਼ ਦੀ ਡਿਵੈਲਪਮੈਂਟ ਪੂਰੀ ਹੋ ਗਈ ਪਰ ਅਸਲ ਵਿਚ ਤਾਂ ਉਨ੍ਹਾਂ ਸਾਰੀਆਂ ਸਕੀਮਾਂ ਨੂੰ ਇਗਨੋਰ ਕੀਤਾ ਗਿਆ ਹੈ। ਜੈਂਤੀ ਵਿਲੇਜ ਉਸੇ ਤਰ੍ਹਾਂ ਪਏ ਹਨ। ਮਾਡਲ ਗ੍ਰਾਮ ਉਸੇ ਤਰ੍ਹਾਂ ਪਏ ਰਹੇ, ਜਿਵੇਂ ਮੇਰੇ ਹਲਕੇ ਵਿਚ ਛੋਟੀ ਘਨੌਰੀ ਹੈ ਇਨ੍ਹਾਂ ਵਿਚ ਕੋਈ ਡਿਵੈਲਪਮੈਂਟ ਨਹੀਂ ਕੀਤੀ ਗਈ। ਇਸ ਲਈ ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਸਕੀਮਾਂ ਹਨ, ਇਨ੍ਹਾਂ ਨੂੰ ਜਲਦੀ ਤੋਂ ਜਲਦੀ ਪੂਰਾ ਕਰਨ ਤਾਂ ਕਿ ਲੋਕਾਂ ਦਾ ਕੁਝ ਭਲਾ ਹੋ ਸਕੇ।

ਸਪੀਕਰ ਸਾਹਿਬ, ਹੁਣ ਮੈਂ ਸੜਕਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਇਨ੍ਹਾਂ ਨੇ ਇਥੇ ਕਹਿ ਦਿੱਤਾ ਕਿ ਹਰ ਇਕ ਪਿੰਡ ਨੂੰ ਲਿੰਕ ਸੜਕ ਦਿੱਤੀ ਗਈ ਹੈ। ਪਰ ਮੈਂ ਤੁਹਾਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸੜਕਾਂ ਬਣਾਈਆਂ ਹਨ ਇਨ੍ਹਾਂ ਦੀ ਕੀ ਹਾਲਤ ਹੈ? ਇਨ੍ਹਾਂ ਸੜਕਾਂ ਦੀ ਹਾਲਤ ਹੱਦ ਤੋਂ ਜ਼ਿਆਦਾ ਭੈੜੀ ਹੈ। ਮੈਂ ਕਪੂਰਥਲੇ ਜ਼ਿਲ੍ਹੇ ਵਿਚ ਗਿਆ ਫਗਵਾੜੇ ਦੇ ਨਾਲ ਲਗਦੇ ਨਰੂੜ, ਪਾਂਵਟਾ ਸ਼ਹੀਦਾਂ ਦੇ ਪਿੰਡ ਹਨ, ਉਥੇ ਇਕ ਲਿੰਕ ਸੜਕ ਬਣਾਈ ਹੈ, ਪਰ ਉਸ ਦੀ ਹਾਲਤ ਕੀ ਹੈ? ਮੈਂ ਇਲੈਕਸ਼ਨ ਦੇ ਦਿਨਾਂ ਵਿਚ ਉਥੇ ਗਿਆ ਸੀ, ਮੈਂ ਵੇਖਿਆ ਕਿ ਉਥੇ ਸੜਕ ਤੇ ਗੋਡੇ ਗੋਡੇ ਡੂੰਘੇ ਟੋਏ ਹਨ। ਇਸੇ ਤਰ੍ਹਾਂ ਹੀ ਮੇਰੇ ਹਲਕੇ ਵਿਚ ਸੜਕਾਂ ਦੀ ਬਹੁਤ ਖਸਤਾ ਹਾਲਤ ਹੈ। ਜੇ ਅਸੀਂ ਨਵੀਂ ਸੜਕ ਮੰਗਦੇ ਹਾਂ ਇਹ ਉਥੇ ਬਣਾਉਂਦੇ ਨਹੀਂ ਅਤੇ ਜਿਹੜੀਆਂ ਸੜਕਾਂ ਬਣਾਈਆਂ ਹਨ ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੋ ਰਹੀ ਹੈ। ਮੇਰੇ ਹਲਕੇ ਵਿਚ ਹਮੀਦੀ ਤੋਂ ਅਮਲਾ ਸਿੰਘ ਵਾਲਾ ਸੜਕ ਲਈ ਮਾਰਕਿਟ ਕਮੇਟੀ, ਬਰਨਾਲਾ ਨੇ ਇਨ੍ਹਾਂ ਨੂੰ ਲਿਖ ਕੇ ਭੇਜਿਆ ਪਰ ਇਨ੍ਹਾਂ ਨੇ ਅਜੇ ਤਕ ਉਸ ਦੀ ਮੰਜ਼ੂਰੀ ਨਹੀਂ ਦਿੱਤੀ। ਮਾਰਕਿਟ ਕਮੇਟੀਆਂ ਬਾਰੇ ਵੀ ਮੈਂ ਤੁਹਾਨੂੰ ਦੱਸਾਂ ਕਿ ਉਨ੍ਹਾਂ ਦੀ ਕੀ ਹਾਲਤ ਹੈ। ਮਾਰਕਿਟ ਕਮੇਟੀਆਂ ਵਿਚ ਜਿੰਨੇ ਵੀ ਬੰਦੇ ਨਾਮਜ਼ਦ ਕੀਤੇ ਹੋਏ ਹਨ ਉਹ ਸਾਰੇ ਇਨ੍ਹਾਂ ਦੇ ਆਪਣੇ ਨਾਮਜ਼ਦ ਕੀਤੇ ਹੋਏ ਹਨ। ਉਹ ਭਲਾ ਕੀ ਕਿਸਾਨਾਂ ਅਤੇ ਮਜ਼ਦੂਰਾਂ ਲਈ ਲੜਨਗੇ? ਉਹ ਤਾਂ ਆਪਣੇ ਕੰਮ ਕਰਾਉਣ ਨੂੰ ਲੱਗੇ ਹਨ। ਮਾਰਕਿਟ ਕਮੇਟੀਆਂ ਦਾ ਤੁਹਾਨੂੰ ਵੀ ਪਤਾ ਹੋਵੇਗਾ ਕਿ ਉਨ੍ਹਾਂ ਦੀ ਕੀ ਹਾਲਤ ਹੈ। ਪਿੰਡਾਂ ਵਾਸਤੇ

ਕਣਕ ਰੱਖਣ ਲਈ ਢੋਲ ਬਣਾਏ ਗਏ ਸੀ, ਪਰ ਉਹ ਵਰਤੇ ਨਹੀਂ ਗਏ ਬਲਕਿ ਉਨ੍ਹਾਂ ਨੂੰ ਵੇਚ ਦਿੱਤਾ ਗਿਆ। ਔਰ ਉਹ ਢੋਲ ਹੋਰ ਕਿਸੇ ਨੂੰ ਨਹੀਂ ਦਿੱਤੇ ਗਏ ਸਿਵਾਏ ਕਾਂਗਰਸੀਆਂ ਤੋਂ। ਇਹ ਹਾਲਤ ਸਾਡੀ ਸਟੇਟ ਦੀਆਂ ਮਾਰਕਿਟ ਕਮੇਟੀਆਂ ਦੀ ਹੋ ਰਹੀ ਹੈ (ਘੰਟੀ)

ਇਸੇ ਤਰ੍ਹਾਂ ਹੁਣ ਮੈਂ ਡੀਮਾਂਡ ਨੰ. 25 ਤੇ ਖੇਤੀ ਬਾੜੀ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਪਿਛਲੀ ਵਾਰ ਤਾਂ ਇਨ੍ਹਾਂ ਨੇ 105/— ਰੁਪਏ ਕਣਕ ਦਾ ਭਾਅ ਰਖ ਦਿੱਤਾ ਸੀ ਚਲੋ ਉਹ ਤਾਂ ਠੀਕ ਸੀ ਪਰ ਅੱਜ ਕੀ ਹਾਲਤ ਹੋ ਰਹੀ ਹੈ? ਅੱਜ ਉਹੀ ਕਣਕ ਉਨ੍ਹਾਂ ਕਿਸਾਨਾਂ ਅਤੇ ਮਜ਼ਦੂਰਾਂ ਨੂੰ 140/— ਰੁਪਏ ਮਿਲ ਰਹੀ ਹੈ। ਇਥੋਂ ਦੇ ਮੁਲਾਜ਼ਮਾਂ ਨੂੰ ਪੁਛ ਲਵੋ। ਇਨ੍ਹਾਂ ਨੂੰ 1 ਰੁਪਏ 80 ਪੈਸੇ ਕਿਲੋ ਦੇ ਹਿਸਾਬ ਨਾਲ ਆਟਾ ਲੈਣਾ ਪੈਂਦਾ ਹੈ। ਇਸ ਤਰ੍ਹਾਂ ਦੀ ਤਾਂ ਅੱਜ ਇਨ੍ਹਾਂ ਦੀ ਹਾਲਤ ਹੋ ਰਹੀ ਹੈ। ਇਹ ਸਰਕਾਰੀ ਕਰਮਚਾਰੀ ਆਪਣੇ ਖਦਸ਼ੇ ਬਿਲਕੁਲ ਨਹੀਂ ਦਸ ਸਕਦੇ ਸਨ ਕਿਉਂਕਿ ਇਸ ਸਰਕਾਰ ਨੇ ਤਾਂ ਇਥੇ ਐਮਰਜੇਂਸੀ ਲਾ ਦਿੱਤੀ ਸੀ।

ਸ਼ੂਗਰ ਕੇਨ ਵਾਸਤੇ ਇਨ੍ਹਾਂ ਨੇ ਕੀ ਕੀਤਾ ਹੈ? ਇਹ ਕਹਿੰਦੇ ਹਨ ਕਿ ਕਿਸਾਨਾਂ ਦੀ ਹਾਲਤ ਠੀਕ ਹੈ। ਉਹ ਖੁਸ਼ਹਾਲ ਹਨ। ਜਿਹੜੇ ਗੰਨੇ ਦੇ ਭਾਅ ਰੱਖੇ ਹਨ ਉਹ ਬਹੁਤ ਘੱਟ ਰੱਖੇ ਗਏ ਹਨ। ਇਕ ਕੁਇੰਟਲ ਗੰਨੇ ਵਿਚੋਂ 6 ਕਿਲੋ ਚੀਨੀ ਨਿਕਲਦੀ ਹੈ ਅਤੇ ਇਹ ਉਸ ਕੋਲੋਂ ਇਸ ਦੇ 30/— ਰੁਪਏ ਲੈ ਲੈਂਦੇ ਹਨ। ਮਜ਼ਦੂਰ ਗੰਨੇ ਤੋਂ ਚੀਨੀ ਬਣਾ ਦਿੰਦਾ ਹੈ। ਇਸ ਤਰ੍ਹਾਂ ਉਹ ਮਜ਼ਦੂਰ ਘਾਟੇ ਵਿਚ ਜਾਂਦੇ ਹਨ ਕਿਉਂਕਿ ਚੀਨੀ ਮਜ਼ਦੂਰ ਨੂੰ ਵੀ ਨਹੀਂ ਮਿਲਦੀ। ਇਸ ਤਰ੍ਹਾਂ ਉਨ੍ਹਾਂ ਨੂੰ 13 ਰੁਪਏ 25 ਪੈਸੇ ਦੇਕੇ 30/— ਰੁਪਏ ਉਨ੍ਹਾਂ ਦੀ ਜੇਬ ਵਿਚੋਂ ਕੱਢ ਲਏ ਜਾਂਦੇ ਹਨ।

ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਇਲੈਕਸ਼ਨਾਂ ਦੇ ਦਿਨਾਂ ਵਿਚ ਕਈ ਪਿੰਡਾਂ ਵਿਚ ਜਾਣ ਦਾ ਮੌਕਾ ਮਿਲਿਆ। ਉਥੇ ਜਿਹੜੇ ਕੰਮ ਕਰਨ ਵਾਲੇ ਮਜ਼ਦੂਰ ਹਨ ਉਹ ਕਹਿੰਦੇ ਹਨ ਕਿ ਸਰਕਾਰ ਉਨ੍ਹਾਂ ਦਾ ਕਚੂਮਰ ਕੱਢ ਰਹੀ ਹੈ। 8.33% ਜਿਹੜਾ ਬੋਨਸ ਉਨ੍ਹਾਂ ਨੂੰ ਮਿਲਦਾ ਸੀ ਉਹ ਇਨ੍ਹਾਂ ਨੇ ਬੰਦ ਕਰ ਦਿੱਤਾ ਸੀ। ਉਨ੍ਹਾਂ ਦਾ ਜਿਹੜਾ 8.33% ਬੋਨਸ ਹੈ, ਇਹ ਬਹਾਲ ਕੀਤਾ ਜਾਵੇ। ਜੇ ਇਹ ਉਹ ਬੋਨਸ ਬਹਾਲ ਨਹੀਂ ਕਰਦੇ ਤਾਂ ਇਹ ਕਿਸ ਤਰ੍ਹਾਂ ਉਨ੍ਹਾਂ ਕੋਲ ਜਾ ਕੇ ਵੋਟਾਂ ਲੈ ਸਕਦੇ ਹਨ। ਇਹ ਉਥੇ ਜਾਂਦੇ ਹਨ ਤੇ ਕਹਿੰਦੇ ਹਨ ਕਿ ਸਾਨੂੰ ਤੁਹਾਡੇ ਨਾਲ ਬਹੁਤ ਹਮਦਰਦੀ ਹੈ ਅਸੀਂ ਤੁਹਾਡੇ ਲਈ ਇਹ ਕਰ ਰਹੇ ਹਾਂ, ਉਹ ਕਰ ਰਹੇ ਹਾਂ ਪਰ ਕਰਦੇ ਕਰਾਂਦੇ ਕੁਝ ਵੀ ਨਹੀਂ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦਾ ਇਹ ਬੋਨਸ ਬਹਾਲ ਕਰਨਾ ਚਾਹੀਦਾ ਹੈ ਤਾਂਕਿ ਉਹ ਦਿਲ ਨਾਲ ਕੰਮ ਕਰ ਸਕਣ।

ਹੁਣ ਮੈਂ ਫੈਮਿਲੀ ਪਲੈਨਿੰਗ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ (ਘੰਟੀ) ਇਸ ਵਾਸਤੇ ਮੈਂ ਇਕ ਗੱਲ ਸਰਦਾਰ ਬਲਬੀਰ ਸਿੰਘ ਜੀ ਨੂੰ ਕਹਿੰਦਾ ਹਾਂ ਕਿ ਫੈਮਿਲੀ ਪਲੈਨਿੰਗ ਵਾਸਤੇ ਪਿਛਲੇ ਸਮੇਂ ਸ੍ਰੀ ਸੰਜੇ ਗਾਂਧੀ ਦੇ ਵੇਲੇ ਬਹੁਤ ਪੈਸੇ ਇਕੱਠੇ ਹੋਏ ਹਨ। ਸੰਜੇ ਗਾਂਧੀ ਦੇ ਨਾਂ ਤੇ ਇਨ੍ਹਾਂ ਨੇ ਪਿੰਡਾਂ ਵਿਚ ਹਜ਼ਾਰਾਂ ਲੱਖਾਂ ਰੁਪਏ ਜ਼ਬਰੀ ਇਕੱਠੇ ਕੀਤੇ ਹਨ। ਮੇਰੇ ਕੋਲ ਬੀ.ਡੀ.ਓ. ਸਿਧਾਰ ਦੀ ਲਿਖਤ ਹੈ ਕਿ ਉਸ ਨੇ ਪਿੰਡਾਂ ਵਿਚੋਂ ਸੰਜੇ ਗਾਂਧੀ ਦੇ ਫੈਮਿਲੀ ਪਲੈਨਿੰਗ ਵਾਸਤੇ 790 ਰੁਪਏ 80 ਪੈਸੇ ਖਰਚ ਕਰਨ ਲਈ ਇਕੱਠੇ ਕੀਤੇ ਹਨ। ਇਸੇ ਤਰ੍ਹਾਂ ਸਾਰੇ ਪਿੰਡਾਂ ਵਿਚੋਂ ਪੈਸੇ ਇਕੱਠੇ ਕਰਦੇ ਰਹੇ ਹਨ। ਔਰ ਫੈਮਿਲੀ ਪਲੈਨਿੰਗ ਦੀ

[ਮਾਸਟਰ ਚੰਦ ਸਿੰਘ]

ਇਹ ਹਾਲਤ ਹੈ ਕਿ ਸਿਰਫ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਜ਼ਬਰਦਸਤੀ ਨਸਬੰਦੀਆਂ ਕੀਤੀਆਂ ਗਈਆਂ ਹਨ। ਲੁਧਿਆਣੇ ਜ਼ਿਲ੍ਹੇ ਵਿਚ ਇਕ ਸੁਜਾਪੁਰ ਪਿੰਡ ਹੈ। ਉਥੇ ਇਕ ਟੀਚਰ ਦਾ ਜਿਸ ਦੇ ਵਿਆਹ ਨੂੰ ਹਾਲੇ 2 ਸਾਲ ਹੋਏ ਸਨ ਓਪਰੇਸ਼ਨ ਕਰ ਦਿਤਾ। ਉਸ ਦਾ ਹਾਲੇ ਕੋਈ ਵੀ ਬੱਚਾ ਨਹੀਂ ਹੋਇਆ ਸੀ। ਇਹ ਸੁਣ ਕੇ ਉਸ ਦੇ ਬਾਪ ਨੂੰ ਸਦਮਾ ਹੋਇਆ ਅਤੇ ਉਹ ਮਰ ਗਿਆ ਅਤੇ ਉਸ ਟੀਚਰ ਦਾ ਵੀ ਦਿਮਾਗ ਖਰਾਬ ਹੋ ਗਿਆ ਹੈ। ਇਸ ਤਰ੍ਹਾਂ ਦੇ ਇਹ ਕਈ ਕੇਸ ਹੋਏ ਹਨ। ਇਨ੍ਹਾਂ ਦੇ ਹਲਕੇ (ਟਰੈਜ਼ਰੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਦਾ ਇਕ ਪਿੰਡ ਹੈ ਉਥੇ 60 ਸਾਲ ਦੇ ਬੁਢੇ ਦਾ ਓਪਰੇਸ਼ਨ ਕੀਤਾ ਗਿਆ। 80 ਸਾਲ ਦੇ ਬੁਢੇ ਦਾ ਵੀ ਓਪਰੇਸ਼ਨ ਕੀਤਾ ਗਿਆ। ਐਮਰਜੰਸੀ ਲਾ ਕੇ ਪਿਪਲੀ (ਹਰਿਆਣੇ ਵਿਚ) 70 ਸਾਲ ਦੇ ਬੁਢਿਆਂ ਨੂੰ ਓਪਰੇਸ਼ਨ ਕਰਨ ਲਈ ਫੜਿਆ।

**ਸ੍ਰੀ ਸਪੀਕਰ** : ਹਰਿਆਣੇ ਦੀ ਗੱਲ ਨਾ ਕਰੋ ਤੁਸੀਂ ਪੰਜਾਬ ਦੀ ਗੱਲ ਕਰੋ।

**ਮਾਸਟਰ ਚੰਦ ਸਿੰਘ** : ਪੰਜਾਬ ਵਿਚ ਵੀ ਇਸੇ ਤਰ੍ਹਾਂ ਹੋਇਆ ਹੈ। ਜਿਹੜੇ ਲੋਕਾਂ ਦੀਆਂ ਨਸਬੰਦੀਆਂ ਜ਼ਬਰਦਸਤੀ ਕੀਤੀਆਂ ਗਈਆਂ ਹਨ ਇਹ ਅੱਜ ਉਹਨਾਂ ਦੇ ਸਾਹਮਣੇ ਜਾ ਨਹੀਂ ਸਕਦੇ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਕਹਿੰਦਾ ਹਾਂ ਕਿ ਇਹ ਜਿਹੜਾ ਪੈਸਾ ਫੈਮਿਲੀ ਪਲੈਨਿੰਗ ਵਾਸਤੇ ਰਖਿਆ ਹੈ ਇਹ ਇਥੇ ਨਾ ਖਰਚ ਕਰਕੇ ਬਲਕਿ ਕਿਸੇ ਹੋਰ ਲੋਕ ਹਿੱਤ ਦੇ ਕੰਮਾਂ ਤੇ ਖਰਚ ਕਰਨਾ ਚਾਹੀਦਾ ਹੈ। ਸੋਸ਼ਲ ਵੈਲਫੇਅਰ ਡਿਪਾਰਟਮੈਂਟ ਤੇ ਲਾ ਦਿਓ ਤਾਂਕਿ ਲੋਕਾਂ ਦਾ ਭਲਾ ਹੋ ਸਕੇ। ਉਥੇ ਹਜ਼ਾਰਾਂ ਦੀ ਗਿਣਤੀ ਵਿਚ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ।

ਸਮਾਜ਼ ਭਲਾਈ ਮਹਿਕਮੇ ਵਿਚ ਪੈਨਸ਼ਨਾਂ ਦੇ ਬਾਰੇ ਮੈਂ ਤੁਹਾਨੂੰ ਦਸਾਂ ਕਿ (ਘੰਟੀ) ਉਥੇ ਕਈ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ। ਉਸ ਵਿਭਾਗ ਵਿਚ ਜੇ ਕੋਈ ਐਪਲੀਕੇਸ਼ਨ ਓਥ ਕਮਿਸ਼ਨਰ ਕੋਲ ਅਟੈਸਟ ਕਰਵਾ ਕੇ ਲੈ ਜਾਂਦਾ ਹੈ ਤਾਂ ਇਹ ਕਹਿੰਦੇ ਹਨ ਕਿ ਇਹ ਠੀਕ ਨਹੀਂ। ਸਪੀਕਰ ਸਾਹਿਬ ਹਾਈਕੋਰਟ ਵਿਚ ਤਾਂ ਓਥ ਕਮਿਸ਼ਨਰ ਦੀ ਅਟੈਸਟ ਹੋਈ ਅਰਜ਼ੀ ਮੰਨੀ ਜਾਂਦੀ ਹੈ ਪਰ ਇਹ ਨਹੀਂ ਮੰਨਦੇ। ਇਸ ਤਰ੍ਹਾਂ ਨਾਲ ਉਨ੍ਹਾਂ ਗਰੀਬ ਲੋਕਾਂ ਨੂੰ ਤੰਗ ਕੀਤਾ ਜਾਂਦਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਇਹ ਧਾਂਧਲੀ ਖਤਮ ਕਰਨ। ਐਨਾਂ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਕੇ ਬੈਠਦਾ ਹਾਂ।

(ਇਸ ਵੇਲੇ ਸਰਦਾਰ ਹਰਬੰਸ ਸਿੰਘ ਜਲਾਲ ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ** : ਜਲਾਲ ਸਾਹਿਬ, 5 ਮਿੰਟਾਂ ਵਿਚ ਖਤਮ ਕਰ ਦੇਣਾ। ਇਸ ਤੋਂ ਬਾਅਦ ਸ਼ਰਮਾ ਜੀ ਨੇ ਵੀ ਬੋਲਣਾ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) : ਸਪੀਕਰ ਸਾਹਿਬ, ਕਿਉਂਕਿ ਸਾਡੀ ਪਾਰਟੀ ਦੇ 15 ਮਿੰਟ ਬਾਕੀ ਰਹਿੰਦੇ ਹਨ ਇਸ ਲਈ ਮੈਂ 10-15 ਮਿੰਟਾਂ ਵਿਚ ਹੀ ਖਤਮ ਕਰ ਦੇਵਾਂਗਾ। ਸਪੀਕਰ ਸਾਹਿਬ, ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ 250 ਕਰੋੜ ਰੁਪਏ ਦੀਆਂ ਮੰਨਜ਼ੂਰੀ ਲੈਣ ਲਈ ਪੇਸ਼ ਹੋਈਆਂ ਹਨ, ਇਸ ਦੇ ਨਾਲ ਮੈਂ ਇਹ ਦਸੱਣਾ ਚਾਹੁੰਦਾ ਹਾਂ ਕਿ ਇਸ ਵਿਚ ਜਿਹੜਾ ਜ਼ਿਆਦਾ ਪੈਸਾ ਖਰਚ ਕੀਤਾ ਗਿਆ ਹੈ ਉਸ ਵਿਚੋਂ ਕਾਫੀ ਰਕਮ ਬੇਕਾਰ

ਕੰਮਾਂ ਤੇ ਖਰਚ ਕੀਤੀ ਗਈ ਹੈ । ਇਸ ਤੋਂ ਇਲਾਵਾ ਇਤਨੀ ਵੱਡੀ ਰਕਮ ਦੂਸਰੀ ਵਾਰ ਸਪਲੀਮੈਂਟਰੀ ਵਜੋਂ ਮੰਗ ਕੀਤੀ ਗਈ ਹੈ । ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਸਰਕਾਰੀ ਅਫ਼ਸਰਾਂ ਦੀ ਤੇ ਸਰਕਾਰੀ ਪਾਰਟੀ ਦੀ ਨਾਅਹਿਲਿਅਤ ਤੇ ਲੁਟ ਘਸੁਟ ਇਸ ਦਾ ਕਾਰਨ ਹੈ । ਉਨ੍ਹਾਂ ਦੀ ਇਨਐਫੀਸ਼ੀਐਂਸੀ ਜ਼ਾਹਿਰ ਹੁੰਦੀ ਹੈ । ਇਸ 250 ਕਰੋੜ ਰੁਪਏ ਵਿਚੋਂ ਸਿਰਫ 32 ਕਰੋੜ ਰੁਪਏ ਰੈਵਨਿਊ ਨਾਲ ਸਬੰਧ ਰਖਦੇ ਹਨ ਬਾਕੀ ਸਾਰੀ ਰਕਮ ਦਾ ਕਰਜ਼ੇ ਦੀ ਅਦਾਇਗੀ ਤੇ ਉਸ ਦੇ ਵਿਆਜ ਆਦਿ ਨਾਲ ਸਬੰਧ ਹੈ । ਮੈਂ ਕਹਿੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਹਿਲੇ ਇਨ੍ਹਾਂ ਕਰਜ਼ਿਆਂ ਦਾ ਪਤਾ ਨਹੀਂ ਸੀ ਕਿ ਕਿੰਨਾ ਕਰਜ਼ਾ ਡਿਊ ਹੈ ਜੋ ਬਾਅਦ ਵਿਚ ਮਨਜ਼ੂਰੀ ਲੈਣੀ ਪਈ ਹੈ । ਇਨ੍ਹਾਂ ਨੂੰ ਇਨ੍ਹਾਂ ਕਰਜ਼ਿਆਂ ਦਾ ਪਤਾ ਹੋਣਾ ਚਾਹੀਦਾ ਹੈ । ਇਸ ਦਾ ਪਤਾ ਨਾ ਹੋਣਾ ਅਤੇ ਸਪਲੀਮੈਂਟਰੀ ਵਿਚ 250 ਕਰੋੜ ਰੁਪਏ ਮੰਗ ਲੈਣਾ ਇਸ ਸਰਕਾਰ ਦੀ ਨਾਕਾਬਲੀਅਤ ਦੀ ਗੱਲ ਹੈ । ਇਸ ਲਈ ਜਿਹੋ ਜਿਹੀ ਸਰਕਾਰ ਨੂੰ ਜਿਸ ਦੀ ਪਲੈਨਿੰਗ ਵਿਚ ਇਤਨਾ ਵੱਡਾ ਫਰਕ ਹੋਵੇ, ਇਥੇ ਬੈਠੇ ਨਹੀਂ ਰਹਿਣਾ ਚਾਹੀਦਾ ।

ਇਸ ਵਿਚ ਪਹਿਲੀ ਮਦ ਨੂੰ ਤਾਂ ਜਸਟੀਫਾਈ ਕਿਹਾ ਜਾ ਸਕਦਾ ਹੈ ਜਿਸ ਵਿਚ ਇਨ੍ਹਾਂ ਨੇ 117 ਲੱਖ ਰੁਪਏ ਦੀ ਫਲੱਡ ਵਾਸਤੇ ਮੰਗ ਰੱਖੀ ਹੈ ਅਤੇ ਐਜੂਕੇਸ਼ਨ ਵਾਸਤੇ 138 ਲੱਖ ਰੁਪਏ ਦੀ ਮੰਗ ਰੱਖੀ ਹੈ। ਇਹ ਮੰਗਾਂ ਪਾਸ ਹੋਣੀਆਂ ਚਾਹੀਦੀਆਂ ਹਨ ਪਰ ਕੁਝ ਮੰਗਾਂ ਇਹੋ ਜਿਹੀਆਂ ਹਨ ਜਿਸ ਸਬੰਧੀ ਜਨਤਾ ਦੀ ਤੇ ਇਸ ਹਾਊਸ ਦੀ ਇਹ ਅਵਾਜ਼ ਹੈ ਕਿ ਇਹ ਪਾਸ ਨਹੀਂ ਹੋਣੀਆਂ ਚਾਹੀਦੀਆਂ ।

ਮਿਸਾਲ ਦੇ ਤੌਰ ਤੇ ਫੈਮਿਲੀ ਪਲੈਨਿੰਗ ਦੀ ਤਾਂ ਬਹੁਤ ਮੋਟੀ ਰਕਮ ਰੱਖੀ ਗਈ ਹੈ । ਇਸ ਪ੍ਰੋਗਰਾਮ ਤੇ ਪਹਿਲੇ ਹੀ ਬਹੁਤ ਸਾਰਾ ਖਰਚ ਕੀਤਾ ਗਿਆ ਹੈ । ਫਿਰ ਵੀ ਸਰਕਾਰ ਨੇ ਕੁਝ ਸਮਝ ਤੋਂ ਕੰਮ ਲਿਆ ਹੈ ਤੇ ਇਹ ਰੱਖੀ ਗਈ ਰਕਮ ਪਹਿਲੇ ਤੋਂ ਘੱਟ ਹੈ । ਇਸ ਦੇ ਨਾਲ ਪੁਲਿਸ ਦੀ ਫੋਰਸ ਨੂੰ ਵਧਾਉਣ ਲਈ ਨਵੀਂਆਂ ਪੋਸਟਾਂ ਕ੍ਰੀਏਟ ਕੀਤੀਆਂ ਗਈਆਂ ਹਨ, ਜਿਸ ਲਈ ਪੁਲਿਸ ਦੀ ਮੱਦ ਲਈ ਕਾਫੀ ਰਕਮ ਦੀ ਮੰਗ ਕੀਤੀ ਗਈ ਹੈ । ਕਿਸਾਨ ਨੂੰ ਫਾਸਫੇਟ ਖਾਦਾਂ ਤੇ ਸਬਸਿਡੀ ਦੇਣ ਲਈ ਰਕਮ ਮੰਗੀ ਗਈ ਹੈ, ਮੰਗ ਚੰਗੀ ਹੈ ਪਰ ਮੈਨੂੰ ਅਫਸੋਸ ਹੈ ਕਿ ਸਰਕਾਰ ਨੂੰ ਹੁਣ ਯਾਦ ਆਇਆ ਹੈ ਕਿ ਕਿਸਾਨਾਂ ਨੂੰ ਫਾਸਫੋਰਸ ਵਾਲੀਆਂ ਰਸਾਇਣਕ ਖਾਦਾਂ ਅਤੇ ਬੀਜ ਦੇਣੇ ਹਨ । ਇਹ ਗੱਲ ਸਰਕਾਰ ਦੇ ਦਿਮਾਗ ਵਿਚ ਪਹਿਲੇ ਕਿਉਂ ਨਹੀਂ ਆਈ ਸੀ ਜਦੋਂ ਕਿ ਮੂਲ ਬਜਟ ਪਾਸ ਕੀਤਾ ਗਿਆ ਸੀ ਜਾਂ ਫਿਰ ਜਦੋਂ ਪਹਿਲੀਆਂ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਸਨ । ਉਸ ਸਮੇਂ ਸਰਕਾਰ ਦੇ ਧਿਆਨ ਵਿਚ ਨਹੀਂ ਸੀ ਕਿ ਕਿਸਾਨਾਂ ਨੂੰ ਬੀਜ, ਖਾਦ ਉਪਰ ਸਬਸਿਡੀ ਦੀ ਲੋੜ ਹੈ । ਇਹ ਸਪਲੀਮੈਂਟਰੀ ਡਿਮਾਂਡਜ਼ ਦੂਸਰੀ ਕਿਸ਼ਤ ਰਾਹੀਂ ਮੰਗੀਆਂ ਗਈਆਂ ਹਨ । ਖੈਰ ਜੇ ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਆ ਜਾਏ ਤਾਂ ਭੁਲਿਆ ਨਹੀਂ ਸਮਝਿਆ ਜਾਂਦਾ ।

ਸਪੀਕਰ ਸਾਹਿਬ, ਜਦੋਂ ਇਕ ਰੰਗੀਨ ਤਬੀਅਤ ਮਨਿਸਟਰ ਸਾਹਿਬ, ਦਰਿਆ ਦੇ ਉਪਰੋਂ ਗੁਜ਼ਰ ਰਹੇ ਸਨ ਤਾਂ ਸਿਰਫ ਆਪਣੇ ਮਨ ਅਤੇ ਇੱਛਾ ਦੀ ਖਾਤਰ, ਇੱਛਾ ਦੇ ਪ੍ਰਗਟਾਵੇ ਦੀ ਖਾਤਰ 23 ਲੱਖ ਰੁਪਏ ਟੂਰਿਸਟ ਵਿਭਾਗ ਨੂੰ ਟੂਰਿਸਟ ਰੈਸਟੋਰਾਂ ਬਣਾਉਣ ਲਈ ਦੇ ਦਿਤੇ ਅਤੇ ਇਸ ਪੈਸੇ ਦੀ ਮੰਗ ਭੀ ਇਨ੍ਹਾਂ ਡੀਮਾਂਡਾਂ ਵਿਚ ਕੀਤੀ ਗਈ ਹੈ । ਹੁਣ ਮੈਂ ਡੀਮਾਂਡ ਨੰਬਰ 5 ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਭਾਵੇਂ ਡੀਮਾਂਡ ਨੰਬਰ 5 ਲਈ ਰੱਖੀ ਗਈ ਰਕਮ ਇਤਨੀ ਵੱਡੀ ਨਹੀਂ ਹੈ ਪਰ ਇਸ ਦੇ ਵਿਚ ਸਰਕਾਰ ਦੀ ਨਾਅਹਿਲੀਅਤ ਦਾ ਜੀਂਦਾ ਜਾਗਦਾ ਸਬੂਤ ਹੈ । ਇਹ ਡੀਮਾਂਡ ਕਿਸੇ ਹੱਦ ਤਕ ਜਸਟੀਫਾਈ

[ਸਰਦਾਰ ਹਰਬੰਸ ਸਿੰਘ ਜਲਾਲ]

ਹੁੰਦੀ ਹੈ । ਸਾਡੇ ਸੂਬੇ ਵਿਚ ਗੜੇ ਪਏ, ਜਿਸ ਨਾਲ ਖੜੀਆਂ ਫਸਲਾਂ ਨੂੰ ਕਾਫੀ ਨੁਕਸਾਨ ਹੋਇਆ । ਇਸ ਦਾ ਰਿਲੀਫ ਸਾਰਿਆਂ ਨੂੰ ਨਹੀਂ ਮਿਲਿਆ ਨਾ ਹੀ ਦਿੱਤਾ ਗਿਆ ਹੈ । ਇਸ ਦੇ ਵਾਸਤੇ ਸਰਕਾਰ ਨੇ ਸਿਰਫ 8 ਕਰੋੜ ਰੁਪਏ ਰੱਖੇ ਸਨ । ਇਸ ਤੋਂ ਬਾਅਦ ਹੜ੍ਹ ਆ ਗਏ । ਫਿਰ ਸਰਕਾਰ ਨੇ ਇਸ ਦੇ ਵਾਸਤੇ 2 ਕਰੋੜ ਰੁਪਏ ਦੀ ਰਕਮ ਰੱਖੀ ਮਗਰ ਬਾਅਦ ਵਿਚ ਇਸ ਰਕਮ ਨੂੰ ਹੋਰ ਵਧਾ ਕੇ 4 ਕਰੋੜ ਰੁਪਿਆ ਕਰ ਦਿੱਤਾ । ਇਹ 2 ਕਰੋੜ ਰੁਪਏ ਦੀ ਰਕਮ ਭੀ ਕੰਟਿਨਜੈਂਸੀ ਫੰਡਜ਼ ਦੇ ਵਿਚੋਂ ਪੂਰੀ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਬਦਕਿਸਮਤੀ ਦੇ ਨਾਲ ਸਰਕਾਰ ਦੇ ਕੰਟਿਨਜੈਂਸੀ ਫ਼ੰਡ ਵਿਚ ਘੱਟ ਪੈਸੇ ਸਨ ਇਸ ਲਈ ਸਾਰੇ ਖਰਚੇ ਨੂੰ ਪੂਰਾ ਨਹੀਂ ਸੀ ਕੀਤਾ ਜਾ ਸਕਦਾ । ਉਸ ਸਮੇਂ ਸਿਰਫ ਸਰਕਾਰ ਕੋਲ 1 ਕਰੋੜ 16 ਲੱਖ ਰੁਪਏ ਦੀ ਰਕਮ ਕੰਟਿਨਜੈਂਸੀ ਫੰਡ ਦੇ ਵਿਚ ਸੀ ਇਸ ਵਾਸਤੇ ਸਰਕਾਰ ਨੂੰ ਹੋਰ 84 ਲੱਖ ਰੁਪਏ ਦੀ ਮੰਗ ਕਰਨੀ ਪਈ ਹੈ । ਸਰਕਾਰ ਨੂੰ ਇਸ ਤਰ੍ਹਾਂ ਦੀਆਂ ਕੁਦਰਤੀ ਆਫਤਾਂ ਦਾ ਮੁਕਾਬਲਾ ਕਰਨ ਲਈ ਪੈਸੇ ਰੱਖਣੇ ਚਾਹੀਦੇ ਸਨ । ਇਸ ਵਿਚ ਸਰਕਾਰ ਦੀ ਨਾ-ਕਾਬਲੀਅਤ ਦਾ ਸਬੂਤ ਇਹ ਮਿਲਦਾ ਹੈ ਕਿ ਸਰਕਾਰ ਨੇ ਇਕ ਭੀ ਰੁਪਿਆ ਇਸ ਅਤਿ ਜ਼ਰੂਰੀ ਮੱਦ ਵਾਸਤੇ ਨਹੀਂ ਰੱਖਿਆ ।

ਸਪੀਕਰ ਸਾਹਿਬ ਅਗਲੀ ਡੀਮਾਂਡ ਪੁਲਿਸ ਡਿਪਾਰਟਮੈਂਟ ਦੀ ਜਿਵੇਂ ਕਿ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਸਰਕਾਰ ਨੇ ਨਵੀਆਂ ਪੋਸਟਾਂ ਕ੍ਰੀਏਟ ਕੀਤੀਆਂ ਹਨ ਅਤੇ ਨਵੀਂ ਭਰਤੀ ਕੀਤੀ ਗਈ ਹੈ। ਨਵੇਂ ਔਹਦੇ ਕ੍ਰੀਏਟ ਕੀਤੇ ਗਏ ਪਰ ਕਿਸ ਤਰ੍ਹਾਂ ਪੁਲਿਸ ਕੋਲੋਂ ਕੰਮ ਲਏ ਗਏ, ਇਹ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ। ਜਿਸ ਦੀ ਵਜ੍ਹਾ ਕਰਕੇ ਇਸ ਸਰਕਾਰ ਨੂੰ ਜਨਤਾ ਨੇ ਠੁਕਰਾ ਦਿੱਤਾ ਹੈ । ਕਿਸ ਤਰ੍ਹਾਂ ਲੀਡਰਾਂ ਦੀ ਖਾਤਰ ਰੈਲੀਆਂ ਕਰਨ ਲਈ, ਜਨਤਾ ਨੂੰ ਇਕੱਠਾ ਕਰਵਾਉਣ ਦੀ ਕੋਸ਼ਿਸ਼ ਕੀਤੀ ਗਈ ਅਤੇ ਪੁਲਿਸ ਦੇ ਕਰਮਚਾਰੀਆਂ ਨੂੰ ਕਾਫੀ ਗਿਣਤੀ ਵਿਚ ਲਗਾਇਆ ਜਾਂਦਾ ਰਿਹਾ । ਉਨ੍ਹਾਂ ਲੀਡਰਾਂ ਦੇ ਉਤੇ ਕਿਤਨਾ ਸਰਕਾਰ ਦਾ ਖਰਚਾ ਹੋਇਆ ਅਤੇ ਕਿੰਨਾ ਨਜਾਇਜ਼ ਇਸ ਸਰਕਾਰ ਨੇ ਖਰਚ ਜਨਤਾ ਤੋਂ ਕਰਵਾਇਆ । ਪੁਲਿਸ ਦੇ 50-50 ਹਜ਼ਾਰ ਆਦਮੀ ਲਗਾ ਕੇ ਜਲਸੇ ਦੀ ਰੌਨਕ ਨੂੰ ਵਧਾਉਂਦੇ ਰਹੇ ਤਾਂਕਿ ਲੀਡਰਾਂ ਨੂੰ ਪਤਾ ਲਗੇ ਕਿ ਕਿਤਨੇ ਲੋਕ ਉਨ੍ਹਾਂ ਨੂੰ ਸੁਣਨ ਵਾਸਤੇ ਆਏ ਹਨ ਜਦ ਕਿ ਇਸ ਤਰ੍ਹਾਂ ਦੇ ਇਕੱਠਾਂ ਵਿਚ ਅੱਧੀ ਪੁਲਿਸ ਹੁੰਦੀ ਸੀ । ਨਾਲ ਹੀ ਇਨ੍ਹਾਂ ਲੀਡਰਾਂ ਦੇ ਦੌਰੇ ਤੇ ਕਿਤਨਾ ਸਾਡਾ ਖਰਚ ਹੁੰਦਾ ਰਿਹਾ । ਕਿਤਨਾ ਇਸ ਦਾ ਬੋਝ ਪੰਜਾਬ ਦੀ ਜਨਤਾ ਦੇ ਉਤੇ ਪਿਆ । ਇਹ ਸਰਕਾਰ ਦੇ ਗੁਲਾਮੀ ਜ਼ਹਿਨੀਅਤ ਦੇ ਚਿੰਨ੍ਹ ਹਨ, ਖੁਸ਼ਆਮਦੀ ਦੇ ਚਿੰਨ੍ਹ ਹਨ । ਇਸ ਤਰ੍ਹਾਂ ਦੇ ਕੰਮ ਕਰਨ ਵਾਸਤੇ ਹੋਰ ਪੰਜਾਬ ਪੁਲਿਸ ਦੀ ਫੋਰਸ ਨੂੰ ਵਰਤਿਆ ਗਿਆ ਹੈ । ਇਸ ਤਰ੍ਹਾਂ ਦੇ ਕੰਮਾਂ ਲਈ ਹੌਸਲਾ ਅਫਜ਼ਾਈ ਨਹੀਂ ਹੋਣੀ ਚਾਹੀਦੀ । ਇਸ ਲਈ ਇਹ ਡੀਮਾਂਡ ਵਾਪਿਸ ਲੈਣੀ ਚਾਹੀਦੀ ਹੈ ।

ਮੈਂ ਅਗਲੀ ਡੀਮਾਂਡ ਹੁਣ ਫੈਮਿਲੀ ਪਲੈਨਿੰਗ ਦੀ ਲਵਾਂਗਾ । ਇਹ ਜੋ ਮੰਗ ਕੀਤੀ ਗਈ ਹੈ ਇਹ ਪਾਸ ਹੋਣੀ ਚਾਹੀਦੀ ਹੈ ਅਤੇ ਜਾਇਜ਼ ਹੈ। ਪਰ ਇਸ ਦੀ ਵਰਤੋਂ ਠੀਕ ਤਰੀਕੇ ਨਾਲ ਹੋਣੀ ਚਾਹੀਦੀ ਹੈ । ਜਿਸ ਤਰ੍ਹਾਂ ਦੇ ਤੌਰ ਤਰੀਕੇ ਇਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਵਰਤੇ ਹਨ ਮੈਂ ਉਸ ਦੇ ਖਿਲਾਫ ਹਾਂ । ਇਸੇ ਕਰਕੇ ਇਨ੍ਹਾਂ ਨੂੰ ਹਿੰਦੁਸਤਾਨ ਦੀ 60 ਕਰੋੜ ਜਨਤਾ ਨੇ ਠੁਕਰਾ ਦਿਤਾ ਹੈ । ਇਨ੍ਹਾਂ ਨੇ ਇਸ ਫੈਮਿਲੀ ਪਲੈਨਿੰਗ ਪ੍ਰੋਗਰਾਮ ਵਿਚ ਸਾਡੇ 80-80 ਸਾਲਾਂ ਦੇ ਬੁਢੇ ਵੀ ਕੱਟ ਦਿਤੇ ਯਾਨੀ ਉਨ੍ਹਾਂ ਦੇ ਵੀ ਓਪਰੇਸ਼ਨ ਕਰ ਦਿਤੇ, ਜਿਸ ਦਾ ਸਾਨੂੰ ਬਹੁਤ ਦੁਖ ਹੋਇਆ ਅਤੇ ਇਸ ਦਾ ਜਨਤਾ ਵਿਚ ਬੜਾ ਰੋਸ ਹੈ ।

ਇਸ ਲਈ ਇਨ੍ਹਾਂ ਗਲਤ ਗੱਲਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ। ਅਜਿਹੇ ਕਈ ਕੇਸ ਐਸ. ਡੀ. ਐਮ. ਦੀ ਅਦਾਲਤ ਵਿਚ ਵੀ ਚਲ ਰਹੇ ਹਨ। ਇਸ ਤਰ੍ਹਾਂ ਦੀਆਂ ਗੱਲਾਂ ਸਹਿਨ ਨਹੀਂ ਕੀਤੀਆਂ ਜਾ ਸਕਦੀਆਂ। ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਜਿਸ ਵਕਤ ਹਿੰਦੁਸਤਾਨ ਵਿਚ ਸਹਿਨਸ਼ਾਹ ਅਬਦਾਲੀ ਆਇਆ ਤਾਂ ਉਸ ਨੇ 30 ਕਰੋੜ ਰੁਪਿਆ, ਕੋਹਿਨੂਰ ਹੀਰਾ, ਤੱਖਤੇ ਤਾਊਸ ਲੁਟਿਆ, ਇਥੋਂ ਦੇ ਮੰਦਰਾਂ ਨੂੰ ਲੁਟਿਆ ਅਤੇ ਉਹ ਢਾਹ ਦਿਤੇ। ਇਸ ਦੇ ਨਾਲ ਹੀ ਹਿੰਦੁਸਤਾਨ ਦੀ ਜਨਤਾ ਤੇ ਜ਼ੁਲਮ ਕੀਤੇ। ਜਿਸ ਵੇਲੇ ਰਾਤ ਨੂੰ ਉਹ ਸੌਣ ਲਗਾ ਤਾਂ ਉਸ ਨੇ ਕਿਹਾ ਕਿ ਦਿੱਲੀ ਦੇ ਕੁਤਿਆਂ ਨੂੰ ਮਾਰ ਦਿੱਤਾ ਜਾਵੇ। ਉਸ ਨੇ ਹਿੰਦੁਸਤਾਨੀਆਂ ਨੂੰ ਕੁਤੇ ਕਹਿ ਕੇ ਪੁਕਾਰਿਆ ਸੀ ਅਤੇ ਹੁਕਮ ਦਿਤਾ ਜਿਸ ਦੇ ਕਾਰਨ ਸਾਡੇ ਹਿੰਦੁਸਤਾਨ ਵਿਚ ਇਕ ਲੱਖ 20 ਹਜ਼ਾਰ ਇਨਸਾਨਾਂ ਦਾ ਕਤਲ ਕਰ ਦਿਤਾ ਗਿਆ, ਇਨਸਾਨਾਂ ਨੂੰ ਕੁਤੇ ਸਮਝ ਕੇ ਕਤਲ ਕੀਤਾ ਗਿਆ। (ਵਿਘਨ) ਇਥੇ ਇਹ ਮਿਸਾਲ ਇਸ ਲਈ ਢੁਕਦੀ ਹੈ ਕਿ ਜਿਸ ਤਰ੍ਹਾਂ ਦੇ ਨਾਲ ਫੈਮਿਲੀ ਪਲੈਨਿੰਗ ਦੇ ਪ੍ਰੋਗਰਾਮ ਨੂੰ ਸਖਤੀ ਦੇ ਨਾਲ ਲਾਗੂ ਕੀਤਾ ਗਿਆ ਹੈ। ਇਹ ਸਕੀਮ ਇਤਨੀ ਜ਼ਿਆਦਾ ਅਹਿਮੀਅਤ ਨਹੀਂ ਸੀ ਰਖਦੀ ਜਿੰਨੀ ਕਿ ਇਕ ਨਾਸਮਝ ਆਦਮੀ ਸੰਜੇ ਗਾਂਧੀ ਨੂੰ ਖੁਸ਼ ਕਰਨ ਲਈ ਕੀਤੀ ਗਈ ਹੈ। ਕਿਸੇ ਨੇ ਕਿੰਤੂ ਨਹੀਂ ਸੀ ਕੀਤਾ ਜਿਸ ਤਰ੍ਹਾਂ ਅਬਦਾਲੀ ਦੇ ਅਹਿਲਕਾਰਾਂ ਨੇ ਜ਼ੁਲਮ ਕਰਨ ਸਮੇਂ ਨਹੀਂ ਸੀ ਕੀਤਾ। ਇਹ ਪੰਜ ਨੁਕਾਤੀ ਪ੍ਰੋਗਰਾਮ ਨੂੰ ਕਾਮਯਾਬ ਬਣਾਉਣ ਲਈ ਕਾਫੀ ਪੈਸੇ ਰੱਖੇ ਗਏ ਅਤੇ ਇਨ੍ਹਾਂ ਪ੍ਰੋਗਰਾਮਾਂ ਵਿਚੋਂ ਇਕ ਫੈਮਿਲੀ ਪਲੈਨਿੰਗ ਦਾ ਹੈ। ਸਾਰੇ ਦੇਸ਼ ਵਿਚ ਮੇਰਾ ਖ਼ਿਆਲ ਹੈ ਕਿ 50 ਲੱਖ ਦੇ ਕਰੀਬ ਓਪਰੇਸ਼ਨ ਕੀਤੇ ਗਏ। ਪੰਜਾਬ ਦੇ ਵਿਚ ਲੱਖਾਂ ਆਦਮੀਆਂ ਨੂੰ ਜ਼ਿੰਦਗੀ-ਹੀਨ ਕਰਨਾ ਗਿਆਨੀ ਜ਼ੈਲ ਸਿੰਘ ਦੀ ਦੇਣ ਹੈ ਇਸ ਕੰਮ ਨੂੰ ਸਿਰੇ ਚਾੜ੍ਹਨ ਲਈ। ਮੈਂ ਇਸ ਦੀ ਜ਼ੋਰਦਾਰ ਸ਼ਬਦਾਂ ਨਾਲ ਵਿਰੋਧਤਾ ਕਰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਮੁਗਲਾਂ ਵਾਂਗ ਸਾਡੇ ਤੇ ਜ਼ੁਲਮ ਕੀਤੇ ਹਨ।

ਅਗਲੀ ਡੀਮਾਂਡ ਐਗਰੀਕਲਚਰ ਦੀ ਹੈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਸਰਕਾਰ ਨੂੰ ਯਾਦ ਆ ਗਿਆ ਹੈ ਕਿ ਕਿਸਾਨਾਂ ਲਈ ਜ਼ਿੰਕ ਅਤੇ ਫਾਸਫੋਰਸ ਖਾਦਾਂ ਲਈ ਸਬਸਿਡੀ ਵਾਸਤੇ ਰਕਮਾਂ ਰਖੀਆਂ ਜਾਣੀਆਂ ਹਨ। ਸਰਕਾਰ ਵਲੋਂ ਐਗਰੀਕਲਚਰ ਸਬਸਿਡੀ ਦੇ ਨਾਮ ਤੇ 20 ਲੱਖ ਲਿਟਰ 'ਟ੍ਰਿਬਿਊਨਲ' ਨਾਂ ਦੀ ਦਵਾਈ ਕਿਸਾਨਾਂ ਨੂੰ ਵੰਡੀ ਗਈ। ਇਸ ਦੀ ਕੀਮਤ ਤਕਰੀਬਨ 20 ਰੁਪਏ ਲਿਟਰ ਦੇ ਹਿਸਾਬ ਨਾਲ ਦਿਤੀ ਗਈ ਹੈ। ਇਹ ਕਿਤਨੀ ਰਕਮ ਬਣਦੀ ਹੈ 20 ਲੱਖ ਲਿਟਰ ਦੀ ? 20 ਲੱਖ ਲਿਟਰ ਦਾ ਇਕੋ ਪ੍ਰਾਈਵੇਟ ਕੰਪਨੀ ਨਾਲ ਸੌਦਾ ਜਿਹੜਾ ਕਹਿਣ ਨੂੰ ਮਾਮੂਲੀ ਹੈ ਪਰ ਇਸ ਦੇ ਵਿਚ ਇਕ ਭਾਰਾ ਸਕੈਂਡਲ ਛੁਪਿਆ ਹੋਇਆ ਹੈ। ਇਸ ਦੀ ਜਾਂਚ ਪੜਤਾਲ ਹੋਣੀ ਚਾਹੀਦੀ ਹੈ ਕਿ ਕਿਉਂ ਇਹ ਕੰਮ ਇਕ ਪ੍ਰਾਈਵੇਟ ਆਦਮੀ ਨੂੰ ਹੀ ਦਿਤਾ ਗਿਆ ਹੈ। ਇਸ ਦੀ ਜਾਂਚ ਭੀ ਇਕ ਟ੍ਰਿਬਿਊਨਲ ਬਣਾ ਕੇ ਹੋਣੀ ਚਾਹੀਦੀ ਹੈ। ਮੈਂ ਹਾਊਸ ਤੋਂ ਇਹ ਮੰਗ ਕਰਦਾ ਹਾਂ ਕਿ ਇਸ ਤੋਂ ਵਡਾ ਸਕੈਂਡਲ ਹੋਰ ਕੀ ਹੋ ਸਕਦਾ ਹੈ ? ਸਰਕਾਰ ਨੇ ਇਸ ਤਰ੍ਹਾਂ ਇਕ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ ਹੈ ਕਿਉਂਕਿ ਇਤਨੀ ਵਡੀ ਰਕਮ ਇਕ ਪ੍ਰਾਈਵੇਟ ਕੰਪਨੀ ਨੂੰ ਦਿਤ ਗਈ ਹੈ।

ਇਸ ਤੋਂ ਅਗਲੀ ਡੀਮਾਂਡ ਹੈ ਸਹਿਕਾਰਤਾ ਵਿਭਾਗ ਦੀ। ਇਸ ਦੇ ਲਈ ਕੁਝ ਰਕਮਾਂ ਰਖੀਆਂ ਗਈਆਂ ਹਨ। ਇਹ ਕੋਈ ਬਹੁਤ ਵੱਡੀ ਰਕਮ ਨਹੀਂ ਹੈ ਪਰ ਜਿਸ ਢੰਗ ਨਾਲ

[ਸਰਦਾਰ ਹਰਬੰਸ ਸਿੰਘ ਜਲਾਲ]

ਇਸ ਡਿਪਾਰਟਮੈਂਟ ਵਿਚ ਕੰਮ ਚਲ ਰਿਹਾ ਹੈ ਉਹ ਤਸੱਲੀਬਖਸ਼ ਨਹੀਂ ਹੈ । ਇਸ ਤਰ੍ਹਾਂ ਦੇ ਕੰਮਾਂ ਦੀ ਹੌਸਲਾ ਅਫਜ਼ਾਈ ਨਹੀਂ ਹੋਣ ਦੇਣੀ ਚਾਹੀਦੀ । ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਲੈਂਡ ਮਾਰਟਗੇਜ ਬੈਂਕ, ਸਮਰਾਲਾ ਦੀ ਚੋਣ ਸੀ । ਪਿਛਲੇ ਮਹੀਨੇ 28 ਤਾਰੀਖ ਉਥੇ ਚੋਣ ਨਾਮਜ਼ਦਗੀ ਕਰਾਰ ਦਿਤੀ ਗਈ ਕਿਉਂਕਿ ਸਰਕਾਰ ਵਲੋਂ ਨਾਮਜ਼ਦਗੀ ਪੇਪਰ ਲੈਣ ਲਈ ਕੋਈ ਵੀ ਅਫਸਰ ਨਹੀਂ ਸੀ ਗਿਆ, ਇਹ ਲੋਕਰਾਜ ਨਾਲ ਇਕ ਧੋਖਾ ਹੈ, ਉਨ੍ਹਾਂ ਨੂੰ ਪਤਾ ਹੀ ਨਹੀਂ ਸੀ ਕਿ ਨਾਮਜ਼ਦਗੀ ਦੇ ਪੇਪਰ ਕਿਸ ਨੂੰ ਦੇਣੇ ਹਨ ? ਆਇਆ ਏ. ਆਰ, ਨੂੰ ਦੇਣੇ ਹਨ ਜਾਂ ਐਸ. ਡੀ. ਐਮ. ਨੂੰ ਦੇਣੇ ਹਨ ਜਾਂ ਫਿਰ ਮੁੱਖ ਮੰਤਰੀ ਜੀ ਨੂੰ ਦੇਣੇ ਹਨ ਜਾਂ ਮਹਿਕਮਾ ਸਹਿਕਾਰਤਾ ਨੂੰ ਦੇਣੇ ਹਨ । ਹੁਣ ਸਪੀਕਰ ਸਾਹਿਬ, ਤੁਸੀਂ ਦੇਖ ਲਓ ਕਿ ਇਸ ਤੋਂ ਵੱਡਾ ਲੋਕ ਰਾਜ ਨਾਲ ਧੋਖਾ ਹੋਰ ਕੀ ਹੋ ਸਕਦਾ ਹੈ ? ਇਸ ਲਈ ਇਸ ਤਰ੍ਹਾਂ ਦੀ ਡੀਮਾਂਡ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ ।

**ਸ੍ਰੀ ਸਪੀਕਰ :** ਮਸਤਾਨਾ ਜੀ ਸਿਰਫ 5 ਮਿੰਟਾਂ ਲਈ ਬੋਲੋ ।

**ਕਾਮਰੇਡ ਅਰਜਨ ਸਿੰਘ ਮਸਤਾਨਾ(ਵਲਟੋਹਾ):** ਸਪੀਕਰ ਸਾਹਿਬ, ਡੀਮਾਂਡ ਨੰ: 5 ਉਤੇ ਜਿਹੜੇ ਰੁਪਏ ਰਲੀਫ ਲਈ ਰਖੇ ਗਏ ਹਨ ਇਹ ਬੜੀ ਅੱਛੀ ਗੱਲ ਹੈ । ਪਿਛਲੇ ਸਾਲ ਵੀ ਜਦੋਂ ਗੜੇ ਮਾਰਿਆਂ ਨੂੰ ਰਿਲੀਫ ਦਿਤੀ ਸੀ ਤਾਂ ਮੇਰੇ ਗਰੁੱਪ ਨੇ ਇਸ ਗਲ ਲਈ ਵਧਾਈ ਦਿਤੀ ਸੀ । ਗੜੇ ਮਾਰੂ ਲੋਕਾਂ ਨੂੰ 8 ਕਰੋੜ ਰੁਪਏ ਦਿਤੇ ਗਏ ਹਨ । ਇਹ ਪਹਿਲੀ ਵਾਰ ਹੈ ਕਿ ਕਿਸੇ ਨੇ ਕਿਸਾਨ ਦੀ ਬਾਂਹ ਫੜੀ ਹੈ । ਪਰ ਇਸ ਸਾਲ ਜਿੰਨਾ ਮਜ਼ਾਕ ਪੱਟੀ ਦੇ ਲੋਕਾਂ ਨਾਲ ਹੋਇਆ ਹੈ ਉਹ ਸ਼ਾਇਦ ਹੀ ਕਿਸੇ ਹੋਰ ਨਾਲ ਹੋਇਆ ਹੋਵੇ । ਵਜ਼ੀਰ ਸਾਹਿਬ ਇਥੇ ਮੌਜੂਦ ਹਨ ਅੰਮ੍ਰਿਤਸਰ ਵਿਚ ਪੱਟੀ ਵਿਚ ਇਸ ਸਾਲ ਕੋਈ 63 ਇੰਚ ਬਾਰਿਸ਼ ਹੋਈ ਸੀ। ਕੋਈ ਮਕਾਨ ਨਹੀਂ ਬਚਿਆ ਸੀ ਔਰ ਕਿਸੇ ਦੀ ਕੋਈ ਫਸਲ ਨਹੀਂ ਰਹਿ ਗਈ ਸੀ । ਸਾਰੇ ਅਫਸਰਾਂ ਤੇ, ਕਮਿਸ਼ਨਰ ਨੇ ਉਥੇ ਆਪ ਜਾ ਕੇ ਕਿੰਨੇ ਵਾਇਦੇ ਕੀਤੇ ਸਨ ਕਿ ਜਿਸ ਤਰ੍ਹਾਂ ਗੜੇ ਮਾਰੂ ਲੋਕਾਂ ਦੀ ਮਦਦ ਕੀਤੀ ਗਈ ਸੀ ਉਸੇ ਤਰ੍ਹਾਂ ਹੜ੍ਹ ਮਾਰੇ ਲੋਕਾਂ ਦੀ ਮਦਦ ਕੀਤੀ ਜਾਏਗੀ । ਸਾਢੇ ਚਾਰ ਸੌ ਰੁਪਏ ਪ੍ਰਤੀ ਮਕਾਨ ਮਾਲਕ ਨੂੰ ਦੇਣ ਬਾਰੇ ਕਿਹਾ ਗਿਆ । ਕੀ ਸਾਢੇ ਚਾਰ ਸੌ ਰੁਪਏ ਨਾਲ ਮਕਾਨ ਦੀ ਉਸਾਰੀ ਹੋ ਸਕਦੀ ਹੈ? ਮੇਰੇ ਹਲਕੇ ਪੱਟੀ ਵਿਚ ਚਲੇ ਜਾਉ, ਉਥੇ ਲੋਕ ਬਗੈਰ ਮਕਾਨ ਦੇ ਰਹਿ ਰਹੇ ਹਨ । ਘਟੋ ਘਟ ਇਹ ਗਲ ਤਾਂ ਕਹਿ ਦਿਉ ਕਿ ਜਿੰਨੇ ਅਫਸਰਾਂ ਨੇ ਇਸ ਫੰਡ ਵਿਚੋਂ ਆਪਣੇ ਪੇਟ ਭਰੇ ਹਨ, ਹੇਰ ਫੇਰ ਕੀਤੀ ਹੈ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕੀਤੀ ਜਾਵੇਗੀ । ਇਸ ਬਾਰੇ ਚੀਫ਼ ਮਨਿਸਟਰ ਸਾਹਿਬ ਨੇ ਕੋਈ ਗਲ ਨਹੀਂ ਕੀਤੀ । ਲੁਧਿਆਣਾ ਜ਼ਿਲ੍ਹੇ ਵਾਲਿਆਂ ਨੂੰ ਹੋਰ ਢੰਗ ਨਾਲ ਰਿਲੀਫ ਦਿੱਤੀ ਗਈ ਹੈ ਔਰ ਫ਼ਿਰੋਜ਼ਪੁਰ ਤੇ ਅੰਮ੍ਰਿਤਸਰ ਜ਼ਿਲ੍ਹੇ ਵਾਲਿਆਂ ਨੂੰ ਹੋਰ ਤਰੀਕੇ ਨਾਲ ਰਿਲੀਫ ਦਿਤੀ ਗਈ ਹੈ । ਇਹ ਰਿਲੀਫ ਦੇਣ ਦਾ ਇਕੋ ਇਕ ਤਰੀਕਾ ਹੀ ਹੋਣਾ ਚਾਹੀਦਾ ਹੈ । ਹਰੀਜਨਾਂ ਨੂੰ ਔਰ ਹੋਰ ਗਰੀਬ ਲੋਕਾਂ ਨੂੰ ਡੇਢ, ਡੇਢ ਸੌ ਰੁਪਿਆ ਵੀ ਨਹੀਂ ਮਿਲਿਆਂ ਹੈ । ਮੇਰੇ ਹਲਕੇ ਪੱਟੀ ਵਿਚ ਇਹੋ ਜਿਹੇ ਲੋਕ ਵੀ ਹਨ ਜਿਨ੍ਹਾਂ ਨੂੰ ਕੋਈ ਰੁਪਿਆ ਵੀ ਨਹੀਂ ਮਿਲਿਆ ਹੈ । ਕਈ ਇਲਾਕੇ ਜਿਥੇ ਤਬਾਹੀ ਆਈ ਹੈ ਉਥੇ ਦੇ ਲੋਕਾਂ ਨੂੰ ਕੋਈ ਰੁਪਿਆ ਨਹੀਂ ਦਿੱਤਾ ਗਿਆ ਹੈ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਵਿਚ ਜੋ ਅਫਸਰਾਂ ਨੇ ਆਪਣੇ ਪੇਟ ਭਰੇ ਹਨ, ਜੋ ਇਸ ਵਿਚ ਉਨ੍ਹਾਂ ਅਫਸਰਾਂ ਨੇ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਹੋਣੀ ਚਾਹੀਦੀ ਹੈ । ਪਿਛਲੇ ਇਜਲਾਸ ਵਿਚ ਅਸੀਂ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ 20 ਕਰੋੜ

ਰੁਪਏ ਦਿਤੇ ਜਾਣੇ ਮਾਮੂਲੀ ਜਿਹੀ ਗਲ ਹੈ । ਪਰ ਜੇ ਕੋਈ ਰਲੀਫ ਸਬੰਧਤ ਗਰੀਬ ਲੋਕਾਂ ਨੂੰ ਦਿਉਗੇ ਜਿਨ੍ਹਾਂ ਕੋਲ ਕੋਈ ਮਕਾਨ ਨਹੀਂ ਰਿਹਾ ਹੈ, ਕੋਈ ਫ਼ਸਲ ਨਹੀਂ ਰਹੀ ਹੈ, ਉਨ੍ਹਾਂ ਕੋਲ ਕੋਈ ਪਸ਼ੂ ਨਹੀਂ ਰਿਹਾ ਹੈ, ਅਜਿਹੇ ਲੋਕਾਂ ਨੂੰ ਜੇ ਕੋਈ ਰਿਲੀਫ ਦਿਉਂਗੇ ਤਾਂ ਉਹ ਲੋਕ ਕਾਫੀ ਰਾਹਤ ਮਹਿਸੂਸ ਕਰਨਗੇ । ਇਸ ਲਈ ਇਨ੍ਹਾਂ ਲੋਕਾਂ ਵਲ ਧਿਆਨ ਦੇਣਾ ਚਾਹੀਦਾ ਹੈ । ਇਸ ਮੱਦ ਹੇਠ ਪੈਸਾ ਘੱਟ ਹੈ । ਸ਼ਰਮਾ ਸਾਹਿਬ ਨੂੰ ਹੋਰ ਪੈਸੇ ਦੇਣੇ ਚਾਹੀਦੇ ਹਨ ਜਿਨ੍ਹਾਂ ਦੇ ਮਕਾਨ ਵਗੈਰਾ ਨਹੀਂ ਹਨ ਉਨ੍ਹਾਂ ਦੀ ਬਾਂਹ ਫੜਨੀ ਚਾਹੀਦੀ ਹੈ ।

ਡੀਮਾਂਡ ਨੰ: 25, ਖਾਦ ਸਬਸਿਡੀ ਦਾ ਮਸਲਾ ਹੈ । ਖਾਦ ਦੇ ਮਸਲੇ ਵਿਚ ਅੱਗੇ ਹੀ ਤਜਰਬਾ ਹੈ । ਬੜੇ ਬੜੇ ਧਨੀ ਲੋਕ ਤਾਂ ਕਾਫੀ ਕੁਝ ਲੈ ਗਏ ਪਰ ਗਰੀਬ ਲੋਕਾਂ ਨੂੰ ਜਿਨ੍ਹਾਂ ਦੀ ਜ਼ਮੀਨ ਦਸ ਏਕੜ ਤੋਂ ਘੱਟ ਹੈ ਉਨ੍ਹਾਂ ਨੂੰ ਇਸ ਸਬੰਧੀ ਕੋਈ ਰਲੀਫ ਨਹੀਂ ਮਿਲੀ । ਬੋਨਸ ਦੀ ਖਾਦ ਜੋ ਮਿਲੀ ਹੈ ਉਹ ਉਪਰਲਿਆਂ ਤਬਕਿਆਂ ਨੂੰ ਹੀ ਮਿਲੀ ਹੈ । ਧਨੀ ਲੋਕ ਲੈਂਡ ਲਾਰਡ ਜੋ ਕਿ 5% ਹਨ ਇਹ ਸਾਰੇ ਦੇ ਸਾਰੇ ਹੀ ਬੋਨਸ ਲੈ ਗਏ ਹਨ ਔਰ ਗਰੀਬ ਲੋਕਾਂ ਨੂੰ ਕੁਝ ਨਹੀਂ ਮਿਲਿਆ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਗੇ ਨੂੰ ਇਸ ਬਾਰੇ ਸਬਸਿਡੀ ਪੰਜ ਔਰ ਦਸ ਏਕੜ ਤੋਂ ਥਲੇ ਜ਼ਮੀਨ ਵਾਲਿਆਂ ਨੂੰ ਦੇਣੀ ਚਾਹੀਦੀ ਹੈ । ਫਿਰੋਜ਼ਪੁਰ ਔਰ ਅੰਮ੍ਰਿਤਸਰ ਦੇ ਲੋਕਾਂ ਨਾਲ ਬਹੁਤ ਧੱਕਾ ਹੋਇਆ ਹੈ । ਲੁਧਿਆਣੇ ਵਿਚ ਕਿਸੇ ਹੋਰ ਕਾਨੂੰਨ ਅਧੀਨ ਰਿਲੀਫ ਮਿਲਿਆ ਹੈ ਔਰ ਅੰਮ੍ਰਿਤਸਰ ਦੇ ਲੋਕਾਂ ਨੂੰ ਕਿਸੇ ਹੋਰ ਕਾਨੂੰਨ ਅਧੀਨ ਰਿਲੀਫ ਮਿਲਿਆ ਹੈ । ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਅਜਿਹੀ ਗੱਲ ਨਹੀਂ ਚਲਣੀ ਹੈ । ਅੱਗੇ ਵੀ ਉਨ੍ਹਾਂ ਲੋਕਾਂ ਨੇ ਤੁਹਾਡਾ ਸਾਥ ਨਹੀਂ ਦਿੱਤਾ ਹੈ ਅਤੇ ਹੁਣ ਵੀ ਉਨ੍ਹਾਂ ਨੇ ਤੁਹਾਡਾ ਸਾਥ ਨਹੀਂ ਦੇਣਾ ਹੈ ਜੇ ਇਸ ਤਰ੍ਹਾਂ ਹੀ ਕਰਦੇ ਰਹੇ ।

ਸਪੀਕਰ ਸਾਹਿਬ, ਅੱਗੇ ਮੈਂ ਹਰੀਜਨ ਧਰਮਸ਼ਾਲਾ ਬਾਰੇ ਦਸਣਾ ਚਾਹੁੰਦਾ ਹਾਂ । ਉਥੇ ਪੰਚਾਇਤਾਂ ਨੇ ਐਨੀ ਲੁਟ ਮਚਾਈ ਹੋਈ ਹੈ ਕਿ ਕੁਝ ਕਿਹਾ ਨਹੀਂ ਜਾ ਸਕਦਾ । ਧਰਮਸ਼ਾਲਾਵਾਂ ਕਾਗਜ਼ਾਂ ਵਿਚ ਤਾਂ ਬਣੀਆਂ ਹੋਈਆਂ ਹਨ ਪਰ ਅਸਲ ਵਿਚ ਉਸ ਥਾਂ ਤੇ ਕੋਈ ਧਰਮਸ਼ਾਲਾਵਾਂ ਨਹੀਂ ਹਨ । ਇਸ ਬਾਰੇ ਇਨਕੁਆਇਰੀ ਕਰਾਕੇ ਦੇਖਣਾ ਚਾਹੀਦਾ ਹੈ । ਬੁਢਾਪੇ ਦੀ ਪੈਨਸ਼ਨ, ਇਹ ਬੜੀ ਚੰਗੀ ਸਕੀਮ ਹੈ । ਪਰ ਇਸ ਮਹਿਕਮੇ ਵਿਚ ਹਾਲ ਕੀ ਹੈ ? ਪਿਛੇ ਜਿਹੇ ਇਸ ਮਹਿਕਮੇ ਦਾ ਜਿਹੜਾ ਡਾਇਰੈਕਟਰ ਲਗਾ ਹੋਇਆ ਸੀ ਜੋ ਕਿ ਮੇਰੇ ਇਲਾਕੇ ਵਿਚ ਐਸ.ਡੀ.ਓ. ਰਹਿ ਆਇਆ ਸੀ, ਉਹ ਬੜਾ ਇਮਾਨਦਾਰ ਅਫਸਰ ਹੈ । ਮਨਿਸਟਰ ਸਾਹਿਬ ਨੂੰ ਸਾਹ ਨਹੀਂ ਆਇਆ ਜਿੰਨਾ ਚਿਰ ਕਿ ਉਹਨੂੰ ਇਸ ਮਹਿਕਮੇ ਤੋਂ ਬਦਲ ਨਹੀਂ ਦਿੱਤਾ ਅਤੇ ਇਥੋਂ ਬਾਹਰ ਨਹੀਂ ਕੱਢ ਦਿੱਤਾ । ਇਸ ਦੀ ਬਜਾਏ ਇਕ ਅਮੀਰ ਆਦਮੀ ਨੂੰ ਲਗਾ ਦਿਤਾ ਹੈ । ਉਹਨੂੰ ਗ਼ਰੀਬ ਲੋਕਾਂ ਦੀ ਤਕਲੀਫਾਂ ਦਾ ਕੀ ਪਤਾ ਹੈ । ਇਸ ਲਈ ਸ਼ਰਮਾ ਸਾਹਿਬ ਇਸ ਗਲ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਉਸ ਆਦਮੀ ਨੂੰ ਕਿਉਂ ਇਥੋਂ ਬਦਲਿਆ ਗਿਆ ਹੈ । ਅੱਠ ਨੌਂ ਮਹੀਨਿਆਂ ਵਿਚ ਉਸ ਅਫਸਰ ਨੇ ਬਹੁਤ ਅੱਛਾ ਕੰਮ ਕੀਤਾ ਹੈ ਅਤੇ ਅੱਗੇ ਇੰਨਾ ਅੱਛਾ ਕੰਮ ਕਿਸੇ ਅਫਸਰ ਨੇ ਨਹੀਂ ਕੀਤਾ । ਡਿਪਟੀ ਡਾਇਰੈਕਟਰ, ਮਿਸਿਜ਼ ਪੁਰੀ 13—13 ਘੰਟੇ ਕੰਮ ਕਰਦੀ ਰਹੀ ਉਹਨੂੰ ਵੀ ਪ੍ਰੇਸ਼ਾਨ ਕੀਤਾ ਗਿਆ । ਇਸ ਬਾਰੇ ਸ੍ਰੀ ਸਦਾ ਨੰਦ, ਮਹਿਕਮੇ ਦੇ ਸੈਕਟਰੀ ਨੂੰ ਪੁਛਣਾ ਚਾਹੀਦਾ ਹੈ। ਇਸ ਗਲ ਦੀ ਪੜਤਾਲ ਹੋਣੀ ਚਾਹੀਦੀ ਹੈ । ਉਹਨੂੰ ਕਿਉਂ ਪ੍ਰੇਸ਼ਾਨ ਕੀਤਾ ਗਿਆ ਹੈ ।

ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਹ ਕਹਾਂਗਾ ਕਿ ਇਹ ਜਿਹੜਾ ਕਰੋੜਾਂ ਰੁਪਿਆਂ ਨੇਕ ਕੰਮਾਂ ਲਈ ਰਖਿਆ ਗਿਆ ਸੀ ਇਹਦੇ ਵਿਚ ਗੜਬੜ

[ਕਾਮਰੇਡ ਅਰਜਨ ਸਿੰਘ ਮਸਤਾਨਾ]

ਕਿਉਂ ਹੋਈ ਹੈ। ਔਰ ਜਿਸ ਨੇ ਕੀਤੀ ਹੈ ਉਹਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ। ਚੰਗੇ ਅਫਸਰ ਕਢੇ ਜਾ ਰਹੇ ਹਨ ਔਰ ਕੁਰੱਪਟ ਅਫ਼ਸਰ ਇਥੇ ਭੇਜੇ ਜਾ ਰਹੇ ਹਨ। ਇਸ ਚੀਜ਼ ਦੀ ਪੜਤਾਲ ਹੋਣੀ ਚਾਹੀਦੀ ਹੈ।

ਅੱਗੇ ਮੰਗ ਨੰ: 10, ਪੁਲਿਸ ਵਿਚ ਹਰੀਜਨਾਂ ਦੀ ਭਰਤੀ ਦਾ ਕੋਟਾ ਨਹੀਂ ਕੀਤਾ ਹੈ। ਇਨ੍ਹਾਂ ਦਾ ਇਸ ਵਿਚ ਕੋਈ ਕੋਟਾ ਪੂਰਾ ਨਹੀਂ ਕੀਤਾ ਗਿਆ ਹੈ। ਇਲੈਕਸ਼ਨਜ਼ ਵਿਚ ਪੁਲਿਸ ਨੂੰ 6 ਲੱਖ ਰੁਪਿਆ ਦਿੱਤਾ ਗਿਆ ਹੈ। (ਵਿਘਨ) ਪੁਲਿਸ ਦਾ ਤਾਂ ਗੰਦਾ ਰੋਲ ਰਿਹਾ ਹੈ। ਖਾਸ ਕਰਕੇ ਅਕਾਲੀ ਲੀਡਰਾਂ ਦੇ ਪ੍ਰਤੀ, ਮੈਂ ਇਨ੍ਹਾਂ ਦੀ ਇਜ਼ਤ ਕਰਦਾ ਹਾਂ। ਇਕ ਆਦਮੀ ਭੁੱਖਾ ਮਰਦਾ ਸੀ। ਉਸ ਨੂੰ ਕਿਹਾ ਗਿਆ ਕਿ ਕਿੱਲੇ ਜ਼ਮੀਨ ਵਾਹ ਲਿਆ ਕਰ। ਪਰ ਜਦ ਉਸ ਨੂੰ ਨਾ ਰੋਟੀ ਮਿਲੀ ਨਾ ਪਾਣੀ ਤਾਂ ਉਸ ਨੇ ਕੀ ਕੀਤਾ ਕਿ ਜਦੋਂ ਭੁੱਖ ਲਗਣੀ ਤਾਂ ਛੱਲੀ ਚੱਬ ਲੈਣੀ ਕਦੇ ਕੋਈ ਹੋਰ ਚੀਜ਼ ਖੇਤ ਵਿਚੋਂ ਖਾ ਲੈਣੀ (ਘੰਟੀ) ਇੱਕ ਦਿਨ ਜਦ ਉਹਨੂੰ ਮਾਲਕ ਨੇ ਪੁਛਿਆ ਕਿ ਝੰਡਾ ਸਿੰਘ ਤੇਰਾ ਕੀ ਹਾਲ ਹੈ ਤਾਂ ਉਹ ਕਹਿਣ ਲਗਾ ਕਿ ਮੈਂ ਸਭ ਕੁਝ ਬਿਲੇ ਲਾ ਆਇਆ ਹਾਂ, ਹੋਰ ਦਸੋ। ਇਸ ਲਈ ਮੈਂ ਅਕਾਲੀ ਲੀਡਰਾਂ ਨੂੰ ਕਹਾਂਗਾ ਕਿ 18 ਤਾਰੀਖ ਨੂੰ ਹਜ਼ਾਰਾ ਸਿੰਘ (ਵਿਘਨ)

**ਇੱਕ ਆਵਾਜ਼:** ਉਹ ਸਰਕਾਰ ਦਾ ਆਦਮੀ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** ** ** **

**ਸ਼੍ਰੀ ਸਪੀਕਰ**, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਉਹ ਬਾਦਲ ਸਾਹਿਬ ਦੇ ਘਰ ਗਿਆ (ਵਿਘਨ) ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹੋ ਜਿਹੇ ਬੰਦੇ ਨੂੰ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ। ਜੋ ਫਿਰੋਜ਼ਪੁਰ ਵਿਚ ਹੋਇਆ ਬੜਾ ਸ਼ਰਮਨਾਕ ਹੋਇਆ। ਉਥੇ ਡੀ. ਸੀ. ਵਰਗਿਆਂ ਨੂੰ ਮਾਰਿਆ ਗਿਆ (ਵਿਘਨ) ਮੈਂ ਕਹਿੰਦਾ ਹਾਂ ਕਿ ਇਸ ਦੀ ਪੜਤਾਲ ਹੋਣੀ ਚਾਹੀਦੀ ਹੈ ਇਸ ਦੀ ਪੜਤਾਲ ਕਰੋ। ਟੈਲੀਫੋਨ ਕੱਟਕੇ ਜੋ ਗੁੰਡਾਗਰਦੀ ਕੀਤੀ ਗਈ ਉਸ ਦੀ ਪੜਤਾਲ ਹੋਣੀ ਚਾਹੀਦੀ ਹੈ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਇਹ ਸਪਲੀਮੈਂਟਰੀ ਡਿਮਾਂਡਜ਼ ਜਿਹੜੀਆਂ ਸਦਨ ਦੇ ਸਾਹਮਣੇ ਪੇਸ਼ ਹਨ, ਇਸ ਨੂੰ ਅਗਰ ਆਪੋਜ਼ੀਸ਼ਨ ਦੇ ਮਾਨਯੋਗ ਮੈਂਬਰ ਧਿਆਨ ਨਾਲ ਪੜ੍ਹ ਲੈਂਦੇ ਤਾਂ ਪਤਾ ਲੱਗ ਜਾਂਦਾ ਕਿ ਸਿਰਫ ਕੇਸ਼ ਜਿਹੜਾ ਸਾਡਾ ਕੰਟਿਨਜੈਂਸੀ ਫੰਡ ਵਿਚੋਂ ਨਿਕਲਦਾ ਹੈ, ਉਹ 14.15 ਕਰੋੜ ਰੁਪਏ ਹੈ। ਇਹ ਜਿਹੜੀਆਂ ਬਾਕੀ ਡਿਮਾਂਡਜ਼ ਹਨ ਇਸ ਵਿਚ ਕੁਝ ਕਰਜ਼ਾ ਅਸੀਂ ਲੈਂਦੇ ਹਾਂ ਰਿਜ਼ਰਵ ਬੈਂਕ ਆਫ ਇੰਡੀਆ ਤੋਂ ਜਾਂ ਗੌਰਮਿੰਟ ਆਫ ਇੰਡੀਆ ਤੋਂ ਅਤੇ ਉਹ ਅਸੀਂ ਵਾਪਿਸ ਕਰਦੇ ਹਾਂ। ਅਸੀਂ ਉਨ੍ਹਾਂ ਦਾ ਸੂਦ ਵੀ ਵਾਪਿਸ ਕਰਦੇ ਹਾਂ। ਅਸੀਂ ਆਪਣੀ ਡਿਵੈਲਪਮੈਂਟ ਵਾਸਤੇ ਪੈਸਾ ਲੈਂਦੇ ਹਾਂ ਤਾਂਕਿ ਪੰਜਾਬ ਦੇ ਲੋਕਾਂ ਤੇ ਸਾਡੀ ਇਹ ਕੋਸ਼ਿਸ਼ ਹੁੰਦੀ ਹੈ ਕਿ ਟੈਕਸ ਨਾ ਲਗੇ। ਇਸ ਲਈ ਬੈਂਕਾਂ ਦਾ ਪੈਸਾ ਪੰਜਾਬ ਵਿਚ ਲਾਉਂਦੇ ਹਾਂ। ਮੈਂਬਰ ਸਾਹਿਬਾਨ ਦੀ ਵੀ ਖਾਹਿਸ਼ ਹੈ ਕਿ ਅਸੀਂ ਪੰਜਾਬ ਵਿਚ ਬੈਂਕਾਂ ਦਾ ਪੈਸਾ ਜ਼ਿਆਦਾ ਲਗਾਈਏ। ਇਹ ਜਿਹੜੀ ਛੋਟੀ ਜਿਹੀ ਡਿਮਾਂਡ

**Expunged as ordered by the Chair.

ਆਖ਼ਰੀ ਹੈ ਇਸ ਦੀ ਕਈ ਮੈਂਬਰ ਸਾਹਿਬਾਨ ਨੇ ਸ਼ਲਾਘਾ ਕੀਤੀ ਹੈ ਕਿ ਤਾਲੀਮ ਤੇ ਜ਼ਿਆਦਾ ਖਰਚ ਕੀਤਾ ਗਿਆ ਹੈ । ਕੁਝ ਟ੍ਰਾਂਸਪੋਰਟ ਨੂੰ ਪੈਸਾ ਦਿਤਾ ਗਿਆ, ਕੁਝ ਹੈਲਥ ਵਾਸਤੇ ਪ੍ਰਬੰਧ ਕੀਤਾ ਗਿਆ ਹੈ । ਅਤੇ ਖਾਸ ਕਰਕੇ ਗੜ੍ਹਿਆਂ ਅਤੇ ਹੜ੍ਹਾਂ ਦੀ ਮਾਰ ਵਾਸਤੇ ਅਸੀਂ ਰਿਲੀਫ ਦਿਤੀ ਹੈ । ਇਹ ਰਿਲੀਫ ਜ਼ਿਮੀਦਾਰਾਂ ਨੂੰ ਅਤੇ ਗੈਰ-ਜ਼ਿਮੀਦਾਰਾਂ ਨੂੰ ਜਿਨ੍ਹਾਂ ਦੇ ਮਕਾਨ ਢਹਿ ਗਏ ਅਤੇ ਪਸ਼ੂ ਆਦਿ ਮਾਰੇ ਗਏ ਹਨ, ਉਨ੍ਹਾਂ ਵਾਸਤੇ ਪੈਸਾ ਰੱਖਕੇ ਇਕਦਮ ਉਨ੍ਹਾਂ ਦੀ ਸਹਾਇਤਾ ਕਰਨੀ ਪੈਂਦੀ ਹੈ । ਇਹ ਕਹਿਣਾ ਕਿ ਸਪਲੀਮੈਂਟਰੀ ਐਸਟੀਮੇਟਸ ਨਹੀਂ ਆਉਣੇ ਚਾਹੀਦੇ ਇਹ ਗਲ ਠੀਕ ਨਹੀਂ । ਇਹ ਬੜਾ ਪੁਰਾਣਾ ਆਈਡੀਆ ਹੈ ਕਿਉਂਕਿ ਬੱਜਟ ਪਾਸ ਹੋਣ ਦੇ ਬਾਅਦ ਵੀ ਬਹੁਤ ਸਾਰੀਆਂ ਐਸੀਆਂ ਸਕੀਮਾਂ ਮਨ ਵਿਚ ਆਉਂਦੀਆਂ ਹਨ, ਜਿਵੇਂ ਕਿ ਕੋਈ ਕੁਦਰਤੀ ਆਫਤ ਆ ਸਕਦੀ ਹੈ, ਜਿਸ ਦਾ ਕਿ ਪਹਿਲਾਂ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਇਹ ਤੁਸੀਂ ਪਾਰਲੀਮੈਂਟ ਵਿਚ ਵੀ ਦੇਖ ਲੈਣਾ ਕਿ ਕਿੰਨੀਆਂ ਸਪਲੀਮੈਂਟਰੀ ਗਰਾਂਟਸ ਆਉਂਦੀਆਂ ਹਨ, ਜਿਥੇ ਕਿ ਹੁਣ ਤੁਹਾਡੇ ਮਨਿਸਟਰ ਹਨ । ਜੇ ਅਸੀਂ ਚੁੱਪ ਕਰਕੇ ਬੈਠੇ ਰਹੀਏ ਅਤੇ ਕੁਝ ਨਾ ਕਰੀਏ ਤਾਂ ਅਸੀਂ ਬੱਜਟ ਲਈ ਸਕੀਮਾਂ ਵਿਜ਼ੂਏਲਾਇਜ਼ ਨਹੀਂ ਕਰ ਸਕਾਂਗੇ । ਜਿਨਾ ਰੁਪਿਆ ਅਸੀਂ ਲੈਂਦੇ ਹਾਂ ਉਸ ਦੇ ਮੁਤਾਬਿਕ ਉਸ ਦਾ ਸੂਦ ਦਿੰਦੇ ਹਾਂ ਜਦ ਉਸ ਦੀ ਕਿਸ਼ਤ ਦਿੰਦੇ ਹਾਂ । ਅਸੀਂ ਜ਼ਿਆਦਾ ਰੁਪਿਆ ਬੈਂਕਾਂ ਤੋਂ ਲੈ ਕੇ ਪੰਜਾਬ ਵਿਚ ਲਾਇਆ ਹੈ ਅਤੇ ਉਸ ਦਾ ਸੂਦ ਵੀ ਜ਼ਿਆਦਾ ਹੀ ਬਣੇਗਾ । ਪਹਿਲਾਂ ਖਿਆਲ ਸੀ ਕਿ ਐਨਾ ਪੈਸਾ ਨਹੀਂ ਮਿਲੇਗਾ । ਸਾਡੀ ਕੋਸ਼ਿਸ਼ ਇਹੀ ਹੁੰਦੀ ਹੈ ਕਿ ਰਿਜ਼ਰਵ ਬੈਂਕ ਦਾ ਅਤੇ ਦੂਸਰੇ ਬੈਂਕਾਂ ਦਾ ਰੁਪਿਆ ਲੈ ਕੇ ਕੰਮ ਤੇ ਲਾਈਏ ਅਤੇ ਉਸ ਰੁਪਏ ਦੀ ਜ਼ਿਆਦਾ ਪਰਸੈਂਟੇਜ ਪੰਜਾਬ ਦੀ ਖੇਤੀ ਬਾੜੀ ਲਈ, ਇੰਡਸਟਰੀ ਲਈ, ਪੰਜਾਬ ਦੇ ਹਰੀਜਨ ਅਤੇ ਜਿਹੜੇ ਇਕਨਾਮੀਕਲੀ ਪਛੜੇ ਲੋਕ ਹਨ, ਬੈਕਵਰਡ ਕਲਾਸਿਜ਼ ਹਨ ਉਨ੍ਹਾਂ ਤੇ ਇਹ ਰੁਪਿਆ ਖਰਚ ਕਰੀਏ । ਫਿਰ ਮੇਰੇ ਦੋਸਤਾਂ ਨੇ ਡੀ.ਏ. ਦੀਆਂ ਇੰਸਟਾਲਮੈਂਟਸ ਦਾ ਜ਼ਿਕਰ ਕੀਤਾ ਹੈ । ਜਿਹੜੀਆਂ ਅਸੀਂ ਦੋ ਇੰਸਟਾਲਮੈਂਟਸ ਦਿਤੀਆਂ ਹਨ, ਪੈਨਸ਼ਨ ਵਧਾਈ ਹੈ, ਕਨੇਡੀਅਨ ਜੀ ਬੈਠੇ ਹਨ, ਇਨ੍ਹਾਂ ਚੀਜ਼ਾਂ ਦਾ ਇਨ੍ਹਾਂ ਨੇ ਸਵਾਗਤ ਕੀਤਾ ਹੈ । ਨਿਰਾ ਇਹੀ ਕਹੀ ਜਾਣਾ ਕਿ ਉਨ੍ਹਾਂ ਦੀਆਂ ਕੁਝ ਮੰਗਾਂ ਰਹਿੰਦੀਆਂ ਹਨ, ਇਹ ਠੀਕ ਨਹੀਂ ਹੈ । ਮੰਗਾਂ ਤਾਂ ਬੰਦ ਨਹੀਂ ਹੁੰਦੀਆਂ । ਮੰਗਾਂ ਹਮੇਸ਼ਾਂ ਰਹਿੰਦੀਆਂ ਹਨ । ਕਾਮਿਆਂ ਦੀਆਂ ਮੰਗਾਂ ਅਤੇ ਗੌਰਮਿੰਟ ਇੰਪਲਾਈਜ਼ ਦੀਆਂ ਮੰਗਾਂ, ਇਹ ਤਾਂ ਹਮੇਸ਼ਾਂ ਰਹੀਆਂ ਹਨ ਅਤੇ ਰਹਿਣਗੀਆਂ । ਇਸ ਬਾਰੇ ਹਰ ਸਾਲ 1972 ਤੋਂ ਲੈ ਕੇ 36 ਕਰੋੜ ਰੁਪਏ ਦਾ ਐਡੀਸ਼ਨਲ ਖਰਚਾ ਇੰਪਲਾਈਜ਼ ਨੂੰ ਸਹੂਲਤਾਂ ਦੇਣ ਲਈ ਬਰਦਾਸ਼ਤ ਕੀਤਾ ਹੈ । ਹੁਣ ਫਿਰ 50 ਕਰੋੜ ਰੁਪਿਆ ਐਡੀਸ਼ਨਲ ਖਰਚਾ ਇੰਪਲਾਈਜ਼ ਨੂੰ ਸਹੂਲਤਾਂ ਦੇਣ ਲਈ ਹਰ ਸਾਲ ਖਰਚ ਕਰਦੇ ਹਾਂ । ਇਸ ਦੇ ਬਾਵਜੂਦ ਵੀ ਕੁਝ ਮੰਗਾਂ ਹੋਰ ਹਨ ਜਿਨ੍ਹਾਂ ਦਾ ਮੈਂ ਬੱਜਟ ਵਿਚ ਜ਼ਿਕਰ ਕੀਤਾ ਸੀ । ਤੁਸੀਂ ਸਪੈਸ਼ਲੀ ਨੋਟ ਕੀਤਾ ਹੋਵੇਗਾ । ਮਾਰਜਨਲ ਫਾਰਮਰਜ਼, ਸਮਾਲ ਫਾਰਮਰਜ਼, ਬੈਕਵਰਡ ਕਲਾਸਿਜ਼ ਹਰੀਜਨ ਬਾਰੇ । ਫਿਰ ਟੀਚਰਜ਼ ਹਨ, ਗੌਰਮਿੰਟ ਟੀਚਰਜ਼ ਹਨ, ਪ੍ਰਾਈਵੇਟ ਟੀਚਰਜ਼ ਹਨ । ਇਨ੍ਹਾਂ ਬਾਰੇ ਮੈਂ ਕਿਹਾ ਸੀ ਕਿ 18-20 ਕਰੋੜ ਰੁਪਏ ਦੀ ਹੋਰ ਲੋੜ ਪਵੇਗੀ । ਇਸ ਸਬੰਧੀ ਸਕੀਮਾਂ ਬਣ ਰਹੀਆਂ ਹਨ । ਜਦੋਂ ਡਿਮਾਂਡਜ਼ ਆਉਂਦੀਆਂ ਹਨ ਤਾਂ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਗੱਲ ਬਾਤ ਕਰਦੇ ਹਾਂ । ਜਿਹੜੀਆਂ ਉਨ੍ਹਾਂ ਦੀਆਂ ਡਿਮਾਂਡਜ਼ ਜਾਇਜ਼ ਹਨ ਇਸ ਬਾਰੇ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਗੱਲ ਬਾਤ ਕਰ ਰਹੇ ਹਾਂ ਅਤੇ ਹੁਣ ਤੁਸੀਂ ਇਹ ਨਹੀਂ ਕਹਿ ਸਕਦੇ ਕਿ ਇਹ ਸਰਕਾਰ ਹਮਦਰਦੀ ਨਾਲ ਗੱਲ ਨਹੀਂ ਕਰਦੀ । ਅਸੀਂ ਬੜੀ ਹਮਦਰਦੀ ਨਾਲ ਗੱਲ ਕਰਦੇ ਹਾਂ । ਅਸੀਂ ਇਸ ਨੀਤੀ ਨਾਲ ਚੱਲਣਾ ਚਾਹੁੰਦੇ ਹਾਂ । ਚੌਧਰੀ ਦਰਸ਼ਨ ਸਿੰਘ ਨੇ ਕਿਹਾ ਸੀ ਕਿ ਇਹ ਪ੍ਰਾਈਵੇਟ ਸਕੂਲ ਲੈ ਲਵੋ । 95%

[ਵਿੱਤ ਮੰਤਰੀ]

ਖਰਚਾ ਤਾਂ ਅਸੀਂ ਅੱਗੇ ਹੀ ਉਨ੍ਹਾਂ ਨੂੰ ਦਿੰਦੇ ਹਾਂ। ਸਰਕਾਰ ਨੇ ਕਿਹਾ ਕਿ ਜਿਹੜੇ ਸਕੂਲਾਂ ਦੇ ਪਰਬੰਧਕ ਸਕੂਲ ਦੇਣਾ ਚਾਹੁੰਦੇ ਹਨ ਉਹ ਦੇ ਦੇਣ। ਬਾਕੀ ਤਾਂ 5% ਹੀ ਰਹਿ ਜਾਂਦਾ ਹੈ। ਸੋ ਇਸ ਹਿਸਾਬ ਨਾਲ 95% ਤਾਂ ਕੀ ਸਰਕਾਰ ਨੂੰ 100 ਫੀ ਸਦੀ ਦੇਣਾ ਪੈਂਦਾ ਹੈ। ਲੇਕਿਨ ਅਸੀਂ ਸਕੂਲ ਲੈ ਨਹੀਂ ਸਕਦੇ ਸੁਪਰੀਮ ਕੋਰਟ ਦੇ ਫੈਸਲੇ ਦੇ ਮੁਤਾਬਿਕ। ਜੋ ਰਿਲੀਜਸ ਇੰਸਟੀਚਿਊਸ਼ਨਜ਼ ਹਨ, ਭਾਵੇਂ ਉਹ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਨ, ਭਾਵੇਂ ਆਰੀਆ ਸਮਾਜੀਆਂ ਦੇ ਹਨ......।

**ਕਾਮਰੇਡ ਜੰਗੀਰ ਸਿੰਘ ਜੋਗਾ**: ਉਹ ਰੈਜ਼ੋਲਿਊਸ਼ਨ ਪਾਸ ਕਰਕੇ ਭੇਜਦੇ ਹਨ ਅਤੇ ਕਹਿੰਦੇ ਹਨ ਕਿ ਸਕੂਲ ਲੈ ਲਵੋ ਪਰ ਇਹ ਲੈਂਦੇ ਹੀ ਨਹੀਂ ਹਨ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਜਿੰਨੇ ਕੇਸਿਜ਼ ਸਕੂਲਾਂ ਅਤੇ ਕਾਲਜਾਂ ਦੇ ਆਏ ਹਨ ਫਾਈਨਾਂਸ ਡਿਪਾਰਟਮੈਂਟ ਵਿਚ ਮੈਂ ਉਨ੍ਹਾਂ ਨੂੰ ਹਾਂ ਕੀਤੀ ਹੈ ਜਿਹੜੇ ਕਿ ਸ਼ਰਤਾਂ ਪੂਰੀਆਂ ਕਰਨ। ਪਰ ਇਹ ਨਹੀਂ ਕਿ ਉਥੇ ਕੱਲ ਹੀ ਸਕੂਲ ਖੋਲ੍ਹਿਆ ਅਤੇ ਮਹੀਨੇ ਬਾਅਦ ਕਹਿਣ ਕਿ ਇਸ ਨੂੰ ਲੈ ਲਵੋ। ਇਸ ਦੇ ਮੁਤੱਲਕ ਸ਼ਰਤਾਂ ਨਰਮ ਕੀਤੀਆਂ ਹਨ। ਟੇਕਿੰਗ ਓਵਰ ਕਰਨ ਵਾਸਤੇ ਸ਼ਰਤਾਂ ਨਰਮ ਕੀਤੀਆਂ ਹਨ ਅਤੇ ਬਹੁਤ ਸਾਰੇ ਅਸੀਂ ਸਕੂਲ ਅਤੇ ਕਾਲਜ ਲਏ ਹਨ। ਲੇਕਿਨ ਸਾਡੇ ਕੋਲ ਸ਼ਕਤੀ ਨਹੀਂ ਜ਼ਬਰਦਸਤੀ ਲੈਣ ਦੀ। ਸੁਪਰੀਮ ਕੋਰਟ ਦੇ ਫੈਸਲੇ ਮੁਤਾਬਿਕ ਅਸੀਂ ਸਕੂਲ ਅਤੇ ਕਾਲਜ ਜ਼ਬਰਦਸਤੀ ਨਹੀਂ ਲੈ ਸਕਦੇ ਜਦੋਂ ਤੱਕ ਉਹ ਰੈਜ਼ੋਲਿਊਸ਼ਨ ਪਾਸ ਨਾ ਕਰਨ ਕਿ ਇਸ ਨੂੰ ਲੈ ਲਵੋ। ਇਸ ਬਾਰੇ ਮੈਂ ਮੈਂਬਰ ਸਾਹਿਬਾਨ ਨੂੰ ਜ਼ਰੂਰ ਵਾਕਫੀਅਤ ਦੇਣੀ ਚਾਹੁੰਦਾ ਹਾਂ ਕਿ ਅਸੀਂ ਜ਼ਬਰਦਸਤੀ ਨਹੀਂ ਲੈ ਸਕਦੇ। ਜਿਥੋਂ ਤੱਕ ਉਨ੍ਹਾਂ ਦੀ ਟੀਚਿੰਗ ਦਾ ਜਾਂ ਹੋਰ ਦੂਸਰੀਆਂ ਸਹੂਲਤਾਂ ਦੇ ਸਵਾਲ ਹਨ, ਉਨ੍ਹਾਂ ਵੱਲ ਅਸੀਂ ਧਿਆਨ ਦੇ ਰਹੇ ਹਾਂ ਅਤੇ ਉਨ੍ਹਾਂ ਨਾਲ ਗੱਲ ਬਾਤ ਕਰ ਰਹੇ ਹਾਂ।

ਬਾਕੀ ਅਸੀਂ ਕੁਝ ਫਾਰਮਰਜ਼ ਨੂੰ ਇੰਸੈਂਟਿਵ ਦਿਤਾ ਹੈ ਫਰਟੇਲਾਈਜ਼ਰ ਆਦਿ ਵਾਸਤੇ। ਇਨ੍ਹਾਂ ਨੇ ਕਿਹਾ ਸੀ ਕਿ ਤੁਹਾਨੂੰ ਮਗਰੋਂ ਖਿਆਲ ਆਇਆ ਪਰ ਮੇਰੀ ਅਰਜ਼ ਇਹ ਹੈ ਕਿ ਜਿਸ ਤਰ੍ਹਾਂ ਐਗਰੀਕਲਚਰਲ ਮਹਿਕਮੇ ਵਾਲੇ ਸਾਨੂੰ ਐਡਵਾਈਜ਼ ਕਰਦੇ ਹਨ ਕਿ ਇਸ ਵੇਲੇ ਇਸ ਖਾਦ ਦੀ ਇਮੀਜੀਏਟ ਜ਼ਰੂਰਤ ਹੈ ਤਾਂ ਉਸ ਦੇ ਮੁਤਾਬਿਕ ਅਸੀਂ ਜਲਦੀ ਨਾਲ ਖਰਚ ਕਰਦੇ ਹਾਂ ਅਤੇ ਫਿਰ ਬਾਅਦ ਵਿਚ ਸਪਲੀਮੈਂਟਰੀ ਗਰਾਂਟਸ ਵਿਚ ਲੈ ਆਉਂਦੇ ਹਾਂ। ਸਬ-ਮਾਊਂਟੇਨੀਅਸ ਏਰੀਆਜ਼ ਵਿਚ ਟਿਊਬਵੈਲਜ਼ ਦਾ ਜ਼ਿਕਰ ਹੋਇਆ। ਕਨੇਡੀਅਨ ਸਾਹਿਬ ਨੇ ਇਸ ਦਾ ਜ਼ਿਕਰ ਕੀਤਾ ਸੀ। ਸਾਡੀ ਗੌਰਮਿੰਟ ਦੀ ਪਾਲਿਸੀ ਹੈ ਕਿ ਸਾਡੇ ਕੰਡੀ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਆਜ਼ ਵਿਚ ਡੂੰਘੇ ਟਿਊਬਵੈਲ ਲਗਾਏ ਜਾਣ। ਪਰ ਉਨ੍ਹਾਂ ਵਿਚ ਮੁਸ਼ਕਲਾਂ ਵੀ ਹਨ। ਕਈ ਜਗ੍ਹਾ ਪਾਣੀ ਨਹੀਂ ਮਿਲਿਆ, ਕਈ ਜਗ੍ਹਾ ਫੇਲ੍ਹ ਵੀ ਹੋਏ ਅਤੇ ਬਹੁਤ ਜਗ੍ਹਾ ਤੇ ਕਾਮਯਾਬ ਵੀ ਹੋਏ ਹਨ। ਅਤੇ ਇਸ ਵਾਸਤੇ ਪੈਸੇ ਰੱਖ ਰਹੇ ਹਾਂ ਪਰ ਇਸ ਦੇ ਇਲਾਵਾ ਵੀ ਮੈਂ ਪਹਿਲੇ ਬੱਜਟ ਵਿਚ ਇੰਡੀਕੇਸ਼ਨ ਦਿਤੀ ਸੀ ਕਿ ਅਸੀਂ ਹੋਰ ਵੀ ਇਸ ਦੇ ਲਈ ਪੈਸਾ ਰੱਖਾਂਗੇ।

**ਚੌਧਰੀ ਦਰਸ਼ਨ ਸਿੰਘ**: ਪੈਸੇ ਰੱਖ ਲੈਂਦੇ ਹਨ ਪਰ ਟਿਊਬਵੈਲ ਚੱਲਦੇ ਨਹੀਂ।

**ਵਿੱਤ ਮੰਤਰੀ**: ਟਿਊਬਵੈਲ ਚੱਲ ਰਹੇ ਹਨ। ਸਪੀਕਰ ਸਾਹਿਬ, ਇਸ ਵੇਲੇ ਚੌਧਰੀ ਸਾਹਿਬ ਨੂੰ ਹੁਸ਼ਿਆਰਪੁਰ ਨਾਲ ਪਿਆਰ ਜਾਗਿਆ ਹੈ, ਉਹ ਵੀ, ਸਪੀਕਰ ਸਾਹਿਬ, ਤੁਹਾਡੇ ਕਰਕੇ। ਮੈਂ ਇਨ੍ਹਾਂ ਨੂੰ ਪੂਰਾ ਜਵਾਬ ਦਿਆਂਗਾ। ਇਕ ਤਾਂ ਇਹ ਕਿ ਪਾਣੀ ਕਈ ਜਗ੍ਹਾ ਨਹੀਂ ਮਿਲਦਾ। ਦੂਸਰਾ ਇਹ ਕਿ ਡੀਪ ਟਿਊਬਵੈਲ ਲਗਾਏ ਗਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਾਡੇ ਤਾਂ ਚੱਲਦੇ ਨਹੀਂ ਹਨ ।

**ਵਿੱਤ ਮੰਤਰੀ :** ਕਈ ਜਗ੍ਹਾਂ ਚੱਲਦੇ ਪਏ ਹਨ ਅਤੇ ਕਈ ਜਗ੍ਹਾਂ ਬਿਜਲੀ ਦੇ ਕੁਨੈਕਸ਼ਨ ਮਿਲਣ ਵਾਲੇ ਹਨ । ਕਈ ਜਗ੍ਹਾਂ ਠੀਕ ਡਿਵੈਲਪ ਨਹੀਂ ਹੋਏ ਅਤੇ ਉਨ੍ਹਾਂ ਦੀਆਂ ਇਨਕੁਆਇਰੀਆਂ ਕਰ ਰਹੇ ਹਾਂ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਇਲਾਕੇ ਵਿਚ ਵੀ, ਆਪ ਦੇ ਇਲਾਕੇ ਵਿਚ ਵੀ ਅਤੇ ਦੂਸਰੇ ਕੰਡੀ ਦੇ ਇਲਾਕੇ ਅਤੇ ਸਬ-ਮਾਉਂਟੇਨੀਅਸ ਏਰੀਆਜ਼ ਵਿਚ ਉਨ੍ਹਾਂ ਨੂੰ ਹੋਰ ਵੀ ਪੈਸਾ ਦਿਆਂਗੇ ਤਾਕਿ ਉਥੇ ਪੀਣ ਵਾਲਾ ਪਾਣੀ, ਖੇਤੀ ਵਾਸਤੇ ਵੀ ਪਾਣੀ ਮੁਹੱਈਆ ਕੀਤਾ ਜਾ ਸਕੇ । ਜਿਹੜਾ ਇਨ੍ਹਾਂ ਨੇ ਪਿੰਡਾਂ ਦਾ ਜ਼ਿਕਰ ਕੀਤਾ ਹੈ....

**ਚੌਧਰੀ ਦਰਸ਼ਨ ਸਿੰਘ :** ਸਵਾਲ ਇਹ ਹੈ ਕਿ ਉਹ ਚੱਲਦੇ ਵੀ ਹਨ ਜਾਂ ਨਹੀਂ । ਉਹ ਚੱਲ ਨਹੀਂ ਰਹੇ ।

**ਵਿੱਤ ਮੰਤਰੀ :** ਇਹ ਮੈਂ ਨੋਟ ਕਰ ਲਿਆ ਹੈ । ਮੈਂ ਇਸ ਗੱਲ ਵਿਚ ਹੀ ਆ ਰਿਹਾ ਹਾਂ । ਅਗਰ ਇਸ ਵਿਚ ਮਹਿਕਮੇ ਦਾ ਕਸੂਰ ਹੋਵੇਗਾ ਤਾਂ ਸਜ਼ਾ ਦਿਆਂਗੇ । ਪੈਸਾ ਉਨ੍ਹਾਂ ਕੋਲ ਹੈ । ਮੈਂ ਸੈਨਟਰੀ ਬੋਰਡ, ਪੰਜਾਬ ਦੇ ਬਲਬੀਰ ਸਿੰਘ ਨਾਲ ਗੱਲ ਕੀਤੀ ਹੈ ਮੀਟਿੰਗ ਬੁਲਾਕੇ । ਉਸ ਵਿਚ ਹੋਰ ਐਲੋਕੇਸ਼ਨ ਦੀ ਵੀ ਲੋੜ ਪਵੇਗੀ....(ਵਿਘਨ)

**ਸ੍ਰੀ ਸਪੀਕਰ :** ਗਿਲੋਟੀਨ ਦਾ ਸਮਾਂ 4.00 ਵਜੇ ਕੀਤਾ ਜਾਂਦਾ ਹੈ ।

**ਵਿੱਤ ਮੰਤਰੀ :** ਇਸ ਦੇ ਵਿਚ ਹੈਲਥ ਔਰ ਫੈਮਿਲੀ ਪਲੈਨਿੰਗ ਦਾ ਜ਼ਿਕਰ ਆਇਆ ਹੈ । ਮੈਂ ਸਮਝਦਾ ਹਾਂ ਕਿ ਗੌਰਮਿੰਟ ਦੀ ਪਾਲਿਸੀ ਵਾਜ਼ੇ ਹੈ ਕਿ ਅਸੀਂ ਕੋਈ ਫੋਰਸ ਨਹੀਂ ਇਸਤੇਮਾਲ ਕਰਨੀ ਔਰ ਪਰਸੂਏਸ਼ਨ ਨਾਲ ਇਸ ਪ੍ਰੋਗਰਾਮ ਨੂੰ ਚਾਲੂ ਰਖਣਾ ਹੈ । ਮੈਂ ਰਾਤ ਰੇਡੀਓ ਤੇ ਮੁਰਾਰ ਜੀ ਭਾਈ ਦੀ ਵੀ ਤਕਰੀਰ ਸੁਣੀ ਸੀ ਉਨ੍ਹਾਂ ਨੇ ਵੀ ਕਿਹਾ ਹੈ ਕਿ ਇਹ ਪ੍ਰੋਗਰਾਮ ਚੰਗਾ ਹੈ ਔਰ ਅਸੀਂ ਇਸ ਨੂੰ ਚਾਲੂ ਰਖਾਂਗੇ । ਸਪੀਕਰ ਸਾਹਿਬ, ਚੋਪੜਾ ਸਾਹਿਬ ਨੇ ਇਲੈਕਸ਼ਨਾਂ ਵਿਚ ਸਪੀਚ ਕਰਨ ਵਾਂਗ ਇਥੇ ਸਪੀਚ ਕਰਨੀ ਸ਼ੁਰੂ ਕਰ ਦਿਤੀ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਹੁਣ ਤਾਂ ਇਲੈਕਸ਼ਨਾਂ ਹੋ ਚੁਕੀਆਂ ਹਨ, ਹੁਣ ਇਨ੍ਹਾਂ ਸਪੀਚਾਂ ਦੀ ਜ਼ਰੂਰਤ ਨਹੀਂ ਹੈ । ਸਵਾਲ ਇਹ ਹੈ ਕਿ ਇਸ ਸਵਾਲ ਦੀ ਅਹਿਮੀਅਤ ਨੂੰ ਉਹ ਵੀ ਸਮਝਦੇ ਹਨ । ਆਚਾਰਿਆ ਸਾਹਿਬ ਦਾ ਵੀ ਮੈਂ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਵੀ ਇਸ ਮਸਲੇ ਤੇ ਰੋਸ਼ਨੀ ਪਾਈ ਹੈ । ਸੋ ਮੇਰੀ ਬੇਨਤੀ ਹੈ ਕਿ ਪਰਸੂਏਸ਼ਨ ਨਾਲ, ਲੋਕਾਂ ਨੂੰ ਸਮਝਾ ਕੇ ਇਸ ਪ੍ਰੋਗਰਾਮ ਨੂੰ ਅਸੀਂ ਚਲਾਵਾਂਗੇ ।

ਸਪੀਕਰ ਸਾਹਿਬ, ਫਿਰ ਕੁਝ ਹਰੀਜਨ ਔਰ ਬੈਕਵਰਡ ਕਲਾਸਿਜ਼ ਵਾਸਤੇ ਰੁਪਿਆ ਰਖਿਆ ਹੈ ਔਰ ਪੰਚਾਇਤਾਂ ਨੂੰ ਜਿਹੜੀ ਮਦਦ ਕੀਤੀ ਹੈ ਉਸ ਦੇ ਵਾਸਤੇ ਵੀ ਪੈਸਾ ਮੰਗਿਆ ਹੈ । ਪੰਚਾਇਤਾਂ ਨੂੰ ਪਹਿਲੀ ਦਫ਼ਾ ਇਸ ਸਰਕਾਰ ਨੇ ਪੈਸਾ ਦਿਤਾ ਹੈ । ਹੋਰ ਵੀ ਇਥੇ ਬੜੀਆਂ ਵਜ਼ਾਰਤਾਂ ਰਹੀਆਂ ਲੇਕਿਨ ਇਸ ਸਰਕਾਰ ਨੇ ਪਹਿਲੀ ਦਫ਼ਾ ਪੰਚਾਇਤਾਂ ਨੂੰ 22 ਲੱਖ ਰੁਪਿਆ ਪਹਿਲਾਂ ਦਿਤਾ ਸੀ ਔਰ ਬਾਅਦ ਵਿਚ 40 ਲੱਖ ਰੁਪਿਆ ਦਿਤਾ ਹੈ ਔਰ ਅਗਲੇ ਸਾਲ ਹੋਰ ਰੁਪਿਆ ਪੰਚਾਇਤਾਂ ਨੂੰ ਦੇਣ ਦਾ ਵਿਚਾਰ ਰਖਦੇ ਹਾਂ ਤਾਂ ਕਿ ਪੰਚਾਇਤਾਂ ਨੇ ਜੋ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਤੇ ਚੁਲ੍ਹਾ ਟੈਕਸ ਜੋ ਮਾਫ ਕੀਤਾ ਹੈ ਜਾਂ ਦੂਸਰਾ ਚੌਕੀਦਾਰਾ ਟੈਕਸ ਜੋ ਮਾਫ਼ ਕੀਤਾ ਹੈ ਉਸ ਦੇ ਇਵਜ਼ ਵਿਚ ਅਸੀਂ ਪੈਸੇ ਦੇਈਏ, ਸਰਕਾਰ ਪੈਸੇ ਦੇਵੇ ਨਾ ਕਿ ਜ਼ਿਮੀਦਾਰਾਂ ਤੇ ਉਹ ਪੈਸਾ ਪਾ ਕੇ ਰਿਕਵਰ ਕਰਨ । ਇਸ ਦਾ ਵੀ ਅਸੀਂ ਫੈਸਲਾ ਕੀਤਾ ਹੈ ।

[ਵਿੱਤ ਮੰਤਰੀ]

ਫਿਰ ਚੌਧਰੀ ਦਰਸ਼ਨ ਸਿੰਘ ਜੀ ਨੇ ਇੰਡਸਟਰੀ ਦਾ ਜ਼ਿਕਰ ਤਲਵਾੜੇ ਵਿਚ ਲਾਉਣ ਦਾ ਕੀਤਾ ਹੈ । ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਨੂੰ ਅਗੇ ਹੀ ਬਹੁਤ ਧਿਆਨ ਹੈ । ਹੁਸ਼ਿਆਰਪੁਰ ਵਿਚ ਕਾਫ਼ੀ ਇੰਡਸਟਰੀ ਲਗੀ ਹੈ । ਰੋਪੜ ਤੋਂ ਅਗੇ ਹੁਸ਼ਿਆਰਪੁਰ ਜ਼ਿਲ੍ਹਾ ਸ਼ੁਰੂ ਹੁੰਦਾ ਹੈ ਉਥੇ ਕਾਫ਼ੀ ਇੰਡਸਟਰੀ ਲਗੀ ਹੈ । ਮੁਕੇਰੀਆਂ ਵਿਚ ਇੰਡਸਟਰੀ ਲਗੀ ਹੈ । ਮੁਕੇਰੀਆਂ ਤਾਂ ਆਪ ਦਾ ਹਲਕਾ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਤਲਵਾੜੇ ਵੀ ਕੋਈ ਯੂਨਿਟ ਲਗੇ ਤਾਂ ਕਿ ਉਥੇ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ ।

ਫਿਰ ਸਪੀਕਰ ਸਾਹਿਬ, ਚੀਮਾਂ ਸਾਹਿਬ ਨੇ ਵਾਟਰ ਸਪਲਾਈ, ਪੀਣ ਵਾਲੇ ਪਾਣੀ ਦਾ ਜ਼ਿਕਰ ਕੀਤਾ ਹੈ । ਜਿਥੇ ਜਿਥੇ ਪੀਣ ਵਾਲੇ ਪਾਣੀ ਦਾ ਜੋ ਢੰਗ ਹੈ ਉਸ ਨੂੰ ਵੀ ਅਸੀਂ ਸਟਰੀਮ ਲਾਈਨ ਕਰਾਂਗੇ ਸਿਸਟਮ ਨੂੰ ਅਤੇ ਹੋਰ ਪੈਸੇ ਵੀ ਇਸ ਕੰਮ ਲਈ ਦੇਵਾਂਗੇ ।

ਚੌਧਰੀ ਦਰਸ਼ਨ ਸਿੰਘ ਜੀ ਨੇ ਟੂਰਿਜ਼ਮ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਨੇ 23 ਕਰੋੜ ਰੁਪਏ ਦਾ ਜ਼ਿਕਰ ਕੀਤਾ ਹੈ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਰਕਮ 23 ਕਰੋੜ ਨਹੀਂ ਬਲਕਿ 23 ਲੱਖ ਰੁਪਿਆ ਹੈ । ਉਨ੍ਹਾਂ ਨੂੰ ਕਰੋੜਾਂ ਅਤੇ ਲੱਖਾਂ ਦਾ ਫਰਕ ਹੀ ਨਹੀਂ ਪਤਾ ਲਗਦਾ । (ਵਿਘਨ)

ਕੁਝ ਮੈਂਬਰ ਸਾਹਿਬਾਨ ਨੇ ਕਣਕ ਦੀ ਕੀਮਤ ਬਾਰੇ ਜ਼ਿਕਰ ਕੀਤਾ ਹੈ ਔਰ ਉਨ੍ਹਾਂ ਨੇ ਕਿਹਾ ਹੈ ਕਿ ਡਿਊਟੀ ਘਟਾਉਣੀ ਚਾਹੀਦੀ ਹੈ, ਫਰਟੇਲਾਈਜ਼ਰ ਤੇ ਘਟਾਉਣੀ ਚਾਹੀਦੀ ਹੈ । ਅਸੀਂ ਗੌਰਮਿੰਟ ਆਫ ਇੰਡੀਆ ਨੂੰ ਹੁਣ ਫਿਰ ਬੜੇ ਜ਼ੋਰ ਨਾਲ ਲਿਖਾਂਗੇ, ਪਹਿਲੇ ਵੀ ਲਿਖਦੇ ਰਹੇ ਹਾਂ ਔਰ ਪਿਛਲੇ ਸਾਲਾਂ ਦੀਆਂ ਜੋ ਚਿਠੀਆਂ ਲਿਖੀਆਂ ਹਨ ਉਨ੍ਹਾਂ ਦੀਆਂ ਕਾਪੀਆਂ ਵੀ ਦੇ ਦੇਵਾਂਗੇ । ਚੀਫ਼ ਮਨਿਸਟਰ ਸਾਹਿਬ ਕਿੰਨੀ ਕੀਮਤ ਮੰਗਦੇ ਰਹੇ ਹਨ ਉਹ ਵੀ ਦੱਸ ਦਿਆਂਗੇ । ਹੁਣ ਤਾਂ ਬਾਦਲ ਸਾਹਿਬ ਐਗਰੀਕਲਚਰ ਔਰ ਇਰੀਗੇਸ਼ਨ ਦੇ ਮਹਿਕਮੇ ਦੇ ਵਜ਼ੀਰ ਬਣ ਗਏ ਹਨ, ਇਹ ਮਹਿਕਮੇ ਉਨ੍ਹਾਂ ਦੇ ਕੋਲ ਹੁਣ ਆ ਗਏ ਹਨ ਅਸੀਂ ਵੀ ਉਨ੍ਹਾਂ ਨੂੰ ਕਹਾਂਗੇ ਅਤੇ ਸਾਹਮਣੇ ਬੈਠੇ ਸਾਥੀ ਵੀ ਜ਼ੋਰ ਲਾਉਣ, ਅਸੀਂ ਵੀ ਲਾਵਾਂਗੇ ਤਾਂ ਕਿ ਪੰਜਾਬ ਦੇ ਜ਼ਿਮੀਂਦਾਰ ਨਾਲ ਇਨਸਾਫ ਕਰਵਾ ਸਕੀਏ ।

ਫਿਰ ਸਪੀਕਰ ਸਾਹਿਬ, ਇਥੇ ਇਹ ਵੀ ਕਿਹਾ ਗਿਆ ਹੈ ਕਿ ਹਰ ਮਜ਼ਬ੍ਹ ਔਰ ਧਰਮ ਵਾਸਤੇ ਪੈਸੇ ਕਿਉਂ ਦਿਤੇ ਗਏ ਹਨ ? ਮੈਨੂੰ ਉਮੀਦ ਨਹੀਂ ਸੀ ਕਿ ਚੌਧਰੀ ਦਰਸ਼ਨ ਸਿੰਘ ਵਰਗੇ ਇਹ ਗੱਲ ਕਰਨਗੇ । ਇਹ ਸੈਕੂਲਰਿਜ਼ਮ ਚਾਹੁੰਦੇ ਹਨ ਔਰ ਇਨ੍ਹਾਂ ਨੂੰ ਪਤਾ ਹੈ ਕਿ ਸੈਕੂਲਰ ਦਾ ਮਤਲਬ ਹੈ ਕਿ ਹਰ ਧਰਮ ਦੀ ਇੱਜ਼ਤ ਕਰਨਾ । ਅਸੀਂ ਕੋਈ ਵਿਤਕਰਾ ਨਹੀਂ ਕੀਤਾ । ਬਾਲਮੀਕੀ ਗੁਰੂ ਵਾਸਤੇ ਜਾਂ ਗੁਰੂ ਰਵੀਦਾਸ ਜੀ ਵਾਸਤੇ ਸਭ ਵਾਸਤੇ ਥੋੜੇ ਥੋੜੇ ਪੈਸੇ ਦਿਤੇ ਹਨ । ਫਿਰ ਇਹ ਕਹਿੰਦੇ ਹਨ ਕਿ ਕਰੋੜਾਂ ਰੁਪਏ ਇਸ ਦੇ ਵਾਸਤੇ ਦਿਤੇ ਹਨ । ਮੇਰਾ ਖਿਆਲ ਹੈ ਕਿ ਜੇ ਸਾਰੇ ਇਕੱਠੇ ਕਰ ਲਈਏ ਤਾਂ ਸਾਰੇ 60-70 ਲੱਖ ਰੁਪਏ ਨਹੀਂ ਬਣਨਗੇ । ਇਹ ਨਹੀਂ ਕਿ ਅਸੀਂ ਕਿਸੀ ਧਰਮ ਨੂੰ ਐਕਸਪਲਾਇਟ ਕਰਨਾ ਹੈ, ਅਸੀਂ ਹਰ ਧਰਮ ਦੀ ਇੱਜ਼ਤ ਕਰਦੇ ਹਾਂ ਔਰ ਸਾਡੇ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ ਜੀ ਦਾ ਤਾਂ ਏਮ ਹੀ ਇਹ ਹੈ ਕਿ ਹਰ ਇਕ ਧਰਮ ਦੀ ਇੱਜ਼ਤ ਕੀਤੀ ਜਾਵੇ । (ਵਿਘਨ)

ਇਹ ਕਹਿੰਦੇ ਹਨ ਕਿ ਵੀਕਰ ਸੈਕਸ਼ਨ ਬਾਰੇ ਕੁਝ ਨਹੀਂ ਦੱਸਿਆ । ਉਹ ਤਾਂ ਸਪੀਕਰ ਸਾਹਿਬ, ਮੈਂ ਕੱਲ ਨੂੰ ਦੱਸਾਂਗਾ । (ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਜੀ ਵਲ ਇਸ਼ਾਰਾ ਕਰਦੇ ਹੋਏ) ਹੁਣ ਇਹ ਹੋਰ ਕਾਗਜ਼ ਪੜ੍ਹਨ ਲਗ ਜਾਂਦੇ ਹਨ, ਜਦੋਂ ਮੈਂ ਕੋਈ ਜਵਾਬ ਦਿੰਦਾ ਹਾਂ ਤਾਂ । ਸੋਸ਼ਲਿਜ਼ਮ ਕੀ ਹੈ ਅਤੇ ਸੋਸ਼ਲਿਜ਼ਮ ਦੇ ਲਈ ਅਸੀਂ ਕਿੰਨਾਂ ਬਜਟ ਰੱਖਿਆ ਹੈ, ਇਸ ਦੇ ਬਾਰੇ ਮੈਂ ਕੱਲ ਨੂੰ ਦੱਸਾਂਗਾ । ਜਦੋਂ ਵੋਟ-ਆਨ-ਅਕਾਊਂਟ ਦੀ ਬਹਿਸ ਦਾ ਜਵਾਬ ਦਿਆਂਗਾ ਤਾਂ ਮੈਂ ਦੱਸਾਂਗਾ ਕਿ ਛੋਟੇ ਕਿਸਾਨ ਲਈ ਕਿੰਨਾ ਹਿੱਸਾ ਰੱਖਿਆ ਹੈ, ਪਛੜੀਆਂ ਸ਼ਰੇਣੀਆਂ ਲਈ ਅਤੇ ਇਕਨਾਮੀਕਲੀ ਵੀਕਰ ਸੈਕਸ਼ਨ ਲਈ, ਹਰੀਜਨਾਂ ਲਈ ਔਰ ਮਾਰਜਨਲ ਕਿਸਾਨਾਂ ਨੂੰ ਕਿਤਨਾ ਹਿੱਸਾ ਦਿਤਾ ਗਿਆ ਹੈ । ਕੱਲ ਨੂੰ ਇਹ ਮੈਂ ਸਾਰੇ ਅੰਕੜੇ ਦੱਸਾਂਗਾ ।

ਫਿਰ ਸਪੀਕਰ ਸਾਹਿਬ, ਚੋਪੜਾ ਸਾਹਿਬ ਨੇ ਕਿਹਾ ਹੈ ਕਿ ਅਕਾਲੀ ਮਾਡਲ ਵਿਲੇਜ ਬਣਾ ਗਏ ਸੀ । ਸਪੀਕਰ ਸਾਹਿਬ, ਸਾਰੇ ਸਦਨ ਨੂੰ ਪਤਾ ਹੈ ਕਿ ਉਹ ਕੰਮ ਨਾ ਮੁਕੰਮਲ ਰਹਿ ਗਿਆ ਸੀ ਔਰ ਉਸ ਦੇ ਵਾਸਤੇ ਕਾਫੀ ਪੈਸੇ ਦਿਤੇ ਗਏ ਹਨ ਔਰ ਅਧੂਰੇ ਪਏ ਕੰਮ ਨੂੰ ਪੂਰਾ ਕੀਤਾ ਹੈ । ਪੰਚਾਇਤਾਂ ਵਲੋਂ, ਡਿਵੈਲਪਮੈਂਟ ਡਿਪਾਰਟਮੈਂਟ ਵਲੋਂ ਵੀ ਪੈਸੇ ਦਿਤੇ ਗਏ ਹਨ ਔਰ ਹੋਰ ਦੂਸਰੇ ਮਹਿਕਮਿਆਂ ਵਲੋਂ ਵੀ ਇਸ ਅਧੂਰੇ ਕੰਮ ਨੂੰ, ਨਾ ਮੁਕੰਮਲ ਕੰਮ ਨੂੰ ਪੂਰਾ ਕਰਨ ਲਈ ਪੈਸੇ ਦਿਤੇ ਗਏ ਹਨ । ਜੈਂਤੀ ਵਿਲੇਜ ਸਕੀਮ ਵਿਚ ਅਸੀਂ 50-50 ਹਜ਼ਾਰ ਰੁਪਿਆ ਪੰਚਾਇਤਾਂ ਨੂੰ ਦਿਤਾ ਹੈ ਤਾਂ ਕਿ ਉਹ ਤਰੱਕੀ ਦੇ ਕੰਮਾਂ ਨੂੰ ਤੇਜ਼ ਕਰ ਸਕਣ ।

ਫਿਰ ਸਪੀਕਰ ਸਾਹਿਬ, ਚੀਮਾਂ ਸਾਹਿਬ ਨੇ ਕੰਡੀ ਏਰੀਏ ਵਿਚ ਸਕੂਲ ਔਰ ਡਿਸਪੈਂਸਰੀ ਬਣਾਉਣ ਵਾਸਤੇ ਜੋ ਕੰਡੀਸ਼ਨਾਂ ਲਗਾਈਆਂ ਹਨ ਉਸ ਦੇ ਬਾਰੇ ਜ਼ਿਕਰ ਕੀਤਾ ਹੈ ਕਿ ਉਹ ਜੋ ਕੰਡੀਸ਼ਨਾਂ ਲਾਈਆਂ ਹਨ ਉਹ ਬਾਕੀ ਪੰਜਾਬ ਦੇ ਬਰਾਬਰ ਲਾਈਆਂ ਹਨ ਔਰ ਕਿਹਾ ਹੈ ਕਿ ਉਹ ਗਰੀਬ ਆਦਮੀ ਹਨ ਅਤੇ ਉਹ ਇੰਨੀਆਂ ਸ਼ਰਤਾਂ ਪੂਰੀਆਂ ਨਹੀਂ ਕਰ ਸਕਦੇ ਅਤੇ ਇਸ ਤਰ੍ਹਾਂ ਉਥੇ ਸਕੂਲ ਅਤੇ ਡਿਸਪੈਂਸਰੀਆਂ ਨਹੀਂ ਖੁਲ੍ਹ ਸਕਦੀਆਂ । ਅਸੀਂ ਇਹ ਕੰਡੀਸ਼ਨਾਂ ਰਿਲੈਕਸ ਕਰਨ ਤੇ ਵਿਚਾਰ ਕਰਾਂਗੇ ਕਿ ਉਥੇ ਕੰਡੀਸ਼ਨਾਂ ਕੁਝ ਨਰਮ ਕਰ ਦਿਤੀਆਂ ਜਾਣ.... (ਵਿਘਨ)

**ਸ਼੍ਰੀ ਸਪੀਕਰ :** ਸਬ-ਮਾਊਂਨਟੇਨ ਏਰੀਏ ਵਿਚ ?

**ਵਿੱਤ ਮੰਤਰੀ :** ਹਾਂ ਜੀ, ਸਬ-ਮਾਊਂਨਟੇਨ ਏਰੀਏ ਵਿਚ । ਅਸੀਂ ਵਿਚਾਰ ਕਰਾਂਗੇ ਕਿ ਉਥੇ ਕੰਡੀਸ਼ਨਾਂ ਨਰਮ ਕੀਤੀਆਂ ਜਾਣ ਤਾਂ ਕਿ ਉਥੇ ਡਿਸਪੈਂਸਰੀਆਂ ਅਤੇ ਸਕੂਲ ਖੁਲ੍ਹ ਸਕਣ ।

ਮਸਤਾਨਾ ਜੀ ਨੇ ਬੜਾ ਜ਼ੋਰ ਦਿਤਾ ਹੈ ਹੇਲ ਸਟਾਰਮ ਅਤੇ ਫਲੱਡ ਰੀਲੀਫ ਵਾਸਤੇ । 76 ਕਰੋੜ ਰੁਪਿਆ ਇਸ ਕੰਮ ਦੇ ਲਈ ਵੰਡਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਇਸ ਦੇ ਵਿਚ ਕੁਝ ਵਿੱਤਕਰਾ ਹੋਇਆ ਹੈ । ਜਿਥੇ ਜਿਥੇ ਨੁਕਸਾਨ ਹੋਇਆ ਹੈ ਉਸ ਦੇ ਲਈ ਅਸੀਂ ਨਾਰਮਲੀ ਅਗੇ ਹੀ ਬਹੁਤ ਪੈਸਾ ਦਿਤਾ ਹੈ ਜਿਥੇ ਕਿਤੇ ਕੋਈ ਕਮੀ ਰਹਿ ਗਈ ਹੈ ਉਸ ਤੇ ਵੀ ਵਿਚਾਰ ਕਰਾਂਗੇ ਤਾਂ ਕਿ ਇਹ ਵਿਤਕਰਾ ਨਾ ਹੋਵੇ । ਜਿਨ੍ਹਾਂ ਅਫ਼ਸਰਾਂ ਨੇ ਲੋਕਾਂ ਦੀ ਇਸ ਮੁਸੀਬਤ ਵੇਲੇ ਕੋਈ ਗੜ ਬੜ ਕੀਤੀ ਹੈ ਉਨ੍ਹਾਂ ਦੇ ਖਿਲਾਫ਼ ਸਖ਼ਤ ਐਕਸ਼ਨ ਲਵਾਂਗੇ, ਇਹ ਉਨ੍ਹਾਂ ਨੂੰ ਭਰੋਸਾ ਹੋਣਾ ਚਾਹੀਦਾ ਹੈ ।

[ਵਿਤ ਮੰਤਰੀ]

ਫਿਰ ਸਪੀਕਰ ਸਾਹਿਬ, ਬੋਨਸ ਜਿਹੜਾ ਮਿਲਦਾ ਹੈ ਉਹ ਖਾਦ ਵਿਚ ਸਬਸਿਡੀ ਦੇ ਤੌਰ ਤੇ ਮਿਲਦਾ ਹੈ। ਜਿਹੜੇ 5 ਏਕੜ ਜ਼ਮੀਨ ਤੋਂ ਨੀਚੇ ਵਾਲੇ ਹਨ ਜਾਂ 10 ਏਕੜ ਜ਼ਮੀਨ ਤੋਂ ਨੀਚੇ ਵਾਲੇ ਹਨ ਉਨ੍ਹਾਂ ਨੂੰ ਇਹ ਨਹੀਂ ਮਿਲਦਾ। ਅਸੀਂ ਇਕ ਫਾਰਮੂਲਾ ਬਣਾ ਰਹੇ ਹਾਂ ਕਿ 5 ਔਰ 10 ਏਕੜ ਜ਼ਮੀਨ ਤੋਂ ਨੀਚੇ ਵਾਲੇ ਜੋ ਹਨ ਉਨ੍ਹਾਂ ਨੂੰ ਇਹ ਮਿਲੇ ਨਾ ਕਿ ਜਿਹੜੇ ਧਨਾਡ ਕਿਸਾਨ ਹਨ ਉਨ੍ਹਾਂ ਨੂੰ ਮਿਲੇ। ਕਈ ਐਸੇ ਕਿਸਾਨ ਵੀ ਹਨ ਜਿਨ੍ਹਾਂ ਦਾ ਅਨਾਜ ਮੰਡੀਆਂ ਵਿਚ ਵੀ ਨਹੀਂ ਆਉਂਦਾ ਔਰ ਉਨ੍ਹਾਂ ਨੂੰ ਇਸ ਦੀ ਇਕ ਪਾਈ ਦੀ ਵੀ ਸਹੂਲਤ ਨਹੀਂ ਹੁੰਦੀ ਉਸ ਦੇ ਵਾਸਤੇ ਵੀ ਸੋਚ ਕੇ ਅਸੀਂ ਫਾਰਮੂਲੇ ਨੂੰ ਬਦਲਗੇ।

## Demand No. 5

**Mr. Speaker** : Question is—

That a Supplementary sum not exceeding Rs. 1,16,79,000 be granted to the Governor to defray the charges that will come in course of payment for the year ending 31st March, 1977 in respect of Revenue.

*The motion was carried.*

## Demand No. 6

**Mr. Speaker** : Question is—

That a Supplementary sum not exceeding Rs. 10,57,000 be granted to the Governor to defray the charges that will come in course of payment for the year ending 31st March, 1977 in respect of Excise and Taxation.

*The motion was carried.*

## Demand No. 7

**Mr. Speaker** : Question is—

That a Supplementary sum not exceeding Rs. 32,78,000 be granted to the Governor to defray the charges that will come in course of payment for the year ending 31st March, 1977 in respect of Finance.

*The motion was carried.*

## Demand No. 8

**Mr. Speaker** : Question is—

That a Supplementary sum not exceeding Rs. 12,75,000 be granted to the Governor to defray the charges that will come in course of payment for the year ending 31st March, 1977 in respect of Civil Secretariat.

*The motion was carried.*

## Demand No. 9

**Mr. Speaker** : Question is—

That a Supplementary sum not exceeding Rs. 23,13,000 be granted to the Governor to defray the charges that will come in course of payment for the year ending 31st March, 1977, in respect of District Administration.

*The motion was carried.*

## Demand No. 10

**Mr. Speaker** : Question is—

That a Supplementary sum not exceeding Rs. 1,99,02,000 be granted to the Governor to defray the charges that will come in course of payment for the year ending 31st March, 1977 in respect of Police.

*The motion was carried.*

## Demand No. 11

**Mr. Speaker** : Question is—

That a Supplementary sum not exceeding Rs. 67,00,000 be granted to the Governor to defray the charges that will come in course of payment for the year ending 31st March, 1977 in respect of Jails.

*The motion was carried.*

## Demand No. 13

**Mr. Speaker** : Question is—

That a Supplementary sum not exceeding Rs. 23,41,000 be granted to the Governor to defray the charges that will come in course of payment for the year ending 31st March, 1977, in respect of Miscellaneous Services.

*The motion was carried.*

## Demand No. 15

**Mr. Speaker** : Question is—

That a Supplementary sum not exceeding Rs. 1,38,98,000 be granted to the Governor to defray the charges that will come in course of payment for the year ending 31st March, 1977 in respect of General Education.

*The motion was carried.*

## Demand No. 17

**Mr. Speaker** : Question is—

That a Supplementary sum not exceeding Rs. 3,35,92,000 be granted to the Governor to defray the charges that will come in course of payment for the year ending 31st March, 1977 in respect of Medical and Public Health.

*The motion was carried.*

## Demand No. 18

**Mr. Speaker** : Question is—

That a Supplementary sum not exceeding Rs. 48,19,000 be granted to the Governor to defray the charges that will come in course of payment for the year ending 31st March, 1977, in respect of Housing and Urban Development.

*The motion was carried.*

**Demand No. 19**

**Mr. Speaker**: Question is—

That a Supplementary sum not exceeding Rs. 20,61,000 be granted to the Governor to defray the charges that will come in course of payment for the year ending 31st March, 1977 in respect of Information and Publicity.

*The motion was carried.*

**Demand No. 20**

**Mr. Speaker** : Question is—

That a Supplementary sum not exceeding Rs. 6,14,000 be granted to the Governor to defray the charges that will come in course of payment for the year ending 31st March, 1977, in respect of Tourism and Cultural Affairs.

*The motion was carried.*

**Demand No. 22**

**Mr. Speaker**: Question is—

That a Supplementary sum not exceeding Rs. 44,93,000 be granted to the Governor to defray the charges that will come in course of payment for the year ending 31st March, 1977, in respect of Social Security and Welfare.

*The motion was carried.*

**Demand No. 23**

**Mr. Speaker** : Question is—

That a Supplementary sum not exceeding Rs. 1,000 be granted to the Governor to defray the charges that will come in course of payment for the year ending 31st March, 1977, in respect of Planning and Statistics.

*The Motion was carried.*

**Demand No. 24**

**Mr. Speaker**: Question is—

That a Supplementary sum not exceeding Rs. 4,000 be granted to the Governor to defray the charges that will come in course of payment for the year ending 31st March, 1977, in respect of Co-operation.

*The motion was carried.*

**Demand No. 25**

**Mr. Speaker**: Question is—

That a Supplementary sum not exceeding Rs. 6,48,93,000 be granted to the Governor to defray the charges that will come in course of payment for the year ending 31st March, 1977, in respect of Agriculture.

*The motion was carried.*

### Demand No. 30

**Mr. Speaker** : Question is—

That a Supplementary sum not exceeding Rs. 4,10,000 be granted to the Governor to defray the charges that will come in course of payment for the year ending 31st March, 1977, in respect of Fisheries.

*The motion was carried.*

### Demand No. 31

**Mr. Speaker**: Question is—

That a Supplementary sum not exceeding Rs. 15,34,000 be granted to the Governor to defray the charges that will come in course of payment for the year ending 31st March, 1977, in respect of Forests.

*The motion was carried.*

### Demand No. 32

**Mr. Speaker** : Question is—

That a Supplementary sum not exceeding Rs. 34,96,000 be granted to the Governor to defray the charges that will come in course of payment for the year ending 31st March, 1977, in respect of Community Development.

*The motion was carried.*

### Demand No. 33

**Mr. Speaker** : Question is—

That a Supplementary sum not exceeding Rs. 3,000 be granted to the Governor to defray the charges that will come in course of payment for the year ending 31st March, 1977, in respect of Industries.

*The motion was carried.*

### Demand No. 35

**Mr. Speaker** : Question is—

That a Supplementary sum not exceeding Rs. 55,70,000 be granted to the Governor to defray the charges that will come in course of payment for the year ending 31st March, 1977, in respect of Roads and Bridges.

*The motion was carried.*

### Demand No. 36

**Mr. Speaker**: Question is—

That a Supplementary sum not exceeding Rs. 1,11,86,000 be granted to the Governor to defray the charges that will come in course of payment for the year ending 31st March, 1977, in respect of Road Transport.

*The motion was carried.*

**Demand No. 37**

**Mr. Speaker** : Question is—

That a Supplementary sum not exceeding Rs. 11,27,80,000 be granted to the Governor to defray the charges that will come in course of payment for the year ending 31st March, 1977, in respect of Multipurpose River Projects.

*The motion was carried.*

**Demand No. 38**

**Mr. Speaker**: Question is—

That a Supplementary sum not exceeding Rs. 41,19,000 be granted to the Governor to defray the charges that will come in course of payment for the year ending 31st March, 1977, in respect of Irrigation, Drainage and Flood Control.

*The Motion was carried.*

**Demand No. 39**

**Mr. Speaker** : Question is—

That a Supplementary sum not exceeding Rs. 37,45,000 be granted to the Governor to defray the charges that will come in course of payment for the year ending 31st March, 1977, in respect of Buildings.

*The motion was carried.*

**Demand No. 40**

**Mr. Speaker** : Question is—

That a Supplementary sum not exceeding Rs. 3,000 be granted to the Governor to defray the charges that will come in course of payment for the year ending 31st March, 1977, in respect of Loans and Advances by the State Government.

*The motion was carried.*

*Legislative Business*

## THE PUNJAB APPROPRIATION BILL, 1977

**Finance Minister** (Shri Hans Raj Sharma) : Sir, I beg to introduce the Punjab Appropriation Bill.

Sir, I also beg to move—

> That the Punjab Appropriation Bill be taken into consideration at once.

**Mr. Speaker :** Motion moved—

> That the Punjab Appropriation Bill be taken into consideration at once.

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਜਿਹੜੇ ਸਪਲੀਮੈਂਟਰੀ ਡਿਮਾਂਡਜ਼ ਵਿਤ ਮੰਤਰੀ ਸਾਹਿਬ ਨੇ ਸਦਨ ਦੇ ਸਾਹਮਣੇ ਰੱਖੇ ਹਨ ਉਨ੍ਹਾਂ ਵਿਚ ਇਕ ਐਜੂਕੇਸ਼ਨ ਦੀ ਮੱਦ ਵੀ ਹੈ ਔਰ ਮੈਂ ਸਮਝਦਾ ਹਾਂ ਕਿ 'ਭੁੱਲਾ ਨਾ ਜਾਣੀਏ ਜਿਹੜਾ ਮੁੜ ਕੇ ਘਰ ਆਏ' । ਇਸ ਮੱਦ ਵਿਚ ਇਨ੍ਹਾਂ ਨੇ 1 ਕਰੋੜ 37 ਲੱਖ ਰੁਪਿਆ ਰੱਖਿਆ ਹੈ ਤਾਕਿ ਟੀਚਰਾਂ ਨੂੰ ਮਹਿੰਗਾਈ ਅਲਾਊਂਸ ਦੀਆਂ ਕਿਸ਼ਤਾਂ ਦਿੱਤੀਆਂ ਜਾਣ । ਮੈਂ ਅਰਜ਼ ਕਰਦਾ ਹਾਂ ਕਿ ਇਹ ਜਦੋਂ ਚੋਣਾਂ ਦੇ ਦਿਨ ਆਉਂਦੇ ਹਨ ਇਨ੍ਹਾਂ ਨੂੰ ਇਹ ਗੱਲ ਯਾਦ ਆਉਂਦੀ ਹੈ, ਇਹ ਜਿਹੜੀਆਂ ਕਿਸ਼ਤਾਂ ਹਨ ਇਹ ਉਨ੍ਹਾਂ ਨੂੰ ਪਹਿਲਾਂ ਕਿਉਂ ਨਹੀਂ ਦਿੱਤੀਆਂ ਗਈਆਂ ਜਦ ਕਿ ਗੌਰਮਿੰਟ ਦਾ ਵਾਇਦਾ ਸੀ ਕਿ ਜਦੋਂ ਮਹਿੰਗਾਈ ਵਧੇਗੀ ਮਹਿੰਗਾਈ ਦੀਆਂ ਕਿਸ਼ਤਾਂ ਦਿੱਤੀਆਂ ਜਾਣਗੀਆਂ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਕੁਝ ਚੰਗਾ ਰਸਤਾ ਫੜਿਆ ਹੈ ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਤਨਾ ਐਜੂਕੇਸ਼ਨ ਦੇ ਮੌਜੂਦਾ ਢਾਂਚੇ ਤੇ ਖਰਚ ਕਰ ਰਹੇ ਹਾਂ ਉਸ ਦੇ ਮੁਤਾਬਕ ਇਹ ਢਾਂਚਾ ਠੀਕ ਨਹੀਂ ਚਲ ਰਿਹਾ । ਸਾਡੇ ਬਠਿੰਡਾ ਦੇ ਜ਼ਿਲ੍ਹੇ ਵਿਚ, ਮੈਂ ਗੌਰਮਿੰਟ ਤੇ ਇਹ ਦੋਸ਼ ਲਾਉਂਦਾ ਹਾਂ ਕਿ ਤੀਜੇ ਹਿੱਸੇ ਵਿਚ ਹੈਡਮਾਸਟਰ ਨਹੀਂ ਹਨ । ਜਿੰਨੇ ਹਾਈ ਸਕੂਲ ਬਣੇ ਹਨ ਉਨ੍ਹਾਂ ਵਿਚ ਲਗਾਤਾਰ ਤਿੰਨ ਤਿੰਨ ਸਾਲਾਂ ਤੋਂ, ਤੀਜੇ ਹਿੱਸੇ ਵਿਚ ਹੈਡਮਾਸਟਰ ਨਹੀਂ ਹਨ । ਇਸ ਦੇ ਕਾਰਨ ਬੱਚਿਆਂ ਦੀ ਪੜ੍ਹਾਈ ਖਰਾਬ ਹੁੰਦੀ ਹੈ ਅਤੇ ਸਕੂਲਾਂ ਦੇ ਇੰਤਜ਼ਾਮ ਵਿਚ ਗੜਬੜ ਪੈਂਦੀ ਹੈ । ਮੈਂ ਕਹਾਂਗਾ ਕਿ ਐਜੂਕੇਸ਼ਨ ਮੰਤਰੀ ਨੇ ਜਿਤਨਾ ਰੁਪਿਆ ਮੰਗਿਆ ਹੈ, ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਜੇ ਕਰ ਜ਼ਿਆਦਾ ਵੀ ਮੰਗੇ ਤਾਂ ਵੀ ਦੇ ਦੇਣਾ ਚਾਹੀਦਾ ਹੈ, ਪਰ ਇਸ ਦੇ ਨਾਲ ਨਾਲ ਸਕੂਲਾਂ ਦਾ ਇੰਤਜ਼ਾਮ ਵੀ ਅੱਛਾ ਹੋਣਾ ਚਾਹੀਦਾ ਹੈ । ਸਕੂਲ ਬਣਾਉਣਾ ਪਰ ਹੈਡਮਾਸਟਰ ਨਾ ਭੇਜਣਾ, ਸਾਇੰਸ ਟੀਚਰ ਨਾ ਭੇਜਣਾ, ਮੈਥੇਮੈਟਿਕ ਟੀਚਰ ਨਾ ਭੇਜਣਾ, ਇਹ ਗੱਲ ਠੀਕ ਨਹੀਂ ਹੈ । ਸਪੀਕਰ ਸਾਹਿਬ, ਇਕ ਤਾਂ ਵੈਸੇ ਹੀ ਇਹ ਪਛੜਿਆ ਹੋਇਆ ਜ਼ਿਲ੍ਹਾ ਹੈ ਦੂਸਰਾ ਤਾਲੀਮ ਦੇ ਮਿਆਰ ਵਿਚ ਵੀ ਇਸ ਦਾ ਹਮੇਸ਼ਾ ਭੱਠਾ ਬੈਠਦਾ ਰਿਹਾ ਹੈ । ਮੈਂ ਇਹ ਅਰਜ਼ ਕਰਾਂਗਾ ਕਿ ਸਕੂਲ ਚਾਹੇ ਮਗਰੋਂ ਖੋਲ੍ਹੋ ਪਰ ਉਸ ਦਾ ਸਟਾਫ ਪਹਿਲਾਂ ਨੀਅਤ ਕਰਨਾ ਚਾਹੀਦਾ ਹੈ । ਮੈਂ ਇਸ ਗੱਲ ਵਲ ਐਜੂਕੇਸ਼ਨ ਮਨਿਸਟਰ ਸਾਹਿਬ ਦੀ ਤਵੱਜੋ ਦਿਲਾਉਣੀ ਚਾਹੁੰਦਾ ਹਾਂ । ਸਪੀਕਰ ਸਾਹਿਬ, ਇਹ ਰੁਪਿਆ ਦੇ ਕੇ ਇਨ੍ਹਾਂ ਨੇ ਚੰਗੀ ਗੱਲ ਕੀਤੀ ਹੈ । ਇਸਦੇ ਵਿਚ ਦੇਰੀ ਨਹੀਂ ਸੀ ਕਰਨੀ ਚਾਹੀਦੀ ।

4.09 P. M. (ਇਸ ਸਮੇਂ ਕਾਮਰੇਡ ਰਾਜ ਕੁਮਾਰ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

[ਕਾਮਰੇਡ ਜੰਗੀਰ ਸਿੰਘ ਜੋਗਾ]

ਚੇਅਰਮੈਨ ਸਾਹਿਬ, ਦੂਜਾ ਮੈਂ ਐਗਰੀਕਲਚਰ ਦੇ ਸਬੰਧ ਵਿਚ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਖਾਦ ਦੇ ਰੂਪ ਵਿਚ ਸਾਨੂੰ ਸਬਸਿਡੀ ਮਿਲੀ। ਲੇਕਿਨ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਮੇਰੇ ਜ਼ਿਲੇ ਵਿਚ ਵੱਡੇ ਵੱਡੇ ਜ਼ਿਮੀਂਦਾਰ ਸਾਰੀ ਰੇਹ ਲੈ ਗਏ ਹਨ। ਗਰੀਬ ਨੂੰ ਕੋਈ ਖਾਦ ਨਹੀਂ ਮਿਲੀ। ਪਹਿਲਾਂ ਜਿਹੜਾ ਬੋਨਸ ਮਿਲਦਾ ਸੀ ਉਹ ਤਾਂ ਫਿਰ ਵੀ ਗਰੀਬ ਆਦਮੀ ਨੂੰ ਮਿਲ ਜਾਂਦਾ ਸੀ। ਲੇਕਿਨ ਉਹ ਖਤਮ ਕਰ ਦਿੱਤਾ ਅਤੇ ਉਸ ਦੀ ਥਾਂ ਤੇ ਖਾਦ ਦੇ ਵਿਚ ਸਬਸਿਡੀ ਦੇਣੀ ਸ਼ੁਰੂ ਕਰ ਦਿੱਤੀ। ਜਿਹੜੇ ਮੋਟੇ ਜਿਮੀਂਦਾਰ ਸਨ ਉਹ ਇਹ ਸਬਸਿਡੀ ਲੈ ਕੇ ਹੋਰ ਜ਼ਿਆਦਾ ਮੋਟੇ ਹੋ ਗਏ ਅਤੇ ਜਿਹੜੇ ਗਰੀਬ ਹਨ ਉਹ ਹੋਰ ਜ਼ਿਆਦਾ ਗਰੀਬ ਹੋ ਗਏ ਹਨ। ਸਬਸਿਡੀ ਬੋਨਸ ਦੀ ਸ਼ਕਲ ਵਿਚ ਦਿਓ ਨਾ ਕਿ ਖਾਦ ਦੀ ਸ਼ਕਲ ਵਿਚ। ਇਕੋ ਹੀ ਅਮੀਰ ਕਿਸਾਨ ਸਾਰੀ ਖਾਦ ਚੁਕ ਕੇ ਲੈ ਜਾਂਦਾ ਹੈ। ਮੈਂ ਇਨ੍ਹਾਂ ਗੱਲਾਂ ਨਾਲ, ਚੇਅਰਮੈਨ ਸਾਹਿਬ, ਤੁਹਾਡਾ ਧਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਟਾਈਮ ਦਿੱਤਾ ਹੈ।

**ਸ੍ਰੀ ਪ੍ਰੇਮ ਗੁਪਤਾ** (ਪਟਿਆਲਾ) : ਚੇਅਰਮੈਨ ਸਾਹਿਬ, ਐਪਰੋਪਰੀਏਸ਼ਨ ਬਿਲ ਜਿਹੜਾ ਹਾਊਸ ਦੇ ਸਾਹਮਣੇ ਹੈ, ਇਸ ਦੇ ਵਿਚ ਉਹ ਗਰਾਂਟਸ ਹਨ ਜਿਨ੍ਹਾਂ ਦਾ ਪੈਸਾ ਸਰਕਾਰ ਨੇ ਚੰਗੇ ਕੰਮਾਂ ਖਾਤਰ ਖਰਚ ਕੀਤਾ ਹੈ। ਕਈ ਕੁਦਰਤੀ ਆਫਤਾਂ ਪੰਜਾਬ ਵਿਚ ਆਈਆਂ। ਮੈਂ ਬਹੁਤੀ ਡਿਟੇਲ ਵਿਚ ਨਹੀਂ ਜਾਂਦਾ। ਕੁਝ ਸਰਕਾਰੀ ਕਰਮਚਾਰੀਆਂ ਨੂੰ ਡੀ. ਏ. ਦੀਆਂ ਕਿਸ਼ਤਾਂ ਦਿੱਤੀਆਂ ਹਨ। ਜਿਹੜੀ ਅੱਜ ਬਜਟ ਸਪੀਚ ਕੀਤੀ ਹੈ ਉਸ ਦੇ ਸਬੰਧ ਵਿਚ ਵੀ ਇਕ ਦੋ ਗੱਲਾਂ ਕਹਿਣਾ ਚਾਹੁੰਦਾ ਹਾਂ। ਇਸ ਤੋਂ ਪਹਿਲਾਂ ਕਿ ਮੈਂ ਉਸ ਗੱਲ ਨੂੰ ਟੱਚ ਕਰਾਂ, ਮੈਂ ਆਪਣੇ ਖਜ਼ਾਨਾ ਮੰਤਰੀ ਜੀ ਕੋਲੋਂ ਮੰਗ ਕਰਾਂਗਾ ਕਿ ਸ਼ਹਿਰਾਂ ਵਿਚ ਜਿਹੜੀਆਂ ਕਾਲੋਨੀਆਂ ਬਣੀਆਂ ਹਨ ਸ਼ਹਿਰਾਂ ਦੀ ਡਿਵੈਲਪਮੈਂਟ ਵਾਸਤੇ, ਇਹ ਅਜੇ ਤਕ ਸਾਰੀਆਂ ਰੈਗੂਲਰਾਈਜ਼ ਨਹੀਂ ਹੋਈਆਂ। ਇਹ ਸਮਾਜ ਦੇ ਛੋਟੇ ਤਬਕੇ ਅਤੇ ਕਾਮਨਮੈਨ ਦੀਆਂ ਹਨ। ਇਨ੍ਹਾਂ ਨੂੰ ਛੇਤੀ ਹੀ ਰੈਗੂਲਰਾਈਜ਼ ਕੀਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਜਿਹੜੇ ਅਰਬਨ ਡਿਵੈਲਪਮੈਂਟ ਵਾਲੇ ਨੋਟਿਸ ਦੇਈ ਜਾਂਦੇ ਹਨ ਇਹ ਬੰਦ ਹੋ ਜਾਣ। ਜਿਹੜੀ ਅਨਸਰਟੈਨਿਟੀ ਹੈ, ਇਹ ਵੀ ਬੰਦ ਹੋਵੇ। ਸਰਕਾਰ ਅੱਗੇ ਵੀ ਇਨ੍ਹਾਂ ਕਾਲੋਨੀਆਂ ਦੀ ਡਿਵੈਲਪਮੈਂਟ ਕਰਦੀ ਰਹੀ ਹੈ। ਇਸ ਵਲ ਵੀ ਜ਼ਰੂਰ ਧਿਆਨ ਦੇਣ।

ਚੇਅਰਮੈਨ ਸਾਹਿਬ, ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਸਰਕਾਰੀ ਮੁਲਾਜ਼ਮਾਂ ਨੂੰ ਡੀ. ਏ. ਦੀਆਂ ਕਿਸ਼ਤਾਂ ਦਿੱਤੀਆਂ ਗਈਆਂ ਹਨ। ਪਿਛਲੇ ਪੰਜ ਸਾਲਾਂ ਵਿਚ ਵੀ ਸਰਕਾਰ ਨੇ ਸਰਕਾਰੀ ਮੁਲਾਜ਼ਮਾਂ ਦਾ ਬੜਾ ਖਿਆਲ ਕੀਤਾ ਹੈ। ਵੀਕਰ ਸੈਕਸ਼ਨ ਦੀ ਮਦੱਦ ਕੀਤੀ ਹੈ। ਬਜਟ ਸਪੀਚ ਵਿਚ ਵੀ ਸਾਡੇ ਖਜ਼ਾਨਾ ਮੰਤਰੀ ਜੀ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ 1973 ਤੋਂ ਪਹਿਲਾਂ ਜਿਸ ਤਰ੍ਹਾਂ ਸੈਂਟਰਲ ਗੌਰਮਿੰਟ ਦੇ ਪੈਟਰਨ ਤੇ ਗਰੇਡ ਰਿਵਾਈਜ਼ ਹੋਏ ਸੀ ਉਸੇ ਤਰ੍ਹਾਂ ਹੀ ਪੰਜਾਬ ਵਿਚ ਵੀ ਅਸੀਂ ਲਾਗੂ ਕਰਾਂਗੇ। ਇਸ ਸਬੰਧ ਵਿਚ ਮੈਂ ਇਕ ਦੋ ਸੁਝਾਓ ਦੇਣਾ ਚਾਹੁੰਦਾ ਹਾਂ। ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਲੈਕਚਰਾਰਜ਼ ਦੇ ਗਰੇਡ ਰਿਵਾਈਜ਼ ਕਰਕੇ ਪੰਜਾਬ ਸਰਕਾਰ ਨੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ। ਹੁਣ ਜੋ ਇਹ ਨਵੇਂ ਗਰੇਡ ਲਾਗੂ ਕਰਨੇ ਹਨ, ਚਾਹੇ ਰੈਸ਼ਨੇਲਾਈਜ਼ ਕਰਨੇ ਹਨ ਅਤੇ ਚਾਹੇ ਰਿਵਾਈਜ਼ ਕਰਨੇ ਹਨ, 1973 ਨੂੰ ਅਸੀਂ ਬੇਸ ਬਣਾਇਆ ਹੈ ਸੈਂਟਰਲ ਗੌਰਮਿੰਟ ਦਾ ਰੈਫਰੈਂਸ ਦੇ ਕੇ, ਮੈਂ ਇਹ ਕਹਾਂਗਾ ਕਿ ਜੋ ਰਾਜਸਥਾਨ ਗੌਰਮਿੰਟ ਨੇ ਪੈਟਰਨ ਲਾਗੂ ਕੀਤਾ ਹੈ ਆਪਣੇ ਮੁਲਾਜ਼ਮਾਂ ਵਾਸਤੇ ਉਹ ਹੀ ਅਸੀਂ ਪੰਜਾਬ ਦੇ ਵਿਚ ਲਾਗੂ ਕਰੀਏ।

ਮੈਂ ਇਸ ਗੱਲ ਦੀ ਪ੍ਰਸ਼ੰਸਾ ਕਰਦਾ ਹਾਂ ਕਿ ਜਿਥੇ ਸਰਕਾਰ ਨੇ ਕਰਮਚਾਰੀਆਂ ਦਾ ਧਿਆਨ ਰੱਖਿਆ ਹੈ ਉਥੇ ਜਿਹੜੇ ਪੈਨਸ਼ਨਰਜ਼ ਹਨ ਉਨ੍ਹਾਂ ਦੀਆਂ ਪੈਨਸ਼ਨਾਂ ਵੀ ਵਧਾਈਆਂ ਹਨ। ਇਹ ਬੜਾ ਚੰਗਾ ਕੰਮ ਕੀਤਾ ਹੈ। ਮੈਂ ਇਕ ਦੋ ਹੋਰ ਮੰਗਾਂ ਬਾਰੇ ਵੀ ਅਰਜ਼ ਕਰਾਂਗਾ। 9 ਜਨਵਰੀ ਦੀ ਜਿਹੜੀ ਸਰਕਾਰੀ ਮੁਲਾਜ਼ਮਾਂ ਨੇ ਹੜਤਾਲ ਕੀਤੀ ਸੀ, ਉਸ ਦਿਨ ਦੀ ਲੀਵ ਆਫ ਦੀ ਕਾਈਂਡ ਡਿਊ ਦੇ ਕੇ, ਉਨ੍ਹਾਂ ਨੂੰ ਉਸ ਦਿਨ ਦੀ ਤਨਖਾਹ ਰਿਲੀਜ਼ ਕੀਤੀ ਜਾਵੇ। ਇਸ ਦੀ ਕੋਈ ਫਾਈਨਾਂਸ਼ਲ ਇੰਪਲੀਕੇਸ਼ਨ ਵੀ ਨਹੀਂ ਹੈ। ਅਸੀਂ ਪਹਿਲਾਂ ਵੀ ਕਈ ਵਾਰ ਸਰਕਾਰ ਨੂੰ ਅਰਜ਼ ਕੀਤੀ ਹੈ ਕਿ ਜਿਤਨੇ ਕਰਮਚਾਰੀ ਇਕ ਤੋਂ ਵੱਧ ਸਾਲ ਦੀ ਸਰਵਿਸ ਵਾਲੇ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ। ਜਿਸ ਤਰ੍ਹਾਂ 1972-73 ਵਿਚ ਉਨ੍ਹਾਂ ਦੀਆਂ ਸਰਵਿਸਿਜ਼ ਰੈਗੂਲਰਾਈਜ਼ ਕੀਤੀਆਂ ਸਨ ਉਸੇ ਤਰ੍ਹਾਂ ਹੁਣ ਵੀ ਕੀਤਾ ਜਾਵੇ।

ਬਾਕੀ ਜਿਤਨੇ ਵੀ ਕਰਮਚਾਰੀ ਹਨ, ਚਾਹੇ ਉਹ ਪਿੰਡਾਂ ਵਿਚ ਕੰਮ ਕਰਦੇ ਹਨ ਜਾਂ ਸ਼ਹਿਰਾਂ ਵਿਚ, ਉਨ੍ਹਾਂ ਨੂੰ ਹਾਇਰ ਪਰਚੇਜ਼ ਦੇ ਬੇਸਿਜ਼ ਤੇ ਮੁਨਾਸਬ ਜਗ੍ਹਾ ਤੇ ਮਕਾਨ ਬਣਾ ਕੇ ਦਿੱਤੇ ਜਾਣ। ਜੇ ਸੀ. ਡੀ. ਐਸ. ਦੀ ਸਕੀਮ ਨੂੰ ਪੰਜਾਬ ਸਰਕਾਰ ਵਾਪਸ ਨਹੀਂ ਲੈ ਸਕਦੀ ਤਾਂ ਕੇਂਦਰ ਸਰਕਾਰ ਨੂੰ ਜ਼ਰੂਰ ਰਿਪਰੇਜ਼ੈਂਟ ਕਰੇ ਕਿ ਸੀ. ਡੀ. ਐਸ. ਦੀ ਸਕੀਮ ਨੂੰ ਵਾਪਸ ਕੀਤਾ ਜਾਵੇ। ਇਸਦੇ ਨਾਲ ਹੀ 8.33% ਦੇ ਹਿਸਾਬ ਨਾਲ ਬੋਨਸ ਵੀ ਇੰਟਰੋਡਿਊਸ ਕੀਤਾ ਜਾਵੇ। ਮੈਂ ਇਸ ਗੱਲ ਦੀ ਉਮੀਦ ਰੱਖਦਾ ਹਾਂ ਕਿ ਚਾਹੇ ਇਹ ਚੀਜ਼ਾਂ ਸਕੂਲਾਂ ਜਾਂ ਕਾਲਜਾਂ ਦੇ ਟੀਚਰਾਂ ਦੀਆਂ ਹਨ ਜਾਂ ਪ੍ਰਾਈਵੇਟ ਟੀਚਰਜ਼ ਨਾਲ ਸਬੰਧ ਰੱਖਦੀਆਂ ਹਨ, ਜੋ ਵੀ ਅਸ਼ੋਰੈਂਸਿਜ਼ ਸਰਕਾਰ ਨੇ ਦਿੱਤੀਆਂ ਹਨ ਪੈਰਿਟੀ ਦੇਣ ਦੀਆਂ, ਉਹ ਪੈਰਿਟੀ ਮੇਨਟੇਨ ਕਰਨੀ ਚਾਹੀਦੀ ਹੈ। ਹੋਰ ਵੀ ਜੋ ਸਮਸਿਆਵਾਂ ਟੀਚਿੰਗ ਜਾਂ ਨਾਨ-ਟੀਚਿੰਗ ਸਟਾਫ ਦੀਆਂ ਹਨ ਉਹ ਵੀ ਹੱਲ ਕਰਨੀਆਂ ਚਾਹੀਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਸ਼ਰਮਾ ਜੀ ਅਤੇ ਸਰਕਾਰ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ): ਚੇਅਰਮੈਨ ਸਾਹਿਬ, ਐਪਰੋਪਰੀਏਸ਼ਨ ਬਿੱਲ ਪੇਸ਼ ਹੋਇਆ ਹੈ। ਵੈਸੇ ਤਾਂ ਕਈ ਮਦਾਂ ਪਾਸ ਹੋ ਜਾਣੀਆਂ ਚਾਹੀਦੀਆਂ ਹਨ ਲੇਕਿਨ ਕੁਝ ਐਸੀਆਂ ਮਦਾਂ ਹਨ ਜਿਹੜੀਆਂ ਕਿ ਚੋਰ ਮੋਰੀ ਰਾਹੀਂ ਇਹ ਲੁਕਾਉਣਾ ਚਾਹੁੰਦੇ ਹਨ। (ਵਿਘਨ) ਸ਼ਰਮਾ ਜੀ ਨੇ ਕਿਹਾ ਹੈ ਕਿ ਮੈਂ ਤਾਂ ਪਹਿਲਾਂ ਵੀ ਬੋਲ ਚੁਕਾ ਹਾਂ। ਮੈਂ ਉਨ੍ਹਾਂ ਮੱਦਾਂ ਤੇ ਨਹੀਂ ਬੋਲਾਂਗਾ ਜਿਨ੍ਹਾਂ ਤੇ ਮੈਂ ਪਹਿਲਾਂ ਬੋਲ ਚੁਕਾ ਹਾਂ। ਇਨ੍ਹਾਂ ਦੀ ਸਪੀਚ ਵੇਲੇ ਪੁਆਇੰਟ ਆਫ ਆਰਡਰ ਅਲਾਓ ਨਹੀਂ ਸੀ ਕੀਤਾ। ਲੇਕਿਨ ਉਸ ਚੀਜ਼ ਦਾ ਜ਼ਿਕਰ ਹਾਊਸ ਵਿਚ ਮੈਂ ਜ਼ਰੂਰ ਕਰਨਾ ਚਾਹੁੰਦਾ ਸੀ। ਸਭ ਤੋਂ ਪਹਿਲਾਂ ਇਨ੍ਹਾਂ ਨੇ ਕਿਹਾ ਕਿ ਇਹ ਉਹ ਬਜਟ ਹੈ ਜਿਸ ਦੇ ਵਿਚ ਗਰੀਬ ਵਰਗ, ਪਛੜੇ ਵਰਗ ਦਾ ਬਹੁਤ ਜ਼ਿਆਦਾ ਖਿਆਲ ਰਖਿਆ ਗਿਆ ਹੈ। ਇਸ ਦੇ ਵਿੱਚ ਇੱਕ ਮੱਦ ਹੈ ਸੋਸ਼ਲ ਸਰਵਿਸ ਤੇ ਸੋਸ਼ਲ ਸਿਕਿਉਰਟੀ। ਕਿਹਾ ਤਾਂ ਇਹ ਗਿਆ ਹੈ ਕਿ ਇਹ ਪਛੜੇ ਵਰਗ ਦੀ ਬੇਹਤਰੀ ਲਈ ਹੈ ਲੇਕਿਨ ਜੇ ਇਸਨੂੰ ਫਰੋਲਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਲੱਖਾਂ ਰੁਪਏ ਮਨਿਸਟਰਾਂ ਨੇ ਆਪਣੀ ਆਯਾਸ਼ੀ, ਸੈਰ-ਸਪਾਟੇ ਵਾਸਤੇ ਖ਼ਰਚ ਕੀਤੇ ਹਨ। ਪਹਿਲੀ ਵੇਰ 20 ਲੱਖ ਰੁਪਿਆ ਇਸ ਕੰਮ ਲਈ ਰੱਖਿਆ ਗਿਆ। ਦੂਜੀ ਵਾਰ 1 ਕਰੋੜ ਰੁਪਿਆ ਰਖਿਆ ਗਿਆ, ਉਹ ਵੀ ਪੂਰਾ ਨਾ ਹੋਇਆ। ਜਿਉਂ ਜਿਉਂ ਹੁਣ ਸਰਕਾਰ ਦੇ ਦਿਨ ਨੇੜੇ ਆ ਰਹੇ ਹਨ, ਇਨ੍ਹਾਂ ਦੀ ਹਵੱਸ ਵੱਧਦੀ ਜਾਂਦੀ ਹੈ। ਆਖ਼ਰੀ ਟਾਈਮ ਤੇ ਫਿਰ 20 ਲੱਖ ਰੁਪਏ ਇਨ੍ਹਾਂ ਨੇ ਹੋਰ ਮੰਗੇ ਹਨ।

[ਸਰਦਾਰ ਹਰਬੰਸ ਸਿੰਘ ਜਲਾਲ]

ਨਾਂ ਹੈ ਗਰੀਬ ਵਰਗ ਦੀ ਭਲਾਈ ਦਾ ਪਰ ਇਹ ਪੈਸਾ ਆਪਣੇ ਸੈਰ ਸਪਾਟੇ ਤੇ ਆਯਾਸ਼ੀ ਉਪਰ ਖਰਚ ਕੀਤਾ ਗਿਆ ਹੈ । ਇਨ੍ਹਾਂ ਵਿਚੋਂ ਦੋ ਤਿੰਨ ਮੱਦਾਂ ਦਾ ਜ਼ਿਕਰ ਹਾਊਸ ਵਿਚ ਕਰਨਾ ਬਹੁਤ ਜ਼ਰੂਰੀ ਹੈ । ਜਿਵੇਂ ਸੱਭ ਤੋਂ ਪਹਿਲਾਂ ਮੱਦ ਹੈ ਸੋਸ਼ਲ ਐਂਡ ਕਮਿਊਨਟੀ ਸਰਵਿਸ ਦੀ । ਇਸ ਦਾ ਨਾਂ ਵਜ਼ੀਰ ਸਾਹਿਬ ਨੇ ਸੋਸ਼ਲਿਜ਼ਮ ਦਿੱਤਾ ਹੈ । ਸੋਸ਼ਲਿਜ਼ਮ ਦੇ ਨਾਂ ਤੇ ਇਸ ਤੋਂ ਹੋਰ ਵੱਡਾ ਧੋਖਾ ਨਹੀਂ ਹੋ ਸਕਦਾ । ਜੇ ਇਨ੍ਹਾਂ ਨੂੰ ਨਵੀਂ ਮੰਗ ਮੰਗਦੇ ਸ਼ਰਮ ਨਹੀਂ ਆਉਂਦੀ ਤਾਂ ਇਹ ਲਫਜ਼ ਜੋ ਸੋਸ਼ਲਿਜ਼ਮ ਦਾ ਰੱਖਿਆ ਹੈ, ਇਹ ਤਾਂ ਕੱਢ ਦੇਣ ।

**ਸ਼੍ਰੀ ਸਭਾਪਤੀ** : ਇਹ 'ਸ਼ਰਮ' ਦਾ ਲਫਜ਼ ਅਵਾਇਡ ਕੀਤਾ ਜਾ ਸਕਦਾ ਹੈ । ਇਹ ਤਲੱਖੀ ਪੈਦਾ ਕਰਦਾ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਜੋ ਤੁਹਾਡਾ ਹੁਕਮ ਹੈ ਮੈਂ ਮੰਨਣ ਵਾਸਤੇ ਤਿਆਰ ਹਾਂ । ਦੂਜੀ ਇੱਕ ਮੰਗ ਹੈ ਜਨਰਲ ਐਡਮਨਿਸਟਰੇਟਿਵ ਸਰਵਿਸ ਦੀ । ਇਸ ਦੇ ਵਿੱਚ ਜ਼ਿਆਦਾ ਪੈਸਾ ਹੋਮ ਗਾਰਡ ਵਾਸਤੇ ਖਰਚ ਕੀਤਾ ਗਿਆ ਹੈ । ਜਦੋਂ ਪਹਿਲਾਂ ਵੀ ਇਹ ਸਰਕਾਰ ਜਨਤਾ ਵਲੋਂ ਠੁਕਰਾਈ ਗਈ ਸੀ ਤਾਂ ਇਨ੍ਹਾਂ ਨੇ ਹੋਮ ਗਾਰਡਜ਼ ਦੀ ਸਰਵਿਸ ਤੇ ਕਾਫੀ ਖਰਚ ਕੀਤਾ ਸੀ । ਬਾਅਦ ਵਿੱਚ ਪਾਪੂਲਰ ਸਰਕਾਰ ਆ ਗਈ ਤਾਂ ਹੋਮ ਗਾਰਡਜ਼ ਦੀ ਲੋੜ ਨਾ ਰਹੀ । ਹੁਣ ਜਦੋਂ ਫਿਰ ਮੰਦੇ ਦਿਨ ਇਨ੍ਹਾਂ ਦੇ ਆ ਗਏ ਹਨ ਤਾਂ ਇਨ੍ਹਾਂ ਨੂੰ ਹੋਮ ਗਾਰਡ ਦੀ ਲੋੜ ਪੈ ਗਈ ਹੈ । ਹੋਮ ਗਾਰਡ ਨੂੰ ਕਾਇਮ ਕਰਨ ਵਾਸਤੇ ਇਤਨਾ ਪੈਸਾ ਖਰਚ ਕੀਤਾ ਗਿਆ ਹੈ, ਇਹ ਬੇਲੋੜਾ ਹੈ ।

ਫਿਰ ਇਹ ਹੋਸਟਲ ਕੰਟੀਨ ਬਾਰੇ ਜਿਹੜੀ ਰਕਮ ਰਖੀ ਗਈ ਹੈ, ਇਹ ਵਿਧਾਇਕਾਂ ਨਾਲ ਮਜ਼ਾਕ ਵਾਲੀ ਗੱਲ ਹੈ । ਚੇਅਰਮੈਨ ਸਾਹਿਬ, ਤੁਸੀਂ ਵੀ ਵਿਧਾਇਕ ਹੋ । ਜੋ ਇਸ ਕੰਟੀਨ ਵਿਚ ਵਿਧਾਇਕਾਂ ਨਾਲ ਵਰਤਾਵ ਹੁੰਦਾ ਹੈ ਅਤੇ ਇਸ ਕੰਟੀਨ ਵਿਚ ਜੋ ਘੱਟੀਆ ਕਿਸਮ ਦਾ ਖਾਣਾ ਮਿਲਦਾ ਹੈ, ਅਤੇ ਜਿਹੜਾ ਘਟੀਆ ਕਿਸਮ ਦਾ ਵਰਤਾਵ ਇਸ ਕੰਟੀਨ ਦੇ ਪ੍ਰਬੰਧਕਾਂ ਵਲੋਂ ਸਾਡੇ ਨਾਲ ਕੀਤਾ ਜਾਂਦਾ ਹੈ, ਉਹ ਅਫਸੋਸਨਾਕ ਹੈ । 8 ਆਨੇ ਜਾਂ ਇਕ ਰੁਪਿਆ ਵੱਧ ਪੈ ਕਰਨਾ ਪਵੇ, ਉਸ ਦਾ ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ । ਮੈਂ ਯੂਨੀਵਰਸਿਟੀ ਤੋਂ ਲੈ ਕੇ ਪਾਰਲੀਮੈਂਟ ਤਕ ਦੀਆਂ ਕੰਟੀਨਾਂ ਚੰਗੀਆ ਤਰ੍ਹਾਂ ਵੇਖੀਆਂ ਹਨ, ਪਰ ਜੋ ਸਾਡੇ ਐਮ. ਐਲ. ਏਜ਼. ਦੀ ਕੰਟੀਨ ਦੀ ਹਾਲਤ ਹੈ, ਉਸ ਨੂੰ ਇਥੇ ਦੁਹਰਾਉਣ ਦੀ ਲੋੜ ਨਹੀਂ ਹੈ । ਇਸ ਹੋਸਟਲ ਦੀ ਕੰਟੀਨ ਵਾਸਤੇ ਹੁਣ ਰਕਮ ਰਖੀ ਗਈ ਹੈ ਅਤੇ ਪਹਿਲਾਂ ਵੀ ਰਕਮ ਰਖੀ ਗਈ ਸੀ, ਇਸ ਦੀ ਵਰਤੋਂ ਠੀਕ ਨਹੀਂ ਹੁੰਦੀ । ਮੈਂ ਇਸ ਬਾਰੇ ਅੱਗੇ ਵੀ ਮੰਗ ਕਰ ਚੁਕਾ ਹਾਂ ਅਤੇ ਹੁਣ ਵੀ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਜਿਹੜਾ ਹੋਸਟਲ ਕੰਟੀਨ ਦਾ ਇਨਚਾਰਜ ਹੈ, ਉਸ ਨੂੰ ਉਥੇ ਰਖਣਾ ਲੈਜਿਸਲੇਟਰਾਂ ਦੀ ਤੌਹੀਨ ਹੈ ਜਿਸ ਦੀ ਵਜ੍ਹਾ ਨਾਲ ਸਾਨੂੰ ਉਥੇ ਬਹੁਤ ਘਟੀਆ ਕਿਸਮ ਦਾ ਖਾਣਾ ਮਿਲਦਾ ਹੈ ।

**ਸ਼੍ਰੀ ਸਭਾਪਤੀ** : ਜਲਾਲ ਸਾਹਿਬ, ਤੁਸੀਂ ਕਿਸੇ ਆਦਮੀ ਦਾ ਨਾਂ ਨਹੀਂ ਲੈ ਸਕਦੇ ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਨਾਂ ਤਾਂ ਨਹੀਂ ਲਿਆ, ** ** ਕਿਹਾ ਹੈ, ਕੋਈ ਵੀ ਹੋ ਸਕਦਾ ਹੈ ।

**ਸ਼੍ਰੀ ਸਭਾਪਤੀ** : ਇਹ ਜਿਹੜਾ **, ** ਦਾ ਨਾਂ ਲਿਆ ਹੈ, ਇਹ ਪ੍ਰੋਸੀਡਿੰਗਜ਼ ਵਿਚੋਂ ਕੱਟ ਦਿਤਾ ਜਾਵੇ ।

**Expunged as ordered by the Chair.

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਪਿਛੇ ਕਾਫੀ ਵੱਡੀ ਰਕਮ ਜਦੋਂ ਫਲੱਡ ਆਏ ਸਨ ਤਾਂ ਆਸਾਮ, ਮਨੀਪੁਰ ਅਤੇ ਤਰੀਪੁਰਾ ਵਾਸਤੇ ਸਰਕਾਰ ਨੇ ਇਕੱਠੀ ਕੀਤੀ ਅਤੇ ਇਹ ਰਕਮ ਪੰਜਾਬ ਸਰਕਾਰ ਨੇ ਪਬਲਿਕ ਤੋਂ ਇਕੱਠੀ ਕਰਕੇ ਦਿਤੀ ਅਤੇ ਕੁਝ ਰਕਮ ਇਨ੍ਹਾਂ ਨੇ ਸਰਕਾਰੀ ਖ਼ਜ਼ਾਨੇ ਵਿਚੋਂ ਵੀ ਦਿੱਤੀ, ਇਹ ਇਕ ਐਪਰੀਸ਼ੀਏਬਲ ਗੱਲ ਹੈ ਅਤੇ ਇਹ ਚੀਜ਼ ਹੋਣੀ ਚਾਹੀਦੀ ਸੀ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਸਕੈਂਡਲ ਬਣ ਗਿਆ, ਉਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿੰਨਾ ਸਾਮਾਨ ਉਥੇ ਆਸਾਮ, ਮਨੀਪੁਰ ਅਤੇ ਤਰੀਪੁਰਾ ਨੂੰ ਭੇਜਿਆ ਗਿਆ ਉਸ ਦੀਆਂ ਬਿਲਟੀਆਂ ਕੱਟੀਆਂ ਗਈਆਂ ਪਰ ਉਸ ਦੀਆਂ ਰਸੀਦਾਂ ਅਜੇ ਤਕ ਨਹੀਂ ਪੁਜੀਆਂ ਅਤੇ ਨਾ ਹੀ ਮਾਲ ਮੰਜ਼ਲ ਤੇ ਪੁਜਾ, ਇਥੋਂ ਤਕ ਕਿ ਚੌਕੀਆਂ ਭੀ ਪਾਰ ਨਹੀਂ ਕੀਤੀਆਂ, ਇਸ ਚੀਜ਼ ਦੀ ਇਨਕੁਆਇਰੀ ਤਕ ਨਹੀਂ ਹੋਈ ਅਤੇ ਇਹ ਸਾਰਾ ਬੋਝ ਸਰਕਾਰੀ ਖ਼ਜ਼ਾਨੇ ਤੇ ਪਿਆ ਹੈ। ਪਬਲਿਕ ਤੋਂ ਫੰਡ ਇਕੱਠਾ ਕੀਤਾ ਗਿਆ ਅਤੇ ਜੋ ਚੀਜ਼ਾਂ ਉਨ੍ਹਾਂ ਸਟੇਟਾਂ ਨੂੰ ਭੇਜੀਆਂ ਗਈਆਂ ਉਨ੍ਹਾਂ ਦੀਆਂ ਬਿਲਟੀਆਂ ਦੀਆਂ ਰਸੀਦਾਂ ਨਾ ਰੇਲਵੇ ਤੋਂ ਅਤੇ ਨਾ ਹੀ ਟਰੱਕ ਸਰਵਿਸ ਤੋਂ ਸਰਕਾਰ ਕੋਲ ਪੁੱਜੀਆਂ ਹਨ। ਇਹ ਇਕ ਬੜਾ ਸੀਰੀਅਸ ਸਕੈਂਡਲ ਹੈ ਅਤੇ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਇਸ ਤਰ੍ਹਾਂ ਦੀਆਂ ਗਲਤੀਆਂ ਕਰਨ ਤੇ ਸਰਕਾਰੀ ਖਜ਼ਾਨੇ ਤੇ ਬੋਝ ਨਹੀਂ ਪਾਇਆ ਜਾਣਾ ਚਾਹੀਦਾ। (ਘੰਟੀ)

ਚੇਅਰਮੈਨ ਸਾਹਿਬ, ਮੈਂ ਕੁਝ ਐਜੂਕੇਸ਼ਨ ਬਾਰੇ ਬੋਲਣਾ ਚਾਹੁੰਦਾ ਹਾਂ। ਇਸ ਬਾਰੇ ਮੈਂ ਇਹ ਚੀਜ਼ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨਵਾਂ ਖਰਚ ਰੱਖਿਆ ਗਿਆ ਹੈ ਮੁਲਾਜ਼ਮਾਂ ਨੂੰ ਡੀ. ਏ, ਦੀਆਂ ਕਿਸ਼ਤਾਂ ਦੇਣ ਵਾਸਤੇ, ਇਸ ਬਾਰੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਉਨ੍ਹਾਂ ਨੇ ਇਹ ਇਕ ਸੋਹਣਾ ਕੰਮ ਕੀਤਾ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ** **। ਇਹ ਮੁਲਾਜ਼ਮਾਂ ਦੀ ਬੜੀ ਜਾਇਜ਼ ਮੰਗ ਸੀ।

**ਸ਼੍ਰੀ ਸਭਾਪਤੀ** : ਇਹ ਜਿਹੜਾ ** ** ਵਾਲਾ ਮੁਹਾਵਰਾ ਹੈ ਇਹ ਸਾਰਾ ਹੀ ਕੱਟ ਦਿੱਤਾ ਜਾਵੇ ਅਤੇ ਪ੍ਰੋਸੀਡਿੰਗਜ਼ ਦਾ ਹਿੱਸਾ ਨਾ ਬਣੇ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਮੁਲਾਜ਼ਮਾਂ ਨੂੰ ਰਿਆਇਤ ਦਿਤੀ ਹੈ, ਉਨ੍ਹਾਂ ਦੀਆਂ ਮੰਗਾਂ ਮੰਨੀਆਂ ਗਈਆ ਹਨ, ਇਹ ਸਰਕਾਰ ਨੂੰ ਬਹੁਤ ਚਿਰ ਪਹਿਲਾਂ ਹੀ ਉਨ੍ਹਾਂ ਦੀ ਮੰਗ ਮੰਨ ਲੈਣੀ ਚਾਹੀਦੀ ਸੀ। ਮੁਲਾਜ਼ਮਾਂ ਦੀਆਂ ਹੋਰ ਜਾਇਜ਼ ਮੰਗਾਂ ਵੀ ਸਰਕਾਰ ਨੂੰ ਛੇਤੀ ਮੰਨ ਲੈਣੀਆਂ ਚਾਹੀਦੀਆਂ ਹਨ! ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਨੂੰ ਆਪਣੇ ਹੱਕਾਂ ਦੀ ਖਾਤਰ ਗੋਲੀਆਂ ਵੀ ਖਾਣੀਆਂ ਪਈਆਂ, ਅਫਸਰਾਂ ਦੀਆਂ ਝਿੜਕਾਂ ਵੀ ਖਾਣੀਆਂ ਪਈਆਂ, ਸਭ ਕੁਝ ਕਰਨਾ ਪਿਆ ਅਤੇ ਫਿਰ ਜਾ ਕੇ ਕਿਤੇ ਸਰਕਾਰ ਨੇ ਹੁਣ ਕਿਸ਼ਤਾਂ ਦਿੱਤੀਆਂ। ਅੱਜ ਮੁਲਾਜ਼ਮਾਂ ਦੀ ਸੈਂਟਰਲ ਪੈਟਰਨ ਤੇ ਗਰੇਡ ਰਿਵਾਈਜ਼ ਕਰਨ ਦੀ ਮੰਗ ਹੈ ਅਤੇ ਇਸ ਬਾਰੇ ਮੈਂ ਪੁਰਜ਼ੋਰ ਸਿਫਾਰਿਸ਼ ਕਰਦਾ ਹਾਂ ਕਿ ਮੁਲਾਜ਼ਮਾਂ ਨੂੰ ਉਨ੍ਹਾਂ ਦੀਆਂ ਇਨ੍ਹਾਂ ਮੰਗਾਂ ਵਾਸਤੇ ਕੋਈ ਕਦਮ ਚੁਕਣ ਵਾਸਤੇ ਮਜ਼ਬੂਰ ਨਾ ਕੀਤਾ ਜਾਵੇ।

---

**Expunged as ordered by the Chair.

[ਸਰਦਾਰ ਹਰਬੰਸ ਸਿੰਘ ਜਲਾਲ]

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਹਾਊਸ ਵਿਚ ਇਹ ਮੰਨਿਆ ਸੀ ਕਿ ਪ੍ਰਾਇਮਰੀ ਸਕੂਲਾਂ ਵਾਸਤੇ ਇਕ ਸੇਪਰੇਟ ਡਾਇਰੈਕਟੋਰੇਟ ਬਣਾਇਆ ਜਾਵੇਗਾ, ਪਰ ਉਹ ਬਣਾਇਆ ਨਹੀਂ ਗਿਆ। ਚੀਫ ਮਨਿਸਟਰ ਸਾਹਿਬ ਨੇ 26 ਫਰਵਰੀ, 1973 ਨੂੰ ਇਹ ਚੀਜ਼ ਕਹੀ ਅਤੇ 13 ਮਾਰਚ, 1977 ਨੂੰ ਵੀ ਕਹੀ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੇ 27 ਫਰਵਰੀ, 1974 ਨੂੰ ਇਹ ਗੱਲ ਕਹੀ ਅਤੇ ਇਕ ਵਾਰੀ ਨਹੀਂ ਅਨੇਕਾਂ ਵਾਰੀ ਇਸ ਗੱਲ ਨੂੰ ਉਹ ਮੰਨ ਚੁਕੇ ਹਨ, ਪਰ ਇਹ ਅਸ਼ੋਰੈਂਸ ਅਜੇ ਤਕ ਪੂਰੀ ਨਹੀਂ ਕੀਤੀ ਗਈ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਗੱਲ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ। ਸਰਕਾਰ ਨੂੰ ਜਿਹੜੀ ਜਾਇਜ਼ ਮੰਗ ਹੋਵੇ ਉਸ ਨੂੰ ਜ਼ਰੂਰ ਮੰਨਣਾ ਚਾਹੀਦਾ ਹੈ। ਇਕ ਹੋਰ ਵੀ ਬੇਨਤੀ ਮੈਂ ਕਰਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਤਾਂ ਇਸ ਤਰ੍ਹਾਂ ਕਰਦੀ ਹੈ ਕਿ "ਅੰਨ੍ਹਾ ਵੰਡੇ ਸ਼ੀਰਨੀ ਮੁੜ ਮੁੜ ਘਰ ਦਿਆਂ ਨੂੰ"। ਚੀਫ ਮਨਿਸਟਰ ਸਾਹਿਬ ਦੇ ਆਪਣੇ ਹਲਕੇ ਵਿਚ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਤਾਂ ਪਹਾੜੀ ਅਲਾਊਂਸ ਮਿਲੇਗਾ, ਪਰ ਹੋਰਨਾ ਨੂੰ ਨਹੀਂ ਮਿਲੇਗਾ। ਇਕ ਹੋਰ ਵਜ਼ੀਰ ਨੇ ਬੇਟ ਦੇ ਮੁਲਾਜ਼ਮਾਂ ਨੂੰ ਅਲਾਊਂਸ ਦਿਤਾ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਮਾਂ ਨੂੰ ਮਿਲੇਗਾ ਪਰ ਪਿਉ ਨੂੰ ਨਹੀਂ ਮਿਲੇਗਾ, ਮੁੰਡੇ ਨੂੰ ਤਾਂ ਮਿਲੇਗਾ ਪਰ ਮੁੰਨੀ ਨੂੰ ਨਹੀਂ ਮਿਲੇਗਾ। ਇਹ ਮਾਂ ਦਾ ਖਜ਼ਾਨਾ ਨਹੀਂ ਹੈ ਜਿਸ ਨੂੰ ਜੀਅ ਚਾਹਿਆ ਦੇ ਦਿਤਾ ਅਤੇ ਜਿਸ ਨੂੰ ਜੀਅ ਚਾਹਿਆ ਨਾ ਦਿੱਤਾ (ਵਿਘਨ) ਇਹ ਹੋਰ ਇਲਾਕਿਆਂ ਵਾਲਿਆਂ ਨੂੰ ਵੀ ਮਿਲਣਾ ਚਾਹੀਦਾ ਹੈ। ਇਹ ਬਠਿੰਡੇ ਦੇ ਟਿੱਬਿਆਂ ਵਾਲਿਆਂ ਨੂੰ ਵੀ ਮਿਲਣਾ ਚਾਹੀਦਾ ਹੈ।

ਇਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਜੇਲ੍ਹਾਂ ਵਾਸਤੇ ਹੋਰ ਕਾਫੀ ਰਕਮ ਮੰਗੀ ਹੈ ਅਤੇ ਪਹਿਲਾਂ ਵੀ ਇਕ ਬਹੁਤ ਵੱਡੀ ਰਕਮ ਇਸ ਕੰਮ ਵਾਸਤੇ ਮੰਗੀ ਗਈ ਸੀ ਅਤੇ ਹੁਣ ਦੂਜੀ ਤੀਜੀ ਵਾਰੀ ਜੇਲ੍ਹਾਂ ਵਾਸਤੇ ਇਹ ਰਕਮ ਮੰਗੀ ਗਈ ਹੈ। ਕਿਉਂਕਿ 43,000 ਅਕਾਲੀਆਂ ਨੂੰ ਮੀਸਾ ਹੇਠ ਜੇਲ੍ਹਾਂ ਵਿਚ ਰੱਖਿਆ ਗਿਆ ਸੀ (ਵਿਘਨ) ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਨਵੀਆਂ ਜੇਲ੍ਹਾਂ ਬਣਾਉਣ ਵਾਸਤੇ ਅਤੇ ਨਵੇਂ ਸੈਲ ਬਣਾਉਣ ਵਾਸਤੇ ਪੈਸਾ ਮੰਗਿਆ ਹੈ। ਜਿਥੇ ਸਿਆਸੀ ਕੈਦੀ ਇਕ ਲੋਟੇ ਨਾਲ ਰੋਟੀ ਖਾਂਦਾ ਸੀ ਅਤੇ ਉਸ ਨਾਲ ਹੀ ਟੱਟੀ ਵੀ ਜਾਂਦਾ ਸੀ, ਉਹ ਨਵੇਂ ਲੋਟੇ ਖਰੀਦਣ ਲਈ ਹੋਰ ਪੈਸੇ ਦੀ ਮੰਗ ਕੀਤੀ ਹੈ। ਇਸ ਬਾਰੇ ਮੈਂ ਇਥੇ ਇਹ ਵੀ ਅਰਜ਼ ਕਰਦਾ ਹਾਂ ਕਿ ਸਰਕਾਰ ਦੇ ਸਾਰੇ ਦੇ ਸਾਰੇ ਹੁਕਮਰਾਨ ਇਹ ਕਹਿੰਦੇ ਰਹੇ ਹਨ ਕਿ ਅਸੀਂ ਅਕਾਲੀ ਲੀਡਰਾਂ ਨੂੰ ਜੇਲ੍ਹਾਂ ਵਿਚ ਆਰਾਮ ਕਰਨ ਵਾਸਤੇ ਭੇਜਿਆ ਹੈ, ਪਰ ਅੱਜ ਇਨ੍ਹਾਂ ਦੇ ਆਰਾਮ ਕਰਨ ਦੇ ਦਿਨ ਬੜੇ ਨੇੜੇ ਆ ਗਏ ਹਨ (ਵਿਘਨ) ਇਸ ਲਈ ਵੀ ਇਨ੍ਹਾਂ ਨੂੰ ਜੇਲ੍ਹ ਦੇ ਸੁਧਾਰ ਲਈ ਹੋਰ ਪੈਸੇ ਦੀ ਲੋੜ ਮਹਿਸੂਸ ਹੋਈ ਹੈ।

ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਇਮ ਦਿੱਤਾ ਹੈ।

**ਚੌਧਰੀ ਜਗਤ ਰਾਮ :** ਸਾਡੇ ਬਾਪੂ ਨੂੰ ਵਧਾਈ ਦੇਣ ਇਹ, ਇਨ੍ਹਾਂ ਦਾ ਬਾਪੂ ਤਾਂ ਸੀ ਹੀ ਨਹੀਂ, ਇਨ੍ਹਾਂ ਨੇ ਡੇਸਾਈ ਨੂੰ ਦੂਜਾ ਬਾਪੂ ਬਣਾ ਲਿਆ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਉਹ ਤਾਂ 80, 82 ਸਾਲ ਦੇ ਹਨ ਉਨ੍ਹਾਂ ਦੀ ਉਮਰ ਤਾਂ ਬਾਪੂ ਦੀ ਹੋ ਵੀ ਸਕਦੀ ਹੈ ਪਰ ਇਹ ਤਾਂ ਸੰਜੇ ਗਾਂਧੀ ਨੂੰ ਹੀ ਬਾਪੂ ਬਣਾਈ ਫਿਰਦੇ ਸਨ (ਹਾਸਾ)।

ਸ੍ਰੀ ਸਰਦਾਰੀ ਲਾਲ ਕਪੂਰ (ਲੁਧਿਆਣਾ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

ਇਹ ਜਿਹੜੀਆਂ ਸਪਲੀਮੈਂਟਰੀ ਡਿਮਾਂਡਜ਼ ਪੇਸ਼ ਕੀਤੀਆਂ ਗਈਆਂ ਹਨ ਮੈਂ ਇਨ੍ਹਾਂ ਦੀ ਸਪੋਰਟ ਕਰਦਾ ਹਾਂ । ਇਸ ਵਿਚ ਜਿਹੜੀਆਂ ਮੰਗਾਂ ਰੱਖੀਆਂ ਗਈਆਂ ਹਨ ਉਹ ਬਿਲਕੁਲ ਦਰੁਸਤ ਹਨ ਔਰ ਬੜੀ ਹੀ ਕਾਬਲੀਅਤ ਨਾਲ ਰਖੀਆਂ ਗਈਆਂ ਹਨ । ਕੋਈ ਖਰਚ ਇਸੇ ਤਰ੍ਹਾਂ ਦਾ ਨਹੀਂ ਕੀਤਾ ਹੋਇਆ ਜਿਹੜਾ ਕਿ ਫਾਲਤੂ ਹੋਵੇ ।

ਇਕ ਅਰਜ਼ ਮੈਂ ਸੇਲਜ਼ ਟੈਕਸ ਦੇ ਬਾਰੇ ਕਰਨੀ ਚਾਹੁੰਦਾ ਹਾਂ। ਇਹ ਸੇਲਜ਼ ਟੈਕਸ ਦਾ ਜਿਹੜਾ ਵਿਭਾਗ ਹੈ ਇਹ ਗੌਰਮਿੰਟ ਦੀ ਆਮਦਨ ਦਾ ਸਭ ਤੋਂ ਵਡਾ ਜ਼ਰੀਆ ਹੈ ਪਰ ਇਸ ਵਿਚ ਕੁਰੱਪਸ਼ਨ ਦੇ ਜ਼ਰੀਏ ਇਤਨੇ ਪੈਸੇ ਜ਼ਾਇਆ ਹੋ ਜਾਂਦੇ ਹਨ ਕਿ ਜਿਸ ਦੀ ਕੋਈ ਹਦ ਨਹੀਂ । ਜਿਹੜਾ ਵਕੀਲ ਹੁੰਦਾ ਹੈ ਉਹ ਈ. ਟੀ. ਓ. ਨਾਲ ਮਿਲਕੇ ਪੈਸੇ ਬਰਬਾਦ ਕਰਦਾ ਹੈ । ਅਗਰ ਇਸ ਦੀ ਬਰਬਾਦੀ ਨਾ ਹੋਵੇ ਤਾਂ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੂੰ ਕੋਈ ਟੈਕਸ ਲਾਉਣ ਦੀ ਲੋੜ ਹੀ ਨਾ ਪਵੇ । ਈ. ਟੀ. ਓ. ਕੋਲ ਫ਼ਾਈਲ ਜਾਂਦੀ ਹੈ । 800 ਰੁਪਏ ਦਾ ਸੇਲਜ਼ ਟੈਕਸ ਹੁੰਦਾ ਹੈ ਪਰ ਉਹ 300 ਰੁਪਏ ਲੈ ਲੈਂਦਾ ਹੈ ਅਤੇ ਬਾਕੀ ਪੈਸੇ ਜ਼ਾਇਆ ਹੋ ਜਾਂਦੇ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ।

ਇਕ ਅਰਜ਼ ਮੈਂ ਹੈਲਥ ਡਿਪਾਰਟਮੈਂਟ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ। ਇਸ ਮਹਿਕਮੇ ਦੁਆਰਾ ਮੈਡੀਕਲ ਮੰਥਨ ਕੀਤਾ ਗਿਆ । ਇਸ ਮੈਡੀਕਲ ਮੰਥਨ ਵਿਚ ਇਹ ਪਤਾ ਲਗਾ ਕਿ ਪੰਜਾਬ ਵਿਚ 27% ਅਨੀਮੀਆ ਦੇ ਮਰੀਜ਼ ਹਨ ਅਤੇ 80% ਟ੍ਰਿਕੋਮਾ ਦੇ ਮਰੀਜ਼ ਹਨ । ਇਸ ਤੇ ਇਸ ਮਹਿਕਮੇ ਨੇ ਜਿੰਨਾ ਖਰਚ ਕੀਤਾ ਉਸ ਦੀ ਜਾਂਚ ਨਹੀਂ ਕੀਤੀ ਗਈ । ਉਹ ਠੀਕ ਨਹੀਂ ਕੀਤਾ ਗਿਆ । ਜੇ ਇਹ ਠੀਕ ਖਰਚ ਹੋਇਆ ਹੁੰਦਾ ਤਾਂ ਇਸ ਨਾਲ ਕਾਫੀ ਲੋਕਾਂ ਦਾ ਭਲਾ ਹੋ ਸਕਦਾ ਸੀ । ਇਸ ਲਈ ਮੈਂ ਇਹ ਅਰਜ਼ ਕਰਾਂ ਕਿ ਇਸ ਪੈਸੇ ਦੀ ਜਾਂਚ ਕਰਨੀ ਚਾਹੀਦੀ ਹੈ ਅਤੇ ਸਹੀ ਇਸਤੇਮਾਲ ਵਾਸਤੇ ਖਰਚ ਕਰਨਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਕ ਅਰਜ਼ ਮੈਂ ਆਯੁਰਵੈਦਿਕ ਮਹਿਕਮੇ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ ਇਸ ਮਹਿਕਮੇ ਦਾ ਜਿਹੜਾ ਡਿਪਟੀ ਡਾਇਰੈਕਟਰ ਹੈ ਉਹ ਹੈਲਥ ਡਿਪਾਰਟਮੈਂਟ ਦੇ ਅੰਡਰ ਹੈ ਉਹ ਇੰਡੀਪੈਂਡੈਂਟ ਨਹੀਂ ਹੈ......

ਸਿਹਤ ਅਤੇ ਸੰਤਾਨ ਸੰਜਮ ਦੇ ਰਾਜ ਮੰਤਰੀ (ਸਰਦਾਰ ਬਲਬੀਰ ਸਿੰਘ) : ਚੇਅਰਮੈਨ ਸਾਹਿਬ, ਇਹ ਜਿਹੜਾ ਕਪੂਰ ਸਾਹਿਬ ਕਹਿ ਰਹੇ ਹਨ ਕਿ ਡਿਪਟੀ ਡਾਇਰੈਕਟਰ ਆਯੁਰ-ਵੈਦਿਕ ਹੈਲਥ ਸਰਵਿਸਿਜ਼ ਦੇ ਅੰਡਰ ਹੈ, ਇਹ ਬਿਲਕੁਲ ਗਲਤ ਹੈ । ਉਹ ਬਿਲਕੁਲ ਇੰਡੀਪੈਂਡੈਂਟ ਹੈ ।

ਸ੍ਰੀ ਸਰਦਾਰੀ ਲਾਲ ਕਪੂਰ : ਮੈਂ ਇਨ੍ਹਾਂ ਨੂੰ ਕਹਿ ਰਿਹਾ ਹਾਂ ਇਹ ਬਾਅਦ ਵਿਚ ਜਵਾਬ ਦੇ ਦੇਣ । ਮੈਂ ਦਸਦਾ ਹਾਂ ਕਿ ਆਯੁਰਵੈਦਿਕ ਵਿਭਾਗ ਦਾ ਜਿਹੜਾ ਡਿਪਟੀ ਡਾਇ-ਰੈਕਟਰ ਹੈ ਉਹ ਇੰਡੀਪੈਂਡੈਂਟ ਨਹੀਂ । ਇਸ ਡਿਪਾਰਟਮੈਂਟ ਤੇ ਜਿਹੜਾ ਖਰਚ ਕੀਤਾ ਜਾਂਦਾ ਹੈ ਉਸ ਨੂੰ ਵਧਾਉਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਪ੍ਰਾਰਥਨਾ ਕਰਾਂਗਾ ਕਿ ਇਸ ਡਾਇਰੈਕਟੋਰੇਟ ਨੂੰ ਬਿਲਕੁਲ ਅਲਹਿਦਾ ਕਰਨਾ ਚਾਹੀਦਾ ਹੈ ਤਾਂਕਿ ਇਹ ਠੀਕ ਤਰ੍ਹਾਂ ਨਾਲ ਕੰਮ ਕਰ ਸਕੇ ।

[ਸ੍ਰੀ ਸਰਦਾਰੀ ਲਾਲ ਕਪੂਰ]

ਇਸੇ ਤਰ੍ਹਾਂ ਹੀ ਪ੍ਰਾਇਮਰੀ ਐਜੂਕੇਸ਼ਨ ਦਾ ਵੀ ਡਾਇਰੈਕਟੋਰੇਟ ਅਲਹਿਦਾ ਬਣਾਇਆ ਜਾਣਾ ਚਾਹੀਦਾ ਹੈ। ਇਸ ਦੇ ਵਾਸਤੇ 1972 ਤੋਂ ਕਿਹਾ ਜਾਂਦਾ ਰਿਹਾ ਹੈ ਕਿ ਇਸ ਨੂੰ ਅਲਹਿਦਾ ਕੀਤਾ ਜਾਵੇਗਾ ਪਰ ਇਹ ਕੀਤਾ ਨਹੀਂ ਗਿਆ। ਇਸ ਲਈ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਇਸ ਨੂੰ ਵੀ ਅਲਹਿਦਾ ਬਣਾਉਣਾ ਚਾਹੀਦਾ ਹੈ।

ਇਕ ਸੇਲਜ਼ ਟੈਕਸ ਦੇ ਬਾਰੇ ਮੈਂ ਹੋਰ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਲੁਧਿਆਣੇ ਦੇ ਵਿਚ ਹੌਜ਼ਰੀ ਇੰਡਸਟਰੀ ਜਿਹੜੀ ਚਲਦੀ ਹੈ ਇਹ ਐਮਰਜੈਂਸੀ ਦੇ ਦੌਰਾਨ ਕਾਫੀ ਦਬ ਗਈ ਹੈ। ਉਨ੍ਹਾਂ ਦਾ ਕਾਫੀ ਨੁਕਸਾਨ ਹੋਇਆ ਹੈ। ਉਨ੍ਹਾਂ ਤੇ ਜਿਹੜਾ 2% ਟੈਕਸ ਲਗਦਾ ਹੈ ਉਹ ਹੀ ਲਗਣਾ ਚਾਹੀਦਾ ਹੈ ਇਸ ਨੂੰ ਬਿਲਕੁਲ ਨਹੀਂ ਵਧਾਉਣਾ ਚਾਹੀਦਾ। ਜੇ ਇਸ ਟੈਕਸ ਨੂੰ ਵਧਾਇਆ ਗਿਆ ਤਾਂ ਇਸ ਨਾਲ ਲੁਧਿਆਣੇ ਦੀ ਇੰਡਸਟਰੀ ਬਿਲਕੁਲ ਬੰਦ ਹੋ ਜਾਵੇਗੀ ਅਤੇ ਉਹ ਹੋਰ ਦੇਸ਼ਾਂ ਨਾਲ ਮੁਕਾਬਲਾ ਨਹੀਂ ਕਰ ਸਕੇਗੀ। ਪਿਛੇ ਜਿਹੇ ਮੁਰਾਰਜੀ ਡੇਸਾਈ ਨੇ ਕਿਹਾ ਹੈ ਕਿ ਜਿਨ੍ਹਾਂ ਮੁਲਕਾਂ ਨਾਲ ਅਸੀਂ ਦੋਸਤੀ ਰਖਣੀ ਚਾਹਵਾਂਗੇ, ਰਖਾਂਗੇ। ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਇਸ਼ਾਰਾ ਰਸ਼ੀਆ ਵਲ ਸੀ। ਉਨ੍ਹਾਂ ਦਾ ਖਿਆਲ ਸੀ ਕਿ ਰਸ਼ੀਆ ਨਾਲ ਜ਼ਿਆਦਾਂ ਦੋਸਤੀ ਨਹੀਂ ਰਖਾਂਗੇ ਜੇ ਤੋੜਨੀ ਪਵੇਗੀ ਤਾਂ ਤੋੜ ਵੀ ਲਵਾਂਗੇ। ਇਸ ਤਰ੍ਹਾਂ ਜੋ ਮਾਲ ਬਾਹਰ ਜਾਂਦਾ ਹੈ ਉਸ ਵਿਚ ਕੁਝ ਵਾਧਾ ਘਾਟਾ ਹੋ ਸਕਦਾ ਹੈ। ਇਸ ਲਈ ਇਹ ਜਿਹੜਾ 2% ਟੈਕਸ ਹੈ ਇਸ ਨੂੰ ਵਧਾਉਣਾ ਨਹੀਂ ਚਾਹੀਦਾ। ਇਹ ਇਤਨਾ ਹੀ ਰਹਿਣਾ ਚਾਹੀਦਾ ਹੈ।

ਇਕ ਅਰਜ਼ ਮੈਂ ਇਹ ਵੀ ਕਰਾਂਗਾ ਕਿ ਇਹ ਸਰਕਾਰ ਨੇ 3 ਮਹੀਨਿਆਂ ਲਈ ਸੇਲਜ਼ ਟੈਕਸ ਦੀ ਵਸੂਲੀ ਬੰਦ ਕੀਤੀ ਹੈ, ਇਹ ਬਹੁਤ ਚੰਗਾ ਹੈ। ਇਕ ਗਲ ਮੈਂ ਹਾਊਸ ਟੈਕਸ ਦੇ ਮੁਤੱਲਕ ਪੰਜਾਬ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚ ਇਹ ਜਿਹੜਾ ਹਾਊਸ ਟੈਕਸ ਲਾਗੂ ਕੀਤਾ ਹੈ ਇਸ ਦਾ ਤਰੀਕਾਕਾਰ ਬਿਲਕੁਲ ਗਲਤ ਹੈ। ਜਿਹੜੇ ਗਰੀਬ ਲੋਕ ਹਨ ਉਨ੍ਹਾਂ ਤੇ ਇਹ ਟੈਕਸ ਨਹੀਂ ਲਗਣਾ ਚਾਹੀਦਾ। ਜੇ ਲਾਉਣਾ ਵੀ ਹੈ ਤਾਂ ਇਹ ਅਮੀਰਾਂ ਤੇ ਲਾਓ। ਇਕ-ਇਕ ਦੋ-ਦੋ ਕੰਮਰਿਆਂ ਤੇ ਨਾ ਲਾਓ। ਜਿਹੜਾ ਆਦਮੀ ਕਿਸੇ ਦਾ ਮਕਾਨ ਵੇਖਣ ਲਈ ਜਾਂਦਾ ਹੈ, ਜਿਸ ਦਾ 30/— ਰੁਪਏ ਦਾ ਮਕਾਨ ਹੁੰਦਾ ਹੈ ਉਹ ਉਸ ਨੂੰ 300/- ਰੁਪਏ ਲਿਖ ਦਿੰਦਾ ਹੈ ਅਤੇ ਜੇ 40/-ਰੁਪਏ ਦਾ ਹੁੰਦਾ ਹੈ ਤਾਂ 400/-ਰੁਪਏ ਲਿਖ ਦਿੰਦਾ ਹੈ ਪਰ ਜੇ ਉਸ ਇਨਸਪੈਕਟਰ ਦੀ ਜੇਬ ਵਿਚ ਪੈਸੇ ਪੈ ਜਾਣ ਤਾਂ 300/- ਰੁਪਏ ਵਾਲੇ ਮਕਾਨ ਨੂੰ 150/- ਰੁਪਏ ਦਾ ਲਿਖਦਾ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਵਾਸਤੇ ਜਿਹੜਾ ਤਰੀਕਾਕਾਰ ਬਣਾਇਆ ਗਿਆ ਹੈ ਇਹ ਬਿਲਕੁਲ ਗਲਤ ਹੈ। ਇਸ ਨੂੰ ਬਿਲਕੁਲ ਬੰਦ ਕਰਨਾ ਚਾਹੀਦਾ ਹੈ, ਇਸ ਨਾਲ ਲੋਕਾਂ ਨੂੰ ਤਕਲੀਫ ਹੁੰਦੀ ਹੈ ਜੇ ਟੈਕਸ ਲਾਉਣਾ ਹੀ ਹੈ ਤਾਂ ਅਮੀਰਾਂ ਤੇ ਲਾਓ, ਕਮਰਸ਼ੀਅਲ ਅਦਾਰਿਆਂ ਤੇ ਲਾਓ ਪਰ ਗਰੀਬਾਂ ਤੇ ਨਾ ਲਾਓ।

ਚੇਅਰਮੈਨ ਸਾਹਿਬ, ਮੈਂ ਸੈਨੀਟੇਸ਼ਨ ਅਤੇ ਪਬਲਿਕ ਹੈਲਥ ਦੇ ਬਾਰੇ ਵੀ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ। ਇਸ ਬਾਰੇ ਮੈਂ ਵਜ਼ੀਰ ਸਾਹਿਬ ਦੀ ਖਿਦਮਤ ਵਿਚ ਅਰਜ਼ ਕਰਾਂਗਾ ਕਿ ਕਿਸੇ ਸ਼ਹਿਰ ਵਿਚ ਜੇ ਪਹਿਲੇ ਕੋਈ ਸੜਕ ਬਣਾਈ ਜਾਂਦੀ ਹੈ ਤਾਂ ਉਸ ਤੋਂ ਬਾਅਦ ਮਹਿਕਮਾ ਪਬਲਿਕ ਹੈਲਥ ਵਾਲੇ ਆ ਜਾਂਦੇ ਹਨ, ਉਹ ਸੀਵਰੇਜ ਬਣਾਉਣ ਵਾਸਤੇ ਉਸ ਸੜਕ ਨੂੰ ਤੋੜਦੇ ਹਨ ਅਤੇ ਫਿਰ ਬਣਾਉਂਦੇ ਹਨ। ਉਸ ਤੋਂ ਬਾਅਦ ਵਾਟਰ ਸਪਲਾਈ ਵਾਲੇ ਆ ਜਾਂਦੇ ਹਨ ਉਹ ਵੀ ਪਾਈਪ ਜ਼ਮੀਨ ਵਿਚ ਸੁਟਣ ਵਾਸਤੇ ਸੜਕ ਨੂੰ ਤੋੜਦੇ ਹਨ ਅਤੇ ਫਿਰ

ਬਣਾਉਂਦੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਇਸ ਵਾਸਤੇ ਪਲਾਨਿੰਗ ਨਹੀਂ, ਕੋਈ ਤਰੀਕਾ ਨਹੀਂ ਲੁਧਿਆਣੇ ਵਿਚ ਵੀ ਇਸੇ ਤਰ੍ਹਾਂ ਹੋਇਆ ਹੈ । ਜਿਸ ਵੇਲੇ ਪਲਾਨਿੰਗ ਕੀਤੀ ਗਈ ਤਾਂ ਜਿਥੇ ਸੀਵਰੇਜ ਦੇ ਪਾਈਪ ਪੈਣੇ ਸੀ ਉਥੇ ਵਾਟਰ ਸਪਲਾਈ ਦੇ ਪਾਈਪ ਸੁਟ ਦਿੱਤੇ ਜਿਸ ਨਾਲ ਇਥੇ ਇਤਨਾ ਨੁਕਸਾਨ ਹੋਇਆ ਕਿ ਸੜਕਾਂ ਤੇ ਪਾਣੀ ਹੀ ਨਹੀਂ ਬਲਕਿ ਗੰਦ ਇਕੱਠਾ ਹੋ ਗਿਆ । ਇਸ ਲਈ ਮੈਂ ਪ੍ਰਾਰਥਨਾ ਕਰਾਂਗਾ ਕਿ ਮੇਹਰਬਾਨੀ ਕਰਕੇ ਇਸ ਦੀ ਪਲਾਨਿੰਗ ਠੀਕ ਤਰ੍ਹਾਂ ਨਾਲ ਕੀਤੀ ਜਾਵੇ । ਜਿਹੜੇ ਸਲੱਮ ਕਲੀਅਰੈਂਸ ਵਾਸਤੇ ਪੈਸੇ ਰੱਖੇ ਹਨ ਉਨ੍ਹਾਂ ਦਾ ਦਰੁਸਤ ਇਸਤੇਮਾਲ ਹੋਣਾ ਚਾਹੀਦਾ ਹੈ ਤਾਂਕਿ ਲੋਕ ਸੁਖੀ ਰਹਿ ਸਕਣ ।

ਇਕ ਗਲ ਮੈਂ ਵੈਟਰਨਰੀ ਡਾਕਟਰਾਂ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ । ਉਹ ਵੀ ਲੋਕਾਂ ਦੀ ਸੇਵਾ ਕਰਦੇ ਹਨ ਪਰ ਉਨ੍ਹਾਂ ਦੀ ਜਿਹੜੀ ਤਨਖਾਹ ਹੈ ਉਹ ਬਿਲਕੁਲ ਥੋੜ੍ਹੀ ਹੈ । ਉਨ੍ਹਾਂ ਦੀ ਨਾਲ ਜਿਹੜਾ 400—1100 ਰੁਪਏ ਤਨਖਾਹ ਦਾ ਵਾਇਦਾ ਕੀਤਾ ਸੀ ਉਹ ਉਨ੍ਹਾਂ ਨੂੰ ਜ਼ਰੂਰ ਦਿੱਤਾ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਹੀ ਜਿਹੜੇ ਹਾਊਸ ਸਰਜਨ ਹਨ ਉਨ੍ਹਾਂ ਨੂੰ ਉਵੀ 250, 250 ਰੁਪਏ ਮਹੀਨਾ ਦਿੱਤਾ ਜਾਂਦਾ ਹੈ, ਇਹ ਬਹੁਤ ਘੱਟ ਹੈ ।

ਅੱਜ 300/-ਰੁਪਏ ਤਾਂ ਇਕ ਕਲਰਕ ਲੈਂਦਾ ਹੈ ਔਰ 250/- ਰੁਪਏ ਇਕ ਹਾਊਸ ਸਰਜਨ ਨੂੰ ਦੇਣਾ ਇਹ ਤਾਂ ਬਹੁਤ ਘੱਟ ਹਨ । ਉਨ੍ਹਾਂ ਦੀਆਂ ਤਨਖਾਹਾਂ ਵੀ ਜ਼ਰੂਰ ਵਧਾਉਣੀਆਂ ਚਾਹੀਦੀਆਂ ਹਨ । ਪ੍ਰਾਈਵੇਟ ਇੰਸਟੀਚਿਊਸ਼ਨ ਵਿਚ ਦਾਖਲਾ ਲੈਣ ਵਾਸਤੇ ਹੀ ਉਨ੍ਹਾਂ ਨੂੰ 11 ਹਜ਼ਾਰ ਰੁਪਏ ਦੇਣੇ ਪੈਂਦੇ ਹਨ । ਇਸ ਵਾਸਤੇ ਇਨ੍ਹਾਂ ਦੀ ਤਨਖਾਹ ਵੀ ਜ਼ਰੂਰ ਵਧਾਉਣੀ ਚਾਹੀਦੀ ਹੈ ।

ਗੁਰੂ ਗੋਬਿੰਦ ਸਿੰਘ ਕਾਲਜ ਦੀ ਹਾਲਤ ਬਹੁਤ ਹੀ ਦੀਗਰਗੂੰ ਹੈ । ਉਥੇ ਦੇ ਜਿਹੜੇ ਬੱਚੇ ਹਨ ਉਨ੍ਹਾਂ ਦਾ ਹਾਲ ਬਹੁਤ ਖਰਾਬ ਹੋ ਗਿਆ ਹੈ । ਮੈਂ ਸਮਝਦਾ ਹਾਂ ਕਿ ਇਸ ਕਾਲਜ ਨੂੰ ਇਹ ਸੰਭਾਲ ਲੈਣ, ਸਰਕਾਰ ਨੂੰ ਆਪਣੇ ਹੱਥ ਵਿਚ ਲੈ ਲੈਣਾ ਚਾਹੀਦਾ ਹੈ। ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ । ਜਿਹੜੇ ਬੱਚੇ ਤਾਲੀਮ ਹਾਸਲ ਕਰਨ ਲਈ ਆਏ ਉਨ੍ਹਾਂ ਦੀਆਂ ਜੇਬ੍ਹਾਂ ਵਿਚੋਂ 40-40 ਹਜ਼ਾਰ ਰੁਪਏ ਲਏ । ਇਸ ਲਈ ਇਨ੍ਹਾਂ ਬਚਿਆਂ ਦੀ ਭਲਾਈ ਲਈ ਇਸ ਕਾਲਜ ਨੂੰ ਲੈ ਲੈਣਾ ਚਾਹੀਦਾ ਹੈ ।

ਸ਼੍ਰੀ ਗੁਰਦਿਆਲ ਸੈਣੀ (ਜਲੰਧਰ ਉੱਤਰ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਅੱਜ ਸ਼ਰਮਾ ਜੀ ਨੇ ਪੇਸ਼ ਕੀਤੀਆਂ ਹਨ, ਮੈਂ ਇਸ ਦੀ ਪ੍ਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ । ਪਰ ਮੈਂ ਕੁਝ ਸੁਜੈਸ਼ਨਾਂ ਦੇਣਾ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਮੈਂ ਇੰਡਸਟ੍ਰੀ ਦੇ ਬਾਰੇ ਕਹਾਂਗਾ ਕਿ ਕੁਝ ਲੋਕਾਂ ਨੇ ਇੰਡਸਟਰੀਅਲ ਲੋਨ ਲਏ ਸੀ ਲੇਕਿਨ ਲੋਨ ਲੈਣ ਤੋਂ ਬਾਅਦ, ਲੋਨ ਦੀ ਪੇਮੈਂਟ ਕਰ ਦਿੱਤੀ। ਉਨ੍ਹਾਂ ਨੇ ਸਿੰਪਲ ਇੰਟਰੈਸਟ ਪੇ ਕਰ ਦਿੱਤਾ ਹੈ । ਜਿਨ੍ਹਾਂ ਲੋਕਾਂ ਨੇ 5 ਹਜ਼ਾਰ ਰੁਪਿਆ ਲੋਨ ਲਿਆ ਸੀ ਉਸ ਨੂੰ 10-10 ਹਜ਼ਾਰ ਰੁਪਿਆ ਦੇਣਾ ਪਿਆ । ਜਿਸ ਤਰ੍ਹਾਂ ਪਿੰਡਾਂ ਵਿਚ ਕਿਸਾਨਾਂ ਨੂੰ ਇਸ ਮਾਮਲੇ ਵਿਚ ਮੱਦਦ ਦਿੱਤੀ ਹੈ ਇਸ ਤਰ੍ਹਾਂ ਇਨ੍ਹਾਂ ਦੀ ਵੀ ਕਰਨੀ ਚਾਹੀਦੀ ਹੈ । ਮੈਂ ਅਰਜ਼ ਕਰਾਂਗਾ ਸ਼ਰਮਾ ਜੀ ਨੂੰ ਕਿ ਜਿਹੜੇ ਆਦਮੀਆਂ ਦੀਆਂ ਕੁਝ ਰਕਮਾਂ ਬਾਕੀ ਰਹਿ ਗਈਆਂ ਹਨ, ਜਿਤਨਾ ਪੀਰੀਅਡ ਰਹਿ ਗਿਆ ਹੈ ਇਸ ਦੇ ਉਤੇ ਪੀਨਲ ਇਨਟ੍ਰੈਸਟ ਲੈਣਾ ਚਾਹੀਦਾ ਹੈ, ਬਾਕੀ ਨਹੀਂ ਲੈਣਾ ਚਾਹੀਦਾ ।

[ਸ੍ਰੀ ਗੁਰਦਿਆਲ ਸੈਣੀ]

ਅਗਲੀ ਮੇਰੀ ਅਰਜ਼ ਹੈ ਪੁਲਿਸ ਦੇ ਬਾਰੇ । ਸਰਕਾਰ ਕੋਲ ਪੁਲਿਸ ਦੀ ਨਫਰੀ ਉਤਨੀ ਹੈ ਜਿਤਨੀ 1947 ਵਿਚ ਸੀ । ਸਵਾਲ ਇਹ ਹੈ ਕਿ ਅੱਜ ਦੇ ਚੋਰਾਂ, ਡਕੈਤੀ ਕਰਨ ਵਾਲਿਆਂ ਕੋਲ ਤਾਂ ਕਾਰਾਂ ਹਨ ਪਰ ਸਾਡੀ ਪੁਲਿਸ ਦੇ ਕੋਲ ਉਹੀ ਸਾਈਕਲਾਂ ਹਨ । ਪੁਲਿਸ ਦੇ ਕੋਲ ਫੁਲ ਪ੍ਰੋਟੈਕਸ਼ਨ ਫੋਰਸ ਹੋਣੀ ਚਾਹੀਦੀ ਹੈ ਅਤੇ ਹਰ ਥਾਣੇ ਦੇ ਵਿਚ ਇਕ ਜੀਪ ਹੋਣੀ ਚਾਹੀਦੀ ਹੈ ਤਾਂਕਿ ਮੌਕੇ ਤੇ ਪੁਲਿਸ ਇਸ ਦਾ ਇਸਤੇਮਾਲ ਕਰ ਸਕੇ ।

ਹੁਣ ਮੈਂ ਸੋਸ਼ਲ ਵੈਲਫੇਅਰ ਦੀ ਡਿਮਾਂਡ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਇਹ ਡੀਮਾਂਡ ਹਾਲੇ ਵੀ ਬਹੁਤ ਥੋੜ੍ਹੀ ਹੈ । ਇਸ ਨੂੰ ਵਧਾਉਣਾ ਚਾਹੀਦਾ ਹੈ । ਜਿਵੇਂ ਇਨ੍ਹਾਂ ਦੀ ਬੁਢਾਪਾ ਪੈਨਸ਼ਨ ਅਤੇ ਹੋਰ ਸਕੀਮਾਂ ਹਨ ਉਨ੍ਹਾਂ ਦੇ ਲਈ ਇਹ ਪੈਸੇ ਥੋੜੇ ਹਨ । ਲੇਕਿਨ ਮੈਂ ਇਕ ਗੱਲ ਜ਼ਰੂਰ ਕਹਿ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਪੈਨਸ਼ਨਰਾਂ ਦੇ ਕਾਗਜ਼ਾਤ ਕਈ ਥਾਈਂ ਪਏ ਰਹਿੰਦੇ ਹਨ, ਇਨ੍ਹਾਂ ਨੂੰ ਐਪਲੀਕੇਸ਼ਨ ਫਾਰਮ ਦੇ ਮੈਥਡ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ ਕਿਉਂਕਿ ਇਕ ਇਕ ਐਪਲੀਕੇਸ਼ਨ ਫਾਰਮ ਤੇ ਬਾਅਦ ਵਿਚ 10-10 ਇਤਰਾਜ਼ ਲਗਾਏ ਜਾਂਦੇ ਹਨ । ਇਨ੍ਹਾਂ ਐਪਲੀਕੇਸ਼ਨਾਂ ਦਾ ਫੈਸਲਾ 1 ਜਾਂ 2 ਮਹੀਨਿਆਂ ਵਿਚ ਹੋ ਜਾਣਾ ਚਾਹੀਦਾ ਹੈ ਤਾਂਕਿ ਪਤਾ ਲਗ ਸਕੇ ਕਿ ਉਸ ਨੂੰ ਪੈਨਸ਼ਨ ਮਿਲਣੀ ਵੀ ਹੈ ਜਾਂ ਨਹੀਂ । ਫਿਰ ਇਸ ਫਾਰਮ ਨੂੰ ਤਸਦੀਕ ਕਰਵਾਉਣ ਲਈ ਕੋਰਟਾਂ ਵਿਚ ਜਾਣਾ ਪੈਂਦਾ ਹੈ ਜਦ ਇਕ ਐਮ.ਐਲ.ਏ. ਅਤੇ ਐਮ.ਸੀ. ਕਰ ਦੇਵੇ ਤਾਂ ਉਸ ਨੂੰ ਪੈਨਸ਼ਨ ਮਿਲ ਜਾਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਸ ਦੀ ਤਫਸੀਲ ਜ਼ਰੂਰ ਹੋਣੀ ਚਾਹੀਦੀ ਹੈ ਕਿਉਂਕਿ ਕੁਝ ਆਦਮੀ ਪੋਸਟ ਆਫਿਸ ਵਾਲਿਆਂ ਦੇ ਨਾਲ ਮਿਲ ਕੇ ਹੇਰਾ ਫੇਰੀ ਕਰ ਲੈਂਦੇ ਹਨ । ਕਪੂਰ ਸਾਹਿਬ ਨੇ ਹਾਊਸ ਟੈਕਸ ਦੇ ਬਾਰੇ ਦਸਿਆ ਹੈ । ਇਸ ਦੀ ਸਾਰੇ ਸ਼ਹਿਰਾਂ ਵਿਚ ਬੜੀ ਚਰਚਾ ਹੈ । ਜਿਸ ਤਰ੍ਹਾਂ 6 ਫੀ ਸਦੀ ਤੋਂ 15 ਫੀ ਸਦੀ ਹਾਊਸ ਟੈਕਸ ਕਰ ਦਿੱਤਾ ਹੈ ਅਤੇ ਨਾਲ ਹੀ ਐਸੈਸਮੈਂਟ ਕਰ ਦਿੱਤੀ ਹੈ ਜਿਸ ਦੀ ਪਹਿਲੇ 3/- ਰੁਪਏ ਅਸੈਸਮੈਂਟ ਸੀ ਹੁਣ ਉਸ ਦੀ 10/- ਰੁਪਏ ਕਰ ਦਿੱਤੀ ਹੈ । ਜਿਸ ਮਕਾਨ ਨੂੰ ਸਾਲ ਦਾ 3 ਹਜ਼ਾਰ ਰੁਪਿਆ ਲਗਦਾ ਸੀ ਹੁਣ 26 ਹਜ਼ਾਰ ਰੁਪਿਆ ਲਗਾਇਆ ਹੈ । ਇਸ ਤਰ੍ਹਾਂ ਦੀਆਂ ਹੋਰ ਕਈ ਗੱਲਾਂ ਹਨ ਜਿਨ੍ਹਾਂ ਕਰਕੇ ਕਾਂਗਰਸ ਨੂੰ ਲੋਕਾਂ ਨੇ ਵੋਟਾਂ ਨਹੀਂ ਪਾਈਆਂ । ਇਨ੍ਹਾਂ ਟੈਕਸਾਂ ਦੇ ਕਾਰਨ ਸਾਡੀ ਪਾਰਟੀ ਦੇ ਉਤੇ ਬੜਾ ਬੁਰਾ ਅਸਰ ਪਿਆ ਹੈ । ਲੋਕੀਂ ਸਾਡੇ ਨਾਲ ਗੱਲ ਕਰਨ ਵਾਸਤੇ ਤਿਆਰ ਨਹੀਂ ਸੀ ਕਿਉਂਕਿ ਉਨ੍ਹਾਂ ਨੂੰ ਕਾਫੀ ਟੈਕਸਾਂ ਦਾ ਬੋਝ ਪੈ ਗਿਆ ਹੈ । ਦੂਜਾ ਸ਼ਰਮਾ ਜੀ ਤੁਸੀਂ ਇਕ ਕਮੇਟੀ ਹਾਊਸ ਟੈਕਸ ਦੇ ਵਾਸਤੇ ਬਣਾਈ ਸੀ । ਉਸ ਕਮੇਟੀ ਨੇ ਕੋਸ਼ਿਸ਼ ਕੀਤੀ ਹੈ ਪਰ ਇਹ ਕਮੇਟੀ 6 ਮਹੀਨੇ ਤਕ ਚਲਦੀ ਰਹੀ ਪਰ ਅਜੇ ਕਿਸੇ ਫੈਸਲੇ ਤੇ ਨਹੀਂ ਪਹੁੰਚੀ । ਮੈਂ ਮੰਗ ਕਰਦਾ ਹਾਂ ਕਿ ਸਾਰੇ ਪੰਜਾਬ ਦੇ ਵਿਚ ਜੋ ਪਹਿਲੇ ਹਾਊਸ ਟੈਕਸ 1973 ਵਿਚ ਸੀ ਉਹ ਹੀ ਲੈ ਲੈਣਾ ਚਾਹੀਦਾ ਹੈ । ਇਸ ਨੂੰ ਵਧਾਉਣਾ ਨਹੀਂ ਚਾਹੀਦਾ ।

ਚੇਅਰਮੈਨ ਸਾਹਿਬ, ਕੁਝ ਐਸੀਆਂ ਕਾਲੋਨੀਜ਼ ਹਨ ਜਿਥੇ ਲੋਕ ਮਕਾਨ ਬਣਾ ਕੇ ਵਸ ਗਏ ਹਨ ਅਤੇ ਉਥੇ ਗਲੀਆਂ, ਨਾਲੀਆਂ ਬਣ ਚੁਕੀਆਂ ਹਨ । ਇਨ੍ਹਾਂ ਕਾਲੋਨੀਜ਼ ਵਾਲਿਆਂ ਦੀ ਡਿਮਾਂਡ ਜਾਇਜ਼ ਹੈ । ਇਸ ਤਰ੍ਹਾਂ ਦੀਆਂ ਕਈ ਹੋਰ ਕਾਲੋਨੀਜ਼ ਜ਼ਿਲ੍ਹਾ ਜਲੰਧਰ ਵਿਚ ਹਨ, ਜਿਥੇ ਲੋਕ ਰਹਿੰਦੇ ਹਨ ਅਤੇ ਉਨ੍ਹਾਂ ਦੇ ਪਰਿਵਾਰ ਦੇ 2-4 ਮੈਂਬਰ ਨਾਲ ਰਹਿੰਦੇ ਹਨ । ਉਹ ਸਰਕਾਰ ਨੂੰ ਪੈਸੇ ਦੇਣ ਲਈ ਤਿਆਰ ਹਨ । ਮਾਰਕਿਟ ਰੇਟ ਜਿਹੜਾ ਸਰਕਾਰ ਵਲੋਂ ਹੋਵੇ ਉਹ ਦੇਣ ਲਈ ਤਿਆਰ ਹਨ, ਇਸ ਲਈ ਇਨ੍ਹਾਂ ਲੋਕਾਂ ਨੂੰ ਉਥੋਂ ਨਾ ਉਠਾਇਆ ਜਾਵੇ ਅਤੇ

ਨਾਲ ਹੀ ਪੱਕੇ ਤੌਰ ਤੇ ਰਹਿਣ ਦਿੱਤਾ ਜਾਵੇ । ਇਨ੍ਹਾਂ ਨੂੰ ਰੀਜ਼ਰਵ ਪ੍ਰਾਈਸ ਦੇ ਆਧਾਰ ਤੇ ਜਗ੍ਹਾ ਦੇ ਦੇਣੀ ਚਾਹੀਦੀ ਹੈ ।

4.46 P.M. (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ) ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਐਪ੍ਰੋਪ੍ਰੀਏਸ਼ਨ ਬਿਲ ਤੇ ਮੇਰੇ ਕੁਝ ਸਾਥੀਆਂ ਨੇ ਆਪਣੇ ਵਿਚਾਰ ਰੱਖੇ ਹਨ ਔਰ ਜਲਾਲ ਸਾਹਿਬ ਨੇ ਤਾਂ ਜ਼ਿਆਦਾ ਜ਼ੋਰ ਜੇਲ ਤੇ ਦਿੱਤਾ ਹੈ । ਇਨ੍ਹਾਂ ਨੂੰ ਤਾਂ ਜੇਲ੍ਹ ਜਾਣ ਦਾ ਮੌਕਾ ਹੀ ਨਹੀਂ ਮਿਲਿਆ । ਮੈਂ ਤਾਂ ਇਨਾਂ ਨੂੰ ਬਹੁਤ ਪੜ੍ਹੇ ਲਿਖੇ ਸਮਝਦਾ ਸਾਂ ਪਰ ਜਿਹੜੇ ਸ਼ਬਦ ਇਨ੍ਹਾਂ ਨੇ ਬੋਲੇ ਹਨ ਉਹ ਸੁਣ ਕੇ ਮੈਨੂੰ ਬਹੁਤ ਦੁਖ ਹੋਇਆ ਹੈ । ਮੈਂ ਅਕਾਲੀ ਪਾਰਟੀ ਨੂੰ ਕਹਾਂਗਾ ਕਿ ਇਸ ਮੁੰਡੇ ਨੂੰ ਕੁਝ ਸਮਝਾਉਣ ਅਤੇ ਇਸ ਨੂੰ ਸਮਝਣਾ ਚਾਹੀਦਾ ਹੈ । ਦੂਸਰਾ ਇਨ੍ਹਾਂ ਨੇ ਹੋਮਗਾਰਡਜ਼ ਦਾ ਜ਼ਿਕਰ ਕੀਤਾ ਸੀ ਪਰ ਇਨ੍ਹਾਂ ਨੂੰ ਤਾਂ ਹੋਮਗਾਰਡਜ਼ ਦਾ ਪਤਾ ਹੀ ਨਹੀਂ ਕਿ ਹੋਮਗਾਰਡਜ਼ ਦਾ ਮਹਿਕਮਾ ਕੀ ਕੰਮ ਕਰਦਾ ਹੈ । ਇਹ ਸਮਝਦੇ ਹਨ ਕਿ ਮਨਿਸਟਰ ਦੀ ਕੋਠੀ ਦੇ ਬਾਹਰ ਜਿਹੜੇ ਇਕ ਸਿਪਾਹੀ ਜਾਂ ਦੋ ਸਿਪਾਹੀਆਂ ਦੀ ਡਿਊਟੀ ਹੈ ਉਹ ਹੀ ਹੋਮਗਾਰਡਜ਼ ਦੇ ਹੁੰਦੇ ਹਨ । ਹੋਮਗਾਰਡਜ਼ ਸਾਰੇ ਪੰਜਾਬ ਵਿਚ ਹੁੰਦੀ ਹੈ । ਇਨ੍ਹਾਂ ਨੂੰ ਟਰੇਨਿੰਗ ਦਿੰਦੇ ਹਾਂ । ਜਿਸ ਵਕਤ ਲੋੜ ਪੈਂਦੀ ਹੈ ਇਨ੍ਹਾਂ ਦੀ ਮਦਦ ਲਈ ਜਾਂਦੀ ਹੈ । ਜਿਵੇਂ ਅੱਗ ਲਗ ਜਾਵੇ ਤਾਂ ਉਸ ਨੂੰ ਬੁਝਾਉਣ ਲਈ ਅਤੇ ਹੋਰ ਕਈ ਤਰ੍ਹਾਂ ਦੇ ਕੰਮ ਹੁੰਦੇ ਹਨ । ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਪੁਲਿਸ ਅਤੇ ਹੋਮ-ਗਾਰਡਜ਼ ਦੀ ਕੰਫਿਊਜ਼ਨ ਹੋ ਗਈ ਹੈ । ਇਸ ਦੇ ਬਾਰੇ ਮੈਨੂੰ ਕੋਈ ਦੁਖ ਨਹੀਂ ਹੈ । ਮੈਂ ਜਦ ਬਜਟ ਤੇ ਬੋਲਾਂਗਾ ਤਾਂ ਪੂਰੀ ਡੀਟੇਲਜ਼ ਵਿਚ ਦੱਸਾਂਗਾ । ਇਸ ਦੇ ਨਾਲ ਸਰਕਾਰ ਨੇ ਆਸਾਮ ਸਰਕਾਰ ਨੂੰ ਮਦਦ ਦਿੱਤੀ । ਜਿਥੇ ਵੀ ਕੋਈ ਮੁਸ਼ਕਲ ਆਵੇ ਉਥੇ ਸਾਡੀ ਸਰਕਾਰ ਕੁਝ ਨਾ ਕੁਝ ਜ਼ਰੂਰ ਭੇਜੇ ਤਾਂਕਿ ਉਨ੍ਹਾਂ ਦੀ ਮੁਸ਼ਕਿਲ ਵਿਚ ਮਦਦ ਹੋ ਸਕੇ । ਇਸ ਦੇ ਵਿਚ ਪੰਜਾਬ ਦੇ ਲੋਕਾਂ ਦਾ ਮਾਣ ਹੈ । ਇਸ ਦੇ ਵਿਚ ਸਾਡਾ ਸਿਰ ਉੱਚਾ ਹੁੰਦਾ ਹੈ । ਪਰ ਜਿਹੜਾ ਜਲਾਲ ਸਾਹਿਬ ਨੇ ਕਿਹਾ ਹੈ ਕਿ ਜੇਕਰ ਸਾਡੇ ਤੇ ਮੁਸ਼ਕਿਲ ਪੈ ਜਾਵੇ ਤਾਂ ਕੀ ਉਹ ਵੀ ਸਾਡੀ ਮਦਦ ਕਰਨਗੇ ? ਪਰ ਮੈਂ ਸਮਝਦਾ ਹਾਂ ਕਿ ਸਾਨੂੰ ਪਰਮਾਤਮਾ ਨੇ ਸ਼ਕਤੀ ਦਿੱਤੀ ਹੈ ਕਿ ਅਸੀਂ ਮਦਦ ਕਰੀਏ । ਇਸ ਲਈ ਜਿੱਥੇ ਲੋੜ ਹੋਵੇ ਜਾਂ ਹੁੰਦੀ ਹੈ ਉਥੇ ਸਾਨੂੰ ਇਸ ਤਰ੍ਹਾਂ ਕਰਨਾ ਚਾਹੀਦਾ ਹੈ ।

(ਇਸ ਸਮੇਂ ਕੁਝ ਅਕਾਲੀ ਪਾਰਟੀ ਦੇ ਮੈਂਬਰ ਸਾਹਿਬਾਨ ਬੈਠੇ ਬੈਠੇ ਇਨਫਰਮੇਸ਼ਨ ਲੈਣ ਦੀ ਕੋਸ਼ਿਸ਼ ਕਰ ਰਹੇ ਸਨ ।)

**ਸ੍ਰੀ ਸਪੀਕਰ** : ਮੈਂਬਰ ਸਾਹਿਬਾਨ ਨੂੰ ਮੇਰੀ ਦਰਖਾਸਤ ਹੈ ਕਿ ਇਸ ਤਰ੍ਹਾਂ ਨਾ ਕਰਨ । ਜੋ ਵੀ ਪੁੱਛਣਾ ਚਾਹੁੰਦੇ ਹਨ ਉਹ ਸਪੀਚ ਤੋਂ ਬਾਅਦ ਪੁੱਛ ਸਕਦੇ ਹਨ ਪਰ ਸਪੀਚ ਵਿਚ ਨਹੀਂ ।

**ਵਿੱਤ ਮੰਤਰੀ** : ਸਪੀਕਰ ਸਪੀਕਰ, ਜਿਹੜੀ ਇਨਫਰਮੇਸ਼ਨ ਭਾਵੇਂ ਗਬਨ ਬਾਰੇ ਹੈ ਉਸ ਬਾਰੇ ਲਿਖ ਕੇ ਦੇ ਸਕਦੇ ਹਨ, ਉਸ ਬਾਰੇ ਇਨਕੁਆਇਰੀ ਹੋ ਸਕਦੀ ਹੈ । ਸਪੀਕਰ ਸਾਹਿਬ, ਇਹ ਆਪਣੇ ਆਪ ਨੂੰ ਰਾਜੇ ਸਮਝਦੇ ਹਨ । ਇਧਰ ਜਾਂ ਉਧਰ ਰਾਜ ਆਉਂਦਾ ਜਾਂ ਜਾਂਦਾ ਰਿਹਾ ਹੈ । ਸਾਡੀ ਜਿਹੜੀ ਪਾਰਟੀ ਹੈ, ਸਾਡੀ ਜਿਹੜੀ ਸਰਕਾਰ ਹੈ ਉਹ ਬੜੀ ਮਜ਼ਬੂਤ ਹੈ, ਪਾਏਦਾਰ ਹੈ । ਇਹ ਗਲਤ ਫਹਿਮੀ ਵਿਚ ਹਨ । ਇਨ੍ਹਾਂ ਨੂੰ ਆਪੋਜ਼ੀਸ਼ਨ ਵਾਲੀ ਗੱਲ ਕਰਨੀ ਚਾਹੀਦੀ ਹੈ । ਅਸੀਂ ਵੀ ਇਸ

[ਵਿੱਤ ਮੰਤਰੀ]

ਅਸੈਂਬਲੀ ਵਿਚ 5 ਸਾਲ ਆਪੋਜ਼ੀਸ਼ਨ ਵਿਚ ਰਹੇ ਹਾਂ। ਸਾਡੀਆਂ ਸਪੀਚਾਂ ਕਢਵਾ ਕੇ ਪੜ੍ਹ ਸਕਦੇ ਹਨ। ਕਿਸ ਤਰੀਕੇ ਦੀਆਂ ਸਪੀਚਾਂ ਹੁੰਦੀਆਂ ਸਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਬਹੁਤ ਮਜ਼ਬੂਤ ਹੈ।

ਰਾਜਿਆਂ ਦੀ ਗੱਲ ਤਾਂ ਕੋਰਟ ਵਿਚ ਹੁੰਦੀ ਸੀ। ਮਜ਼ਾਕ ਮਜ਼ੂਕ ਕਰਨ ਵਾਲੇ ਉਥੇ ਭੇਜੇ ਜਾਂਦੇ ਸੀ, ਇਹ ਮੈਂ ਨਹੀਂ ਕਹਿ ਸਕਦਾ।

ਸ੍ਰੀ ਸਰਦਾਰੀ ਲਾਲ ਕਪੂਰ ਨੇ ਮੈਡੀਕਲ ਮੰਥਨ ਬਾਰੇ ਗਲ ਕਹੀ ਸੀ। ਇਹ ਹੋਰ ਜ਼ਿਲ੍ਹਿਆਂ ਵਿਚ ਵੀ ਕੀਤਾ ਗਿਆ ਹੈ ਅੌਰ ਫਾਲੋ ਅਪ ਐਕਸ਼ਨ ਕਰਵਾਵਾਂਗੇ। ਇਸ ਬਾਰੇ ਹੈਲਥ ਮਨਿਸਟਰ ਸਾਹਿਬ ਉਧਰ ਧਿਆਨ ਦੇਣਗੇ। ਕੁਝ ਮੰਗਾਂ ਹਨ, ਇਸ ਬਾਰੇ ਅਸੀਂ ਗੱਲ ਬਾਤ ਕਰ ਰਹੇ ਹਾਂ ਕਿ ਕਿਸ ਹਦ ਤਕ ਡਿਵੈਲਪਮੈਂਟ ਦਾ ਖਰਚਾ ਕਟ ਸਕਦੇ ਹਾਂ। ਟੈਕਸ ਲਗਾਏ ਬਗੈਰ ਜਿੰਨੀਆਂ ਮੰਗਾਂ ਪੂਰੀਆਂ ਕਰ ਸਕਦੇ ਹਾਂ ਉਹ ਜ਼ਰੂਰ ਕਰਾਂਗੇ। ਸਾਡਾ ਰਵੱਈਆ ਬਿਲਕੁਲ ਹਮਦਰਦਾਨਾ ਹੈ। ਪ੍ਰੇਮ ਜੀ ਨੇ ਕਾਲੋਨਾਈਜ਼ੇਸ਼ਨ ਬਾਰੇ ਕਿਹਾ ਸੀ ਅਸੀਂ ਇਸ ਨੂੰ ਰੈਗੂਲਰ ਕਰ ਰਹੇ ਹਾਂ। ਇਹ ਕੰਮ ਮਿਊਂਸਪੈਲਟੀਆਂ ਕਰਨਗੀਆਂ। ਹਾਊਸ ਟੈਕਸ ਵਿਚ ਰਿਕਵਰੀਆਂ ਬਾਰੇ ਨੋਟਿਸ ਦੇਣੇ ਬੰਦ ਕਰ ਦਿੱਤੇ ਹਨ। ਹਾਊਸ ਟੈਕਸ ਬਾਰੇ ਅਸੈਸਮੈਂਟ ਕੀਤੀ ਹੈ। ਰੇਟਸ ਵਧਣ ਨਾਲ ਕੁਝ ਮਿਊਂਸਪੈਲਟੀਆਂ ਦੀ ਆਮਦਨ ਵਧੀ ਹੈ। ਉਹ ਆਮਦਨ ਖਜ਼ਾਨੇ ਵਿਚ ਨਹੀਂ ਆਉਂਦੀ ਬਲਕਿ ਮਿਊਂਸਪਲ ਕਮੇਟੀ ਦੇ ਹਿਸਾਬ ਵਿਚ ਹੀ ਜਮ੍ਹਾਂ ਹੁੰਦੀ ਹੈ। ਇਸ ਬਾਰੇ ਦਸ ਐਮ. ਐਲ. ਏਜ਼. ਦੀ ਸਲਾਹ ਨਾਲ ਕੋਈ ਸੂਟੇਬਲ ਫਾਰਮੂਲਾ ਕਢਾਂਗੇ। ਅਤੇ ਉਨ੍ਹਾਂ ਦਸ ਐਮ. ਐਲ. ਏਜ਼. ਦੇ ਉਸ ਤੇ ਦਸਖਤ ਕਰਾਵਾਂਗੇ। ਇਸ ਤਰ੍ਹਾਂ ਕਰਕੇ ਕੋਈ ਨਵਾਂ ਫਾਰਮੂਲਾ ਕਢਾਂਗੇ।

ਸ੍ਰੀ ਸਰਦਾਰੀ ਲਾਲ ਕਪੂਰ ਨੇ ਕਿਹਾ ਸੀ ਕਿ ਮੁੜ ਮੁੜ ਸੜਕਾਂ ਪੁੱਟੀਆਂ ਜਾਂਦੀਆਂ ਹਨ। ਇਹ ਠੀਕ ਹੈ ਪਰ ਜਿਹੜੀਆਂ ਸੜਕਾਂ ਦਸ ਸਾਲ ਪੁਰਾਣੀਆਂ ਬਣੀਆਂ ਹੋਈਆਂ ਹਨ ਉਥੇ ਵਾਟਰ ਸਪਲਾਈ ਹੋ ਚੁਕੀ ਹੈ ਪਰ ਮਿਊਂਸਪਲ ਕਮੇਟੀ ਉਥੇ ਸੀਵਰੇਜ ਸਿਸਟਮ ਲਿਆਉਣਾ ਚਾਹੁੰਦੀ ਹੈ ਤਾਂ ਉਨ੍ਹਾਂ ਲਈ ਹੋਰ ਕੋਈ ਤਰੀਕਾ ਨਹੀਂ ਰਹਿ ਜਾਂਦਾ ਕਿ ਦੁਬਾਰਾ ਇਸ ਕੰਮ ਲਈ ਸੜਕਾਂ ਪੁਟੀਆਂ ਜਾਣ।

ਸਲੱਮ ਏਰੀਆ ਦੀ ਇੰਪਰੂਵਮੈਂਟ ਬਾਰੇ ਕਾਫ਼ੀ ਰੁਪਿਆ ਖਰਚ ਕੀਤਾ ਗਿਆ ਹੈ। ਇਥੇ ਕਿਹਾ ਗਿਆ ਹੈ ਕਿ ਇਹਦੇ ਵਿਚ ਕਾਫੀ ਰੁਪਿਆ ਮਿਸ-ਯੂਜ਼ ਹੋਇਆ ਹੈ। ਇਸ ਬਾਰੇ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਲਿਖ ਕੇ ਦੇਣ ਕਿ ਕਿਥੇ ਕਿਥੇ ਮਿਸ-ਯੂਜ਼ ਰੁਪਿਆ ਹੋਇਆ ਹੈ ਮੈਂ ਉਸ ਦੀ ਇਨਕੁਆਇਰੀ ਕਰਵਾ ਲਵਾਂਗਾ। ਜਿਥੇ ਜਿਥੇ ਸਲੱਮ ਇੰਪਰੂਵਮੈਂਟ ਹੋਈ ਹੈ ਉਥੇ ਉਥੇ ਲੋਕਾਂ ਨੇ ਸ਼ਲਾਘਾ ਕੀਤੀ ਹੈ।

ਸ੍ਰੀ ਗੁਰਦਿਆਲ ਸੈਣੀ ਨੇ ਕਿਹਾ ਹੈ ਅਤੇ ਉਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਫੈਸਲਾ ਹੋ ਚੁਕਾ ਹੈ ਕਿ ਇੰਡਸਟਰੀ ਮਹਿਕਮੇ ਵਿਚ ਜਿੰਨਾਂ ਰੁਪਿਆ ਰਹਿੰਦਾ ਹੋਵੇ ਉਹਦੇ ਤੇ ਪੀਨਲ ਟੈਕਸ ਲਗ ਸਕਦਾ ਹੈ। ਇਸ ਬਾਰੇ ਇੰਡਸਟਰੀ ਅੌਰ ਫਾਈਨੈਂਸ ਮਹਿਕਮਿਆਂ ਦੀ ਮੀਟਿੰਗ ਹੋ ਚੁਕੀ ਹੈ। ਇਸ ਲਈ ਇਨ੍ਹਾਂ ਨੂੰ ਇਸ ਫੈਸਲੇ ਦੀ ਕਾਪੀ ਲੈ ਕੇ ਜਲੰਧਰ ਦੇ ਇੰਡਸਟਰੀ ਅਫਸਰ ਨੂੰ ਦੇ ਦੇਣੀ ਚਾਹੀਦੀ ਹੈ।

ਇਥੇ ਕਿਹਾ ਗਿਆ ਹੈ ਕਿ ਓਲਡ ਏਜ ਪੈਨਸ਼ਨਾਂ ਬੰਦਿਆਂ ਨੂੰ ਪਹੁੰਚਦੀਆਂ ਨਹੀਂ ਹਨ। ਇਸ ਬਾਰੇ ਅਸੀਂ ਪ੍ਰੋਸੀਜਰ ਸਿੰਪਲੀਫਾਈ ਕਰ ਰਹੇ ਹਾਂ। ਡਾਕਖਾਨਿਆਂ ਵਿਚ ਕੁਝ ਗੜਬੜ

ਹੈ । ਇਸ ਲਈ ਮੈਂਬਰ ਸਾਹਿਬਾਨ ਨੂੰ ਮੈਂ ਕਹਾਂਗਾ ਕਿ ਅਜਿਹੇ ਜਿਥੇ ਬੱਢਿਆਂ ਨੂੰ ਇਹ ਪੈਨਸ਼ਨਾਂ ਨਾ ਪਹੁੰਚਦੀਆਂ ਹੋਣ ਉਹ 5-7 ਕੇਸ ਸਾਨੂੰ ਦੱਸਣ ਤਾਂ ਕਿ ਇਹ ਮਾਮਲਾ ਡਾਕਖਾਨਿਆਂ ਵਿਚ ਗੜ ਬੜ ਬਾਰੇ ਸੈਂਟਰ ਦੀ ਸਰਕਾਰ ਨਾਲ ਉਠਾਇਆ ਜਾਵੇ । ਪੈਸੇ ਤਾਂ ਖਜ਼ਾਨੇ ਵਿਚੋਂ ਚਲੇ ਜਾਂਦੇ ਹਨ ਪਰ ਓਲਡ ਆਦਮੀਆਂ ਨੂੰ ਪੈਨਸ਼ਨਾਂ ਫਿਰ ਵੀ ਨਹੀਂ ਮਿਲਦੀਆਂ, ਇਹ ਕੋਈ ਠੀਕ ਗਲ ਨਹੀਂ ਹੈ । ਅਸੀਂ ਕਾਫ਼ੀ ਪੈਸਾ ਇਸ ਕੰਮ ਵਲ ਲਗਾਇਆ ਹੈ। ਇਸ ਪੈਸੇ ਦਾ ਪੂਰਾ ਫਾਇਦਾ ਲੋਕਾਂ ਨੂੰ ਪਹੁੰਚਣਾ ਚਾਹੀਦਾ ਹੈ । ਪਹਿਲਾਂ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਕੋਲ 4 ਕਰੋੜ ਰੁਪਿਆ ਹੁੰਦਾ ਸੀ ਅਤੇ ਹੁਣ ਇਹ ਚਾਰ ਕਰੋੜ ਰੁਪਏ ਤੋਂ ਵਧਾ ਕੇ 16 ਕਰੋੜ ਰੁਪਏ ਕੀਤੇ ਗਏ ਹਨ ।

ਛੱਪੜ ਔਰ ਛੱਜਾ ਟੈਕਸ ਵਿਚ ਕੁਝ ਸ਼ਾਇਦ ਵਾਧਾ ਹੋਇਆ ਹੈ ਇਹ 6 ਪੈਸੇ ਤੋਂ 36 ਪੈਸੇ ਕੀਤਾ ਗਿਆ ਹੈ । ਅਸੀਂ ਇਸ ਬਾਰੇ ਕਿਹਾ ਹੈ ਕਿ ਇਹ 12 ਪੈਸੇ ਤੋਂ ਵਧ ਨਾ ਕਰੋ। ਜਿਹੜਾ ਪਹਿਲਾਂ 4 ਪੈਸੇ ਸੀ ਉਹ 8 ਪੈਸੇ ਤੋਂ ਵਧ ਨਾ ਕਰੋ । ਪਹਿਲਾਂ ਇਹ ਟੈਕਸ ਕਈ ਗੁਣਾ ਵੱਧ ਗਿਆ ਸੀ ਅਸੀਂ ਇਸ ਤੇ ਐਕਸ਼ਨ ਲਿਆ ਹੈ । ਮੈਂ ਆਸ ਕਰਦਾ ਹਾਂ ਕਿ ਜਿਹੜੀਆਂ ਵੀ ਅਨਆਥੋਰਾਈਜ਼ਡ ਕਾਲੋਨੀਜ਼ ਹੋਨ ਚਾਹੇ ਉਹ ਮਿਊਨਸਪੈਲਟੀਜ਼ ਦੀ ਲੈਂਡ ਤੇ ਹੋਣ ਜਾਂ ਰੀਹੈਬਲੀਟੇਸ਼ਨ ਦੀ ਲੈਂਡ ਤੇ ਹੋਣ, ਜੇ ਉਹ ਮਾਰਕਿਟ ਪ੍ਰਾਈਸ ਦੇਣ ਨੂੰ ਤਿਆਰ ਹੋਣ ਤਾਂ ਉਨ੍ਹਾਂ ਨੂੰ ਗਿਰਾਇਆ ਨਾ ਜਾਵੇ । ਇਸ ਤਰ੍ਹਾਂ ਨਾਲ ਪੈਸੇ ਵੀ ਸਬੰਧਤ ਮਹਿਕਮੇ ਨੂੰ ਮਿਲ ਜਾਣਗੇ ।

ਐਨਾ ਕਹਿਕੇ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਸ਼ਰਮਾ ਸਾਹਿਬ ਨੇ ਆਪਣੀ ਤਕਰੀਰ ਵਿਚ ਸਾਡੀ ਪਾਰਟੀ ਦਾ ਜ਼ਿਕਰ ਕੀਤਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਗਲਤ ਫਹਿਮੀ ਨਹੀਂ ਹੋਣੀ ਚਾਹੀਦੀ ਕਿ ਅਸੀਂ ਹਰ ਗਲ ਵਿਚ ਇਨ੍ਹਾਂ ਦੇ ਨਾਲ ਹਾਂ । ਜਿਹੜੀ ਗਲ ਪਬਲਿਕ ਦੇ ਹੱਕ ਵਿਚ ਹੋਵੇਗੀ ਉਸ ਸਬੰਧੀ ਅਸੀਂ ਇਨ੍ਹਾਂ ਦੇ ਨਾਲ ਹੋਵਾਂਗੇ ਅਤੇ ਜਿਹੜੀ ਗਲ ਪਬਲਿਕ ਦੇ ਖਿਲਾਫ ਹੋਵੇਗੀ ਉਸ ਸੰਬੰਧੀ ਅਸੀਂ ਡੱਟ ਕੇ ਇਨ੍ਹਾਂ ਦੀ ਵਿਰੋਧਤਾ ਕਰਾਂਗੇ । (ਸ਼ੋਰ)

**ਵਿੱਤ ਮੰਤਰੀ :** ਮੈਂ ਤਾਂ ਇਨ੍ਹਾਂ ਨੂੰ ਚੰਗੇ ਕੰਮਾਂ ਵਾਸਤੇ ਹੀ ਕਿਹਾ ਸੀ ਇਨ੍ਹਾਂ ਨੂੰ ਗਲਤ ਫਹਿਮੀ ਕਿਉਂ ਹੋ ਗਈ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਰਲੀਫ ਫੰਡ ਸੁਨਾਮ ਅੰਦਰ ਇਕੱਠਾ ਕੀਤਾ ਗਿਆ ਸੀ ਉਦੋਂ ਰੰਧਾਵਾ ਸਾਹਿਬ ਸਾਡੇ ਜ਼ਿਲੇ ਦੇ ਇਨਚਾਰਜ ਹੁੰਦੇ ਸੀ । ਉਦੋਂ ਇਸ ਫੰਡ ਵਿਚੋਂ ਕਾਫੀ ਗਬਨ ਕੀਤਾ ਗਿਆ ਸੀ ਅਤੇ ਸਰਕਾਰ ਵੱਲੋਂ ਕੋਈ ਐਕਸ਼ਨ ਨਹੀਂ ਲਿਆ ਗਿਆ ਸੀ । ਕੀ ਸਰਕਾਰ ਅਸ਼ਵਾਸ਼ਨ ਦੇਵੇਗੀ ਕਿ ਇਸ ਬਾਰੇ ਕੋਈ ਐਕਸ਼ਨ ਲਿਆ ਜਾਵੇਗਾ ?

**ਵਿੱਤ ਮੰਤਰੀ :** ਇਹ ਮੈਨੂੰ ਲਿਖ ਕੇ ਦੇ ਦੇਣ, ਮੈਂ ਕਾਰਵਾਈ ਕਰ ਲਵਾਂਗਾ ।

**Mr. Speaker** : Question is—

That the Punjab Appropriation Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

SCHEDULE

**Mr. Speaker** : Question is—

That the Schedule stand part of the Bill.

*The motion was carried.*

CLAUSE 1

**Mr Speaker** : Question is—

That clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Finance Minister** (Shri Hans Raj Sharma) : Sir, I beg to move—

That the Punjab Appropriation Bill be passed.

**Mr. Speaker** : Motion moved—

That the Punjab Appropriation Bill be passed.

**Mr. Speaker** : Question is—

That the Punjab Appropriation Bill be passed.

*The motion was carried.*

## THE PUNJAB MEDICAL COUNCIL, PUNJAB NURSES REGISTRATION COUNCIL, BOARD OF AYURVEDIC AND UNANI SYSTEMS OF MEDICINE, PUNJAB AND COUNCIL OF HOMOEOPATHIC SYSTEM OF MEDICINE, PUNJAB (MISCELLANEOUS PROVISIONS) BILL, 1977.

**Minister of State for Health and Family Planning** (Sardar Balbir Singh) : Sir, I beg to introduce the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill.

I also beg to move—

> That the Puniab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be taken into consideration at once.

**Mr. Speaker** : Motion moved—

> That the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be taken into consideration at once.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ):ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਇਹ ਪਹਿਲਾਂ ਆਰਡੀਨੈਂਸ ਕੀਤਾ ਗਿਆ ਸੀ । ਇਸ ਬਿੱਲ ਦਾ ਮਕਸਦ ਇਹ ਹੈ, ਜੋ ਇਸ ਬਿੱਲ ਵਿਚ ਦਸਿਆ ਗਿਆ ਹੈ, ਕਿ ਪੰਜਾਬ ਨਰਸਿਜ਼ ਰਜਿਸਟਰੇਸ਼ਨ ਐਕਟ ਦੇ ਹੇਠਾਂ, ਪੰਜਾਬ ਮੈਡੀਕਲ ਕੌਂਸਿਲ ਐਕਟ ਦੇ ਹੇਠਾਂ, ਪੰਜਾਬ ਆਯੁਰਵੈਦਿਕ ਐਂਡ ਯੂਨਾਨੀ ਸਿਸਟਮਜ਼ ਆਫ਼ ਮੈਡੀਸਨ ਐਕਟ ਦੇ ਹੇਠਾਂ, ਪੰਜਾਬ ਹੋਮਿਓਪੈਥਿਕ ਸਿਸਟਮ ਆਫ਼ ਮੈਡੀਸਨ ਐਕਟ ਦੇ ਹੇਠਾਂ, ਰਜਿਸਟਰਾਰ ਜਾਂ ਹੋਰ ਮੁਲਾਜ਼ਮ ਜੋ ਹਨ ਉਨ੍ਹਾਂ ਦੀ ਰਿਟਾਇਰ ਹੋਣ ਦੀ ਉਮਰ ਨੂੰ ਮੁਕੱਰਰ ਕਰਨ ਦੀ ਲੋੜ ਹੈ । ਰਜਿਸਟਰਾਰ ਦੀ ਰੀਟਾਇਰਮੈਂਟ ਵਿਚ ਕੁਝ ਲੂਪਹੋਲਜ਼ ਸਨ, ਜਿਨ੍ਹਾਂ ਨੂੰ ਠੀਕ ਕਰਨ ਲਈ ਇਹ ਬਿੱਲ ਲਿਆਂਦਾ ਗਿਆ ਹੈ । ਸਪੀਕਰ ਸਾਹਿਬ, ਇਹ ਗੱਲ ਬੜੀ ਸਾਫ ਹੈ ਕਿ ਜਿਹੜੇ ਓਰਿਜਨਲ ਕਾਨੂੰਨ ਸਨ ਉਨ੍ਹਾਂ ਵਿਚ ਕੁਝ ਖਾਮੀਆਂ ਰਹਿ ਗਈਆਂ ਸਨ । ਉਨ੍ਹਾਂ ਵਿਚ ਕੁਝ ਲੂਪ ਹੋਲਜ਼ ਸਨ, ਉਨ੍ਹਾਂ ਵਿਚ ਓਮਿਸ਼ਨਜ਼ ਹੋ ਗਈਆਂ । ਰਜਿਸਟਰਾਰ ਜਾਂ ਹੋਰ ਮੁਲਾਜ਼ਮ ਦੇ ਰਿਟਾਇਰ ਹੋਣ ਦੀ ਉਮਰ ਮੁਕੱਰਰ ਨਹੀਂ । ਦਫ਼ਤਰ ਅਗਰ ਸ਼ਿਫਟ ਕਰਨਾ ਹੋਵੇ ਤਾਂ ਇਹ ਚੇਅਰਮੈਨ ਨੂੰ ਤਾਕਤ ਦੇਣਾ ਚਾਹੁੰਦੇ ਹਨ । ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਆਰਡੀਨੈਂਸ ਕਰਨ ਦੀ ਜਿਹੜੀ ਤਾਕਤ ਵਿਧਾਨ ਨੇ ਦਿੱਤੀ ਸੀ ਉਸ ਦੇ ਪਿਛੇ ਕੁਝ ਭਾਵਨਾ ਸੀ । ਜਿਨ੍ਹਾਂ ਨੇ ਵਿਧਾਨ ਬਣਾਇਆ ਸੀ ਉਨ੍ਹਾਂ ਦਾ ਵਿਚਾਰ ਸੀ ਕਿ ਅਗਰ ਕੋਈ ਖਾਸ ਗੱਲ ਹੋ ਜਾਵੇ, ਬੜੀ ਅਹਿਮ ਗੱਲ ਹੋ ਜਾਵੇ ਅਸੈਂਬਲੀ ਦਾ ਇਜਲਾਸ ਨਾ ਹੁੰਦਾ ਹੋਵੇ ਤਾਂ ਉਸ ਸਮੇਂ ਆਰਡੀਨੈਂਸ ਕਰਨ ਦੀਂ ਪਾਵਰ ਦਿਤੀ ਹੈ ਪਰ ਇਹ ਨਹੀਂ ਕਿ ਆਰਡੀਨੈਂਸ ਜਾਰੀ ਕਰ ਦਿਤਾ ਕਿ ਗਵਰਨਰ ਸਾਹਿਬ ਦਸਖਤ ਕਰ ਦੇਣ ਕਿ ਇਕ ਮੁਲਾਜ਼ਮ ਹੈ,

[ਕਾਮਰੇਡ ਸੱਤ ਪਾਲ ਡਾਂਗ]

ਰਜਿਸਟਰਾਰ ਹੈ। ਉਸ ਦੀ ਉਮਰ 60-61 ਸਾਲ ਦੀ ਹੋ ਗਈ ਹੈ ਅਤੇ ਉਹ ਕੰਮ ਕਰੇ। ਠੀਕ ਹੈ ਕਿ ਉਸ ਦਾ ਕੰਮ ਬੜਾ ਅੱਛਾ ਹੈ, ਉਹ ਬੜਾ ਈਮਾਨਦਾਰ ਆਦਮੀ ਹੈ। ਪਰ ਸਵਾਲ ਇਹ ਹੈ ਕਿ ਅਸੈਂਬਲੀ ਦਾ ਇਜਲਾਸ ਦੋ ਤਿੰਨ ਮਹੀਨਿਆਂ ਨੂੰ ਹੋ ਜਾਣਾ ਸੀ, ਫਿਰ ਇਸ ਗਲ ਲਈ ਆਰਡੀਨੈਂਸ ਦੀ ਕਿਉਂ ਲੋੜ ਪੈ ਗਈ ? ਬਾਕੀ ਮੇਰੀ ਬੇਨਤੀ ਇਹ ਹੈ ਕਿ ਚੋਣਾਂ ਦਾ ਨਤੀਜਾ ਜੋ ਨਿਕਲਿਆ ਹੈ, ਰੂਲਿੰਗ ਪਾਰਟੀ ਦੀ ਲੀਡਰਸ਼ਿਪ ਮੰਨਦੀ ਹੈ ਕਿ ਸਾਡੀ ਹਾਰ ਹੋਈ ਹੈ। ਉਹ ਇਸ ਕਰਕੇ ਕਿ ਡੈਮੋਕ੍ਰੈਟਿਕ ਨਾਰਮਜ਼ ਵਾਇਓਲੇਟ ਹੋਈਆਂ ਹਨ, ਭਾਵੇਂ ਉਹ ਸੰਜੇ ਗਾਂਧੀ ਦੀ ਹਕੂਮਤ ਹੋਵੇ ਜਾਂ ਕਿਸੇ ਹੋਰ ਦੀ ਹਕੂਮਤ ਹੋਵੇ ਪਰ ਡੈਮੋਕਰੇਟਿਕ ਨਾਰਮਜ਼ ਵਾਇਓਲੇਟ ਹੋਈਆਂ ਹਨ। ਇਨ੍ਹਾਂ ਇਲੈਕਸ਼ਨਾਂ ਤੋਂ ਤੁਹਾਨੂੰ ਸਬਕ ਸਿੱਖਣਾ ਚਾਹੀਦਾ ਹੈ। ਜੋ ਆਰਡੀਨੈਂਸ ਕਰਨ ਦੀ ਜਿਹੜੀ ਤਾਕਤ ਵਿਧਾਨ ਨੇ ਦਿਤੀ ਸੀ ਉਸ ਦੇ ਪਿਛੇ ਕੁਝ ਭਾਵਨਾ ਸੀ।

ਸਪੀਕਰ ਸਾਹਿਬ, ਮੈਂ ਇਕ ਸੀਰੀਅਸ ਗੱਲ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਇਹ ਜਿਹੜੀ ਪਾਵਰ ਲਈ ਹੈ ਚੇਅਰਮੈਨ ਲਈ ਇਹ ਠੀਕ ਨਹੀਂ ਹੈ। ਦਫ਼ਤਰ ਸ਼ਿਫ਼ਟ ਕਰਨਾ ਹੋਵੇ ਤਾਂ ਇਸ ਵਾਸਤੇ ਬੋਰਡ ਹੁੰਦਾ ਹੈ, ਫਿਰ ਕੌਂਸਿਲ ਹੁੰਦੀ ਹੈ। ਦਫ਼ਤਰ ਸ਼ਿਫਟ ਕਰਨਾ ਹੈ ਲੁਧਿਆਣਾ ਤੋਂ ਮੁਹਾਲੀ ਵਿਚ। ਪਰ ਇਸ ਬਾਰੇ ਚੇਅਰਮੈਨ ਕੋਲ ਪਾਵਰ ਨਹੀਂ। ਉਸ ਕੋਲ ਪਾਵਰ ਨਹੀਂ ਤਾਂ ਬੋਰਡ ਜਾਂ ਕੌਂਸਿਲ ਕੋਲੋਂ ਕਰਾ ਲੈਂਦੇ ਜਾਂ ਅਸੈਂਬਲੀ ਵਿਚ ਬਿੱਲ ਲੈ ਆਉਂਦੇ। ਜੇ ਬਿੱਲ ਨਹੀਂ ਸੀ ਲਿਆਉਂਦੇ ਤਾਂ ਕਿਸੇ ਕੋਲ ਤਾਂ ਅਖਤਿਆਰ ਸੀ। ਪਰ ਆਰਡਰ ਦੇ ਦਿਤਾ ਕਿ ਇਹ ਜਿਹੜਾ ਦਫ਼ਤਰ ਹੈ ਇਸ ਨੂੰ ਲੁਧਿਆਣਾ ਤੋਂ ਸ਼ਿਫਟ ਕਰਕੇ ਮੁਹਾਲੀ ਲੈ ਆਓ। ਆਰਡਰ ਦਿਤਾ ਰਜਿਸਟਰਾਰ ਨੂੰ। ਹੁਣ ਜਿਸ ਵੇਲੇ ਸ਼ਿਫਟ ਕਰਨਾ ਸੀ ਤਾਂ ਉਸ ਦੇ ਲਈ ਕੁਝ ਆਦਮੀ ਮੰਗੇ ਗਏ ਕਿ ਰਿਕਾਰਡ ਲੈ ਜਾਣਾ ਹੈ। ਇਨ੍ਹਾਂ ਦੇ ਡਾਇਰੈਕਟਰ, ਹੈਲਥ ਸਰਵਿਸਿਜ਼ ਸਰਦਾਰ ਆਸਾ ਸਿੰਘ ਨੇ ਡੀ. ਸੀ. ਨੂੰ ਇਕ ਡੀ. ਓ. ਲੈਟਰ ਲਿਖਿਆ ਜਿਸ ਦਾ ਨੰ: 7312 ਮਿਤੀ 12 ਅਗਸਤ, 1976 ਹੈ। ਮੈਂ ਮਨਿਸਟਰ ਸਾਹਿਬ ਦੀ ਵਾਕਫੀਅਤ ਲਈ ਦੱਸਣਾ ਚਾਹੁੰਦਾ ਹਾਂ ਪਤਾ ਨਹੀਂ ਇਹ ਇਨ੍ਹਾਂ ਦੀ ਮਰਜ਼ੀ ਨਾਲ ਹੋਇਆ ਜਾਂ ਨਹੀਂ। ਸਪੀਕਰ ਸਾਹਿਬ, ਡੀ. ਸੀ. ਨੂੰ ਚਿੱਠੀ ਲਿਖੀ ਗਈ ਕਿ ਦਫ਼ਤਰ ਸ਼ਿਫ਼ਟ ਕਰਨਾ ਹੈ। ਰਜਿਸਟਰਾਰ ਦਫ਼ਤਰ ਸ਼ਿਫ਼ਟ ਨਹੀਂ ਕਰਦਾ ਇਸ ਲਈ ਤੂੰ ਪੁਲਿਸ ਦੀ ਮਦਦ ਨਾਲ ਇਹ ਕੰਮ ਕਰਵਾ। ਡੀ. ਸੀ. ਨੇ ਪੁਲਿਸ ਅਫ਼ਸਰ ਦੀ ਡਿਊਟੀ ਲਗਾ ਦਿਤੀ। ਪੁਲਿਸ ਨੇ ਰਜਿਸਟਰਾਰ ਨੂੰ ਸੱਦਿਆ। ਉਸ ਲੈਟਰ ਦੇ ਉਤੇ ਓਰਿਜਨਲ ਇੰਡੋਰਸਮੈਂਟ ਹੈ, ਜਿਹੜੇ ਰਜਿਸਟਰਾਰ ਨੇ ਦਫ਼ਤਰ ਉਥੋਂ ਸ਼ਿਫਟ ਕਰਨਾ ਸੀ......

ਸ਼੍ਰੀ ਸਪੀਕਰ : ਤੁਸੀਂ ਰੈਲੇਵੈਂਟ ਬੋਲੋ।

ਕਾਮਰੇਡ ਸੱਤ ਪਾਲ ਡਾਂਗ : ਉਸ ਨੇ ਕਿਹਾ ਕਿ ਮੈਂ ਸਤੰਬਰ ਦੇ ਮਿਡਲ ਵਿਚ ਹਰ ਹਾਲਤ ਵਿਚ ਦਫ਼ਤਰ ਸ਼ਿਫ਼ਟ ਕਰ ਦਿਆਂਗਾ। ਸਪੀਕਰ ਸਾਹਿਬ, ਇਹ ਮੇਰੇ ਕੋਲ ਫੋਟੋ ਸਟੇਟ ਕਾਪੀਆਂ ਹਨ ਅਤੇ ਇਹ ਇਨ੍ਹਾਂ ਦੀ ਓਰਿਜੀਨਲ ਫਾਈਲ ਵਿਚੋਂ ਲਈਆਂ ਹਨ। ਉਸ ਨੇ ਕਿਹਾ ਮੈਂ ਸਤੰਬਰ ਦੇ ਮਿਡਲ ਵਿਚ ਸ਼ਿਫਟ ਕਰ ਦਿਆਂਗਾ। 26 ਅਗਸਤ ਨੂੰ ਪੁਲਿਸ ਨੇ ਜਾਕੇ, ਤਾਲਾ ਤੋੜਕੇ ਸਾਮਾਨ ਉਥੋਂ ਕੱਢਕੇ ਸੜਕ ਤੇ ਸੁੱਟ ਦਿਤਾ ਅਤੇ ਬਿਲਡਿੰਗ ਖਾਲੀ ਕਰਵਾ ਲਈ। ਮੈਂ, ਸਪੀਕਰ ਸਾਹਿਬ, ਐਲੀਗੇਸ਼ਨ ਲਗਾਉਂਦਾ ਹਾਂ ਕਿ

ਲੈਂਡ ਲਾਰਡ ਬਿਲਡਿੰਗ ਜਲਦੀ ਖਾਲੀ ਕਰਾਉਣਾ ਚਾਹੁੰਦਾ ਸੀ, ਜਦ ਕਿ ਉਸ ਨੇ ਕਿਹਾ ਸੀ ਕਿ ਮੈਂ ਸਤੰਬਰ ਦੇ ਮਿਡਲ ਵਿਚ ਸ਼ਿਫਟ ਕਰ ਜਾਵਾਂਗਾ। 26 ਅਗਸਤ ਨੂੰ ਪੁਲਿਸ ਨੇ ਜਾਕੇ ਇਲਲੀਗਲੀ ਕਾਰਵਾਈ ਕਰਕੇ ਸਾਰਾ ਸਾਮਾਨ ਬਾਹਰ ਕੱਢਕੇ ਸੜਕ ਤੇ ਸੁੱਟ ਦਿਤਾ। ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ, ਇਹ ਗਲਤ ਸਾਬਤ ਕਰਨ। ਟਰੈਕਟਰ ਤੇ ਸਾਮਾਨ ਰੱਖਕੇ ਲਿਆਂਦਾ ਗਿਆ। ਮੁਹਾਲੀ 8 ਮਹੀਨੇ ਰਿਕਾਰਡ ਖਰਾਬ ਹੁੰਦਾ ਰਿਹਾ ਕਿਉਂਕਿ ਜਗ੍ਹਾ ਨਹੀਂ ਸੀ। ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਇਸ ਕਿਸਮ ਦੀ ਆਰਡੀਨੈਂਸ ਕਰਨ ਦੀ ਪਾਵਰ ਹੈ, ਇਹ ਪੁਲਿਸ ਕੋਲੋਂ ਜ਼ਿਆਦਤੀਆਂ ਜਾਂ ਗਲਤ ਕੰਮ ਕਰਵਾਉਣ ਵਾਲੀ ਪਾਵਰ ਹੈ। ਲੈਂਡਲਾਰਡ ਨੇ ਬਿਲਡਿੰਗ ਖਾਲੀ ਕਰਾਉਣ ਲਈ ਜ਼ੋਰ ਦਿਤਾ ਹੋਇਆ ਸੀ। ਇਹ ਕਹਿੰਦੇ ਹਨ ਕਿ ਦਫਤਰ ਲੁਧਿਆਣਾ ਤੋਂ ਮੁਹਾਲੀ ਸ਼ਿਫਟ ਕਰਨਾ ਪਬਲਿਕ ਇੰਟਰੈਸਟ ਵਿਚ ਸੀ। ਇਹ ਜਿਹੜਾ 8 ਮਹੀਨੇ ਰਿਕਾਰਡ ਖਰਾਬ ਹੁੰਦਾ ਰਿਹਾ ਕੀ ਇਹ ਪਬਲਿਕ ਇੰਟਰੈਸਟ ਵਿਚ ਸੀ ? ਮੈਂ ਕਹਾਂਗਾ ਕਿ ਇਹ ਗੱਲ ਨਹੀਂ ਹੋਣੀ ਚਾਹੀਦੀ। ਇਸ ਦੇ ਵਿਚ ਇਨਕੁਆਇਰੀ ਹੋਣੀ ਚਾਹੀਦੀ ਹੈ। ਮਨਿਸਟਰ ਸਾਹਿਬ ਇਨਕੁਆਇਰੀ ਕਰਵਾਉਣ ਤਾਂਕਿ ਪਤਾ ਲੱਗੇ ਕਿ ਕਿਹੜਾ ਅਫ਼ਸਰ ਸੀ ਜਿਹੜਾ ਕਿ ਲੈਂਡਲਾਰਡ ਦੀ ਮਦਦ ਕਰਨ ਲਈ ਉਥੇ ਲੁਧਿਆਣੇ ਵਿਚ ਸੀ। ਸਪੀਕਰ ਸਾਹਿਬ, ਮੇਰੇ ਕੋਲ ਫ਼ੋਟੋ ਸਟੈਟ ਕਾਪੀਆਂ ਹਨ ਅਤੇ ਇਸ ਵਿਚ ਹਰ ਇਕ ਅਫ਼ਸਰ ਦੀ ਨੋਟਿੰਗ ਦੇ ਡਾਕੂਮੈਂਟਰੀ ਪਰੂਫ ਹਨ। (ਘੰਟੀ)

**ਸ੍ਰੀ ਸਪੀਕਰ :** ਇਹ ਤੁਸੀਂ ਮਨਿਸਟਰ ਸਾਹਿਬ ਨੂੰ ਦੇ ਦੇਣਾ।

**ਸਰਦਾਰ ਸੁਖਦੇਵ ਸਿੰਘ ਢੀਂਡਸਾ (ਧਨੌਲਾ) :** ਮੈਂ ਕਲਾਜ਼ 5 ਤੇ, ਜਿਸ ਰਾਹੀਂ ਅਨਲਿਮਿਟਡ ਪਾਵਰ ਕੌਂਸਿਲ ਜਾਂ ਬੋਰਡ ਦੇ ਚੇਅਰਮੈਨ ਨੂੰ ਦਿਤੀ ਗਈ ਹੈ ਉਸ ਦੇ ਬਾਰੇ ਦੋ ਮਿੰਟ ਲਈ ਕੁਝ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ ਇਹ ਜੋ ਅਨ-ਲਿਮਿਟਡ ਪਾਵਰਜ਼ ਦਿੱਤੀਆਂ ਹਨ ਇਸ ਤੋਂ ਮਹਿਸੂਸ ਹੁੰਦਾ ਹੈ ਕਿ ਇਹ ਜੋ ਬੋਰਡ ਜਾਂ ਕੌਂਸਿਲ ਹੋਵੇਗਾ ਇਹ ਡੱਮੀ ਹੋਵੇਗਾ। ਸਾਰੇ ਅਖਤਿਆਰ ਚੇਅਰਮੈਨ ਨੂੰ ਦੇ ਦਿਤੇ ਗਏ ਹਨ। ਇਸ ਕਰਕੇ ਬੋਰਡ ਜਾਂ ਕੌਂਸਿਲ ਦਾ ਕੋਈ ਫਾਇਦਾ ਨਹੀਂ। ਇਸ ਕਰਕੇ ਮੈਂ ਕਹਾਂਗਾ ਕਿ ਉਸ ਦੀਆਂ ਕੁਝ ਪਾਵਰਜ਼ ਘਟਾ ਦੇਣੀਆਂ ਚਾਹੀਦੀਆਂ ਹਨ। 58 ਸਾਲ ਦੀ ਉਮਰ ਦੀ ਇਸ ਬਿੱਲ ਵਿਚ ਪਰੋਵੀਜ਼ਨ ਕੀਤੀ ਹੈ। ਇਸੇ ਤਰ੍ਹਾਂ ਹੋਰ ਮੁਲਾਜ਼ਮਾਂ ਬਾਰੇ ਹੈ ਕਿ ਉਹ 60 ਸਾਲ ਕਰ ਸਕਦੇ ਹਨ ਲੇਕਿਨ ਮੈਡੀਕਲ ਇਕ ਐਸਾ ਸਿਸਟਮ ਹੈ ਜਿਸਦਾ ਐਕਸਪੀਰੀਐਂਸ ਨਾਲ ਜ਼ਿਆਦਾ ਤੁਅੱਲਕ ਹੈ। ਇਸ ਲਈ ਮੈਂ ਕਹਾਂਗਾ ਕਿ ਇਸ ਵਿਚ ਇਹ ਅਮੈਂਡਮੈਂਟ ਹੋ ਸਕੇ ਤਾਂ ਠੀਕ ਹੈ ਕਿ ਇਕ ਤਾਂ ਇਹ ਜਿਹੜੀ ਅਨ-ਲਿਮਿਟਡ ਪਾਵਰ ਚੇਅਰਮੈਨ ਨੂੰ ਹੈ, ਇਹ ਪਾਵਰ ਘੱਟ ਕੀਤੀ ਜਾਵੇ ਅਤੇ ਇਹ ਪਾਵਰ ਬੋਰਡ ਜਾਂ ਕੌਂਸਿਲ ਪਾਸ ਹੋਵੇ। ਦੂਸਰਾ ਇਹ ਕਿ ਜੇ ਇਹ 60 ਸਾਲ ਹੋ ਸਕਦੀ ਹੋਵੇ ਤਾਂ ਠੀਕ ਹੈ।

**ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ (ਸਰਦਾਰ ਬਲਬੀਰ ਸਿੰਘ) :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਸਾਡੇ ਸਤਿਕਾਰਯੋਗ ਮੈਂਬਰ ਡਾਂਗ ਸਾਹਿਬ ਨੇ ਇਸ ਬਿੱਲ ਤੇ ਬੋਲਦੇ ਹੋਏ ਬਿਲਕੁਲ ਪੁਲਿਟੀਕਲ ਸਪੀਚ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਐਸੇ ਐਲੀਗੇਸ਼ਨ ਲਗਾਏ ਹਨ ਜਿਹੜੇ ਕਿ ਮੈਂ ਸਮਝਦਾ ਹਾਂ ਕਿ ਬਿਲਕੁਲ ਬੇਬੁਨਿਆਦ ਹਨ। ਇਹ ਕਿਹਾ ਗਿਆ ਹੈ ਕਿ ਇਕ ਲੈਂਡਲਾਰਡ ਦੀ ਬਿਲਡਿੰਗ ਖਾਲੀ

[ਸਿਹਤ ਅਤੇ ਪਰਿਵਾਰ ਨਿਯੋਜਨ ਦੇ ਰਾਜ ਮੰਤਰੀ]

ਕਰਾਉਣ ਲਈ ਬਿੱਲ ਲਿਆਂਦਾ ਗਿਆ, ਮੈਂ ਕਹਿੰਦਾ ਹਾਂ ਕਿ ਇਸ ਵਿਚ ਕੋਈ ਕੰਟਰੋਵਰਸੀ ਦੀ ਗੱਲ ਨਹੀਂ । ਪਹਿਲੀ ਗੱਲ ਇਹ ਕਿ ਕੋਈ ਅਜਿਹੀ ਪਰੋਵੀਜ਼ਨ ਨਹੀਂ ਸੀ ਜਿਸ ਨਾਲ ਇੰਪਲਾਈਜ਼ ਦੀ ਕੋਈ ਏਜ ਮੁਕੱਰਰ ਹੋਵੇ । ਜਿਸ ਵਿਅਕਤੀ ਦਾ ਮੈਂ ਨਾਂ ਨਹੀਂ ਸੀ ਲੈਣਾ ਚਾਹੁੰਦਾ, ਉਸ ਦਾ ਕੇਸ ਉਨ੍ਹਾਂ ਨੇ ਪਲੀਡ ਕੀਤਾ । ਉਸ ਨੇ ਉਮਰ ਦਾ ਆਪ ਐਫੀਡੈਵਿਟ ਦਿਤਾ, ਉਸ ਦੀ ਉਮਰ 70 ਸਾਲ ਤੋਂ ਉਪਰ ਹੋ ਜਾਂਦੀ ਹੈ । ਤਿੰਨ ਸਾਲ ਤਾਂ ਮੈਨੂੰ ਵਜ਼ੀਰ ਬਣੇ ਨੂੰ ਹੋ ਗਏ ਹਨ ਉਦੋਂ ਦਾ ਉਸ ਨੂੰ ਨੋਟਿਸ ਦੇਣਾ ਸ਼ੁਰੂ ਕੀਤਾ ਹੈ ਕਿ ਤੂੰ ਏਜ ਦਾ ਐਫੀਡੈਵਿਟ ਦੇ ਪਰ, ਉਸ ਨੇ ਹਮੇਸ਼ਾ ਟਾਲ ਮਟੋਲ ਕੀਤੀ । ਡਾਇਰੈਕਟੋਰੇਟ, ਹੈਲਥ ਸਰਵਿਸਿਜ਼, ਯਾਨੀ ਕਿ ਹੈਡਕੁਆਟਰ ਚੰਡੀਗੜ੍ਹ ਵਿਚ ਹੈ ਇਸ ਲਈ ਇਹ ਆਫਿਸ ਵੀ ਚੰਡੀਗੜ੍ਹ ਵਿਚ ਹੋਣਾ ਚਾਹੀਦਾ ਹੈ । (ਵਿਘਨ) ਮੇਰਾ ਖਿਆਲ ਹੈ ਕਿ ਦਰਜਨ ਦੇ ਕਰੀਬ ਉਸ ਨੂੰ ਰਿਮਾਈਂਡਰ ਭੇਜੇ ਕਿ ਤੂੰ ਦਫ਼ਤਰ ਸ਼ਿਫਟ ਕਰ। ਜ਼ਬਰਦਸਤੀ ਸ਼ਿਫਟ ਕਰਾਉਣ ਲਈ ਸਾਡੇ ਕੋਲ ਚਾਰਾ ਨਹੀਂ ਸੀ । ਇਸ ਬਾਰੇ ਬਿੱਲ ਵਿਚ ਪਰੋਵੀਜ਼ਨ ਕੀਤੀ । ਡਾਂਗ ਸਾਹਿਬ ਨੇ ਕਿਹਾ ਕਿ ਐਮਰਜੈਂਸੀ ਵਿਚ ਪਾਵਰਜ਼ ਮਿਸਯੂਜ਼ ਹੋਈਆਂ ਅਤੇ ਹੋਣਗੀਆਂ, ਪਾਵਰਜ਼ ਮਿਸਯੂਜ਼ ਨਹੀਂ ਹੋਣਗੀਆਂ । ਢੀਂਡਸਾ ਜੀ ਨੇ ਵੀ ਐਸਾ ਖਦਸ਼ਾ ਜ਼ਾਹਿਰ ਕੀਤਾ ਹੈ । ਮੈਂ ਕਹਿੰਦਾ ਹਾਂ ਕਿਤੇ ਵੀ ਇਹ ਦੱਸਣ ਜੇ ਕਿਤੇ ਪਾਵਰਜ਼ ਮਿਸਯੂਜ਼ ਕੀਤੀਆਂ ਹੋਣ । ਮੈਂ ਹਾਊਸ ਨੂੰ ਇਸ ਗਲ ਲਈ ਬੇਨਤੀ ਕਰਾਂਗਾ ਕਿ ਇਹ ਬਿੱਲ ਬਿਲਕੁਲ ਗੁਡ ਇਨਟੈਨਸ਼ਨ ਨਾਲ ਲਿਆਂਦਾ ਗਿਆ ਹੈ ਔਰ ਇਹ ਨਾਨ ਕੰਟਰੋਵਰਸ਼ੀਅਲ ਬਿੱਲ ਹੈ ਅਤੇ ਇਸ ਤਰ੍ਹਾਂ ਕਿਸੇ ਵਿਅੱਕਤੀ ਨੂੰ ਹਾਰਮ ਪਹੁੰਚਾਉਣ ਲਈ ਜਾਂ ਕਿਸੇ ਦੀ ਫੇਵਰ ਕਰਨ ਲਈ ਨਹੀਂ ਕੀਤਾ ਗਿਆ । ਸੋ ਇਸ ਬਿੱਲ ਨੂੰ ਪਾਸ ਕਰਨਾ ਚਾਹੀਦਾ ਹੈ ।

**Mr. Speaker :** Question is—

> That the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

SUB CLAUSE (2) OF CLAUSE 1

**Mr. Speaker :** Question is—

> That Sub Clause (2) of Clause 1 stand part of the Bill.

*The motion was carried.*

CLAUSE 2

**Mr. Speaker :** Question is—

> That Clause 2 stand part of the Bill.

*The motion was carried.*

CLAUSE 3

**Mr. Speaker**: Question is—

That Clause 3 stand part of the Bill.

*The motion was carried.*

CLAUSE 4

**Mr. Speaker**: Question is—

That Clause 4 stand part of the Bill.

*The motion was carried.*

CLAUSE 5

**Mr. Speaker**: Question is—

That Clause 5 stand part of the Bill.

*The motion was carried.*

CLAUSE 6

**Mr. Speaker**: Question is—

That Clause 6 stand part of the Bill.

*The motion was carried.*

CLAUSE 7

**Mr. Speaker**: Question is—

That Clause 7 stand part of the Bill.

*The motion was carried.*

SUB CLAUSE (1) OF CLAUSE 1

**Mr. Speaker**: Question is—

That Sub-clause (1) of Clause 1 stand part of the Bill.

*The motion was carried.*

TITLE

**Mr Speaker**: Question is—

That Title be the Title of the Bill.

*The motion was carried.*

**Minister of State for Health and Family Planning (Sardar Balbir Singh) :** Sir, I beg to move—

> That the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be passed.

**Mr. Speaker :** Motion moved—

> That the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be passed.

**Mr. Speaker :** Question is—

> That the Punjab Medical Council, Punjab Nurses Registration Council, Board of Ayurvedic and Unani Systems of Medicine, Punjab and Council of Homoeopathic System of Medicine, Punjab (Miscellaneous Provisions) Bill be passed.

*The motion was carried.*

---

## THE PUNJAB PANCHAYAT SAMITIS AND ZILA PARISHADS (AMENDMENT) BILL, 1977.

**Minister of State for Development (Sardar Santokh Singh Randhawa) :** Sir, I beg to introduce the Punjab Panchayat Samitis and Zila Parishads (Amendment) Bill.

Sir, I also beg to move—

> That the Punjab Panchayat Samitis and Zila Parishads (Amendment) Bill be taken into consideration at once.

**Mr. Speaker :** Motion moved—

> That the Punjab Panchayat Samitis and Zila Parishads (Amendment) Bill be taken into consideration at once.

**ਸਰਦਾਰ ਹਰਬੰਸ ਸਿੰਘ ਜਲਾਲ** : (ਫੂਲ): ਸਪੀਕਰ ਸਾਹਿਬ, ਇਹ ਬਿੱਲ ਡਿਵੈਲਪ-ਮੈਂਟ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ, ਇਸ ਦੀ ਤਰਮੀਮ ਤਾਂ ਬੜੀ ਛੋਟੀ ਜਿਹੀ ਹੈ ਪਰ ਭਾਵ ਬੜਾ ਡੂੰਘਾ ਹੈ । ਸਾਧਾਰਣ ਹਾਲਤ ਵਿਚ ਇਸ ਦੇ ਕਾਰਨ ਇੰਨੇ ਹੀ ਹਨ ਕਿ ਜੋ ਜ਼ਿਲ੍ਹਾ ਪ੍ਰਿਸ਼ਦ ਅਤੇ ਪੰਚਾਇਤ ਸਮਿਤੀ ਦਾ ਟਾਈਮ ਪਹਿਲਾਂ ਸਾਢੇ ਤਿੰਨ ਸਾਲ ਸੀ ਉਸ ਤੋਂ ਹੁਣ ਵਧਾ ਕੇ 4 ਸਾਲ ਦਾ ਕਰ ਦਿਤਾ ਜਾਵੇ । ਇਨ੍ਹਾਂ ਨੇ ਇਸ ਲਈ ਅਧਿਲੰਘਣ ਸ਼ਬਦ ਵਰਤਿਆ ਹੈ । ਪੰਜਾਬੀ ਦੇ ਵਿਚ ਮੈਨੂੰ ਸਮਝ ਨਹੀਂ ਆਈ ਇਸ ਤਰ੍ਹਾਂ ਦਾ ਕਿਹੜਾ ਲਫ਼ਜ਼ ਹੈ ' ਵਜ਼ੀਰ ਸਾਹਿਬ ਪੰਜਾਬੀ ਜਾਣਦੇ ਹਨ ਜਾਂ ਪਤਾ ਨਹੀਂ ਇਹ ਇੰਗਲੈਂਡ ਵਿਚ ਜੰਮੇ ਹਨ ਜੋ ਪੰਜਾਬੀ ਨਹੀਂ ਜਾਣਦੇ । (ਵਿਘਨ)

**ਸ੍ਰੀ ਸਪੀਕਰ** : ਜ਼ਰਾ ਸਵਾਦਲੀ ਬੋਲੀ ਵਰਤਿਆ ਕਰੋ, ਚੁਭਵੀਂ ਕਿਉਂ ਬੋਲਦੇ ਹੋ ?

**ਰਾਜ ਮੰਤਰੀ, ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਢੀਂਡਸਾ ਸਾਹਿਬ, ਜ਼ਰਾ ਇਨ੍ਹਾਂ ਨੂੰ ਸਮਝਾਓ । ਇਨ੍ਹਾਂ ਨੂੰ ਆਪਣਾ ਪਤਾ ਹੈ ਕਿ ਆਪ ਕਿਥੇ ਜੰਮੇ ਹਨ? (ਵਿਘਨ)

**ਸ੍ਰੀ ਸਪੀਕਰ**: ਸਾਰੇ ਮਾਨਯੋਗ ਮੈਂਬਰਾਂ ਨੂੰ ਇਕ ਦੂਸਰੇ ਦੀ ਰੈਸਪੈਕਟ ਕਰਨੀ ਚਾਹੀਦੀ ਹੈ, ਇਸ ਤਰ੍ਹਾਂ ਦੇ ਲਫਜ਼ ਨਹੀਂ ਇਸਤੇਮਾਲ ਕਰਨੇ ਚਾਹੀਦੇ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਜੇ ਕੋਈ ਲਫਜ਼ ਇਸ ਤਰ੍ਹਾਂ ਦਾ ਮੇਰੇ ਮੂੰਹ ਵਿਚੋਂ ਨਿਕਲ ਗਿਆ ਹੈ ਜੋ ਉਨ੍ਹਾਂ ਮਹਿਸੂਸ ਕੀਤਾ ਹੈ ਤਾਂ ਉਸ ਦੀ ਮੈਂ ਮਾਫੀ ਮੰਗਦਾ ਹਾਂ । ਨਾਲ ਹੀ ਅਰਜ਼ ਕਰਦਾ ਹਾਂ ਕਿ ਹਰ ਇਕ ਪੰਜਾਬੀ ਜਿਹੜਾ ਪੰਜਾਬ ਵਿਚ ਪੈਦਾ ਹੁੰਦਾ ਹੈ ਉਹ ਪੰਜਾਬੀ ਜਾਣਦਾ ਹੈ । ਇਨ੍ਹਾਂ ਨੂੰ ਵੀ ਪੰਜਾਬੀ ਬੋਲਣੀ, ਲਿਖਣੀ ਤੇ ਪੜ੍ਹਨੀ ਆਉਂਦੀ ਹੈ । ਇਸ ਬਿੱਲ ਦੇ ਉਦੇਸ਼ ਦੇ ਕਾਰਨ ਵਿਚ ਇਕ ਸ਼ਬਦ ਅਧਿਲੰਘਣ ਦਿਤਾ ਗਿਆ ਹੈ । ਮੈਂ ਵੀ ਪੰਜਾਬੀ ਚੰਗੀ ਤਰ੍ਹਾਂ ਜਾਣਦਾ ਹਾਂ ਅਤੇ ਬੀ. ਏ. ਤਕ ਪੰਜਾਬੀ ਪੜ੍ਹਿਆ ਹੋਇਆ ਹਾਂ ਪਰ ਮੈਂ ਅੱਜ ਤਕ ਕਦੇ ਇਹ ਅਧਿਲੰਘਣ ਸ਼ਬਦ ਪੰਜਾਬੀ ਵਿਚ ਨਹੀਂ ਦੇਖਿਆ । ਇਹ ਹਿੰਦੀ ਦਾ ਲਫਜ਼ ਹੈ ਜਿਹੜਾ ਪੰਜਾਬੀ ਵਿਚ ਟਾਈਪ ਕੀਤਾ ਗਿਆ ਹੈ । ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਪੰਜਾਬ ਵਿਚ ਜੰਮੇ ਹਨ ਅਤੇ ਉਹ ਪੰਜਾਬੀ ਜਾਣਦੇ ਹਨ, ਅਧਿਲੰਘਣ ਲਫਜ਼ ਪੰਜਾਬੀ ਦੇ ਵਿਚ ਕਿਧਰੇ ਵੀ ਨਹੀਂ ਹੈ ।

**ਸ੍ਰੀ ਸਪੀਕਰ**: ਇਸ ਦਾ ਦੂਸਰਾ ਸ਼ਬਦ ਕੋਈ ਪੰਜਾਬੀ ਵਿਚ ਦੱਸ ਦਿਓ ।

**ਸਰਦਾਰ ਹਰਬੰਸ ਸਿੰਘ ਜਲਾਲ** : ਦੂਸਰਾ ਸ਼ਬਦ ਹੈ ਉਲੰਘਣਾ ਕਰਨਾ (ਵਿਘਨ)

**ਇਕ ਆਵਾਜ਼** : ਤੁਸੀਂ ਕੋਈ ਇਸ ਲਫਜ਼ ਦਾ ਸਬਸਟੀਚਿਊਟ ਦੱਸ ਦਿਓ ।

**ਸ੍ਰੀ ਸਪੀਕਰ**: ਤੁਸੀਂ ਦਰੁੱਸਤ ਕਰ ਸਕਦੇ ਹੋ ਤਾਂ ਕੋਈ ਹੋਰ ਇਸ ਦੇ ਲਈ ਲਫਜ਼ ਦੱਸ ਦਿਓ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਮੇਰਾ ਖ਼ਿਆਲ ਹੈ ਕਿ ਇਸ ਦਾ ਸਬਸਟੀਚਿਊਟ ਮਿਆਦ ਵਿਚ ਵਾਧਾ ਵੀ ਹੋ ਸਕਦਾ ਹੈ । ਅਧਿਲੰਘਣ ਲਫਜ਼ ਬੜੀ ਮਿਹਨਤ ਨਾਲ ਲਭਿਆ ਗਿਆ ਹੈ ਪਰ ਇਹ ਮਿਆਦ ਵਿਚ ਵਾਧਾ ਕਿਹਾ ਜਾ ਸਕਦਾ ਹੈ । ਬਿੱਲ ਦਾ ਜੋ ਉਦੇਸ਼ ਹੈ ਉਸ ਨੂੰ ਇਨ੍ਹਾਂ ਲਫਜ਼ਾਂ ਨਾਲ ਲਿਖਣਾ ਜਿਹੜਾ ਸਮਝ ਨਾ ਲਗ ਸਕੇ ਉਹ ਬਿੱਲ ਦੇ ਨਾਲ ਵੀ ਜ਼ਿਆਦਤੀ ਹੈ, ਪੰਜਾਬੀ ਲੋਕਾਂ ਨਾਲ ਵੀ ਬੇਇਨਸਾਫੀ ਹੈ ਅਤੇ ਪੰਜਾਬੀ ਬੋਲੀ ਦੇ ਨਾਲ ਵੀ ਬੇਇਨਸਾਫੀ ਹੈ ।

ਸਪੀਕਰ ਸਾਹਿਬ, ਇਹ ਮਾਮਲਾ ਹਾਊਸ ਵਿਚ ਪਹਿਲੀ ਵਾਰੀ ਨਹੀਂ ਆਇਆ । ਅਗੇ ਵੀ ਇਹ ਕਈ ਵਾਰੀ ਆ ਚੁਕਿਆ ਹੈ । ਪਹਿਲਾਂ ਮਿਆਦ 6 ਮਹੀਨੇ ਹੁੰਦੀ ਸੀ ਉਸ ਨੂੰ ਵਧਾ ਕੇ ਇਕ ਸਾਲ ਕੀਤੀ ਗਈ ਅਤੇ ਫਿਰ ਇਕ ਸਾਲ ਤੋਂ ਡੇਢ ਸਾਲ ਕੀਤੀ ਗਈ ਅਤੇ ਫਿਰ ਡੇਢ ਸਾਲ ਤੋਂ ਵਧਾ ਕੇ ਇਹ ਸਾਢੇ ਤਿੰਨ ਸਾਲ ਕੀਤੀ ਗਈ ਅਤੇ ਹੁਣ ਇਹ ਚਾਰ ਸਾਲ ਕੀਤੀ ਜਾ ਰਹੀ ਹੈ । ਸਾਡੇ ਮਹਾਤਮਾ ਗਾਂਧੀ ਜੀ ਪੰਚਾਇਤੀ ਰਾਜ ਦੇ ਸੁਪਨੇ ਲੈਂਦੇ ਸੀ ਅਤੇ ਸਾਡੀ ਪੰਜਾਬ ਦੀ ਸਰਕਾਰ ਅਤੇ ਕੇਂਦਰੀ ਸਰਕਾਰ ਹਿੰਦੁਸਤਾਨ ਵਿਚ ਪੰਚਾਇਤੀ ਰਾਜ ਕਾਇਮ ਕਰਨ ਵਾਸਤੇ ਵਚਨਬੱਧ ਹੈ ਪਰ ਇਹ ਜਿਹੜਾ ਬਿੱਲ ਹੈ ਇਹ ਪੰਚਾਇਤੀ ਰਾਜ ਦੇ ਬਿਲਕੁਲ ਉਲਟ ਹੈ ਔਰ ਪੰਚਾਇਤੀ ਰਾਜ ਦੀ ਜੋ ਭਾਵਨਾ ਹੈ ਉਸ ਨੂੰ ਖਤਮ ਕਰਦਾ ਹੈ । ਪੰਚਾਇਤੀ ਰਾਜ ਦੀ ਭਾਵਨਾ ਨੂੰ ਕਾਇਮ ਰਖਣ ਦੀ ਖਾਤਰ

[ਸਰਦਾਰ ਹਰਬੰਸ ਸਿੰਘ ਜਲਾਲ]

ਪੰਜਾਬ ਵਿਚ ਹਾਊਸ ਦੀਆਂ ਦੋ ਕਮੇਟੀਆਂ ਬਣੀਆਂ । ਪਹਿਲੀ ਕਮੇਟੀ ਰਾਜਿੰਦਰ ਸਿੰਘ ਕਮੇਟੀ ਬਣੀ ਜਿਸ ਨੇ ਆਪਣੀ ਰਿਪੋਰਟ ਦਿਤੀ ਅਤੇ ਦੂਸਰੀ ਕਮੇਟੀ ਬਾਦਲ ਕਮੇਟੀ ਬਣੀ ਅਤੇ ਉਸ ਦੀ ਰਿਪੋਰਟ ਵੀ ਇਸ ਹਾਊਸ ਵਿਚ ਆ ਚੁਕੀ ਹੈ ।

**ਸ਼੍ਰੀ ਪ੍ਰੇਮ ਗੁਪਤਾ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਇਨ੍ਹਾਂ ਨੇ (ਰੰਧਾਵਾ ਸਾਹਿਬ ਵੱਲ ਇਸ਼ਾਰਾ) ਇਸ ਬਿੱਲ ਨੂੰ ਇਨਟਰੋਡਿਊਸ ਕੀਤਾ ਹੈ, ਇਨ੍ਹਾਂ ਨੇ ਆਪਣੀ ਕਮੇਟੀ ਬਣਾਈ ਸੀ, ਇਨ੍ਹਾਂ ਦੇ ਆਪਣੇ ਨਾਮ ਤੇ ਕਮੇਟੀ ਬਣੀ ਸੀ । ਉਸ ਕਮੇਟੀ ਨੇ ਇਹ ਵਚਨ ਦਿਤਾ ਸੀ ਕਿ ਪੰਚਾਇਤੀ ਰਾਜ ਤਰੱਕੀ ਕਰੇਗਾ ਪਰ ਇਹ ਬਿੱਲ ਇਸ ਪੰਚਾਇਤੀ ਰਾਜ ਦੀ ਭਾਵਨਾ ਦੇ ਉਲਟ ਹੈ । ਫਿਰ ਜਿਹੜਾ ਅਧਿਲੰਘਣ ਲਫਜ਼ ਵਰਤਿਆ ਗਿਆ ਹੈ ਇਹ ਵੀ ਪੰਜਾਬੀ ਵਿਚ ਕਿਧਰੇ ਨਹੀਂ । ਮੈਂ ਲਫਜ਼ ਤਾਂ ਵਾਪਸ ਲੈ ਲਿਆ ਹੈ ਪਰ ਇਹ ਬਿੱਲ ਤਾਂ ਮਨਿਸਟਰ ਸਾਹਿਬ ਨੂੰ ਵਾਪਸ ਲੈਣਾ ਚਾਹੀਦਾ ਸੀ । (ਵਿਘਨ)

**ਸ਼੍ਰੀ ਸਪੀਕਰ** : ਤੁਹਾਨੂੰ ਲਫਜ਼ ਵਾਪਸ ਲੈਣ ਲਈ ਤਾਂ ਨਹੀਂ ਕਿਹਾ । ਤੁਹਾਨੂੰ ਕਿਹਾ ਹੈ ਕਿ ਇਸ ਲਫ਼ਜ਼ ਦਾ ਕੋਈ ਸਬਸਟੀਚਿਊਟ ਦੱਸ ਦਿਉ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਸ ਨਾਲ ਪੰਜਾਬ ਸਰਕਾਰ ਦੀ ਨੀਯਤ ਦਾ ਪਤਾ ਲਗਦਾ ਹੈ ਕਿ ਉਸ ਨੇ ਦਰਅਸਲ ਪੰਚਾਇਤੀ ਰਾਜ ਲਾਗੂ ਨਹੀਂ ਹੋਣ ਦੇਣਾ । 6 ਮਹੀਨੇ ਤੋਂ ਮਿਆਦ ਨੂੰ ਵਧਾ ਕੇ 4 ਸਾਲ ਕਰ ਦਿਤਾ ਗਿਆ ਹੈ ਅਤੇ ਫਿਰ ਇਸ ਤੋਂ ਵੀ ਵਧਾਈ ਜਾ ਸਕਦੀ ਹੈ । ਇਹ ਮਹਾਤਮਾ ਗਾਂਧੀ ਜੀ ਦੇ ਸੁਪਨਿਆਂ ਨਾਲ, ਹਿੰਦੁਸਤਾਨ ਦੇ ਵਿਧਾਨ ਨਾਲ ਅਤੇ ਪੰਚਾਇਤੀ ਰਾਜ ਨਾਲ ਜ਼ਿਆਦਤੀ ਹੈ (ਘੰਟੀ) ਇਕ ਆਵਾਜ਼ : ਇਹ ਰੇਪੀਟੀਸ਼ਨ ਹੈ) ਇਸ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਮਾਨਯੋਗ ਸਪੀਕਰ ਸਾਹਿਬ, 1976 ਵਿਚ ਮੰਤਰੀ ਜੀ ਨੇ ਇਕ ਆਰਡੀਨੈਂਸ ਲਿਆਂਦਾ ਸੀ ਹੁਣ ਉਸ ਦਾ ਬਿੱਲ ਸਾਡੇ ਸਾਹਮਣੇ ਪੇਸ਼ ਕਰ ਰਹੇ ਹਨ । ਸਪੀਕਰ ਸਾਹਿਬ, 1976 ਵਿਚ ਜਦੋਂ ਇਹ ਆਰਡੀਨੈਂਸ ਹੋਇਆ ਸੀ ਤਾਂ ਇਸ ਕਿਸਮ ਦੇ ਵਿਚਾਰ ਜਿਹੜੇ ਸਨ ਉਹ ਪ੍ਰਭਾਵੀ ਹੁੰਦੇ ਜਾ ਰਹੇ ਸਨ ਪਰ ਹੁਣ ਤਾਂ ਬਹੁਤ ਤਬਦੀਲੀ ਆ ਚੁਕੀ ਹੈ । ਹਿੰਦੁਸਤਾਨ ਕਾਫ਼ੀ ਤਬਦੀਲ ਹੋ ਚੁਕਾ ਹੈ । ਜੇ ਇੰਨਾ ਬਦਲਿਆ ਹੋਇਆ ਹਿੰਦੁਸਤਾਨ ਵੀ ਅੱਜ ਦੀਆਂ ਲੋੜਾਂ ਅਨੁਸਾਰ ਕੋਈ ਚੀਜ਼ ਕਰਨ ਦੀ ਪ੍ਰੇਰਨਾ ਨਹੀਂ ਦਿੰਦਾ ਤਾਂ ਇਹ ਬੜੀ ਦੁੱਖਦਾਈ ਗਲ ਹੈ । ਮੰਤਰੀ ਜੀ ਮੇਰੇ ਦੋਸਤ ਹਨ, ਮੈਨੂੰ ਇਹ ਗਲ ਕਹਿਣ ਵਿਚ ਕੋਈ ਹਿਚਕਚਾਹਟ ਨਹੀਂ ਕਿ ਜੇ ਕੋਈ ਆਖੇ ਕਿ ਉਨ੍ਹਾਂ ਵਿਚ ਜਮਹੂਰੀਅੱਤ-ਪ੍ਰਸਤੀ ਵਾਸਤੇ ਪ੍ਰੇਮ ਘੱਟ ਗਿਆ ਹੈ ਤਾਂ ਮੈਂ ਨਹੀਂ ਮੰਨਾਂਗਾ । ਮੈਂ ਤਾਂ ਇਕ ਗਲ ਕਹਿਣੀ ਚਾਹੁੰਦਾ ਹਾਂ ਔਰ ਇਹ ਮੇਰੇ ਨਾਲ ਮੁਤਫਿਕ ਹੋਣਗੇ ਕਿ ਚੰਗੀ

**Expunged as ordered by the Chair.

ਗੌਰਮਿੰਟ ਉਹ ਹੁੰਦੀ ਹੈ ਜਿਹੜੀ ਘੱਟ ਤੋਂ ਘੱਟ ਰਾਜ ਕਰੇ । 'Good Government governs the least' । ਹੁਣ ਇਹ ਗੌਰਮਿੰਟ ਜੋ ਪੈਰ ਪੈਰ ਉਤੇ, ਰੋਜ਼ ਨਿਤ ਦਿਹਾੜੀ ਦੇ ਕੰਮਾਂ ਲਈ ਆਰਡੀਨੈਂਸ ਲਿਆਏ ਤਾਂ ਇਹ ਚੰਗੀ ਰਵਾਇਤ ਨਹੀਂ । ਪੰਜਾਬ ਗੌਰਮਿੰਟ ਨੇ ਇਕ ਐਕਟ ਨੂੰ 3 ਸਾਲਾਂ ਦੇ ਅਰਸੇ ਵਿਚ 3 ਵਾਰੀ ਅਮੈਂਡ ਕੀਤਾ, ਇਹ ਕੋਈ ਚੰਗੀ ਗਵਰਨਿੰਗ ਨਹੀਂ । ਜਾਂ ਤੇ ਇਹ ਹੋਵੇ ਕਿ ਜਮਹੂਰੀਅੱਤ ਦੇ ਜਿਹੜੇ ਬੇਸਿਕ ਨਾਰਮਜ਼ ਹੋਣ ਉਹ ਵਾਇਲੇਟ ਹੋ ਜਾਣ ਤਾਂ ਅਮੈਂਡਮੈਂਟ ਲਿਆਂਦੀ ਜਾਵੇ, ਪਰ ਇਸ ਤਰ੍ਹਾਂ ਨਹੀਂ ਹੋਇਆ। ਪਹਿਲਾਂ ਢਾਈ ਸਾਲਾਂ ਦੀ ਮਿਆਦ 1976 ਵਿਚ ਵਧਾ ਕੇ ਸਾਢੇ ਤਿੰਨ ਸਾਲ ਕੀਤੀ । ਹੁਣ ਜਿਹੜਾ ਇਸ ਵਕਤ ਬਿੱਲ ਸਾਡੇ ਸਾਹਮਣੇ ਲਿਆ ਰਹੇ ਹਨ ਇਸ ਰਾਹੀਂ ਇਸ ਦੀ ਮਿਆਦ ਚਾਰ ਸਾਲ ਕਰਨਾ ਚਾਹੁੰਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਰਡੀਨੈਂਸ ਲਿਆਉਣ ਦਾ ਉਹ ਮੁਖਤਲਿਫ ਵਕਤ ਸੀ । ਅੱਜ ਦਾ ਵਕਤ ਮੁਖਤਲਿਫ ਹੈ। ਇਸ ਵਿਚਕਾਰ ਇਕ ਬਹੁਤ ਬੜੀ ਘਟਨਾ ਵਾਪਰੀ ਹੈ । ਮੈਂ ਆਪਣੇ ਮੋਹਤਰਮ ਲੀਡਰ ਡਾਂਗ ਸਾਹਿਬ ਦੇ ਲਫਜ਼ਾਂ ਨੂੰ ਦੋਹਰਾਣਾ ਚਾਹੁੰਦਾ ਹਾਂ, ਇਹ ਭਾਵਨਾ ਸਾਡੇ ਮੁਲਕ ਦੇ ਅੰਦਰ ਹੁਣ ਜ਼ਿਆਦਾ ਤਿੱਖੇ ਰੂਪ ਵਿਚ ਉਠ ਰਹੀ ਹੈ ਕਿ ਅਸੀਂ ਲੋਕਾਂ ਦੀਆਂ ਇਛਾਵਾਂ ਨੂੰ ਬਹੁਤੀ ਦੇਰ ਤਕ ਨਜ਼ਰ ਅੰਦਾਜ਼ ਨਹੀਂ ਕਰ ਸਕਦੇ । ਜਮਹੂਰੀਅੱਤ ਦੇ ਜਿਹੜੇ ਨਾਰਮਜ਼ ਤਹਿਸ਼ੁਦਾ ਹਨ, ਜ਼ਿੰਦਗੀ ਵਿਚ ਤਾਰੀਖੀ ਤੌਰ ਤੇ ਜਿਹੜੇ ਰੈਡੀਕਲ ਅਤੇ ਡੈਮੋਕਰੇਟਿਕ ਤਲਖ ਤਜਰਬੇ ਹੋਏ ਹਨ, ਉਨ੍ਹਾਂ ਤੇ ਪ੍ਰੈਕਟੀਕਲ ਅਮਲ ਕਰਨ ਦੀ ਬਜਾਏ ਉਨ੍ਹਾਂ ਨੂੰ ਥਿਓਰੇਟਿਕਲ ਨਾਰਮ ਵਿਚ ਬੰਨ੍ਹ ਕੇ ਸ਼ੈਲਵ ਕਰ ਦਿਤਾ ਹੈ ।

ਹੁਣ ਸੁਆਲ ਹੈ ਸੁਪਰਸੈਸ਼ਨਜ਼ ਦਾ । ਮੇਰੀ ਰਾਏ ਵਿਚ ਅਵੱਲ ਤਾਂ ਇਹ ਸੁਪਰ-ਸੈਸ਼ਨ ਦਾ ਜਿਹੜਾ ਖਿਆਲ ਹੈ ਇਹ ਬਹੁਤ ਪੁਰਾਣਾ ਹੈ । ਸੁਪਰਸੈਸ਼ਨ ਕਦੇ ਵੀ ਇਸ ਤਰ੍ਹਾਂ ਪਬਲਿਕ ਲਿਮਿਟਿਡ ਬਾਡੀ ਦੀ ਸਮੁਚੇ ਤੌਰ ਤੇ ਨਹੀਂ ਹੋਣੀ ਚਾਹੀਦੀ । ਇਸੇ ਤਰ੍ਹਾਂ ਮਿਊਂਸ-ਪਲ ਐਕਟ ਵਿਚ ਜੋ ਸੁਪਰਸੈਸ਼ਨ ਦੀ ਕਲਾਜ਼ ਸੀ ਉਸ ਤੇ ਵਿਚਾਰ ਕਰਦਿਆਂ ਇਹ ਕੀਤਾ ਜਾਏ ਕਿ ਬਜਾਏ ਮਿਊਂਸਪਲ ਕਮੇਟੀ ਦੀ ਸੁਪਰਸੈਸ਼ਨ ਦੇ, ਜਿਹੜਾ ਡਿਪਾਰਟਮੈਂਟ ਡਿਫਾਲਟ ਕਰ ਰਿਹਾ ਹੈ, ਉਸ ਨੂੰ ਸੁਪਰਸੀਡ ਕੀਤਾ ਜਾਏ । ਹੁਣ ਇਸ ਪਾਸੇ ਜਾਣ ਦੀ ਬਜਾਏ, ਉਸ ਤਾਰੀਖੀ ਤਜ਼ਰਬੇ ਨੂੰ ਧਿਆਨ ਵਿਚ ਰਖਣ ਦੀ ਬਜਾਏ ਇਸ ਪਾਸੇ ਵਲ ਨੂੰ ਚਲੇ ਜਾ ਰਹੇ ਹਾਂ, ਮੈਂ ਨਹੀਂ ਸਮਝਦਾ ਕਿ ਇਹ ਰਵਸ਼ ਅੱਜ ਦੀ ਜ਼ਰੂਰਤ ਪੂਰਾ ਕਰੇਗੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੁਪਰਸੈਸ਼ਨ ਦੀ ਮਿਆਦ ਵਧਾਉਣ ਦੀ ਬਜਾਏ ਸੁਪਰਸੈਸ਼ਨ ਨੂੰ ਖਤਮ ਕਰੀਏ । ਜੇ ਜ਼ਿਲ੍ਹਾ ਪ੍ਰੀਸ਼ਦ ਦੀ ਜਾਂ ਪੰਚਾਇਤ ਸੰਮਤੀ ਦੀ ਸੁਪਰਸੈਸ਼ਨ ਕਰਨੀ ਹੈ ਤਾਂ ਸਮੁਚੇ ਤੌਰ ਤੇ ਨਹੀਂ ਕਰਨੀ ਚਾਹੀਦੀ । ਜਿਹੜੇ ਵੱਖ ਵੱਖ ਮਹਿਕਮੇ ਐਟ ਡਿਫਾਲਟ ਹਨ ਉਨ੍ਹਾਂ ਦੀ ਸੁਪਰਸੈਸ਼ਨ ਕਰੋ । ਬਿਮਾਰੀ ਦਾ ਇਲਾਜ ਕਰਕੇ ਮਰੀਜ਼ ਨੂੰ ਠੀਕ ਕਰੋ ਨਾ ਕਿ ਮਰੀਜ਼ ਨੂੰ ਹੀ ਖ਼ਤਮ ਕਰ ਦਿਤਾ ਜਾਏ ।

ਮੇਰੀ ਮੰਤਰੀ ਜੀ ਅਗੇ ਬੇਨਤੀ ਹੈ ਕਿ ਇਸ ਵਕਤ ਇਸ ਗਲ ਦਾ ਧਿਆਨ ਕਰੋ। ਇਸ ਗੱਲ ਵਲ ਨਾ ਧਿਆਨ ਕਰਨ ਕਰਕੇ ਜਿਹੜੇ ਨਤੀਜੇ ਹੁਣ ਨਿਕਲੇ ਹਨ ਉਹ ਤੁਸੀਂ ਵੇਖੋ । ਅੱਜ ਇਕ ਐਸਾ ਕਾਕਸ ਵਜੂਦ ਵਿਚ ਆਇਆ ਹੈ ਜਿਹੜਾ ਕਾਕਸ ਉਨ੍ਹਾਂ ਤਾਕਤਾਂ ਨੂੰ ਪਾ ਕੇ ਅੱਜ ਨਾ ਆਪ ਕਾਇਮ ਹੈ ਔਰ ਨਾ ਮੁਲਕ ਵਿਚ ਜਿਹੜੀਆਂ ਜਮਹੂਰੀ ਕਦਰਾਂ ਹਨ ਉਹ ਵੀ ਮੌਕਾ ਵੇਖ ਕੇ ਉਸ ਨਾਲ ਗਈਆਂ ਹਨ । ਇਸ ਜਮਹੂਰੀ ਮੁਲਕ ਵਿਚ ਇਸ ਗੱਲ ਦੀ ਬੜੀ ਭਾਰੀ ਘਾਟ ਪੈਦਾ ਹੋ ਗਈ ਹੈ । ਉਸ ਕਾਕਸ ਦੀ ਵਜ੍ਹਾ ਨਾਲ ਮਿਸਯੂਜ਼

[ਕਾਮਰੇਡ ਰਾਜ ਕੁਮਾਰ]

ਆਫ਼ ਅਥਾਰਟੀ ਅਤੇ ਉਸ ਦੀ ਗਲਤ ਵਰਤੋਂ ਹੋਈ ਹੈ । ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਵਾਇਲੇਸ਼ਨ, ਕੋਅਰਸ਼ਨ ਅਤੇ ਇਸ ਤਰ੍ਹਾਂ ਦੀਆਂ ਭਾਵਨਾਵਾਂ ਉਪਰ ਆ ਗਈਆਂ ਹਨ । ਇਸ ਦੇ ਜੋ ਸਿਟੇ ਹਨ ਨਾ-ਜਮਹੂਰੀਅੱਤ ਵਿਚ ਅੱਜ ਤਕ ਇਸ ਤਰ੍ਹਾਂ ਦੇ ਨਿਕਲੇ ਹਨ ਅਤੇ ਨਾ ਨਿਕਲ ਸਕਦੇ ਹਨ । ਇਸ ਵਾਸਤੇ, ਸਪੀਕਰ ਸਾਹਿਬ. ਮੈਂ ਆਪਣੇ ਮਿੱਤਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਗੱਲ ਤੇ ਥੋੜ੍ਹਾ ਜਿਹਾ ਵਿਚਾਰ ਕਰਨ ਅਤੇ ਇਸ ਕਿਸਮ ਦੀਆਂ ਅਮੈਂਡਮੈਂਟਾਂ ਲਿਆਉਣ ਤੋਂ ਝਿਜਕ ਕਰਨ ਅਤੇ ਇਸ ਨੂੰ ਵਾਪਸ ਲੈ ਲੈਣ । ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਹੜੇ ਕਰਮਚਾਰੀ ਇਸ ਕਿਸਮ ਦੀਆਂ ਚੀਜ਼ਾਂ ਇਥੇ ਰਖ ਰਹੇ ਹਨ, ਇਨ੍ਹਾਂ ਵਿਚ ਉਨ੍ਹਾਂ ਦੇ ਆਪਣੇ ਮੰਤਵ ਹਨ । ਇਸ ਚੀਜ਼ ਦੇ ਕੀ ਨਤੀਜੇ ਨਿਕਲ ਸਕਦੇ ਹਨ ਇਸ ਬਾਰੇ ਸਾਨੂੰ ਆਪ ਸੋਚਣਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਇਹੋ ਜਿਹਾ ਬਿੱਲ ਜ਼ਿਆਦਾ ਖੁਲ੍ਹ-ਦਿਮਾਗੀ ਨਾਲ ਲਿਆਉਣਾ ਚਾਹੀਦਾ ਹੈ । ਮੈਂ ਕਹਾਂਗਾ ਕਿ ਇਹ ਅਮੈਂਡਮੈਂਟ ਵਾਪਸ ਲੈ ਲੈਣੀ ਚਾਹੀਦੀ ਹੈ ਬਲਕਿ ਇਕ ਹੋਰ ਅਮੈਂਡਮੈਂਟ ਲਿਆਉਣੀ ਚਾਹੀਦੀ ਹੈ ਸੁਪਰਸੈਸ਼ਨਜ਼ ਦੇ ਮਾਮਲੇ ਵਿਚ ਕਿ ਅਸੀਂ ਸਾਰੀ ਜ਼ਿਲ੍ਹਾ ਪ੍ਰੀਸ਼ਦ ਨੂੰ ਜਾਂ ਪੰਚਾਇਤ ਸੰਮਤੀ ਨੂੰ ਸੁਪਰਸੀਡ ਨਾ ਕਰੀਏ ਅਤੇ ਉਸ ਦਾ ਜਿਹੜਾ ਅੰਗ ਡਿਫਾਲਟਰ ਹੈ ਉਸ ਨੂੰ ਸੁਪਰਸੀਡ ਕਰੀਏ ਅਤੇ ਦਰੁਸਤ ਕਰਨ ਤੋਂ ਬਾਅਦ ਬਹਾਲ ਕਰੀਏ । ਇਸ ਕਿਸਮ ਦੀ ਤਰਮੀਮ ਅੱਜ ਲਿਆਉਣ ਦੀ ਲੋੜ ਹੇ ।

ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਿੰਗ ਬਿੱਲ ਹੈ ਇਸ ਰਾਹੀਂ ਉਸ ਚੀਜ਼ ਨੂੰ ਪ੍ਰੋਜੈਕਟ ਕੀਤਾ ਜਾ ਰਿਹਾ ਹੈ ਜਿਹੜੀ 1976 ਦੇ ਕਾਲੇ ਦਿਨਾਂ ਦੀ ਯਾਦ ਕਰਾਉਂਦੀ ਹੈ । ਅੱਜ ਇਹ ਸਹੀ ਸਿਧਾਂਤ ਨਾਲ ਨਹੀਂ ਹੋਇਆ । 1976 ਵਿਚ ਕੀ ਹੋਇਆ ? ਮੈਂ ਕਹਾਂਗਾ ਕਿ ਸਾਨੂੰ ਉਸ ਨੂੰ ਦੋਹਰਾਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ । ਉਸ ਨਾਲ ਸਾਡਾ ਬੜਾ ਨੁਕਸਾਨ ਹੋਇਆ ਹੈ । ਮੇਰਾ ਇਹ ਸੁਝਾਉ ਹੈ ਕਿ ਵਜ਼ੀਰ ਸਾਹਿਬ ਇਸ ਬਿੱਲ ਨੂੰ ਪਾਸ ਨਾ ਕਰਾਉਣ ਤਾਂ ਇਹ ਪੰਜਾਬ ਦੇ ਭਲੇ ਲਈ ਹੈ, ਜਮਹੂਰੀਅੱਤ ਦੇ ਭਲੇ ਵਿਚ ਹੈ ਔਰ ਇਸ ਵਿਚ ਹੀ ਸਾਡੇ ਸਾਰਿਆਂ ਦਾ ਭਲਾ ਹੈ ।

**ਚੌਧਰੀ ਦਰਸ਼ਨ ਸਿੰਘ** (ਨੂਰ ਮਹਿਲ) : ਸਪੀਕਰ ਸਾਹਿਬ, ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਐਕਟ ਵਿਚ ਅਮੈਂਡਮੈਂਟ ਕਰਨ ਲਈ ਇਹ ਅਮੈਂਡਿੰਗ ਬਿੱਲ ਸਦਨ ਵਿਚ ਪੇਸ਼ ਹੋਇਆ ਹੈ । ਸਪੀਕਰ ਸਾਹਿਬ, ਪੰਜਾਬ ਵਿਚ ਜਦੋਂ ਪੰਚਾਇਤੀ ਰਾਜ ਸ਼ੁਰੂ ਹੋਇਆ ਤਾਂ ਉਸ ਵਕਤ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਸ ਰਾਜ ਦੀ ਇਨਆਗੁਰੇਸ਼ਨ ਚੰਡੀਗੜ੍ਹ ਵਿਚ ਕੀਤੀ ਸੀ । ਉਹ ਇਸ ਗੱਲ ਤੇ ਬੜੇ ਖੁਸ਼ ਸਨ ਕਿ ਪੰਜਾਬ ਵਿਚ ਪੰਚਾਇਤੀ ਰਾਜ ਲਾਗੂ ਹੋਇਆ ਹੈ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਇਹ ਬੜੀ ਅੱਛੀ ਗੱਲ ਹੈ ਕਿ ਲੋਕਾਂ ਦੀ ਤਾਕਤ ਲੋਕਾਂ ਵਿਚ ਤਕਸੀਮ ਕੀਤੀ ਜਾਏ ਅਤੇ ਤਾਕਤ ਨੂੰ ਡੀਸੈਂਟਰੇਲਾਈਜ਼ ਕੀਤੀ ਜਾਏ । ਪਿੰਡਾਂ ਵਿਚ ਪੰਚਾਇਤਾਂ ਨੂੰ ਸੰਮਿਤੀਆਂ ਰਾਹੀਂ ਅਤੇ ਜ਼ਿਲ੍ਹਿਆਂ ਵਿਚ ਜ਼ਿਲ੍ਹਾ ਪ੍ਰੀਸ਼ਦਾਂ ਰਾਹੀਂ ਡੈਮੋਕਰੈਟਿਕ ਸਟੱਰਕਚਰ ਲਾਗੂ ਕੀਤਾ । ਇਸ ਦਾ ਦੂਸਰਾ ਮਤਲਬ ਇਹ ਸੀ ਕਿ ਹਿੰਦੁਸਤਾਨ ਸੰਸਾਰ ਦਾ ਸਭ ਤੋਂ ਵੱਡਾ ਡੈਮੋਕਰੈਟਿਕ ਕੰਟਰੀ ਹੈ । ਸਪੀਕਰ ਸਾਹਿਬ, ਇਸ ਐਕਟ ਵਿਚ ਪਹਿਲਾਂ ਸਾਢੇ 3 ਸਾਲ ਦੀ ਮਿਆਦ ਕਰਨ ਲਈ ਅਮੈਂਡਮੈਂਟ ਲਿਆਂਦੀ ਸੀ ਅਤੇ ਹੁਣ 6 ਮਹੀਨੇ ਹੋਰ ਵਧਾ ਕੇ ਚਾਰ ਸਾਲ ਕਰਨ ਦੀ ਅਮੈਂਡਮੈਂਟ ਲਿਆਏ ਹਨ । ਸਪੀਕਰ ਸਾਹਿਬ, ਮੈਂ ਚਾਹਵਾਂਗਾ ਕਿ ਵਜ਼ੀਰ ਸਾਹਿਬ ਮੇਰੀ ਇਕ ਗੱਲ ਦਾ ਜਵਾਬ ਜ਼ਰੂਰ ਦੇਣ । ਮੈਂ ਕਹਿੰਦਾ ਹਾਂ ਕਿ ਪਹਿਲਾਂ ਤਾਂ ਸੁਪਰਸੈਸ਼ਨ ਦਾ

ਲਫਜ਼ ਇੰਨਾ ਮਾੜਾ ਹੈ ਫਿਰ ਡੈਮੋਕਰੈਟਿਕ ਇੰਸਟੀਚਿਊਟ ਨੂੰ ਸੁਪਰਸੀਡ ਕਰਨਾ ਉਸ ਤੋਂ ਵੀ ਮਾੜਾ ਹੈ। ਕਿਸੇ ਡਿਪਾਰਟਮੈਂਟ ਨੂੰ ਸੁਪਰਸੀਡ ਕਰ ਦਿਉ ਚੰਗੀ ਗੱਲ ਹੈ ਲੇਕਿਨ ਡੈਮੋਕਰੈ-ਟਿਕ ਇੰਸਟੀਚਿਊਟ ਲਈ ਕਿਸੇ ਐਸੇ ਲਫਜ਼ ਨੂੰ ਵਰਤਿਆ ਜਾਣਾ ਡੈਮੋਕਰੇਸੀ ਦੇ ਉਲਟ ਹੈ। ਸਪੀਕਰ ਸਾਹਿਬ, ਜਿਹੜੀਆਂ 1972 ਵਿਚ ਪੰਚਾਇਤੀ ਚੋਣਾਂ ਹੋਈਆਂ ਸਨ, ਜਿਸ ਨੂੰ 4-5 ਸਾਲ ਦਾ ਅਰਸਾ ਹੋ ਚੁਕਾ ਹੈ, ਕਈ ਜ਼ਿਲ੍ਹਿਆਂ ਵਿਚ ਹਾਲੇ ਤਕ ਵੀ ਜ਼ਿਲ੍ਹਾ ਪ੍ਰੀਸ਼ਦਾਂ ਨਹੀਂ ਕੰਸਟੀਚਿਊਟ ਕੀਤੀਆਂ ਗਈਆਂ। ਇਹ ਡੈਮੋਕਰੇਸੀ ਦੀ ਨੈਗੇਸ਼ਨ ਹੈ। ਮੈਂ ਪੁੱਛਦਾ ਹਾਂ ਕਿ ਜ਼ਿਲ੍ਹਾ ਪੱਧਰ ਤੇ ਜ਼ਿਲ੍ਹਾ ਪ੍ਰੀਸ਼ਦ ਦਾ ਨਾ ਹੋਣਾ ਚੰਗੀ ਗੱਲ ਨਹੀਂ। ਮੈਂ ਕਹਿੰਦਾ ਹਾਂ ਕਿ ਕਿਹੜੀ ਰੁਕਾਵਟ ਸੀ ਜਿਸ ਕਰਕੇ ਉਥੇ ਜ਼ਿਲ੍ਹਾ ਪ੍ਰੀਸ਼ਦਾਂ ਨਹੀਂ ਬਣ ਸਕੀਆਂ। ਇਹ ਦੱਸਣ ਕਿ ਕਿਉਂ ਨਹੀਂ ਜ਼ਿਲ੍ਹਾ ਪ੍ਰੀਸ਼ਦਾਂ ਕਾਇਮ ਹੋ ਸਕੀਆਂ ਜਦੋਂ ਪੰਚਾਇਤਾਂ ਦੀਆਂ ਚੋਣਾਂ ਕਰਾ ਦਿਤੀਆਂ ਸਨ। ਕਈ ਵਾਰੀ ਡੇਟਾਂ ਮੁਕਰੱਰ ਕੀਤੀਆਂ ਹਨ ਪਰ ਫਿਰ ਮੁਲਤਵੀ ਕਰ ਦਿਤੀਆਂ। ਰੰਧਾਵਾ ਸਾਹਿਬ, ਬੜੇ ਸੁਲਝੇ ਹੋਏ ਅਤੇ ਆਨੈਸਟ ਵਜ਼ੀਰ ਹਨ। ਉਹ ਦੱਸਣ ਕਿ ਕੀ ਰੁਕਾਵਟ ਸੀ ਜਿਸ ਕਰਕੇ ਇਹ ਜ਼ਿਲ੍ਹਾ ਪ੍ਰੀਸ਼ਦਾਂ ਨਹੀਂ ਕੰਸਟੀਚਿਊਟ ਹੋਈਆਂ? ਸਪੀਕਰ ਸਾਹਿਬ, ਇਸ ਐਕਟ ਦੇ ਵਿਚ ਇਹ ਪ੍ਰੋਵੀਜ਼ਨ ਹੈ ਕਿ ਜਿਹੜੇ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ, ਚੇਅਰਮੈਨ, ਵਾਈਸ ਚੇਅਰਮੈਨ ਹਨ ਉਹ ਬੇਸਿਕ ਕੁਆਲੀਫਿਕੇਸ਼ਨਜ਼ ਜ਼ਰੂਰ ਐਕੁਆਇਰ ਕਰਨ। ਪੰਚਾਇਤਾਂ ਦੀਆਂ ਚੋਣਾਂ ਅਗਲੇ ਸਾਲ ਡਿਊ ਹੋ ਜਾਂਦੀਆਂ ਹਨ। ਜੇ ਤੁਸੀਂ ਚੋਣਾਂ ਕਰਾਉਣੀਆਂ ਹਨ ਤਾਂ ਜ਼ਿਲ੍ਹਾ ਪ੍ਰੀਸ਼ਦਾਂ ਦੇ ਚੇਅਰਮੈਨ, ਵਾਈਸ ਚੇਅਰਮੈਨ ਅਤੇ ਮੈਂਬਰ ਹਨ, ਉਨ੍ਹਾਂ ਵਿਚੋਂ ਹੋ ਸਕਦਾ ਹੈ ਕਿ 50% ਦੁਬਾਰਾ ਇਲੈਕਟ ਨਾ ਹੋਣ। ਤੁਹਾਡੇ ਐਕਟ ਵਿਚ ਪ੍ਰੋਵੀਜ਼ਨ ਹੈ ਕਿ ਜਿਹੜੇ ਬੰਦੇ ਬੇਸਿਕ ਕੁਆਲੀਫਿਕੇਸ਼ਨ ਨਹੀਂ ਫੁਲਫਿਲ ਕਰਦੇ ਹੋਣਗੇ ਉਹ ਪ੍ਰੀਸ਼ਦ ਵਿਚ ਨਹੀਂ ਬੈਠ ਸਕਣਗੇ, ਆਫਿਸ ਨਹੀਂ ਹੋਲਡ ਕਰ ਸਕਣਗੇ। ਹੁਣ ਜਿਹੜੀਆਂ ਤੁਸੀਂ ਅਲੈਕਸ਼ਨਾਂ ਕਰਾਉਣੀਆਂ ਹਨ ਹੋ ਸਕਦਾ ਹੈ ਕਿ ਇਨ੍ਹਾਂ ਵਿਚੋਂ 50% ਦੁਬਾਰਾ ਇਲੈਕਟ ਨਾ ਹੋ ਸਕਣ। ਆਇਆ ਉਹ ਮੈਂਬਰ, ਡਿਸ-ਮੈਂਬਰ ਹੋ ਜਾਣ ਤੋਂ ਬਾਅਦ ਵੀ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਕੰਮ ਕਰ ਸਕਣਗੇ। ਤੁਹਾਨੂੰ ਕਿਤੇ ਨਾ ਕਿਤੇ ਇਹ ਜ਼ਰੂਰ ਫਿਕਸ ਕਰਨਾ ਪਵੇਗਾ ਕਿ ਤਿੰਨ ਮਹੀਨਿਆਂ ਦੇ ਅੰਦਰ ਪੰਚਾਇਤ ਸੰਮਤੀਆਂ ਦੀ ਚੋਣ ਹੋਵੇ, ਅਤੇ ਉਸ ਤੋਂ ਬਾਅਦ 3 ਜਾਂ 6 ਮਹੀਨਿਆਂ ਵਿਚ ਜ਼ਿਲ੍ਹਾ ਪ੍ਰੀਸ਼ਦ ਕਾਂਸਟੀਚਿਊਟ ਕਰਨੀ ਚਾਹੀਦੀ ਹੈ। ਸਾਲ ਦੀ ਮਿਆਦ ਲੈਣ ਤੋਂ ਬਾਅਦ, ਛੇ ਮਹੀਨੇ ਗੁਜ਼ਰਨ ਤੋਂ ਬਾਅਦ, ਤੁਸੀਂ ਹੋਰ ਅਮੈਂਡਿੰਗ ਬਿੱਲ ਲਿਆਉਗੇ ਕਿ ਛੇ ਮਹੀਨੇ ਦੀ ਹੋਰ ਮਿਆਦ ਦਿੱਤੀ ਜਾਵੇ ਤਾ ਕਿ ਅਸੀਂ ਜ਼ਿਲ੍ਹਾ ਪ੍ਰੀਸ਼ਦ ਦੀ ਸੁਪਰਸੈਸ਼ਨ ਨੂੰ ਕੰਟੀਨਿਊ ਕਰ ਸਕੀਏ। ਮੇਰੀਆਂ ਇਨ੍ਹਾਂ ਦੋ ਗੱਲਾਂ ਦਾ ਵਜ਼ੀਰ ਸਾਹਿਬ ਜ਼ਰੂਰ ਜਵਾਬ ਦੇਣ ਦੀ ਕਿਰਪਾ ਕਰਨ।

**ਰਾਜ ਮੰਤਰੀ, ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਸਨਮਾਨ ਯੋਗ ਸਪੀਕਰ ਸਾਹਿਬ, ਮੇਰੇ ਮਾਨਯੋਗ ਸਾਥੀਆਂ ਨੇ ਕੁਝ ਤੌਖਲੇ ਪ੍ਰਗਟ ਕੀਤੇ ਹਨ। ਇਹ ਜੋ ਮਿਆਦ ਵਧਾਉਣ ਵਾਸਤੇ ਅਸੀਂ ਇਕ ਅਮੈਂਡਮੈਂਟ ਲਿਆਂਦੀ ਹੈ ਕਿ ਸਾਢੇ ਤਿੰਨ ਸਾਲ ਦੀ ਬਜਾਏ ਚਾਰ ਸਾਲ ਦੀ ਮਿਆਦ ਕੀਤੀ ਜਾਵੇ, ਇਲੈਕਸ਼ਨਾਂ ਕਰਾਉਣ ਦੀ, ਇਸ ਬਾਰੇ ਜਲਾਲ ਸਾਹਿਬ ਨੇ ਕਿਹਾ ਹੈ ਕਿ ਪਹਿਲਾਂ ਇਥੇ ਰਾਜਿੰਦਰ ਸਿੰਘ ਕਮੇਟੀ ਬਣੀ, ਉਸ ਤੋਂ ਬਾਅਦ ਫਿਰ ਬਾਦਲ ਕਮੇਟੀ ਬਣੀ। ਰਾਜਿੰਦਰ ਸਿੰਘ ਕਮੇਟੀ ਸਰਦਾਰ ਪ੍ਰਤਾਪ ਸਿਘ ਕੈਰੋਂ ਦੇ ਟਾਈਮ ਬਣੀ ਸੀ। ਬਾਦਲ ਕਮੇਟੀ ਦੇ ਚੇਅਰਮੈਨ ਸਰਦਾਰ ਪ੍ਰਕਾਸ਼ ਸਿੰਘ

[ਰਾਜ ਮੰਤਰੀ, ਵਿਕਾਸ]

ਬਾਦਲ ਸਨ । ਉਹ ਡਿਵੈਲਪਮੈਂਟ ਮਨਿਸਟਰ ਔਰ ਪੰਚਾਇਤੀ ਰਾਜ ਦੇ ਮਨਿਸਟਰ ਵੀ ਸਨ । ਉਨ੍ਹਾਂ ਦੇ ਨਾਲ ਇਸ ਕਮੇਟੀ ਦੇ ਦੋ ਮੈਂਬਰ ਸਾਹਿਬਾਨ ਸਾਰੇ ਸੂਬਿਆਂ ਵਿਚ ਹਵਾਈ ਜਹਾਜ਼ ਵਿਚ ਗਏ ਅਤੇ ਉਨ੍ਹਾਂ ਨੇ ਉਨ੍ਹਾਂ ਸੂਬਿਆਂ ਦਾ ਢਾਂਚਾ ਵੇਖਿਆ । ਬਾਦਲ ਸਾਹਿਬ ਫਿਰ ਚੀਫ਼ ਮਨਿਸਟਰ ਬਣ ਗਏ ਪਰ ਉਹ ਪੰਚਾਇਤਾਂ ਦੀਆਂ ਇਲੈਕਸ਼ਨਾਂ ਨਹੀਂ ਕਰਵਾ ਸਕੇ । ਉਨ੍ਹਾਂ ਦੀ ਚੀਫ਼ ਮਨਿਸਟਰਸ਼ਿਪ ਵੇਲੇ ਇਕ ਐਸਾ ਵਕਤ ਆਇਆ ਜਿਸ ਵੇਲੇ ਹਾਊਸ ਵਿਚ ਇਕ ਮੂਵ ਹੋਈ, ਉਦੋਂ ਸਪੀਕਰ ਸਾਹਿਬ ਅਸੀਂ, ਤੁਸੀਂ ਆਪੋਜ਼ੀਸ਼ਨ ਵਿਚ ਸੀ, ਕਿ ਪੰਚਾਇਤੀ ਰਾਜ ਨੂੰ ਤੋੜ ਦਿਤਾ ਜਾਵੇ । ਤੁਸੀਂ ਉਸ ਵੇਲੇ ਦੀ ਰਿਪੋਰਟਿੰਗ ਕਢਵਾ ਕੇ ਵੇਖ ਲਓ । ਅਸੀਂ ਕਿਹਾ ਕਿ ਮਹਾਤਮਾ ਗਾਂਧੀ ਜੀ ਦੀ ਕਿਰਪਾ ਨਾਲ ਵਿਧਾਨ ਦੇ ਆਰਟੀਕਲ 40 ਰਾਹੀਂ ਸਾਨੂੰ ਇਹ ਹੱਕ ਮਿਲਿਆ ਹੈ, ਇਹ ਵਿਧਾਨਕ ਰੂਪ ਵਿਚ ਪੰਚਾਇਤੀ ਰਾਜ ਸਾਨੂੰ ਮਿਲਿਆ ਹੈ, ਇਸ ਨੂੰ ਖਤਮ ਨਾ ਕਰੋ । ਉਸ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਆਈ 1972 ਵਿਚ । ਪੂਰੇ 9 ਸਾਲਾਂ ਤੋਂ ਬਾਅਦ ਪੰਚਾਇਤਾਂ ਦੀਆਂ ਇਲੈਕਸ਼ਨਾਂ ਜੂਨ, 1972 ਵਿਚ ਕਰਵਾਈਆਂ ਗਈਆਂ ਔਰ ਉਸ ਤੋਂ ਬਾਅਦ 1973 ਵਿਚ ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਰੂਲਜ਼ ਪੜ੍ਹ ਲਓ । ਇਹ ਤਾਂ ਸਿਰਫ ਇੰਟਰਪਸ਼ਨ ਹੈ, ਹੋਰ ਕੁਝ ਵੀ ਨਹੀਂ ।

**ਮਾਲ ਅਤੇ ਚੋਣ ਮੰਤਰੀ** : ਜੇ ਪੁਆਇੰਟ ਆਫ ਆਰਡਰ ਨਹੀਂ ਤਾਂ ਪੁਆਇੰਟ ਆਫ ਡਿਸਆਰਡਰ ਤਾਂ ਬਣਦਾ ਹੈ ।

**ਸ੍ਰੀ ਸਪੀਕਰ** : ਰੂਲਜ਼ ਵਿਚ ਕੋਈ ਪ੍ਰਵੀਜ਼ਨ ਨਹੀਂ ਕਿ ਇੰਟਰਪਟ ਕੀਤਾ ਜਾਵੇ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ ਮੈਂ ਤਾਂ ਇਜਾਜ਼ਤ ਲੈ ਕੇ ਖੜਾ ਹੋਇਆ ਸੀ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਇੰਨਫਰਮੇਸ਼ਨ, ਸਰ ।

**ਸ੍ਰੀ ਸਪੀਕਰ** : ਜਦੋਂ ਸਪੀਚ ਖਤਮ ਹੋ ਜਾਵੇਗੀ ਤਾਂ ਤੁਸੀਂ ਫਿਰ ਇਨਫਰਮੇਸ਼ਨ ਜਿਹੜੀ ਲੈਣੀ ਹੋਈ, ਲੈ ਲੈਣਾ ।

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, 1973 ਵਿਚ ਜਿਹੜੀ ਹਾਈ ਪਾਵਰਡ ਕਮੇਟੀ ਗਿਆਨੀ ਜ਼ੈਲ ਸਿੰਘ ਜੀ ਨੇ ਬਣਾਈ ਸੀ ਅਤੇ ਜਿਸ ਦਾ ਜ਼ਿਕਰ ਜਲਾਲ ਸਾਹਿਬ ਨੇ ਕੀਤਾ ਹੈ, ਉਸ ਦੇ ਵਿਚ ਅਕਾਲੀ ਪਾਰਟੀ ਦੇ ਵੀ ਮੈਂਬਰ ਲਏ ਗਏ, ਕਮਿਊਨਿਸਟ ਪਾਰਟੀ ਦੇ ਮੈਂਬਰ ਵੀ ਲਏ ਗਏ ਅਤੇ ਕਾਂਗਰਸ ਪਾਰਟੀ ਦੇ ਮੈਂਬਰ ਵੀ ਲਏ ਗਏ । ਇਹ ਇਕ ਸਾਂਝੀ ਕਮੇਟੀ ਬਣੀ ਸੀ । 1974 ਵਿਚ ਉਨ੍ਹਾਂ ਦੀ ਰਿਪੋਰਟ ਆਈ । 1975 ਵਿਚ ਪੰਚਾਇਤੀ ਰਾਜ ਦਾ ਇਕ ਡਾਇਰੈਕਟੋਰੇਟ ਬਣਾ ਦਿਤਾ ਗਿਆ । ਡਾਇਰੈਕਟੋਰੇਟ ਬਣਨ

**Expunged as ordered by the Chair.

ਤੋਂ ਬਾਅਦ ਇਹ ਚੀਜ਼ ਸਾਹਮਣੇ ਆਈ ਕਿ ਪੰਚਾਇਤੀ ਰਾਜ ਦੇ ਢਾਂਚੇ ਨੂੰ ਮਜ਼ਬੂਤ ਕੀਤਾ ਜਾਵੇ । ਕਈ ਹਨੇਰੀਆਂ ਉਠੀਆਂ ਸਨ ਕਿ ਪੰਚਾਇਤੀ ਰਾਜ ਨੂੰ ਤੋੜ ਦਿੱਤਾ ਜਾਵੇ। ਬਲਵੰਤ ਰਾਏ ਮਹਿਤਾ ਕਮੇਟੀ ਬਣੀ ਸੀ, ਉਸ ਨੇ ਕਿਹਾ ਸੀ ਕਿ ਕਮਿਊਨਿਟੀ ਡਿਵੈਲਪਮੈਂਟ ਪ੍ਰੋਗਰਾਮ ਉਤਨਾ ਚਿਰ ਤਕ ਕਾਮਯਾਬ ਨਹੀਂ ਹੋ ਸਕਦਾ ਜਦੋਂ ਤਕ ਇਸ ਵਿਚ ਪਬਲਿਕ ਪਾਰਟੀਸਿਪੇਸ਼ਨ ਨਾ ਹੋਵੇ । ਮੈਂ ਸਮਝਦਾ ਹਾਂ ਕਿ ਉਹ ਪਾਰਟੀਸਿਪੇਸ਼ਨ ਤਾਂ ਹੀ ਹੋ ਸਕਦੀ ਸੀ ਜੇ ਇਸ ਨੂੰ ਮਜ਼ਬੂਤ ਕੀਤਾ ਜਾਵੇ । ਇਸ ਦਾ ਅਲਹਿਦਾ ਡਾਇਰੈਕਟੋਰੇਟ ਬਣਾਇਆ ਜਾਵੇ । ਪਹਿਲਾਂ ਇਸ ਦਾ ਇਕ ਡਾਇਰੈਕਟਰ ਹੀ ਹੁੰਦਾ ਸੀ । ਉਸ ਦੀ ਰਿਪੋਰਟ ਸੈਕਰੇਟੇਰੀਅਟ ਦੇ ਕਲਰਕ ਕੋਲ ਟਿੱਪਣੀ ਲਈ ਆਉਂਦੀ ਸੀ । ਲੇਕਿਨ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਇਕ ਵੱਖਰਾ ਡਾਇਰੈਕਟੋਰੇਟ ਬਣਾਇਆ । ਇਕ ਲੰਬੀ ਬਣੀ ਹੋਈ ਚੇਨ ਨੂੰ ਛੋਟਾ ਕਰ ਦਿੱਤਾ ਗਿਆ । ਇਤਨੀ ਮਾਨਤਾ ਇਸ ਪੇਂਡੂ ਮਹਿਕਮੇ ਨੂੰ ਦਿੱਤੀ ਗਈ । ਇਸ ਦੇ ਡਾਇਰੈਕਟਰ ਦਾ ਹੁਣ ਡੈਜ਼ਿਗਨੇਸ਼ਨ ਡਾਇਰੈਕਟਰ-ਕਮ-ਜੁਆਇੰਟ ਸਕਤਰੀ ਹੈ । ਉਸ ਦੀ ਸਿੱਧੀ ਰਿਪੋਰਟ ਹੁਣ ਗੌਰਮਿੰਟ ਕੋਲ ਆਉਂਦੀ ਹੈ, ਟਿੱਪਣੀ ਵਾਸਤੇ ਕਲਰਕਾਂ ਕੋਲ ਨਹੀਂ ਜਾਂਦੀ । ਅਗਸਤ, 1975 ਵਿਚ ਇਸ ਦਾ ਡਾਇਰੈਕਟੋਰੇਟ ਬਣਿਆ ਸੀ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ :** ਤੁਸੀਂ ਕਿਉਂ ਪੁਆਇੰਟ ਆਫ ਆਰਡਰ ਦੀ ਮਿੱਟੀ ਪਲੀਤ ਕਰਦੇ ਹੋ । ਬੈਠ ਜਾਓ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਰਾਤ ਨੂੰ ਇਹ ਰੂਲਜ਼ ਪੜ੍ਹੋ । ਇਹ ਤਾਂ ਪੁਆਇੰਟ ਆਫ ਡਿਸਆਰਡਰ ਹੈ । Please resume your seat.

**ਸਰਦਾਰ ਸੁਖਦੇਵ ਸਿੰਘ ਢਿਲੋਂ :** ** ** **

**ਸ੍ਰੀ ਸਪੀਕਰ :** ਹੁਣ ਤੁਸੀਂ ਬੈਠ ਜਾਓ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**ਰਾਜ ਮੰਤਰੀ, ਵਿਕਾਸ** : ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਡਾਇਰੈਕਟੋਰੇਟ ਬਣਿਆ, ਇਹ ਇਕ ਬਹੁਤ ਵੱਡੀ ਗੱਲ ਹੋਈ ਹੈ । ਉਸ ਤੋਂ ਬਾਅਦ ਇਨ੍ਹਾਂ ਦੀ ਮਰਜ਼ੀ ਨਾਲ, ਹਾਊਸ ਦੀ ਜਿਹੜੀ ਕਮੇਟੀ ਬਣਾਈ ਗਈ ਸੀ, ਉਸ ਦੀ ਮਰਜ਼ੀ ਨਾਲ ਵੀਕਰ ਸੈਕਸ਼ਨਜ਼ ਤੇ ਬੈਕਵਰਡ ਕਲਾਸਿਜ਼ ਜਿਹੜੀਆਂ ਸਨ, ਉਨ੍ਹਾਂ ਨੂੰ ਨੁਮਾਇੰਦਗੀ ਦਿੱਤੀ ਗਈ ਜਿਹੜੀ ਕਿ ਪੰਚਾਇਤੀ ਰਾਜ ਵਿਚ ਨਹੀਂ ਦਿੱਤੀ ਗਈ । ਸ਼ਡਿਊਲਡ ਕਾਸਟਸ ਦੀ ਨੁਮਾਇੰਦਗੀ ਵਧਾਈ ਗਈ ਅਤੇ ਲੇਡੀਜ਼ ਨੂੰ ਖਾਸ ਤੌਰ ਤੇ ਨੁਮਾਇੰਦਗੀ ਵਧ ਦਿੱਤੀ ਗਈ (ਥਪਿੰਗ) ਇਲੈਕਸ਼ਨਾਂ ਸਾਰੀਆਂ ਪੰਚਾਇਤ ਸੰਮਿਤੀਆਂ ਦੇ ਹੋ ਗਏ ਹਨ । 107 ਐਸੀਆਂ ਸੰਮਿਤੀਆਂ ਹਨ ਜਿਨ੍ਹਾਂ ਦੇ ਆਫਿਸ ਬੀਅਰਰਜ਼ ਦੀ ਚੋਣ ਹੋ ਗਈ ਹੈ ਅਤੇ ਸਿਰਫ 10 ਸੰਮਿਤੀਆਂ ਦੀ ਰੁਕੀ ਹੋਈ ਹੈ ਕਿਉਂਕਿ ਹਾਈਕੋਰਟ ਤੋਂ ਸਟੇ ਆਈ ਹੋਈ ਹੈ, ਜਿਨ੍ਹਾਂ ਦੇ ਵਿਚੋਂ ਵੀ ਦੋ ਦੀ ਸਟੇ ਹੁਣ ਵੇਕੇਟ ਹੋ ਗਈ ਹੈ । 10 ਦੀ ਸਟੇ ਆਈ ਸੀ, ਇਸ ਕਰਕੇ ਇਹ ਕੰਮ ਰੁਕਿਆ ਰਿਹਾ ਪਰ ਇਸ ਤਰ੍ਹਾਂ ਕਰਨ ਦਾ ਸਾਡਾ ਕੋਈ ਮੰਤਵ ਨਹੀਂ ਸੀ । ਕਾਮਰੇਡ ਸਾਹਿਬ ਨੇ ਕਿਹਾ....

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਇਕ ਇਨਫਰਮੇਸ਼ਨ ਲੈਣੀ ਹੈ, ਬਹੁਤ ਜ਼ਰੂਰੀ ਹੈ ।

**ਸ੍ਰੀ ਸਪੀਕਰ** : ਤੁਸੀਂ ਸਪੀਚ ਖਤਮ ਹੋਣ ਤੋਂ ਬਾਅਦ ਇਨਫਰਮੇਸ਼ਨ ਲੈ ਲੈਣਾ ਮੈਂ ਨੋਟ ਕਰ ਲਿਆ ਹੈ, ਹੁਣ ਰੂਲਜ਼ ਅਮੈਂਡ ਹੋ ਗਏ ਹਨ ।

**ਰਾਜ ਮੰਤਰੀ, ਵਿਕਾਸ** : ਕਾਮਰੇਡ ਸਾਹਿਬ ਨੇ ਜੋ ਕਿਹਾ, ਉਸ ਬਾਰੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 12 ਦਸੰਬਰ, 1976 ਨੂੰ ਇਨ੍ਹਾਂ ਦੀ ਮਿਆਦ ਖਤਮ ਹੋਈ ਸੀ ਅਤੇ ਅਗਰ ਉਸ ਵੇਲੇ ਆਰਡੀਨੈਂਸ ਜਾਰੀ ਨਾ ਕੀਤਾ ਜਾਂਦਾ ਤਾਂ ਮੈਂ ਸਮਝਦਾ ਹਾਂ ਕਿ ਇਹ ਮੁਨਾਸਿਬ ਨਹੀਂ ਸੀ। ਉਸ ਤੋਂ ਬਾਅਦ ਜਨਰਲ ਇਲੈਕਸ਼ਨਜ਼ ਆ ਗਏ । ਕਾਮਰੇਡ ਸਾਹਿਬ, ਜਨਰਲ ਇਲੈਕਸ਼ਨਜ਼ ਹੋਣੇ ਸਨ ਨਾ ਕਿ ਇਹ ਹੋਣੇ ਸਨ । ਸਾਡੇ ਵਲੋਂ, ਡਿਪਾਰਟਮੈਂਟ ਵਲੋਂ ਖਾਸ ਤੌਰ ਤੇ ਡਿਪਟੀ ਕਮਿਸ਼ਨਰਜ਼ ਨੂੰ ਚਿੱਠੀਆਂ ਲਿਖੀਆਂ ਗਈਆਂ । ਲੇਕਿਨ ਇਕ ਹਾਈ ਕੋਰਟ ਵਲੋਂ ਸਟੇ ਦਾ ਫੈਸਲਾ ਹੋਇਆ । ਫਿਰੋਜ਼ਪੁਰ ਦੀ ਇਕ ਪੰਚਾਇਤ ਸਮਿਤੀ, ਘਲ ਖੁਰਦ ਸੀ, ਉਨ੍ਹਾਂ ਨੇ ਰਿਟ ਕਰ ਦਿੱਤੀ । ਉਨ੍ਹਾਂ ਨੇ ਕਿਹਾ ਕਿ ਕੋਆਪਸ਼ਨ ਵੇਲੇ ਤਕ ਤਾਂ ਗਵਰਨਮੈਂਟ ਦਖਲ ਦੇ ਸਕਦੀ ਹੈ ਪਰ ਕੋਆਪਸ਼ਨ ਹੋਣ ਤੋਂ ਬਾਅਦ ਡਿਪਟੀ ਕਮਿਸ਼ਨਰ ਹੀ ਇਲੈਕਸ਼ਨ ਕਰਾਉਣ ਦਾ ਜ਼ਿੰਮੇਵਾਰ ਹੈ ਅਤੇ ਗਵਰਨਮੈਂਟ ਜਾਂ ਡਿਪਾਰਟਮੈਂਟ ਦਖਲ ਨਹੀਂ ਦੇ ਸਕਦਾ । ਅਸੀਂ ਚਿੱਠੀਆਂ ਬੜੀਆਂ ਲਿਖੀਆਂ । ਅਸੀਂ 3 ਮਹੀਨੇ ਦੀ ਮਿਆਦ ਮੰਗ ਰਹੇ ਹਾਂ ਅਤੇ ਕੋਸ਼ਿਸ਼ ਕਰਾਂਗੇ ਕਿ ਇਸ ਮਿਆਦ ਵਿਚ ਇਲੈਕਸ਼ਨ ਹੋ ਜਾਣ, ਪਰ ਜਿਥੇ ਸਟੇ ਮਿਲੀਆਂ ਹਨ, ਉਥੇ ਸਾਡਾ ਵਸ ਨਹੀਂ ਅਤੇ ਮਾਮਲਾ ਸਬ-ਜੁਡਿਸ ਹੈ । ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਜੋ ਪੰਚਾਇਤੀ ਰਾਜ ਦਾ ਢਾਂਚਾ ਪੰਜਾਬ ਵਿਚ ਕਾਇਮ ਕੀਤਾ ਗਿਆ ਹੈ, ਉਸ ਤਰ੍ਹਾਂ ਦਾ ਕਿਸੇ ਹੋਰ ਸੂਬੇ ਵਿਚ ਨਹੀਂ ਹੈ ਅਤੇ 10 - 10 ਸਾਲ ਹੋ ਗਏ ਹਨ ਉਥੇ ਉਨ੍ਹਾਂ ਸੂਬਿਆਂ ਵਿਚ ਇਲੈਕਸ਼ਨਜ਼ ਨਹੀਂ ਹੋਏ । ਇਥੇ ਸਾਡੇ ਸੂਬੇ ਵਿਚ ਬਕਾਇਦਾ ਇਲੈਕਸ਼ਨਜ਼ ਹੋਏ, ਪਾਵਰਜ਼ ਦਿੱਤੀਆਂ ਗਈਆਂ ਅਤੇ ਮੈਂ ਸਮਝਦਾ ਹਾਂ ਕਿ ਅਸੀਂ ਤਾਂ ਪਾਵਰਜ਼ ਡੀਸੈਂਟਰੇਲਾਈਜ਼ ਕਰਕੇ ਜ਼ਿਲਾ ਪਰੀਸ਼ਦਾਂ ਅਤੇ ਪੰਚਾਇਤ ਸਮਿਤੀਆਂ ਨੂੰ ਦਿੱਤੀਆਂ ਹਨ ਅਤੇ ਐਕਸਾਈਜ਼ ਡਿਊਟੀ ਜਿਹੜੀ ਕੰਟਰੀ ਲਿਕਰ ਤੇ ਲਗਦੀ ਹੈ, ਉਹ ਅਸੀਂ ਇਨ੍ਹਾਂ ਬਾਡੀਜ਼ ਨੂੰ ਦੇ ਦਿੱਤੀ

ਹੈ ਤਾਂ ਜੋ ਇਹ ਬਾਡੀਜ਼ ਇਕ ਢਾਂਚਾ ਹੀ ਨਾ ਰਹਿਣ ਬਲਕਿ ਇਕ ਆਮਦਨੀ ਦਾ ਸਾਧਨ ਹੋਣ। ਦੋ ਕਰੋੜ ਤੋਂ ਸਵਾ ਦੋ ਕਰੋੜ ਤਕ ਇਨ੍ਹਾਂ ਸਮਿਤੀਆਂ ਨੂੰ ਕੰਟਰੀ ਲਿਕਰ ਤੇ ਐਕਸਾਈਜ਼ ਡਿਊਟੀ ਤੋਂ ਆਮਦਨੀ ਹੋ ਰਹੀ ਹੈ। ਪਿਛਲੇ ਸਾਲ ਜਿਹੜਾ ਕਿਹਾ ਗਿਆ ਸੀ ਕਿ ਪਹਿਲਾਂ 2 ਕਰੋੜ 35 ਲੱਖ 1974-75 ਵਿਚ ਖਰਚ ਹੋਇਆ, ਉਹ 1976-77 ਵਿਚ ਪੰਚਾਇਤੀ ਰਾਜ ਵਿਚ ਅਸੀਂ 10 ਕਰੋੜ 76 ਲੱਖ ਅਤੇ ਪੰਚਾਇਤਾਂ ਦੀ ਡਿਵੈਲਪਮੈਂਟ ਵਾਸਤੇ ਖਰਚ ਕੀਤਾ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਬਾਰੇ ਬਿਲਕੁਲ ਕਿਸੇ ਨੂੰ ਤੌਖਲਾ ਨਹੀਂ ਰਖਣਾ ਚਾਹੀਦਾ ਅਤੇ ਮੈਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਲੈਕਸ਼ਨਜ਼ ਜਲਦੀ ਕਰਵਾਏ ਜਾਣਗੇ, ਮਿਆਦ ਹੋਰ ਇਕ ਸਾਲ ਵਧਾਉਣਾ ਚਾਹੁੰਦੇ ਹਾਂ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਇਹ ਪੰਚਾਇਤ ਦੇ ਮਨਿਸਟਰ ਸਾਹਿਬ ਆਪਣੇ ਆਪ ਨੂੰ ਬਹੁਤ ਇਮਾਨਦਾਰ ਕਹਿੰਦੇ ਹਨ, ਮੈਂ ਨਹੀਂ ਕਹਿੰਦਾ ਕਿ ਉਹ ਹਨ ਕਿ ਨਹੀਂ।

**ਰਾਜ ਮੰਤਰੀ, ਵਿਕਾਸ** : ਮੈਂ ਤਾਂ ਨਹੀਂ ਕਿਹਾ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਜਿਹੜੀ ਫੂਲ ਦੀ ਸਮਿਤੀ ਹੈ, ਉਸ ਦਾ ਚੇਅਰਮੈਨ ਮੇਰੇ ਛੋਟੇ ਵੀਰ, ਲਾਲ ਸਿੰਘ ਬਾਗੀ, ਜ਼ਿਲਾ ਪ੍ਰਿਸ਼ਦ ਦੇ ਚੇਅਰਮੈਨ ਬਣ ਗਏ ਅਤੇ ਉਹਨਾਂ ਨੂੰ ਪੰਚਾਇਤ ਸਮਿਤੀ ਦੇ ਤੌਰ ਤੇ ਸੀਜ਼ ਹੋਇਆਂ 6 ਮਹੀਨੇ ਹੋ ਗਏ ਹਨ ਪਰ ਉਥੇ ਕੋਈ ਇਲੈਕਸ਼ਨ ਨਹੀਂ ਹੋਇਆ ਅਤੇ ਉਹ ਜ਼ਿਲ੍ਹਾ ਪਰੀਸ਼ਦ ਵਿਚ ਕੰਮ ਕਰੀ ਜਾਂਦੇ ਹਨ।

**ਰਾਜ ਮੰਤਰੀ, ਵਿਕਾਸ** : ਅੱਜ ਹੀ ਗੱਲ ਤੁਸੀਂ ਕੀਤੀ ਹੈ, ਪਤਾ ਨਹੀਂ 6 ਮਹੀਨੇ ਤੁਸੀਂ ਕਿਥੇ ਰਹੇ ਅਤੇ ਹੁਣ ਨੋਟਿਸ ਵਿਚ ਲਿਆਏ ਹੋ ਮੈਂ ਪਤਾ ਕਰ ਲਵਾਂਗਾ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਿਵੈਲਪਮੈਂਟ ਮਨਿਸਟਰ ਹੋਣ ਦੇ ਨਾਤੇ ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ। ਇਕ ਪੰਚਾਇਤ ਸਮਿਤੀ ਦਾ ਚੇਅਰਮੈਨ ਜ਼ਿਲ੍ਹਾ ਪਰੀਸ਼ਦ ਦਾ ਚੇਅਰਮੈਨ ਹੋਵੇ ਅਤੇ ਮਨਿਸਟਰ ਸਾਹਿਬ ਨੂੰ ਪਤਾ ਹੀ ਨਾ ਹੋਵੇ, ਇਸ ਦਾ ਮਤਲਬ ਇਹ ਹੋਇਆ ਕਿ ਫਾਈਲ ਬਾਬੂਆਂ ਕੋਲ ਹੀ ਪਈ ਹੋਣੀ ਹੈ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਕੋਲ ਇਸ ਵੇਲੇ ਇਨ-ਫਰਮੇਸ਼ਨ ਨਹੀਂ ਹੈ।

**ਰਾਜ ਮੰਤਰੀ, ਵਿਕਾਸ** : ਮੈਂ ਨਿਰਾ ਬਾਬੂਆਂ ਕੋਲ ਹੀ ਇਨਫਰਮੇਸ਼ਨ ਨਹੀਂ ਰਹਿਣ ਦਿੰਦਾ। ਅਗਰ ਇਸ ਤਰ੍ਹਾਂ ਹੁੰਦਾ ਤਾਂ ਇਕ ਕਰੋੜ 75 ਲੱਖ ਤੋਂ 10 ਕਰੋੜ 76 ਲੱਖ ਦੀ ਆਮਦਨੀ ਨਾ ਹੁੰਦੀ। ਮੈਂ ਆਪ ਮਿਹਨਤ ਕੀਤੀ ਅਤੇ ਆਮਦਨੀ ਵਧਾਈ ਹੈ ਨਹੀਂ ਤਾਂ ਨਾ ਵਧਦੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਹੋਰ ਕਰਨੀ ਹੈ।

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ ਜੀ।

**Mr. S. ꞉ker:** Question is—

That the Punjab Panchayat Samitis and Zila Parishads (Amendment) Bill be taken into consideration at once.

*The motion was carried*

**Mr. Speaker :** Now the House will proceed to consider the Bill Clause by Clause.

SUB-CLAUSE(2) OF CLAUSE 1

**Mr. Speaker :** Question is—

That Sub-Clause (2) of Clause 1 Stand part of the Bill.

*The motion was carried.*

CLAUSB 2

**Mr. Speaker :** There is a notice of amendment to Clause 2 by Sardar Harbans Singh Jalal.

**Sardar Harbans Singh Jalal :** Sir, I move the amendment.

ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਰੰਧਾਵਾ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਉਨ੍ਹਾਂ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ :** ਤੁਸੀਂ ਅਮੈਂਡਮੈਂਟ ਮੂਵ ਤਾਂ ਕਰੋ ਜੀ ।

**ਸਰਦਾਰ ਹਰਬੰਸ ਸਿੰਘ ਜਲਾਲ :** ਮੈਂ ਅਮੈਂਡਮੈਂਟ ਮੂਵ ਕਰਦਾ ਹਾਂ ਜੀ ।

Sir, I beg to move—

*For* "four years" *substitute* "one year".

**Mr. Speaker :** Motion moved—

*For* "four years" *substitute* "one year".

**ਸਰਦਾਰ ਹਰਬੰਸ ਸਿੰਘ ਜਲਾਲ :** ਮੈਂ ਰੰਧਾਵਾ ਸਾਹਿਬ ਦਾ ਬੜਾ ਸਤਿਕਾਰ ਕਰਦਾ ਹਾਂ । ਉਹ ਮੇਰੇ ਹਲਕੇ ਵਿਚ ਗਏ ਅਤੇ ਅਸੀਂ ਉਨ੍ਹਾਂ ਦਾ ਨਿਹਾਇਤ ਹੀ ਸ਼ਾਨਦਾਰ ਸਵਾਗਤ ਕੀਤਾ । ਉਹ ਪੈਸਿਆਂ ਦੇ ਮਾਮਲੇ ਵਿਚ ਇਮਾਨਦਾਰ ਹੋ ਸਕਦੇ ਹਨ, ਸਿਆਸੀ ਪੱਧਰ ਤੇ ਵੀ ਇਮਾਨਦਾਰ ਹੋ ਸਕਦੇ ਹਨ ਪਰ ਮੈਂ ਸੋਚ ਨਹੀਂ ਸੀ ਸਕਦਾ ਕਿ ਉਹ ਆਪਣੇ ਅਤੇ ਦੂਸਰੇ ਨੇਤਾਵਾਂ ਦੇ ਕਹੇ ਹੋਏ ਬਚਨਾਂ ਸਬੰਧੀ ਭੀ ਇਮਾਨਦਾਰ ਨਹੀਂ ਰਹਿਣਗੇ ।

**ਸ਼੍ਰੀ ਸਪੀਕਰ :** ਤੁਸੀਂ ਜੋ ਮੋਸ਼ਨ ਮੂਵ ਕੀਤੀ ਹੈ, ਉਸ ਦੇ ਬਾਰੇ ਕਹੋ, ਕੁਝ ਰੂਲਜ਼ ਨੂੰ ਵੀ ਵੇਖਿਆ ਕਰੋ ਜੀ ।

**ਸਰਦਾਰ ਹਰਬੰਸ ਸਿੰਘ ਜਲਾਲ :** ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਅਰਸਾ 4 ਸਾਲ ਦਾ ਵਧਾਇਆ ਗਿਆ, ਉਸ ਨੂੰ ਇਕ ਸਾਲ ਕਰਨ ਵਾਸਤੇ ਮੈਂ ਅਮੈਂਡਮੈਂਟ ਮੂਵ ਕੀਤੀ ਹੈ । ਮੈਂ ਇਹ ਆਸ ਕਰਦਾ ਹਾਂ ਕਿ ਮਨਿਸਟਰ ਸਾਹਿਬ ਆਪਣੇ ਦਿੱਤੇ ਹੋਏ ਵਚਨ ਤੇ ਅਤੇ ਦੂਜਿਆਂ ਵਚਨਾਂ ਸਬੰਧੀ ਨਿਹਾਇਤ ਹੀ ਇਮਾਨਦਾਰ ਰਹਿਣਗੇ। ਰੰਧਾਵਾ ਸਾਹਿਬ ਨੇ ਕਿਹਾ ਸੀ ਕਿ ਬਾਦਲ ਸਾਹਿਬ ਨੇ ਆਪਣੀ ਤਰਫੋਂ ਇਕ ਮਤਾ ਲਿਆਂਦਾ ਸੀ ਕਿ ਪੰਚਾਇਤੀ ਰਾਜ ਨੂੰ ਖਤਮ ਕਰ ਦਿੱਤਾ ਜਾਵੇ....

**ਰਾਜ ਮੰਤਰੀ, ਵਿਕਾਸ :** ਮੈਂ ਤਾਂ ਨਹੀਂ ਕਿਹਾ ।

**ਸਰਦਾਰ ਹਰਬੰਸ ਸਿੰਘ ਜਲਾਲ :** ਕਾਰਵਾਈ ਕਢਵਾ ਕੇ ਵੇਖ ਲਵੋ । ਬਾਦਲ ਸਾਹਿਬ ਨੇ ਇਹ ਕਿਹਾ ਸੀ ਕਿ ਪੰਚਾਇਤੀ ਰਾਜ ਵਿਚ ਧੜੇਬੰਦੀ ਹੁੰਦੀ ਹੈ, ਜਿਸ ਦੇ ਨਾਲ ਕਿ ਕਿਸਾਨਾਂ ਅਤੇ ਮਜ਼ਦੂਰਾਂ ਵਿਚ ਝਗੜੇ ਪੈਦਾ ਹੁੰਦੇ ਹਨ ਅਤੇ ਇਹ ਧੜੇਬੰਦੀ ਖ਼ਤਮ ਹੋਣੀ ਚਾਹੀਦੀ ਹੈ । ਲੇਕਿਨ ਬਾਦਲ ਸਾਹਿਬ ਨੇ ਕਦੇ ਇਹ ਰੈਜ਼ੋਲਿਊਸ਼ਨ ਮੂਵ ਨਹੀਂ ਕੀਤਾ ਕਿ ਪੰਚਾਇਤੀ ਰਾਜ ਖ਼ਤਮ ਹੋਣਾ ਚਾਹੀਦਾ ਹੈ । ਉਨ੍ਹਾਂ ਨੇ ਇਹ ਕਿਹਾ ਸੀ ਕਿ ਇਸ ਪੰਚਾਇਤੀ ਰਾਜ ਦੇ ਚੋਣ ਦੇ ਢਾਂਚੇ ਵਿਚ ਤਬਦੀਲੀ ਹੋਣੀ ਚਾਹੀਦੀ ਹੈ । ਪ੍ਰੋਸੀਡਿੰਗਜ਼ ਕਢਵਾ ਕੇ ਵੇਖ ਲਵੋ ਅਤੇ ਜੇ ਮਨਿਸਟਰ ਸਾਹਿਬ ਚੈਲੰਜ ਕਰਨ ਤਾਂ ਮੈਂ ਮੰਨਣ ਵਾਸਤੇ ਤਿਆਰ ਹਾਂ, ਨਹੀਂ ਤਾਂ ਮਨਿਸਟਰ ਸਾਹਿਬ ਘੱਟੋ ਘੱਟ ਆਪਣੇ ਲਫ਼ਜ਼ ਵਾਪਿਸ ਲੈ ਲੈਣ ।

**ਸ੍ਰੀ ਸਪੀਕਰ :** ਰੰਧਾਵਾ ਸਾਹਿਬ ਕੋਈ ਜਵਾਬ ਦੇਣਾ ਚਾਹੋਗੇ?

**ਰਾਜ ਮੰਤਰੀ ਵਿਕਾਸ :** ਮੈਂ ਇਸ ਅਮੈਂਡਮੈਂਟ ਨੂੰ ਬਿਲਕੁਲ ਅਪੋਜ਼ ਕਰਦਾ ਹਾਂ। ਇਹ ਬਿਲਕੁਲ ਗਲਤ ਹੈ ।

**Mr. Speaker :** Question is—

*For* "four years" *substitute* "one year"

*The motion was lost.*

**Mr. Speaker :** Question is—

That Clause 2 stand part of the Bill.

*The motion was carried*

CLAUSE 3

**Mr. Speaker :** Question is—

That Clause 3 stand part of the Bill.

*The motion was carried*

SUB-CLAUSE (1) OF CLAUSE 1

**Mr. Speaker :** Question is—

That Sub clause (1) of Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Minister of State for Development** (Sardar Santokh Singh Randhawa): Sir, I beg to move—

That the Punjab Panchayat Samitis and Zila Parishads (Amendment) Bill be passed.

**Mr. Speaker** : Motion moved—

That the Punjab Panchayat Samitis and Zila Parishads (Amendment) Bill be passed.

**Mr. Speaker** : Question is—

That the Punjab Panchayat Samitis and Zila Parishads (Amendment) Bill be passed.

*The motion was carried*

THE PUNJAB MUNICIPAL (AMENDMENT) BILL, 1977 (*Not Moved)*

**Mr. Speaker** : I have received intimation from the Finance Minister that he does not want to move the next Bill. Therefore, the business for to-day is finished.

The House stands adjourned till 9.00 A.M. on Thursday, the 31st March, 1977.

5.52 P.M. *(The Sabha then adjourned till 9.00 A.M. on Thursday, the 31st March, 1977).*

118-5-7-77-286 ਕਾਪੀ ਪੰਜਾਬ ਗੌਰਮਿੰਟ ਪਰੈਸ, ਪਟਿਆਲਾ ।

# PUNJAB VIDHAN SABHA

## DEBATES

*31st March, 1977*

*Vol. I—No.* 4

## OFFICIAL REPORT

CONTENTS

*Thursday, the 31st March, 1977*


| | | PAGE |
|---|---|---|
| Starred Questions and Answers | .. | (4)1 |
| Written Answers to Starred Questions laid on the Table of the House under Rule 38 | .. | (4)21 |
| Unstarred Questions and Answers | .. | (4)28 |
| Question of Privilege | .. | (4) 31 |
| Adjournment Motion | .. | (4 31 |
| Resolution | .. | (4)60 |
| Call Attention Notices under Rule 66 | .. | (4)63 |
| Presentation of Reports | .. | (4)66 |
| Paper re-laid on the Table | .. | (4)68 |



Punjab Vidhan Sabha Secretariat, Chandigarh

Price : 45-25

PAGE

Vote-on-Account Budget for the year 1977-78 .. (4)68

Extension of time of the Sitting .. (4)73

Vote-on-Account Budget for the year 1977-78 .. (4)73
(*Resumption of Discussion*)

**Legislative Business** .. (4)100

Bill (s)—

The Punjab Appropriation (Vote-on-Account)——,1977 (4)100

The Punjab State Legislature Members (Pension and Medical Facilities Regulation)——, 1977 .. (4)106

Statement by Finance Minister .. (4)114

Bill (s)

The Punjab Legislative Assembly (Allowances of Members) Amendment——,1977 .. (4)114

Second Report of the Business Advisory Committee .. (4)117

Bill (s)

The Lepers (Punjab Amendment)——,1977 .. (4)118

Appendix (i)

# PUNJAB VIDHAN SABHA

*Thursday, the 31st March, 1977*

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### REPRESENTATION FOR EXTENDING THE EAST PUNJAB URBAN RENT RESTRICTION ACT, 1949 TO THE VILLAGES

*3874. **Comrade Satya Pal Dang** : Will the Minister for Finance be pleased to :

(a) state the names of villages, district-wise, from which representations received by, the Government or by the Deputy Commissioners concerned for extending to them the provisions of the East Punjab Urban Rent Restriction Act, 1949 were pending as on 1st January, 1977;

(b) lay on the Table of the House a district-wise list indicating the position in respect of each of these representations ?

**Shri Hans Raj Sharma** : A reply is laid on the Table of the House.

(a) Two representations for extending the provisions of the East Punjab Urban Rent Restriction Act, 1949, to certain villages were pending with Government on 1st January, 1977.

One of them was received by the Director Local Government, Punjab on 22nd December, 1976 from the Secretary, Kirayadar Union, Bhikhiwind in Amritsar District for extending the provisions of the East Punjab Urban Rent Restriction Act, 1949 to village Bhikhiwind. The second representation was a request dated 20th December, 1976 from Shri Satya Pal Dang, M. L. A., wherein a suggestion has been made to Government to extend the provisions of the aforesaid Act to all Mandi Towns of the State with special reference to Bhikhiwind.

(b) Both these representations have been considered by the Government. It has been decided not to apply the provisions of the East Punjab Urban Rent Restriction Act, 1949 to Bhikhiwind. In so far as application of the provisions of this Act to other Mandi towns is concerned, it has been decided to review each case on its merits.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਇਸ ਗੱਲ ਦੀ ਰੌਸ਼ਨੀ ਵਿਚ ਕਿ ਜਿੰਨੀਆਂ ਰੈਗੂਲੇਟਿਡ ਮਾਰਕਿਟਸ ਪੰਜਾਬ ਵਿਚ ਹਨ ਉਥੇ ਬਹੁਤ ਗਿਣਤੀ ਵਿਚ ਕਿਰਾਏਦਾਰ ਰਹਿੰਦੇ ਹਨ । ਇਨ੍ਹਾਂ ਦੀ ਕੋਈ ਲੀਗਲ ਪ੍ਰੋਟੈਕਸ਼ਨ ਨਹੀਂ ਹੈ । ਪੰਜਾਬ ਸਰਕਾਰ ਇਸ ਪੂਰਬੀ ਪੰਜਾਬ ਕਿਰਾਇਆ ਕਾਨੂੰਨ ਰੋਕ ਐਕਟ ਨੂੰ ਇਹੋ ਜਿਹੀ ਰੈਗੂਲੇਟਿਡ ਮਾਰਕਿਟਸ ਵਿਚ ਐਕਸਟੈਂਡ ਕਿਉਂ ਨਹੀਂ ਕਰਦੀ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੂੰ ਪਤਾ ਹੈ ਕਿ ਅਸੀਂ ਪੰਜਾਬ ਦੇ ਵਿਚ ਬਹੁਤ ਜਗ੍ਹਾਂ ਇਸ ਐਕਟ ਨੂੰ ਲਾਗੂ ਕੀਤਾ ਹੈ ਅਤੇ ਕਈ ਜਗ੍ਹਾਂ ਤੇ ਪਿਛਲੇ ਸਾਲ ਵੀ ਇਸ ਨੂੰ ਵਧਾਇਆ ਹੈ । ਇਨ੍ਹਾਂ ਨੇ ਭਿੱਖੀਵਿੰਡ ਦਾ ਜ਼ਿਕਰ ਕੀਤਾ ਹੈ । ਇਸ ਬਾਰੇ ਅਸੀਂ ਡੀ.ਸੀ. ਤੋਂ ਰਿਪੋਟ ਲਈ ਸੀ । ਇਸ ਦੇ ਵਿਚ ਖਿਆਲ ਇਹ ਹੁੰਦਾ ਹੈ ਕਿ ਕੀ ਆਇਆ ਟਾਊਨ ਦੀ ਡਿਵੈਲਪਮੈਂਟ ਹੋ ਗਈ ਹੈ ਅਤੇ ਮਕਾਨ ਵਗੈਰਾ ਬਣ ਗਏ ਹਨ । ਸਪੀਕਰ ਸਾਹਿਬ, ਜੇਕਰ ਪਹਿਲੇ ਇਸ ਐਕਟ ਨੂੰ ਲਾਗੂ ਕਰ ਦੇਈਏ ਤਾਂ ਫਿਰ ਉਸ ਇਲਾਕੇ ਦੀ ਡਿਵੈਲਪਮੈਂਟ ਰੁਕਣ ਦਾ ਖ਼ਤਰਾ ਹੁੰਦਾ ਹੈ ਅਤੇ ਕੋਈ ਵੀ ਆਪਣਾ ਮਕਾਨ ਨਹੀਂ ਬਣਾਏਗਾ । ਅਸੀਂ ਤਾਂ ਕਿਰਾਏਦਾਰ ਦੀ ਹਿਫਾਜ਼ਤ ਕਰਨੀ ਹੈ ਅਤੇ ਨਾਲ ਦੀ ਨਾਲ ਡਿਵੈਲਪਮੈਂਟ ਵੀ ਦੇਖਦੇ ਹਾਂ ਇਨ੍ਹਾਂ ਨੇ ਪਿਛਲੇ ਸਾਲ 2-3 ਟਾਊਨਜ਼ ਬਾਰੇ ਮੈਨੂੰ ਕਿਹਾ ਸੀ, ਉਥੇ ਅਸੀਂ ਇਸ ਕਾਨੂੰਨ ਨੂੰ ਲਾਗੂ ਕਰ ਦਿੱਤਾ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਭਿੱਖੀਵਿੰਡ ਬਾਰੇ ਡੀ. ਸੀ. ਦੀ ਕੀ ਸ਼ਿਫ਼ਾਰਸ਼ ਸੀ ਅਤੇ ਇਸ ਐਕਟ ਨੂੰ ਨਾ ਲਾਗੂ ਕਰਨ ਦੇ ਕਾਰਣ ਦੱਸ ਦੇਣ ?

**ਮੰਤਰੀ** : ਸਪੀਕਰ ਸਾਹਿਬ, ਇਸ ਇਲਾਕੇ ਦੀ ਹਾਲੇ ਪੂਰੀ ਤਰ੍ਹਾਂ ਡਿਵੈਲਪਮੈਂਟ ਨਹੀਂ ਹੋਈ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਡੀ. ਸੀ. ਨੇ ਆਪਣੀ ਰਿਪੋਰਟ ਵਿਚ ਇਹ ਨਹੀਂ ਦਸਿਆ ਹੈ ਕਿ ਉਥੇ ਕਿੰਨੀ ਆਬਾਦੀ ਰਹਿੰਦੀ ਹੈ ਅਤੇ ਕਿੰਨੇ ਕਿਰਾਏਦਾਰ ਰਹਿੰਦੇ ਹਨ ਅਤੇ ਕਿੰਨੀਆਂ ਦੁਕਾਨਾਂ ਹਨ ਅਤੇ ਨਾਲ ਹੀ ਕਿੰਨੇ ਹੀ ਐਸੇ ਮਾਲਕ ਉਥੇ ਨਹੀਂ ਰਹਿੰਦੇ ਬਲਕਿ ਉਨ੍ਹਾਂ ਨੇ ਆਪਣੀਆਂ ਜਗ੍ਹਾਂ ਕਿਰਾਏ ਤੇ ਦਿੱਤੀਆਂ ਹੋਈਆਂ ਹਨ । ਕੀ ਮਨਿਸਟਰ ਸਾਹਿਬ ਆਪ ਉਥੇ ਜਾ ਕੇ ਵੇਖਣਗੇ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਡਾਂਗ ਸਾਹਿਬ ਚਾਹੁੰਦੇ ਹਨ ਤਾਂ ਮੈਂ ਇਸ ਸਵਾਲ ਨੂੰ ਦੋਬਾਰਾ ਐਗਜ਼ਾਮਿਨ ਕਰਵਾ ਲਵਾਂਗਾ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸ਼ਹਿਰੀ ਕਿਰਾਇਆ ਕਾਨੂੰਨ ਰੋਕ ਐਕਟ ਲਈ ਪਹਿਲੇ ਇਕ ਕਮੇਟੀ ਬਣੀ ਸੀ ਅਤੇ ਉਸ ਕਮੇਟੀ ਨੇ ਆਪਣੀ ਰਿਪੋਰਟ ਦਿੱਤੀ ਸੀ । ਇਸ ਤੋਂ ਬਾਅਦ ਇਕ ਹੋਰ ਕਮੇਟੀ ਬਣੀ ਸੀ ਪਰ ਅਜੇ ਤਕ ਇਸ ਦਾ ਨਤੀਜਾ ਕੋਈ ਨਹੀਂ ਨਿਕਲਿਆ ਹੈ । ਇਸ ਦਾ ਕਦੋਂ ਤਕ ਫੈਸਲਾ ਹੋ ਜਾਵੇਗਾ ਕਿਉਂਕਿ ਕਿਰਾਏਦਾਰਾਂ ਅਤੇ ਮਾਲਕਾਂ ਦੇ ਰੋਜ਼ ਰੋਜ਼ ਝਗੜੇ ਚਲ ਰਹੇ ਹਨ ? ਇਸ ਦਾ ਹਲ ਜਲਦੀ ਤੋਂ ਜਲਦੀ ਹੋ ਜਾਣਾ ਚਾਹੀਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਇਸ ਐਕਟ ਵਿਚ ਕੁਝ ਤਰਮੀਮਾਂ ਕਰਨ ਦੇ ਵਾਸਤੇ ਬਹੁਤ ਸਾਰੀਆਂ ਕਮੇਟੀਆਂ ਬਣੀਆਂ ਸਨ । ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਵੀ ਇਕ ਕਮੇਟੀ ਬਣੀ ਸੀ । ਇਸ ਕਮੇਟੀ ਦੀ ਕੋਈ ਸਿਫਾਰਸ਼ ਨਹੀਂ ਆਈ ਸੀ । ਅਸੀਂ ਦੋਬਾਰਾ ਕਮੇਟੀ ਇਸ ਐਕਟ ਦੇ ਲਈ ਬਣਾਈ । ਇਸ ਕਮੇਟੀ ਦੀਆਂ ਕੁਝ ਸਿਫਾਰਸ਼ਾਂ ਹੋਈਆਂ ਅਤੇ ਇਹ ਸਿਫਾਰਸ਼ਾਂ ਕੈਬਨਿਟ ਸਬ-ਕਮੇਟੀ ਦੇ ਕੋਲ ਹਨ ਅਤੇ ਕੈਬਨਿਟ ਸਬ-ਕਮੇਟੀ ਇਸ ਤੇ ਵਿਚਾਰ ਕਰ ਰਹੀ ਹੈ । ਇਸ ਐਕਟ ਦੇ ਵਿਚ ਜਲਦੀ ਤੋਂ ਜਲਦੀ ਤਬਦੀਲੀ ਕਰਾਂਗੇ ਔਰ ਸਾਡੀ ਸਰਕਾਰ ਦੀ ਇਹੀ ਮਨਸ਼ਾ ਹੈ । ਮੈਂ ਗੱਲ ਦੱਸ ਦੇਵਾਂ ਕਿ ਸਾਡਾ ਐਕਟ ਦੂਜੀਆਂ ਸਟੇਟਾਂ ਦੇ ਐਕਟਾਂ ਨਾਲੋਂ ਫਿਰ ਵੀ ਚੰਗਾ ਹੈ । ਸਾਡੀ ਕੋਸ਼ਿਸ਼ ਹੈ ਕਿ ਕਿਰਾਏਦਾਰ ਦੀ ਹਰ ਤਰ੍ਹਾਂ ਨਾਲ ਹਿਫਾਜ਼ਤ ਕੀਤੀ ਜਾਵੇ ।

---

AMENDMENT IN THE EAST PUNJAB URBAN RENT RESTRICTION ACT, 1949

***3859. Chaudhri Ram Singh** : Will the Minister for Finance be pleased to state whether there is any proposal under the consideration of the Government to amend the East Punjab Urban Rent Restriction Act, 1949, if so, the details thereof ?

**Shri Hans Raj Sharma** : Yes, but the details have not yet been finalised.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸੱਤ ਸਾਲਾਂ ਤੋਂ ਇਸ ਬਾਰੇ ਕਮੇਟੀਆਂ ਬਣਦੀਆਂ ਰਹੀਆਂ ਹਨ ਪਰ ਅਜੇ ਤਕ ਇਹ ਕਿਸੇ ਫੈਸਲੇ ਤੇ ਨਹੀਂ ਪਹੁੰਚੇ । ਇਹ ਕਿਰਾਏਦਾਰਾਂ ਨਾਲ ਬੜੀ ਵਧੀਕੀ ਕੀਤੀ ਜਾ ਰਹੀ ਹੈ । ਕਿਉਂਕਿ, ਸਪੀਕਰ ਸਾਹਿਬ, ਇਕ ਪੁੱਤਰ ਦਾ ਬਾਪ ਮਰ ਜਾਂਦਾ ਹੈ ਪਰ ਉਸ ਦਾ ਪੁੱਤਰ ਉਸ ਦੀ ਥਾਂ ਕਿਰਾਏਦਾਰ ਨਹੀਂ ਬਣ ਸਕਦਾ । ਇਸ ਦੇ ਨਾਲ ਉਹ ਡਿਸਲੋਕੇਟ ਹੁੰਦਾ ਹੈ । ਇਹ ਇਤਨੀ ਵੱਡੀ ਗੱਲ ਹੈ ਪਰ ਇਹ ਸਰਕਾਰ ਇਤਨੀ ਚੀਜ਼ ਵਾਸਤੇ ਅਮੈਂਡਮੈਂਟ ਕਿਉਂ ਨਹੀਂ ਲਿਆਉਂਦੀ । ਕੀ ਸਰਕਾਰ ਇਸ ਵਿਚ ਤਰਮੀਮ ਕਰਨ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦਸਿਆ ਹੈ ਕਿ ਇਹ ਮਾਮਲਾ ਕੈਬਨਿਟ ਸਬ-ਕਮੇਟੀ ਦੇ ਕੋਲ ਹੈ ਅਤੇ ਵਿਚਾਰ ਚਲ ਰਹੀ ਹੈ । ਇਸ ਦੇ ਉਤੇ ਸਾਰਿਆਂ ਦੇ ਵਿਊ ਪੁਆਇੰਟਸ ਲੈ ਰਹੇ ਹਾਂ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਇਹ ਮਾਮਲਾ ਕੈਬਨਿਟ ਸਬ-ਕਮੇਟੀ ਦੇ ਕੋਲ ਵਿਚਾਰ ਅਧੀਨ ਹੈ, ਕੀ ਮਨਿਸਟਰ ਸਾਹਿਬ ਹਾਊਸ ਵਿਚ ਇਹ ਆਸ਼ਵਾਸਨ ਦੇਣ ਲਈ ਤਿਆਰ ਹਨ ਕਿ ਆਪਣੀ ਟਰਮ ਖ਼ਤਮ ਹੋਣ ਤੋਂ ਪਹਿਲਾਂ ਇਸ ਐਕਟ ਵਿਚ ਤਰਮੀਮ ਕਰ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਦੇ ਕਰਕੇ ਮੈਂ ਇਸ ਹਾਊਸ ਵਿਚ 6ਵਾਂ ਬਜਟ ਪੇਸ਼ ਕਰ ਲਿਆ ਹੈ । ਇਨਾਂ ਦੀ ਮਦਦ ਨਾਲ ਇਹ ਵੀ ਟਰਮ ਮੁਕਾ ਲੈਣੀ ਹੈ । ਹੁਣ ਅਰਜ਼ ਇਹ ਹੈ ਕਿ ਦੋ ਸਾਲ ਹੋਏ ਜਦ ਇਹ ਮਹਿਕਮਾ ਮੇਰੇ ਕੋਲ ਆਇਆ ਸੀ । ਇਸ ਸਬੰਧੀ ਕਮੇਟੀ ਦੀਆਂ ਮੀਟਿੰਗਜ਼ ਬੁਲਾਈਆਂ ਗਈਆਂ ਅਤੇ ਇਸ ਕਮੇਟੀ ਦੇ ਡਾਂਗ ਸਾਹਿਬ ਵੀ ਮੈਂਬਰ ਹਨ । ਬੱਸ ਇਸ ਦੀਆਂ ਇਕ ਦੋ ਹੋਰ ਮੀਟਿੰਗਜ਼ ਕਰਕੇ ਇਸ ਨੂੰ ਫਾਈਨਲ ਸ਼ੇਪ ਵਿਚ ਕਰ ਦਿੱਤਾ ਜਾਵੇਗਾ ।

**ਸ੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਆਸ਼ਵਾਸਨ ਦੇਣ ਲਈ ਤਿਆਰ ਹਨ ਕਿ ਇਸ ਨੂੰ ਜਲਦੀ ਤੋਂ ਜਲਦੀ ਲਾਗੂ ਕਰ ਦਿੱਤਾ ਜਾਵੇਗਾ ਕਿਉਂਕਿ ਇਸ ਵਿਚ ਸਾਰੇ ਪੰਜਾਬ ਦੇ ਕਿਰਾਏਦਾਰ ਇਨਵਾਲਵਡ ਹਨ ?

**ਮੰਤਰੀ** : ਸਪੀਕਰ ਸਾਹਿਬ, ਜੇ ਇਹ ਜਲਦੀ ਲਾਗੂ ਕਰਨਾ ਹੁੰਦਾ ਤਾਂ ਇਹ ਜਲਦੀ ਕਰ ਦਿੰਦੇ । ਸਵਾਲ ਇਹ ਹੈ ਕਿ ਡੈਮੋਕਰੇਸੀ ਦੇ ਵਿਚ ਸਾਰਿਆਂ ਦੇ ਵਿਊ ਪੁਆਇੰਟਸ ਲੈ ਚਾਹੀਦੇ ਹਨ । ਸਰਕਾਰ ਕਿਰਾਏਦਾਰਾਂ ਦੀ ਹਿਫਾਜ਼ਤ ਕਰਨਾ ਚਾਹੁੰਦੀ ਹੈ ਪਰ ਜਲਦੀ ਜਲਦੀ ਦੇ ਵਿਚ ਕਿਧਰੇ ਲੈਂਡ ਲਾਰਡ ਦੇ ਹੱਕ ਵਿਚ ਫੈਸਲਾ ਨਾ ਚਲਾ ਜਾਵੇ । ਅਸੀਂ ਬੜੀ ਸੋਚ ਸਮਝ ਕੇ ਅਤੇ ਸੋਚ ਵਿਚਾਰ ਕਰਕੇ ਕਿਰਾਏਦਾਰਾਂ ਨੂੰ ਫਾਇਦਾ ਪਹੁੰਚਾਉਣਾ ਚਾਹੁੰਦੇ ਹਾਂ ।

**ਸ੍ਰੀ ਸਰਦਾਰੀ ਲਾਲ ਕਪੂਰ** : ਕੀ ਇਸ ਕੰਮ ਨੂੰ ਜਲਦੀ ਤੋਂ ਜਲਦੀ ਕਰ ਦੇਣਗੇ ? ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕਿੰਨੀ ਜਲਦੀ ਤੋਂ ਜਲਦੀ, ਆਇਆ ਇਹ ਕੋਈ ਤਾਰੀਖ ਨਿਸ਼ਚਿਤ ਕਰਨ ਲਈ ਤਿਆਰ ਹਨ ? ਜਲਦੀ ਤੋਂ ਜਲਦੀ ਤਾਂ 20 ਸਾਲ ਵੀ ਹੋ ਸਕਦਾ ਹੈ, 10 ਸਾਲ ਵੀ ਹੋ ਸਕਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲੇ ਹੀ ਦੱਸ ਚੁੱਕਾ ਹਾਂ ਕਿ ਇਹ ਐਕਟ ਦੂਜੇ ਸੂਬਿਆ ਨਾਲੋਂ ਫਿਰ ਵੀ ਚੰਗਾ ਹੈ । ਇਸ ਐਕਟ ਨੂੰ ਤਬਦੀਲ ਕਰਨ ਲਈ ਬੜੀ ਸੋਚ ਵਿਚਾਰ ਕਰ ਰਹੇ ਹਾਂ, ਅਸੀਂ ਨਹੀਂ ਚਾਹੁੰਦੇ ਕਿ ਜਲਦੀ ਜਲਦੀ ਕੁਝ ਰਹਿ ਜਾਵੇ ਜਿਸ ਦੇ ਨਾਲ ਲੈਂਡਲਾਰਡਾਂ ਨੂੰ ਕੋਈ ਫਾਇਦਾ ਹੋਵੇ । ਜਿੱਥੋਂ ਤਕ ਟਰਮ ਦਾ ਸਵਾਲ ਹੈ, ਮੇਰੇ ਸਾਥੀ ਮੇਰੇ ਨਾਲ ਹਨ ਅਤੇ ਅਸੀਂ ਮਜ਼ਬੂਤ ਹਾਂ । ਕਿਰਾਏਦਾਰਾਂ ਦੇ ਬੜੇ ਝਗੜੇ ਹਨ, ਅਸੀਂ ਇਨ੍ਹਾਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਅਤੇ ਇਨ੍ਹਾਂ ਗਰੀਬ ਕਿਰਾਏਦਾਰਾਂ ਦੀ ਹਿਫਾਜ਼ਤ ਕਰਨਾ ਚਾਹੁੰਦੇ ਹਾਂ । ਇਸ ਕੰਮ ਨੂੰ ਅਗਲੀਆਂ ਦੋ ਮੀਟਿੰਗਾਂ ਕਰਕੇ ਖ਼ਤਮ ਕਰ ਦਿੱਤਾ ਜਾਵੇਗਾ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੇਰਾ ਖ਼ਿਆਲ ਹੈ ਕਿ ਇਹ ਅਖੀਰਲਾ ਸੈਸ਼ਨ ਹੈ ਔਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਐਕਟ ਨੂੰ ਜਲਦੀ ਤੋਂ ਜਲਦੀ ਲਾਗੂ ਕਰ ਦੇਣਾ ਚਾਹੀਦਾ ਹੈ ਕਿਉਂਕਿ ਕਿਰਾਏਦਾਰਾਂ ਨੂੰ ਇਸ ਐਕਟ ਦੇ ਕਾਰਣ ਬੜੀ ਤੰਗੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਕਦੋਂ ਤਕ ਲਾਗੂ ਕਰ ਦੇਣਗੇ ?

**ਮੰਤਰੀ** : ਇਹੀ ਅੜਚਨ ਹੈ ਜਿਸ ਵਲ ਇਨ੍ਹਾਂ ਨੇ ਇਸ਼ਾਰਾ ਕੀਤਾ ਹੈ ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਇਹ ਹੁਣ ਤਕ ਲਗਾਤਾਰ ਇਸ ਮਾਮਲੇ ਤੇ ਵਿਚਾਰ ਕਰੀ ਜਾਂਦੇ ਹਨ । ਵੱਡੇ ਮਾਲਕਾਂ ਤੋਂ ਹੁਣ ਤਕ ਚੰਦੇ ਲੈਂਦੇ ਰਹੇ ਹਨ ਅਤੇ ਕਿਰਾਏਦਾਰਾਂ ਦੀ ਗਲ ਨਹੀਂ ਕਰਦੇ ।

**ਮੰਤਰੀ** : ਸਾਡੀ ਪਾਰਟੀ ਤਾਂ ਹਮੇਸ਼ਾਂ ਕਿਰਾਏਦਾਰਾਂ ਦੀ ਗੱਲ ਕਰਦੀ ਹੈ । ਇਸ ਗੱਲ ਨੂੰ ਸਾਰਾ ਪੰਜਾਬ ਜਾਣਦਾ ਹੈ । ਮੌਜੂਦਾ ਕਾਨੂੰਨ ਜਿਹੜਾ ਹੈ ਉਹ ਕਾਂਗਰਸ ਸਰਕਾਰ ਨੇ ਬਣਾਇਆ ਹੋਇਆ ਹੈ । ਪੰਜ ਸਾਲ ਦੀ ਰਿਜੀਮ ਵਿਚ ਕੋਈ ਤਬਦੀਲੀ ਨਹੀਂ ਕੀਤੀ । ਅਸੀਂ ਆਪ ਹੀ ਇਹ ਸਵਾਲ ਉਠਾਇਆ ਹੈ ਅਤੇ ਇਸ ਤੇ ਵਿਚਾਰ ਕਰ ਰਹੇ ਹਾਂ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਗੱਲ ਜਾਣਨਾ ਚਾਹੁੰਦਾ ਹਾਂ ਕਿ ਜੇ ਕਿਸੇ ਕੋਲ ਮਕਾਨ 10 ਰੁਪਏ ਮਹੀਨੇ ਤੇ ਕਿਰਾਏ ਤੇ ਹੋਵੇ ਅਤੇ 20 ਹਜ਼ਾਰ ਦੀ ਉਹ ਕੋਠੀ ਪਾਕੇ ਹਜਾਰ ਰੁਪਏ ਮਹੀਨਾ ਕਿਰਾਏ ਤੇ ਦਿੱਤੀ ਹੋਵੇ ਅਤੇ ਜਦੋਂ ਉਹ ਰਿਟਾਇਰ ਹੋਕੇ ਪਿੰਡ ਚਲਾ ਜਾਵੇ ਤਾਂ ਉਸਦੀ ਸਰਕਾਰ ਕੀ ਪਰੋਟੈਕਸ਼ਨ ਕਰਦੀ ਹੈ ?

**ਮੰਤਰੀ** : ਤੁਸੀਂ ਮੈਂਬਰ ਸਾਹਿਬ ਦੇ ਸਵਾਲ ਵਿਚੋਂ ਦੇਖਿਆ ਹੋਣਾ ਹੈ ਇਹ ਐਨਾ ਆਸਾਨ ਮਸਲਾ ਨਹੀਂ ਹੈ। ਇਸ ਕਰਕੇ ਦੋ ਮੀਟਿੰਗਜ਼ ਇਸ ਬਾਰੇ ਕੀਤੀਆਂ ਹਨ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਜਿਥੇ ਨਵੀਆਂ ਮੰਡੀਆਂ ਉਭਰ ਰਹੀਆਂ ਹਨ ਜਿਵੇਂ ਕਿ ਅਮਰਕੋਟ ਆਦਿ, ਉਥੇ ਕਿਰਾਏ ਬਹੁਤ ਵਧ ਰਹੇ ਹਨ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੀਆਂ ਮੰਡੀਆਂ ਵਿਚ ਕੀ ਲੋਕਾਂ ਨੂੰ ਪ੍ਰੋਟੈਕਸ਼ਨ ਦਿੱਤੀ ਜਾਏਗੀ ?

**ਸ੍ਰੀ ਸਪੀਕਰ** : ਇਹ ਪਿਛਲਾ ਸਵਾਲ ਖਤਮ ਹੋ ਗਿਆ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਇਨ੍ਹਾਂ ਦੀ ਪੰਜ ਸਾਲ ਦੀ ਟਰਮ ਖ਼ਤਮ ਹੋ ਚੁੱਕੀ ਹੈ । ਕਪੂਰ ਸਾਹਿਬ ਦੀ ਸਪਲੀਮੈਂਟਰੀ ਦਾ ਇਨ੍ਹਾਂ ਨੇ ਕੋਈ ਜਵਾਬ ਨਹੀਂ ਦਿੱਤਾ । ਕੀ ਇਹ ਦਸਣ ਨੂੰ ਤਿਆਰ ਹਨ ਕਿ ਇਹ ਕੰਮ ਕਿੰਨੇ ਸਮੇਂ ਤਕ ਮੁਕਾ ਦੇਣਗੇ ?

**ਮੰਤਰੀ** : ਮੈਂ ਅੱਗੇ ਹੀ ਅਰਜ਼ ਕਰ ਚੁੱਕਾ ਹਾਂ ਕਿ ਇਸ ਬਾਰੇ ਕਮੇਟੀ ਬਣਾਈ ਗਈ ਸੀ । ਇਸ ਕਮੇਟੀ ਨੇ ਕਾਫੀ ਮੀਟਿੰਗਜ਼ ਕੀਤੀਆਂ ਹਨ । ਉਸ ਕਮੇਟੀ ਵਿਚ ਕਾਫੀ ਮਤ ਭੇਦ ਸੀ । ਜੋ ਕਮੇਟੀ ਨੇ ਸਿਫਾਰਸ਼ਾਂ ਕੀਤੀਆਂ ਉਹ ਮਾਮਲਾ ਕੈਬਨਿਟ ਵਿਚ ਗਿਆ । ਫਿਰ ਕੈਬਨਿਟ ਨੇ ਇਕ ਸਬ-ਕਮੇਟੀ ਬਣਾ ਦਿੱਤੀ । ਦੋ ਮੀਟਿੰਗਜ਼ ਹੋ ਚੁੱਕੀਆਂ ਹਨ । ਜਲਦਬਾਜ਼ੀ ਵਿਚ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਕਿ ਜਿਹੜੀ ਪਹਿਲਾਂ ਪਰੋਟੈਕਸ਼ਨ ਕਿਰਾਏਦਾਰਾਂ ਨੂੰ ਮਿਲੀ ਹੋਈ ਹੈ ਕਿਤੇ ਉਹ ਵੀ ਰੱਦ ਨਾ ਹੋ ਜਾਵੇ ਅਤੇ ਸਾਰੇ ਦਾ ਸਾਰਾ ਕੇਸ ਉਲਟ ਪਾਸੇ ਚਲਾ ਜਾਵੇ ।

---

## ਰਾਜ ਵਿਚ ਬਾਲਗ ਵਿਦਿਆ

*3922 **ਸ੍ਰੀ ਸਰਦਾਰੀ ਲਾਲ ਕਪੂਰ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਬਾਲਗ ਵਿਦਿਆ ਪ੍ਰੋਗਰਾਮ ਦੀ ਪਾਲਣਾ ਕੀਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਸਾਲ 1976-77 ਦੇ ਦੌਰਾਨ ਇਸ ਦੀ ਜ਼ਿਲ੍ਹਾਵਾਰ ਪ੍ਰਗਤੀ ਕੀ ਹੈ ?

**ਸ੍ਰੀ ਗੁਰਮੇਲ ਸਿੰਘ** : ਹਾਂ ਜੀ, ਰਾਜ ਵਿਚ ਅਨਪੜ੍ਹ ਬਾਲਗਾਂ ਨੂੰ, ਸਮਾਜਕ ਸਿਖਿਆ ਪ੍ਰੋਗਰਾਮ, ਨਿਰ ਉਚੇਚ ਸਿਖਿਆ (ਆਯੂ ਗੁਟ 15-25) ਅਤੇ ਫਾਰਮਰਜ਼ ਫੰਕਸ਼ਨਲ ਲਿਟਰੇਸੀ ਪ੍ਰੋਜੈਕਟ ਦੀਆਂ ਸਕੀਮਾਂ ਰਾਹੀਂ ਵਿਦਿਆ ਦਿਤੀ ਜਾਂਦੀ ਹੈ । ਇਨ੍ਹਾਂ ਸਕੀਮਾਂ ਰਾਹੀਂ ਸਾਲ 1976-77 ਵਿਚ ਸਿਖਿਆ ਪ੍ਰਾਪਤ ਕਰ ਚੁਕੇ/ਕਰ ਰਹੇ ਬਾਲਗਾਂ ਦੀ ਸੰਖਿਆ ਜ਼ਿਲ੍ਹੇਵਾਰ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

[ਵਿਦਿਆ ਮੰਤਰੀ]

ਸੂਚੀ

| ਜ਼ਿਲ੍ਹੇ ਦਾ ਨਾਉਂ | | ਸਿਖਿਆ ਪ੍ਰਾਪਤ ਕਰ ਰਹੇ ਬਾਲਗਾਂ ਦੀ ਗਿਣਤੀ | ਸਮਾਜਿਕ ਸਿਖਿਆ ਪ੍ਰੋਗਰਾਮ ਅਧੀਨ ਪਹਿਲੇ ਸੈਸ਼ਨ ਵਿਚ ਪਾਸ ਹੋਏ ਬਾਲਗਾਂ ਦੀ ਸੰਖਿਆ |
|---|---|---|---|
| 1. | ਪਟਿਆਲਾ | 2586 | 490 |
| 2. | ਰੂਪਨਗਰ | 736 | 463 |
| 3. | ਬਠਿੰਡਾ | 1101 | 310 |
| 4. | ਫਰੀਦਕੋਟ | 3212 | 181 |
| 5. | ਲੁਧਿਆਣਾ | 1786 | ਇਹ ਸਕੀਮ ਜਨਵਰੀ 1977 ਵਿਚ ਚਾਲੂ ਕੀਤੀ ਗਈ ਹੈ । |
| 6. | ਅੰਮ੍ਰਿਤਸਰ | 2480 | 372 |
| 7. | ਜਲੰਧਰ | 2011 | 307 |
| 8. | ਫਿਰੋਜ਼ਪੁਰ | 2005 | 130 |
| 9. | ਹੁਸ਼ਿਆਰਪੁਰ | 2310 | 210 |
| 10. | ਗੁਰਦਾਸਪੁਰ | 1807 | — |
| 11. | ਸੰਗਰੂਰ | 1557 | — |

**ਸ੍ਰੀ ਸਰਦਾਰੀ ਲਾਲ ਕਪੂਰ** : ਮਾਨਯੋਗ ਮੰਤਰੀ ਜੀ ਨੇ ਜਿਹੜੀ ਜ਼ਿਲ੍ਹਾਵਾਰ ਲਿਸਟ ਦਿਤੀ ਹੈ ਉਸਦਾ ਸਾਰਾ ਟੋਟਲ 19591 ਬਣਿਆ ਹੈ ਔਰ ਜਿਹੜੇ ਅਡੱਲਟ ਐਜੂਕੇਸ਼ਨ ਦੇ ਸਿਲਸਿਲੇ ਵਿਚ ਪਾਸ ਹੋ ਗਏ ਹਨ ਉਸਦਾ ਟੋਟਲ 2463 ਬਣਦਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸਦਾ ਤਰੀਕਾਕਾਰ ਕੀ ਹੈ ਜਿਸ ਨਾਲ ਕਿ ਇਹ ਪਤਾ ਲਗਦਾ ਹੋਵੇ ਕਿ ਵਾਕਿਆ ਹੀ ਐਨੇ ਅਡੱਲਟ ਸਿਖਿਆ ਪ੍ਰਾਪਤ ਕਰ ਚੁਕੇ ਹਨ । ਮੈਨੂੰ ਇਸ ਬਾਰੇ ਕੁਝ ਪਤਾ ਨਹੀਂ ਲਗਦਾ ਹੈ। ਦੂਜੇ ਇਨ੍ਹਾਂ ਨੇ ਕਿਹਾ ਹੈ ਕਿ ਅਡਲਟ ਐਜੂਕੇਸ਼ਨ ਦੇ ਸਿਲਸਿਲੇ ਵਿਚ ਐਨੇ ਬੰਦੇ ਆ ਸਕਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਸ ਸਬਧ ਵਿਚ ਹੋਰ ਜ਼ਿਆਦਾ ਕੋਸ਼ਿਸ਼ ਕੀਤੀ ਜਾਂਦੀ ਤਾਂ ਕੀ ਹੋਰ ਜ਼ਿਆਦਾ ਬੰਦੇ ਨਹੀਂ ਆ ਸਕਦੇ ਸੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ 2-3 ਸਕੀਮਾਂ ਹਨ। ਇਕ ਹੈ ਸੋਸ਼ਲ ਐਜੂਕੇਸ਼ਨ ਸਕੀਮ ਇਹਦੇ ਵਿਚ 15-45 ਏਜ ਗਰੁਪ ਦੇ ਬੰਦੇ ਆਉਂਦੇ ਹਨ। ਇਨ੍ਹਾਂ ਨੂੰ ਸਾਲ ਵਿਚ ਦੋ ਵਾਰੀ ਟਰੇਨਿੰਗ ਦਿੱਤੀ ਜਾਂਦੀ ਹੈ। ਸਿਲੈਕਸ਼ਨ ਮਹਿਕਮੇ ਦੇ ਅਫਸਰ ਕਰਦੇ ਹਨ। ਦੂਸਰੀ ਸਕੀਮ ਹੈ ਨਾਨ-ਫਾਰਮਲ ਐਜੂਕੇਸ਼ਨ ਸਕੀਮ—ਇਹਦੇ ਵਿਚ 15-25 ਏਜ ਗਰਪ ਆਉਂਦਾ ਹੈ। ਉਸ ਦੀ ਪਾਰਟ-ਟਾਈਮ ਮੈਂਬਰ ਟਰੇਨਿਗ ਦਿੰਦੇ ਹਨ। ਇਹ 7 ਜ਼ਿਲਿਆਂ ਵਿਚ ਚਲਦੀ ਹੈ। ਇਸ ਤੋਂ ਇਲਾਵਾ ਇੱਕ ਫਾਰਮਰਜ਼ ਫੰਕਸ਼ਨਲ ਲਿਟਰੇਸੀ ਪਰਾਜੈਕਟ ਹੈ, ਇਹ ਵੱਖਰੀ ਸਕੀਮ ਹੈ। ਮੈਨੂੰ ਇਹ ਦਸਿਆ ਜਾਵੇ ਕਿ ਆਨਰੇਬਲ ਮੈਂਬਰ ਸਾਹਿਬ ਨੇ ਕਿਹੜੀ ਸਕੀਮ ਬਾਰੇ ਪੁੱਛਿਆ ਹੈ ?

**आचार्य पृथ्वी सिंह आजाद :** स्पीकर साहिब, मेरा प्रश्न यह है कि क्या शिक्षा मन्त्री महोदय यह बताने की कृपा करेंगे कि क्या इन्होंने जिलावार सर्वेक्षण करवाया है कि हर ज़िला में इन तीनों योजनाओं में आने वाले कितने ऐसे लोग हैं जिनको शिक्षा दिलाने की आवश्यकता है और वे अनपढ़ हैं ?

**ਮੰਤਰੀ :** ਇਸ ਮੁਤਾਬਿਕ ਐਜੂਕੇਸ਼ਨ ਡਿਪਾਰਟਮੈਂਟ ਸਮੇਂ ਸਮੇਂ ਸਿਰ ਸਰਵੇ ਕਰਵਾਉਂਦਾ ਰਹਿੰਦਾ ਹੈ ਔਰ ਜਿਥੇ ਅਨਪੜ੍ਹਤਾ ਜ਼ਿਆਦਾ ਹੋਵੇ ਉਥੇ ਟਰੇਨਿੰਗ ਦੇਣ ਦਾ ਯਤਨ ਕੀਤਾ ਜਾਂਦਾ ਹੈ।

**आचार्य पृथ्वी सिंह आजाद :** स्पीकर साहिब, मुझे प्रसन्नता है कि शिक्षा मन्त्री महोदय ने सर्वेक्षण करवाया है। मैं आप के द्वारा इन से प्रार्थना करना चाहता हूं कि अगर सर्वेक्षण करवाया है तो वह जिलावार रिपोर्ट सदन की मेज पर रखने की कृपा की जाए ?

**ਮੰਤਰੀ :** ਮਹਿਕਮਾ ਗਾਹੇ ਬਗਾਹੇ ਸਰਵੇ ਕਰਦਾ ਰਹਿੰਦਾ ਹੈ। ਦੂਸਰੀ ਗੱਲ ਇਹ ਹੈ ਕਿ ਇਸ ਵੇਲੇ ਮੇਰੇ ਕੋਲ ਕੋਈ ਰਿਪੋਰਟ ਨਹੀਂ ਹੈ ਜੋ ਕਿ ਸਦਨ ਦੀ ਮੇਜ਼ ਤੇ ਰੱਖੀ ਜਾਵੇ।

**ਸ੍ਰੀ ਪਰਤਾਪ ਚੰਦ ਭੰਡਾਰੀ :** ਗਾਹੇ ਬਗਾਹੇ ਤੋਂ ਕੀ ਮਤਲਬ ਹੈ ਕਿ ਅਨਪੜ੍ਹ ਵਧਦੇ ਘਟਦੇ ਰਹਿੰਦੇ ਹਨ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮਾਮਲਾ ਬੜਾ ਮਹੱਤਤਾ ਰੱਖਦਾ ਹੈ। ਯੁਥ ਕਾਂਗਰਸ ਦੇ ਮਹਾਨ ਲੀਡਰ ਸੰਜੇ ਗਾਂਧੀ ਨੇ 5-ਨੁਕਾਤੀ ਪ੍ਰੋਗਰਾਮ ਦਿੱਤਾ ਸੀ। (ਵਿਘਨ)

ਸੰਜੇ ਗਾਂਧੀ ਦਾ 5 ਨੁਕਾਤੀ ਪ੍ਰੋਗਰਾਮ ਸੀ 'ਈਚ ਵੱਨ ਟੀਚ ਵਨ,' ਅਨਪੜ੍ਹ ਬਾਲਗਾਂ ਨੂੰ ਪੜ੍ਹਾਉਣ ਦਾ। 55 ਲੱਖ ਯੂਥ ਕਾਂਗਰਸ ਦਾ ਮੈਂਬਰ ਸੀ ਅਤੇ 5 ਲੱਖ ਇਥੇ ਵੀ ਹੋਣਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪ੍ਰੋਗਰਾਮ ਸੀ ਉਸ ਦੀ ਹੁਣ ਤੱਕ ਕੀ ਪ੍ਰੋਗਰੈਸ ਹੈ ?

**Mr. Speaker :** Not allowed.

ਸ੍ਰੀ ਪਿਆਰਾ ਮ ਧੰਨੋਵਾਲੀ : ਸਪੀਕਰ ਸਾਹਿਬ, ਪੰਜਾਬ ਦੇ 12 ਜ਼ਿਲੇ ਹਨ ਪਰ ਇਸ ਜਵਾਬ ਵਿਚ 11 ਜ਼ਿਲ੍ਹਿਆਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਜ਼ਿਲ੍ਹਾ ਕਪੂਰਥਲਾ ਦਾ ਜ਼ਿਕਰ ਨਹੀਂ ਆਇਆ । ਕੀ ਉਥੇ ਇਨ੍ਹਾਂ ਦਾ ਸਰਵੇ ਕਰਨ ਦਾ ਕੋਈ ਕਰਾਈਟੇਰੀਆ ਹੈ ?

ਮੰਤਰੀ : ਸਪੀਕਰ ਸਾਹਿਬ, ਇਸ ਸਕੀਮ ਦੇ ਥੱਲੇ 3 ਸਕੀਮਾਂ ਮੈਂ ਦੱਸੀਆਂ ਹਨ । ਜੋ ਕਨੇਡੀਅਨ ਸਾਹਿਬ ਨੇ ਸਵਾਲ ਕੀਤਾ ਸੀ ਉਹ ਵੱਖਰਾ ਸਵਾਲ ਸੀ । ਅਨਪੜ੍ਹਤਾ ਨੂੰ ਖਤਮ ਕਰਨ ਦਾ ਪ੍ਰੋਗਰਾਮ ਸੀ । 15 ਤੋਂ 25 ਅਤੇ 15 ਤੋਂ 45 ਏਜ ਗਰੁਪ ਦੇ ਬੰਦਿਆਂ ਨੂੰ ਐਜੂਕੇਸ਼ਨ ਦੇਣ ਦਾ ਇਹ ਇਕ ਵੱਖਰਾ ਸਵਾਲ ਹੈ । ਇਹ ਜਿਹੜਾ ਧੰਨੋਵਾਲੀ ਜੀ ਨੇ ਕਪੂਰਥਲੇ ਦਾ ਜ਼ਿਕਰ ਕੀਤਾ ਹੈ, ਕਪੂਰਥਲੇ ਦਾ ਅਸੀਂ ਪੂਰੀ ਹਮਦਰਦੀ ਨਾਲ ਧਿਆਨ ਰੱਖਾਂਗੇ । ਅਗੇ ਨੂੰ ਵੀ ਕੋਈ ਸੈਂਟਰ ਦੇਣ ਵੇਲੇ ਉਨ੍ਹਾਂ ਦਾ ਧਿਆਨ ਰੱਖਾਂਗੇ ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਸਮੇਂ ਸਮੇਂ ਉਨ੍ਹਾਂ ਦਾ ਮਹਿਕਮਾਂ ਸਰਵੇ ਕਰਦਾ ਰਹਿੰਦਾ ਹੈ । ਮੇਰੇ ਖ਼ਿਆਲ ਦੇ ਮੁਤਾਬਿਕ ਇਹ ਮਹਿਕਮਾਂ ਉਨ੍ਹਾਂ ਦੇ ਅੰਡਰ ਹੈ । ਪਤਾ ਨਹੀਂ ਇਸ ਮਹਿਕਮੇ ਵਾਲੇ ਮਨਿਸਟਰ ਸਾਹਿਬ ਨੂੰ ਆਪਣਾ ਮਨਿਸਟਰ ਸਮਝਦੇ ਹਨ ਜਾਂ ਨਹੀਂ ਅਤੇ ਉਨ੍ਹਾਂ ਨੂੰ ਸਰਵੇ ਦੀ ਰਿਪੋਰਟ ਭੇਜਦੇ ਹਨ ਜਾਂ ਨਹੀਂ । ਜੇ ਉਨ੍ਹਾਂ ਨੂੰ ਰਿਪੋਰਟ ਭੇਜਦੇ ਹਨ ਤਾਂ ਕੀ ਉਸ ਦੀ ਲੇਟੈਸਟ ਕਾਪੀ ਅੱਜ ਜਾਂ ਕੱਲ ਟੇਬਲ ਤੇ ਰੱਖ ਸਕਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇਣ ਨੂੰ ਤਿਆਰ ਨਹੀਂ ਹਾਂ ਕਿ ਮਹਿਕਮਾ ਮੈਨੂੰ ਵਜ਼ੀਰ ਸਮਝਦਾ ਹੈ ਜਾਂ ਨਹੀਂ; ਅਟਵਾਲ ਜੀ ਨੂੰ ਸ਼ਾਇਦ ਸਮਝਦਾ ਹੋਵੇ । ਮੈਂ ਇਸ ਦਾ ਜਵਾਬ ਦੇਣ ਲਈ ਬਿਲਕੁਲ ਤਿਆਰ ਨਹੀਂ ਹਾਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, ਜਿਸ ਤਰ੍ਹਾਂ ਕਨੇਡੀਅਨ ਜੀ ਨੇ 5 ਨੁਕਾਤੀ ਪ੍ਰੋਗਰਾਮ ਦਾ ਜ਼ਿਕਰ ਕੀਤਾ ਸੀ, ਉਹ ਤਾਂ ਮਰਹੂਮ 5 ਨੁਕਾਤੀ ਪ੍ਰੋਗਰਾਮ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਨ੍ਹਾਂ ਕੋਲ ਕੋਈ ਐਸੀ ਪਲਾਨ ਹੈ ਜਿਸ ਰਾਹੀਂ ਪਤਾ ਲਗੇ ਕਿ ਇਹ ਬਾਲਗ ਵਿਦਿਆ ਐਨੇ ਸਾਲਾਂ ਦੇ ਅੰਦਰ ਅੰਦਰ ਪੂਰੀ ਕਰ ਲੈਣਗੇ ?

**ਮੰਤਰੀ** : ਇਹ ਪਲਾਨ ਹੈ । ਪੰਜਾਬ ਸਰਕਾਰ ਨੇ ਇਸ ਬਾਰੇ ਇਕ ਸਕੀਮ ਬਣਾਈ ਹੈ ਜਿਸ ਅਨੁਸਾਰ 2 ਸਾਲਾਂ ਦੇ ਅੰਦਰ ਕੋਈ 21 ਲੱਖ ਜਾਂ 23 ਲੱਖ ਜਿਹੜੇ ਅਨਪੜ੍ਹ ਹਨ ਉਨ੍ਹਾਂ ਨੂੰ 2 ਸਾਲਾਂ ਵਿਚ 4 ਬੈਚਿਜ਼ ਵਿਚ ਲਿਖਣਾ ਪੜ੍ਹਨਾ ਸਿਖਾਉਣ ਦੀ ਸਾਡੀ ਸਕੀਮ ਹੈ। ਇਹ ਡਿਕਲੇਅਰਡ ਸਕੀਮ ਹੈ ।

---

## LABOUR OFFICERS IN THE AGRICULTURE DEPARTMENT

*3826 **Comrade Satya Pal Dang** : Will the Minister for Agriculture and Forests be pleased to state—

(a) whether any posts of Labour Officers for Agricultural labourers exist on the plan side, if so, the number thereof ;

(b) the number of posts out of those referred to in part (a) above which have been filled up and the number of those which are still lying vacant ;

(c) the names of Labour Officers who have been appointed against the said posts together with the reasons for which the remaining posts have not been filled up so for ?

**ਮਾਸਟਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਸਵਾਲ ਲੇਬਰ ਅਫ਼ਸਰਾਂ ਦਾ ਹੈ ਅਤੇ ਇਹ ਮੇਰੇ ਮਹਿਕਮੇਂ ਵਿਚ ਆ ਗਿਆ ਹੈ । ਮੇਰੇ ਮਹਿਕਮੇ ਵਿਚ ਇਸ ਤਰ੍ਹਾਂ ਦਾ ਕੋਈ ਵੈਲਫੇਅਰ ਅਫਸਰ ਨਹੀਂ ਮੈਂ ਲੇਬਰ ਡਿਪਾਰਟਮੈਂਟ ਨੂੰ ਇਸ ਦਾ ਜਵਾਬ ਭੇਜ ਦਿੱਤਾ ਹੈ ।

**ਸ੍ਰੀ ਸਪੀਕਰ** : ਫਿਰ ਇਸ ਸਵਾਲ ਨੂੰ ਪੋਸਟਪੋਨ ਕੀਤਾ ਜਾਂਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਨੂੰ ਸਪਲੀਮੈਂਟਰੀ ਪੁੱਛ ਲੈਣ ਦਿਓ । ਇਸ ਦਾ ਜਵਾਬ ਮੇਜ਼ ਤੇ ਪਿਆ ਹੈ । ਅੱਜ ਸਦਨ ਦੀ ਮੇਜ਼ ਤੇ ਇਸ ਦਾ ਜਵਾਬ ਪਿਆ ਹੋਇਆ ਹੈ ।

**ਸ੍ਰੀ ਸਪੀਕਰ** : ਇਸ ਨੂੰ ਕੱਲ ਤੇ ਪੋਸਟਪੋਨ ਕੀਤਾ ਜਾਂਦਾ ਹੈ ।

**ਵਿੱਤ ਮੰਤਰੀ** : ਜਿਹੜਾ ਸਦਨ ਦੀ ਮੇਜ਼ ਤੇ ਜਵਾਬ ਪਿਆ ਹੈ ਉਹ ਐਗਰੀਕਲਚਰ ਮਹਿਕਮੇ ਵਲੋਂ ਆਇਆ ਹੋਇਆ ਹੈ । ਜਿਹੜਾ ਮੈਂ ਜਵਾਬ** ਦਿਆਂਗਾ ਉਹ ਲੇਬਰ ਮਹਿਕਮੇ ਵਲੋਂ ਪੁੱਛ ਕੇ ਦਿਆਂਗਾ ।

---

**ਰਾਜ ਵਿਚ ਰਸਾਇਣਕ ਖਾਦਾਂ ਦੀਆਂ ਕੀਮਤਾਂ ਤੇ ਕਿਸਾਨਾਂ ਨੂੰ ਉਪਦਾਨ**

*3868. **ਕਾਮਰੇਡ ਅੱਛਰਾ ਸਿੰਘ** : ਕੀ ਖੇਤੀ ਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਕਣਕ ਦੀ ਮੌਜੂਦਾ ਫਸਲ ਲਈ ਵਰਤੀਆਂ ਜਾਣ ਵਾਲੀਆਂ ਰਸਾਇਣਕ ਖਾਦਾਂ ਦੀਆਂ ਕੀਮਤਾਂ ਤੇ ਕਿਸਾਨਾਂ ਨੂੰ ਉਪਦਾਨ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਹ ਕਿਹੜੀ ਤਰੀਕ ਤਕ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਗੁਰਬੰਤਾ ਸਿੰਘ** : ਹਾਂ ਜੀ । ਪੰਜਾਬ ਸਰਕਾਰ ਨੇ ਰੱਬੀ 1976 ਲਈ 5 ਕਰੋੜ ਰੁਪਏ ਦੀ ਰਕਮ ਸਬ-ਸਿਡੀ ਦੇ ਰੂਪ ਵਿਚ 25 ਫੀ ਸਦੀ ਦੀ ਦਰ ਨਾਲ ਉਨ੍ਹਾਂ ਸਾਰੀਆਂ ਫਾਸਫੇਟਿਕ ਖਾਦਾਂ ਦੀ ਵਿਕਰੀ ਤੇ ਕਿਸਾਨਾਂ ਨੂੰ ਦਿਤੀ ਜੋ ਮਾਰਕਫੈਡ ਅਤੇ ਪੰਜਾਬ ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਦੀ ਰਾਹੀਂ ਵੇਚੀਆਂ ਗਈਆਂ ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਫਾਸਫੇਟਿਕ ਖਾਦਾਂ ਲਈ ਸਬਸਿਡੀ ਦਿਤੀ ਸੀ । ਇਹ ਅਸੀਂ ਸਾਰੇ ਜਾਣਦੇ ਹਾਂ ਕਿ ਖ਼ਰਚ ਬਹੁਤ ਵਧਿਆ ਹੈ ਖਾਦਾਂ ਤੇ । ਇਸ ਚੀਜ਼ ਨੂੰ ਧਿਆਨ ਵਿਚ ਰਖਦੇ ਹੋਏ ਕੀ ਨਾਇਟਰੋਜਨ ਖਾਦਾਂ ਤੇ ਇਹ ਸਬਸਿਡੀ ਪੰਜਾਬ ਸਰਕਾਰ ਦੇਣ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਫਾਸਫੇਟਿਕ ਖਾਦਾਂ ਸਨ ਇਹ ਕਿਸਾਨ ਘਟ ਖਰੀਦਦੇ ਸੀ । ਇਸ ਕਰਕੇ ਕਿਸਾਨ ਨੂੰ ਕੁਝ ਰਿਆਇਤ ਦਿਤੀ ਹੈ ਕਿ ਉਹ ਖਾਦਾਂ ਖਰੀਦੇ ਅਤੇ ਖਾਦਾਂ ਪਾਉਣ ਨਾਲ ਫਸਲ ਜ਼ਿਆਦਾ ਹੁੰਦੀ ਹੈ । ਨਾਈਟਰੋਜਨ ਤਾਂ ਉਹ ਆਪ ਹੀ ਖਰੀਦ ਲੈਂਦੇ ਹਨ ਇਸ ਕਰਕੇ ਉਸ ਉਤੇ ਸਬਸਿਡੀ ਦੇਣ ਦੀ ਲੋੜ ਮਹਿਸੂਸ ਨਹੀਂ ਕੀਤੀ ।

** For reply to Starred Question No. 3326 please see Punjab Vidhan Sabha Debates dated 1st April, 1977.

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਾਸਫੈਟਿਕ ਖਾਦ ਦੀ ਘੱਟ ਲੋੜ ਹੁੰਦੀ ਹੈ ਅਤੇ ਨਾਈਟਰੋਜਨ ਖਾਦ ਦੀ, ਸਪੀਕਰ ਸਾਹਿਬ, ਕਿਸਾਨ ਨੂੰ ਜ਼ਿਆਦਾ ਲੋੜ ਹੁੰਦੀ ਹੈ ਅਤੇ ਇਹ ਜ਼ਿਆਦਾ ਵਰਤੀਆਂ ਜਾਂਦੀਆਂ ਹਨ । ਕਿਸਾਨਾਂ ਨੂੰ ਲਾਭ ਤਾਂ ਹੋ ਸਕਦਾ ਹੈ ਜੇ ਨਾਈਟਰੋਜਨ ਖਾਦਾਂ ਵਿਚ ਜ਼ਿਆਦਾ ਤੋਂ ਜ਼ਿਆਦਾ ਸਬਸਿਡੀ ਦਿਤੀ ਜਾਵੇ । ਇਸ ਲਈ ਕੀ ਵਜ਼ੀਰ ਸਾਹਿਬ ਨਾਈਟਰੋਜਨ ਖਾਦਾਂ ਵਿਚ ਵੀ ਸਬਸਿਡੀ ਦੇਣ ਦਾ ਵਾਅਦਾ ਕਰਨਗੇ ?

**ਲੋਕ ਕਾਰਜ ਦੇ ਰਾਜ ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਖਾਦਾਂ ਦਾ ਤੁਅੱਲਕ ਹੈ ਇਸ ਬਾਰੇ ਐਗਰੀਕਲਚਰਲ ਯੂਨੀਵਰਸਿਟੀ ਦੀ ਵੀ ਰਿਕੂਮੈਂਡੇਸ਼ਨ ਹੈ ਕਿ ਪੰਜਾਬ ਦਾ ਕਿਸਾਨ ਖਾਦ ਘੱਟ ਵਰਤੇ । ਖਾਦ ਜ਼ਿਆਦਾ ਵਰਤਣ ਨਾਲ ਪਰੋਡਕਸ਼ਨ ਘਟ ਹੋ ਜਾਂਦੀ ਹੈ । ਅਸੀਂ ਸਬਸਿਡੀ ਦੇ ਕੇ ਲੋਕਾਂ ਨੂੰ ਖਾਦ ਪਾਉਣ ਲਈ ਆਦੀ ਬਣਾਇਆ ਹੈ । ਨਾਈਟਰੋਜਨ ਤੇ ਸਬਸਿਡੀ ਬਾਰੇ ਅਸੀਂ ਸੈਂਟਰ ਨਾਲ ਟੇਕ ਅੱਪ ਕਰਾਂਗੇ । ਉਥੇ ਬਾਦਲ ਸਾਹਿਬ ਬੈਠੇ ਹਨ, ਤੁਸੀਂ ਇਸ ਵਿਚ ਸਾਡੀ ਮੱਦਦ ਕਰੋ ।

**ਸਰਦਾਰ ਦਰਬਾਰਾ ਸਿੰਘ :** ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕਿ ਇਹ ਜਿਹੜਾ ਖਾਦ ਦਾ ਪਲਾਂਟ ਸੀ ਜਿਸ ਦੀ ਖਾਦ ਘਟੀਆ ਹੁੰਦੀ ਹੈ, ਲੋਕਾਂ ਨੂੰ ਦਸਿਆ ਨਹੀਂ । ਉਸ ਦੇ ਵਿਚ ਜਿਹੜੀ ਸਬਸਿਡੀ ਦਿਤੀ ਗਈ ਹੈ ਉਹ ਗਰੈਨੂਲੇਸ਼ਨ ਖਾਦ ਤੇ ਦਿਤੀ ਗਈ ਜਿਸ ਦੇ ਖਿਲਾਫ ਕਿਸਾਨ ਨੂੰ ਸ਼ਿਕਾਇਤਾਂ ਹਨ । ਖਾਦ ਚੰਗੀ ਮਿਲਣੀ ਚਾਹੀਦੀ ਹੈ ਅਤੇ ਕਿਸਾਨਾਂ ਦੀ ਤਸੱਲੀ ਕਰਾਉਣੀ ਚਾਹੀਦੀ ਹੈ ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ :** ਇਨ੍ਹਾਂ ਜਿਹੜੀਆਂ ਖਾਦਾਂ ਦਾ ਜ਼ਿਕਰ ਕੀਤਾ ਹੈ, ਕੁਝ ਮਿਲਾਵਟ ਵਾਲੀਆਂ ਹਨ, ਮੇਰੇ ਪਾਸ ਫਿਗਰਜ਼ ਤਾਂ ਨਹੀਂ ਪਰ ਅਸੀਂ ਹਰ ਡਿਪੋ, ਹਰ ਜਗ੍ਹਾ ਤੋਂ ਸੈਂਪਲ ਲਏ ਹਨ ਅਤੇ ਬਹੁਤ ਸਾਰੇ ਦਕਾਨਦਾਰ ਲੋਕ ਦੁਕਾਨਾਂ ਛੱਡ ਕੇ ਚਲੇ ਗਏ ਹਨ । ਬਹੁਤ ਸਾਰੀਆਂ ਦੁਕਾਨਾਂ ਬੰਦ ਕਰਵਾ ਦਿਤੀਆਂ ਹਨ । ਬਹੁਤ ਸਾਰੇ ਆਦਮੀਆਂ ਨੂੰ ਸਜ਼ਾ ਦਿਤੀ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਦਨ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੋਈ ਮਿਲਾਵਟ ਵਾਲੀ ਖਾਦ ਪੰਜਾਬ ਦੇ ਕਿਸੇ ਹਿਸੇ ਵਿਚ ਵਿਕਦੀ ਹੋਵੇ, ਤਾਂ ਉਸ ਦੀ ਸਾਨੂੰ ਇਤਲਾਹ ਦਿਓ, ਉਸੇ ਵੇਲੇ ਉਸ ਦਾ ਇੰਤਜ਼ਾਮ ਕੀਤਾ ਜਾਵੇਗਾ ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਗਰੀਕਲਚਰਲ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਗਰੈਨੂਲੇਸ਼ਨ ਖਾਦ ਜਿਹੜੀ ਹੈ ਇਹ ਕਿਸਾਨ ਤੇ ਨਜਾਇਜ਼ ਬੋਝ ਹੈ ਔਰ ਉਸ ਦੇ ਚਾਰਜਿਜ਼ ਐਨੇ ਹੈਵੀ ਹਨ ਕਿ ਜੇ ਇਹ ਇਕੱਠੀ ਕਰ ਵੀ ਲਈ ਜਾਵੇ ਤਾਂ ਉਸ ਦਾ ਕੋਈ ਨੁਕਸਾਨ ਨਹੀਂ । ਕੀ ਇਸ ਸਬੰਧੀ ਕੋਈ ਸਟੈਪਸ ਲੈਣਗੇ ਕਿ ਗਰੈਨੂਲੇਸ਼ਨ ਤੋਂ ਇਲਾਵਾ ਜਿਹੜੀਆਂ ਫਾਸਫੈਟਿਕ ਖਾਦਾਂ ਹਨ ਉਨ੍ਹਾਂ ਤੇ ਸਬਸਿਡੀ ਦੇਣ ਤਾਂਕਿ ਕਿਸਾਨ ਦਾ ਫਾਇਦਾ ਹੋ ਸਕੇ । ਗਰੈਨੂਲੇਸ਼ਨ ਨਾਲ ਜਿਹੜੇ ਫੈਕਟਰੀ ਵਾਲੇ ਹਨ, ਮਾਰਕਫੈਡ ਵਾਲੇ ਹਨ ਜਾਂ ਪ੍ਰਾਈਵੇਟ ਅਦਾਰੇ ਹਨ ਉਨ੍ਹਾਂ ਨੂੰ ਫਾਇਦਾ ਹੈ ਅਤੇ ਇਸ ਦਾ ਕਿਸਾਨ ਨੂੰ ਬਹੁਤਾ ਫਾਇਦਾ ਨਹੀਂ ਹੈ । ਇਸ ਕਰਕੇ ਮਨਿਸਟਰ ਸਾਹਿਬ ਸਾਈਡ ਟਰੈਕ ਕਰਨ ਦੀ ਕੋਸ਼ਿਸ਼ ਨਾ ਕਰਨ ਅਤੇ ਇਸ ਦਾ ਸਿੱਧਾ ਜਵਾਬ ਦੇਣ ।

**ਲੋਕ ਕਾਰਜ ਦੇ ਰਾਜ ਮੰਤਰੀ:** ਸਪੀਕਰ ਸਾਹਿਬ, ਸਵਾਲ ਦਾ ਸਿੱਧਾ ਜਵਾਬ ਦਿਤਾ ਹੈ। ਜਿਹੜੀ ਇਨ੍ਹਾਂ ਦੀ ਤਜਵੀਜ਼ ਹੈ ਇਸ ਤੇ ਜ਼ਰੂਰ ਗੌਰ ਕਰ ਲਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਇਸ ਗੱਲ ਦੇ ਪੇਸ਼ੇ ਨਜ਼ਰ ਕਿ ਜਿਹੜੇ ਦਰਮਿਆਨੇ ਜਾਂ ਛੋਟੇ ਕਿਸਾਨ ਹਨ ਉਨ੍ਹਾਂ ਦੀ ਫਸਲ ਥੋੜ੍ਹੀ ਹੁੰਦੀ ਹੈ ਅਤੇ ਇਸ ਤਰ੍ਹਾਂ ਸਬਸਿਡੀ ਦੀ ਮਾਤਰਾ ਉਨ੍ਹਾਂ ਦੀ ਥੋੜ੍ਹੀ ਹੁੰਦੀ ਹੈ ਅਤੇ ਬੋਨਸ ਦੇ ਵਿਚ ਉਨ੍ਹਾਂ ਨੂੰ ਖਾਦ ਕੰਪਲਸ਼ਨ ਵਿਚ ਚੁਕਣੀ ਪੈਂਦੀ ਹੈ। ਸੁਪਰਫਾਸਫੇਟ ਖਾਦ ਦੀ ਥਾਂ ਸ਼ਾਇਦ ਉਸ ਨੂੰ ਲੋੜ ਵੱਧ ਬੀਜ ਦੀ ਹੋਵੇ ਜਾਂ ਬਿਜਲੀ ਦਾ ਬਿਲ ਦੇਣ ਤੋਂ ਉਹ ਰਹਿੰਦਾ ਹੋਵੇ ਤਾਂ ਕੀ ਮਨਿਸਟਰ ਸਾਹਿਬ ਇਸ ਗੱਲ ਤੇ ਵਿਚਾਰ ਕਰਨਗੇ ਕਿ ਉਨ੍ਹਾਂ ਨੂੰ ਇਸ ਦੀ ਬਜਾਏ ਕੈਸ਼ ਪੈਸੇ ਦਿਤੇ ਜਾਣ?

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ:** ਸਪੀਕਰ ਸਾਹਿਬ, ਅਸੀਂ ਬੀਜ ਦੇ ਵਿਚ ਵੀ ਸਬਸਿਡੀ ਦਿੰਦੇ ਹਾਂ। ਲੇਕਿਨ ਮੇਰੀ ਬੇਨਤੀ ਹੈ ਕਿ ਜੇ ਅਸੀਂ ਕੈਸ਼ ਪੈਸੇ ਦੇ ਦੇਈਏ ਤਾਂ ਹੋ ਸਕਦਾ ਹੈ ਕਿ ਉਹ ਇਸ ਪੈਸੇ ਨੂੰ ਇਧਰ ਲਾਉਣ ਦੀ ਬਜਾਏ ਕੋਈ ਹੋਰ ਆਪਣੀ ਜ਼ਰੂਰਤ ਦੀ ਚੀਜ਼ ਖਰੀਦਣ ਜਿਸ ਦਾ ਫਸਲ ਵਿਚ ਕੋਈ ਫਾਇਦਾ ਨਾ ਹੋਵੇ। ਅਸੀਂ ਚਾਹੁੰਦੇ ਹਾਂ ਕਿ ਐਗਰੀਕਲਚਰ ਵਾਸਤੇ ਜੋ ਸਬਸਿਡੀ ਦਿਤੀ ਜਾਵੇ ਉਹ ਇਨਪੁਟਸ ਵਾਸਤੇ ਹੀ ਦਿਤੀ ਜਾਵੇ ਤਾਂ ਕਿ ਸਾਡੇ ਦੇਸ਼ ਵਿਚ ਫਸਲ ਜ਼ਿਆਦਾ ਹੋਵੇ।

**ਸਰਦਾਰ ਗੁਰਬਚਨ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਸਾਂ ਕਿ ਜਿਹੜਾ ਬਰਾਨੀ ਇਲਾਕਾ ਹੈ ਖਾਸ ਕਰਕੇ ਕੰਡੀ ਦਾ ਇਲਾਕਾ ਹੈ ਉਥੇ ਖਾਦ ਦੀ ਲੋੜ ਨਹੀਂ ਹੁੰਦੀ, ਜਿਥੇ ਪਾਣੀ ਹੀ ਨਹੀਂ ਹੁੰਦਾ ਉਥੇ ਇਹ ਦੇਣ ਦਾ ਕੀ ਫਾਇਦਾ ਹੈ, ਉਨ੍ਹਾਂ ਨੂੰ ਪੈਸੇ ਦੇਣੇ ਚਾਹੀਦੇ ਹਨ। ਕੀ ਵਜ਼ੀਰ ਸਾਹਿਬ ਨਕਦ ਪੈਸੇ ਦੇਣ ਦਾ ਕੋਈ ਇੰਤਜ਼ਾਮ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਜਿਹੜਾ ਬਰਾਨੀ ਇਲਾਕਾ ਹੁੰਦਾ ਹੈ ਉਥੇ ਖਾਦ ਘੱਟ ਲੋਕੀ ਲੈਂਦੇ ਹਨ ਲੇਕਿਨ ਕੰਡੀ ਦੇ ਇਲਾਕੇ ਵਿਚ ਫਾਸਫੈਟਿਕ ਖਾਦ ਦੀ ਬੜੀ ਲੋੜ ਹੈ। ਮੈਂ ਅਰਜ਼ ਕਰਾਂਗਾ ਕਿ ਉਸ ਇਲਾਕੇ ਵਿਚ ਐਗਰੀਕਲਚਰ ਦੀਆਂ ਹੋਰ ਸਹੂਲਤਾਂ ਅਸੀਂ ਦਿੰਦੇ ਹਾਂ ਤਾਂ ਕਿ ਉਥੇ ਫਸਲ ਜ਼ਿਆਦਾ ਹੋ ਸਕੇ।

**ਸਰਦਾਰ ਗੁਰਦੇਵ ਸਿੰਘ ਬਾਦਲ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਖਾਦ ਸਬਸਿਡੀ ਵਿਚ ਦਿਤੀ ਗਈ ਹੈ ਉਹ ਸਾਡੇ ਹਿੰਦੁਸਤਾਨ ਦੀ ਬੰਦਰਗਾਹ ਤੇ ਲੱਖਾਂ ਟਨ ਭਿਜ ਗਈ ਸੀ ਔਰ ਉਹ ਬੇਕਾਰ ਖਾਦ ਹੋ ਗਈ ਸੀ, ਇਹ ਪੰਜਾਬ ਵਿਚ ਸਰਕਾਰ ਨੇ ਸਬਸਿਡੀ ਦੇ ਨਾਮ ਦੇ ਉਤੇ ਦੇ ਦਿਤੀ ਜਿਸ ਦੇ ਨਾਲ ਫਸਲ ਮਾੜੀ ਹੋਈ ਹੈ। ਕੀ ਵਜ਼ੀਰ ਸਾਹਿਬ ਇਸ ਦੇ ਬਾਰੇ ਇਨਕੁਆਇਰੀ ਕਰਾਉਣ ਦੀ ਖੇਚਲ ਕਰਨਗੇ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਸਰਦਾਰ ਗੁਰਦੇਵ ਸਿੰਘ ਬਾਦਲ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਦਿਤਾ ਗਿਆ।

(ਇਸ ਵਕਤ ਉਪ-ਮੰਤਰੀ, ਸਿੰਜਾਈ ਅਤੇ ਬਿਜਲੀ, ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ**: ਮਨਿਸਟਰ ਸਾਹਿਬ, ਸ੍ਰੀ ਬਲਰਾਮ ਜੀ ਇੰਟਰਵੀਨ ਕਰਨਾ ਚਾਹੁੰਦੇ ਹਨ ।

**ਉਪ ਮੰਤਰੀ, ਸਿੰਜਾਈ ਅਤੇ ਬਿਜਲੀ**: ਸਪੀਕਰ ਸਾਹਿਬ, ਮੈਂ ਇਕ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਮੇਰੇ ਅਜ਼ੀਜ਼ ਦੋਸਤ ਬਰਾੜ ਸਾਹਿਬ ਨੇ ਇਕ ਸਵਾਲ ਉਠਾਇਆ ਕਿ ਫਾਸਫੇਟ ਖਾਦ ਦੀ ਜ਼ਰੂਰਤ ਨਹੀਂ । ਮੈਂ ਇਹ ਗੱਲ ਸਾਫ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕਿਸਾਨ ਖੇਤੀ ਨਹੀਂ ਕਰਦਾ, ਜਿਸ ਨੇ ਕਦੇ ਖਾਦ ਇਸਤੇਮਾਲ ਨਹੀਂ ਕੀਤੀ ਉਸ ਨੂੰ ਕੀ ਪਤਾ ਹੋ ਸਕਦਾ ਹੈ । (ਵਿਘਨ) ਇਸ ਤਰ੍ਹਾਂ ਤਰੋੜ ਮਰੋੜ ਕੇ ਚੀਜ਼ ਪੇਸ਼ ਕਰੋ ਤਾਂ ਇਹ ਠੀਕ ਨਹੀਂ । ਨਿਰੀ ਯੂਰੀਆ ਜਾਂ ਨਾਈਟਰੋਜਨ ਖਾਦ ਇਸਤੇਮਾਲ ਕਰਾਂਗੇ ਤਾਂ ਜ਼ਮੀਨ ਦੀ ਫਰਟਿਲਿਟੀ ਖਤਮ ਹੋ ਜਾਵੇਗੀ । ਇਸੇ ਲਈ ਤਾਂ ਕਿਸਾਨ ਉਹ ਖਾਦ ਇਸਤੇਮਾਲ ਨਹੀਂ ਕਰਦਾ ਕਿਉਂਕਿ ਉਸ ਨੂੰ ਉਸ ਦਾ ਪਤਾ ਨਹੀਂ । ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਅਸੀਂ ਕਿਸਾਨ ਦਾ ਨੁਕਸਾਨ ਕਰਾਂਗੇ । (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਵਜ਼ੀਰ ਸਾਹਿਬ 2-3 ਜਵਾਬ ਦਿੰਦੇ ਹਨ । (ਵਿਘਨ) ਮੈਂ ਪੁੱਛਿਆ ਸੀ ਕਿ ਜਿਹੜੀ ਖਾਦ ਭਿਜ ਗਈ ਸੀ, ਉਸ ਦਾ ਜਵਾਬ ਨਹੀਂ ਦਿਤਾ ਗਿਆ । (ਵਿਘਨ) ਸਪੀਕਰ ਸਾਹਿਬ, ਮੈਂ ਪੁਛਿਆ ਸੀ ਕਿ ਜਿਹੜੀ ਬੇਕਾਰ ਖਾਦ, ਭਿੱਜੀ ਹੋਈ ਖਾਦ ਸਬਸਿਡੀ ਦੇ ਨਾਮ ਤੇ ਪੰਜਾਬ ਵਿਚ ਦਿਤੀ ਗਈ ਹੈ ਔਰ ਲੋਕਾਂ ਤੋਂ ਵਾਧੂ ਦੀ ਸ਼ਾਬਾਸ਼ ਲਈ ਗਈ ਹੈ, ਕੀ ਉਸ ਦੇ ਲਈ ਕੋਈ ਇਨਕੁਆਇਰੀ ਕਰਾਉਣਗੇ ?

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ**: ਸਪੀਕਰ ਸਾਹਿਬ, ਇਹ ਗੱਲ ਠੀਕ ਨਹੀਂ ਹੈ ਕਿ ਬੇਕਾਰ ਖਾਦ ਲੋਕਾਂ ਨੂੰ ਦਿਤੀ ਗਈ ਹੈ । ਮੈਂ ਅਰਜ਼ ਕਰਾਂਗਾ ਕਿ ਕੋਈ ਬੇਕਾਰ ਖਾਦ, ਕੋਈ ਮਿਲਾਵਟ ਵਾਲੀ ਖਾਦ ਸਬਸਿਡੀ ਵਿਚ ਨਹੀਂ ਦਿੱਤੀ ਗਈ । ਜਿਹੜੀ ਖਾਦ ਦਿਤੀ ਗਈ ਹੈ ਉਹ ਬਿਲਕੁਲ ਠੀਕ ਦਿਤੀ ਗਈ ਹੈ ।

**ਕਾਮਰੇਡ ਅਰਜਨ ਸਿੰਘ ਮਸਤਾਨਾ**. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਬਸਿਡੀ ਮਿਲੀ ਹੈ ਉਹ ਥੋੜ੍ਹੇ ਜਿਹੇ ਲੋਕ ਲੈ ਗਏ ਹਨ ਅਤੇ ਜਿਹੜੇ ਛੋਟੇ ਕਿਸਾਨ ਹਨ ਉਨ੍ਹਾਂ ਨੂੰ ਫਾਇਦਾ ਇਸ ਦਾ ਬਹੁਤ ਘੱਟ ਪਹੁੰਚਿਆ ਹੈ । ਕੀ ਇਹ ਅਗੇ ਤੋਂ ਗਰੰਟੀ ਦੇਣ ਨੂੰ ਤਿਆਰ ਹਨ ਕਿ 5 ਜਾਂ 7 ਏਕੜ ਜ਼ਮੀਨ ਦੇ ਜੋ ਮਾਲਕ ਹਨ ਉਨ੍ਹਾਂ ਨੂੰ ਸਬਸਿਡੀ ਦਿਤੀ ਜਾਵੇਗੀ ਅਤੇ ਉਨ੍ਹਾਂ ਵਲ ਉਚੇਚਾ ਧਿਆਨ ਦਿਤਾ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਇਹ ਕਿਸੇ ਹੱਦ ਤਕ ਇਨ੍ਹਾਂ ਦੀ ਗੱਲ ਠੀਕ ਹੈ । ਅਸੀਂ 30 ਨਵੰਬਰ ਤਕ ਖਾਦ ਦੀ ਤਕਸੀਮ ਰਖੀ ਸੀ ਅਤੇ ਇਸ ਤੇ 5 ਕਰੋੜ ਰੁਪਿਆ ਖਰਚ ਹੋ ਗਿਆ ਸੀ । ਮਿਲਣ ਜੁਲਣ ਵਾਲੇ ਜ਼ਿਮੀਦਾਰ ਜਿਹੜੇ ਸੀ ਉਹ ਖਾਦ ਪਹਿਲਾਂ ਲੈ ਗਏ ਅਤੇ ਬਹੁਤ ਸਾਰੇ ਲੋਕ ਰਹਿ ਗਏ । ਖਾਦ ਦੀ ਮੰਗ ਬਹੁਤ ਸੀ ਪਰ ਰਕਮ 5 ਕਰੋੜ ਰੁਪਏ 30 ਨਵੰਬਰ ਤਕ ਖਤਮ ਹੋ ਗਈ ਸੀ । ਇਸ ਲਈ ਅਸੀਂ ਕੋਸ਼ਿਸ਼ ਕਰਾਂਗੇ ਕਿ ਅਗੇ ਵਾਸਤੇ ਛੋਟੇ ਕਿਸਾਨਾਂ ਨੂੰ ਕੋਈ ਕੋਟਾ ਜਾਂ ਉਸ ਦੇ ਵਾਸਤੇ ਕੋਈ ਐਸਾ ਤਰੀਕਾ ਇਸਤੇਮਾਲ ਕਰ ਲਈਏ ਜਿਸ ਦੇ ਨਾਲ ਛੋਟੇ ਕਿਸਾਨ ਨੂੰ ਇਹੋ ਜਿਹੀ ਰਿਆਇਤ ਪਹੁੰਚੇ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਪਿਛਲੀ ਦਫ਼ਾ ਕਣਕ ਦਾ

ਬੋਨਸ ਆਇਆ ਸੀ 8/- ਰੁਪਏ ਕੁਇੰਟਲ ਦੇ ਹਿਸਾਬ ਨਾਲ । ਜਿਹੜੇ ਲੋਕ ਮੰਡੀਆਂ ਵਿਚ ਕਣਕ ਲੈ ਗਏ ਸੀ ਉਨ੍ਹਾਂ ਨੂੰ ਤਾਂ ਬੋਨਸ ਮਿਲ ਗਿਆ ਪਰ ਜਿਹੜੇ ਛੋਟੇ ਕਿਸਾਨ ਸਨ ਜਿਹੜੇ ਮੰਡੀਆਂ ਵਿਚ ਆਪਣੀ ਕਣਕ ਨਹੀਂ ਲਿਆ ਸਕੇ, ਆਪਣੀ ਕਣਕ ਮੰਡੀਆਂ ਵਿਚ ਨਹੀਂ ਲੈ ਗਏ ਉਨ੍ਹਾਂ ਛੋਟੇ ਕਿਸਾਨਾਂ ਨੂੰ ਬੋਨਸ ਦੀ ਰਕਮ ਘੱਟ ਮਿਲੀ ਸੀ । ਇਸ ਲਈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਅਗੇ ਵਾਸਤੇ ਛੋਟੇ ਕਿਸਾਨ ਦਾ ਖਿਆਲ ਰਖਿਆ ਜਾਵੇ ਅਤੇ ਉਨ੍ਹਾਂ ਨੂੰ ਵੀ ਸਬਸਿਡੀ ਪੂਰੀ ਮਿਲ ਸਕੇ ।

**ਚੌਧਰੀ ਕਾਂਸ਼ੀ ਰਾਮ**: ਸਪੀਕਰ ਸਾਹਿਬ, 2–3 ਮੰਤਰੀ ਸਾਹਿਬਾਨ ਬੋਲਦਿਆਂ ਖਾਦ ਦੀ ਸਬਸਿਡੀ ਤੇ ਡਿਫਰੈਂਟ ਗੱਲਾਂ ਕਰ ਗਏ ਹਨ । ਜਿਹੜੀ ਖਾਦ ਵਿਚ ਸਬਸਿਡੀ ਦਿਤੀ ਜਾਵੇ ਇਹ ਫੇਅਰਲੀ ਡਿਸਟ੍ਰੀਬਿਊਟ ਕੀਤੀ ਜਾਵੇ ਕੋਈ ਇਹੋ ਜਿਹਾ ਢੰਗ ਅਪਨਾਉਣ ਤਾਂ ਕਿ ਛੋਟੇ ਕਿਸਾਨ ਨੂੰ ਵੀ ਇਸ ਦਾ ਕੋਈ ਫਾਇਦਾ ਹੋ ਸਕੇ । ਹੋਇਆ ਕੀ ਹੈ ਕਿ ਇਸ ਵੇਲੇ ਕੋਆਪਰੇਸ਼ਨ ਡਿਪਾਰਟਮੈਂਟ ਦੀ ਮਨਾਪਲੀ ਬਣਾ ਦਿਤੀ ਹੈ । ਅਗਰ ਸਹੀ ਮਾਅਨਿਆਂ ਵਿਚ ਸਰਕਾਰ ਦੀ ਨੀਤੀ ਹੈ ਕਿ ਹਰ ਇਕ ਨੂੰ ਇਸ ਦਾ ਫਾਇਦਾ ਪਹੁੰਚੇ ਤਾਂ ਕੋਆਪਰੇਸ਼ਨ ਡਿਪਾਰਟਮੈਂਟ ਦੇ ਵਿਚ ਜਿਹੜਾ ਮਨਾਪਲੀ ਸਿਸਟਮ ਹੈ ਉਸ ਨੂੰ ਬੰਦ ਕੀਤਾ ਜਾਵੇ ਅਤੇ ਇਸ ਨੂੰ ਹੋਰ ਢੰਗ ਨਾਲ ਡਿਸਟ੍ਰੀਬਿਊਟ ਕੀਤਾ ਜਾਵੇ ।

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਡੀ.ਏ.ਪੀ. ਖਾਦ ਸਬਸਿਡਾਈਜ਼ਡ ਰੇਟ ਤੇ ਮਿਲਦੀ ਹੈ ਕੀ ਇਹ ਵਜ਼ੀਰ ਸਾਹਿਬ ਦੇ ਗਿਆਤ ਵਿਚ ਹੈ ਕਿ ਇਹ ਬਲੈਕ ਮਾਰਕਿਟ ਵਿਚ ਮਾਰਕਿਟ ਸੋਸਾਇਟੀਆਂ ਦੇ ਥਰੂ ਵਿਕਦੀ ਰਹੀ ਹੈ । ਜੇ ਇਨ੍ਹਾਂ ਨੂੰ ਇਹ ਗੱਲ ਪਤਾ ਹੈ ਤਾਂ ਕੀ ਇਹ ਇਨਕੁਆਇਰੀ ਕਰਾਉਣ ਦੀ ਸੋਚਣਗੇ?

**ਮੰਤਰੀ**: ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕੋਆਪਰੇਸ਼ਨ ਡਿਪਾਰਟਮੈਂਟ ਦੀ ਮਨਾਪਲੀ ਬਣਾ ਦਿਤੀ ਹੈ, ਇਹ ਗੱਲ ਠੀਕ ਨਹੀਂ । ਇਕੱਲਾ ਕੋਆਪਰੇਸ਼ਨ ਡਿਪਾਰਟਮੈਂਟ ਹੀ ਖਾਦ ਨਹੀਂ ਵੰਡਦਾ ਰਿਹਾ, ਐਗਰੋ-ਇੰਡਸਟਰੀਜ਼ ਵਾਲੇ ਵੀ ਖਾਦ ਦਿੰਦੇ ਰਹੇ ਹਨ । ਪ੍ਰਾਈਵੇਟ ਡੀਲਰਾਂ ਨੂੰ ਅਸੀਂ ਇਸ ਕਰਕੇ ਇਹ ਨਹੀਂ ਦਿਤੀ ਕਿ ਕਿਤੇ ਉਨ੍ਹਾਂ ਪਾਸੋਂ ਕੋਈ ਗਲਤੀ ਨਾ ਹੋ ਜਾਵੇ।

ਦੂਸਰਾ ਜਿਹੜਾ ਇਨ੍ਹਾਂ ਨੇ ਡੀ.ਏ.ਪੀ. ਖਾਦ ਦਾ ਜ਼ਿਕਰ ਕੀਤਾ ਹੈ ਕਿ ਬਲੈਕ ਮਾਰਕਿਟ ਵਿਚ ਵਿਕਦੀ ਰਹੀ ਹੈ, ਮੈਂ ਇਨ੍ਹਾਂ ਨੂੰ ਯਕੀਨ ਦਿਲਾਉਣਾ ਚਾਹੁੰਦਾ ਹਾਂ ਕਿ ਬਲੈਕ ਮਾਰਕਿਟ ਵਿਚ ਵੇਚਣ ਵਾਲੀ ਕੋਈ ਗੱਲ ਨਹੀਂ ਹੋਈ । ਜੇ ਕੋਈ ਐਸੀ ਗੱਲ ਹੋਈ ਹੈ ਤਾਂ ਇਹ ਸਾਡੇ ਧਿਆਨ ਵਿਚ ਲੈ ਆਉਣ, ਅਸੀਂ ਜ਼ਰੂਰ ਉਸ ਦੀ ਤਫਤੀਸ਼ ਕਰਵਾ ਦਿਆਂਗੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ, ਵੈਸੇ ਵਜ਼ੀਰ ਸਾਹਿਬ ਨੇ ਟਰੈਕਟਰ ਜਾਂ ਹਲ ਨਹੀਂ ਚਲਾਏ, ਮੈਂ ਚਲਾਏ ਹਨ ਮੈਨੂੰ ਪਤਾ ਹੈ ਕਿ ਹਾਈਡਰੋਜਨ ਖਾਦ ਦੀ ਕਿਥੇ ਲੋੜ ਹੈ, ਮੁਕਾਬਲਤਨ ਜਿਹੜੀ ਨਾਈਟਰੋਜਨ ਖਾਦ ਹੈ ਉਹ ਕਿਸਾਨ ਜ਼ਿਆਦਾ ਇਸਤੇਮਾਲ ਕਰਦੇ ਹਨ, ਕੀ ਇਹ ਉਸ ਤੇ ਜ਼ਿਆਦਾ ਸਬਸਿਡੀ ਦੇਣ ਦੀ ਖੇਚਲ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਨਾਈਟਰੋਜਨ ਬੜੀ ਚੰਗੀ ਖਾਦ ਹੈ । ਸਾਡੀ ਐਗਰੀਕਲਚਰਲ ਯੂਨੀਵਰਸਿਟੀ ਪੰਜਾਬ ਜਿਹੜੀ ਕਿ ਹਿੰਦੁਸਤਾਨ ਦੀ ਬਹੁਤ ਅੱਛੀ ਯੂਨੀਵਰਸਿਟੀ ਹੈ, ਨੇ ਸਾਨੂੰ ਇਨਫਰਮੇਸ਼ਨ ਦਿਤੀ ਹੈ ਕਿ ਕਿਸਾਨ ਫਾਸਫੇਟ ਖਾਦ ਘੱਟ ਇਸਤੇਮਾਲ ਕਰਦੇ ਹਨ । ਅਸੀਂ ਕਿਸਾਨਾਂ ਨੂੰ ਇਹ ਲਾਲਚ ਦਿਤਾ ਹੈ ਅਤੇ ਉਹ ਇਹ ਖਾਦ ਇਸਤੇਮਾਲ ਕਰਨ ਲਗ ਪਏ । ਸਾਨੂੰ ਪਤਾ ਲਗਾ ਹੈ ਕਿ ਕੋਈ 30--40 ਟਨ ਫ਼ਾਸਫੇਟ ਖਾਦ ਪਿਛਲੇ ਸਾਲ ਨਾਲੋਂ ਵੱਧ ਇਸਤੇਮਾਲ ਹੋਈ ਹੈ । ਅਸੀਂ ਨਾਈਟਰੋਜਨ ਖਾਦ ਦੇ ਭਾਅ ਘਟਾਉਣ ਵਾਸਤੇ ਪਹਿਲਾਂ ਵੀ ਕੋਸ਼ਿਸ਼ ਕੀਤੀ ਸੀ ਅਤੇ ਹੁਣ ਵੀ ਕੋਸ਼ਿਸ਼ ਕਰਾਂਗੇ ਤਾਕਿ ਕਿਸਾਨ ਨੂੰ ਫਾਇਦਾ ਹੋ ਸਕੇ ।

**ਕਾਮਰੇਡ ਅੱਛਰਾ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਹੁਣ ਕਹਿੰਦੇ ਹਨ ਕਿ ਨਾਈਟਰੋਜਨ ਖਾਦ ਤੇ ਸਬਸਿਡੀ ਦੇਣ ਦੀ ਲੋੜ ਨਹੀਂ । 16 ਤਾਰੀਖ ਤਕ ਤਾਂ ਇਹ ਬੜੀਆਂ ਕਸਮਾਂ ਖਾਂਦੇ ਰਹੇ ਕਿ ਇਹ ਕਿਸਾਨ ਦੇ ਹੱਕਾਂ ਦੀ ਰਾਖੀ ਕਰਨਗੇ ਕੀ ਇਹ ਨਾਈਟਰੋਜਨ ਖਾਦ ਤੇ ਸਬਸਿਡੀ ਦੇਣਗੇ?

**ਸ੍ਰੀ ਸਪੀਕਰ**: ਇਹ ਰੈਪੀਟੀਸ਼ਨ ਹੈ, ਇਸ ਦਾ ਉਤਰ ਪਹਿਲਾਂ ਹੀ ਦਿਤਾ ਜਾ ਚੁੱਕਾ ਹੈ ।

**ਕਾਮਰੇਡ ਅੱਛਰਾ ਸਿੰਘ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਬਸਿਡੀ ਸੁਪਰਫਾਸਫੇਟ ਤੇ ਦਿਤੀ ਜਾ ਰਹੀ ਹੈ, ਕੀ ਅਗੇ ਨੂੰ ਵੀ ਜਾਰੀ ਰਖਣਗੇ ?

**ਮੰਤਰੀ**: ਹਾਂ ਜੀ, ਕੋਸ਼ਿਸ਼ ਕਰਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਜਿਹੜੀ ਸਬਸਿਡੀ ਵੰਡੀ, ਉਸ ਵਿਚ ਮਾਨਸਾ ਸਬ-ਡਵੀਜ਼ਨ ਦਾ ਏ.ਆਰ. ਕੋਆਪਰੇਸ਼ਨ ਡਿਪਾਰਟਮੈਂਟ ਵਾਲਿਆਂ ਨਾਲ ਰਲ ਕੇ ਕੋਈ 2 ਲੱਖ ਰੁਪਏ ਦਾ ਗਬਨ ਕਰ ਗਿਆ ਅਤੇ ਸਾਡੀ ਜ਼ਿਲ੍ਹਾ ਪੱਧਰ ਦੀ ਜਿਹੜੀ ਮੀਟਿੰਗ ਹੁੰਦਾ ਹੈ ਉਸ ਵਿਚ ਸਾਡੇ ਸਾਰੇ ਅਕਾਲੀ ਮੈਂਬਰਾਂ ਨੇ ਸੁਆਲ ਉਠਾਇਆ ਅਤੇ ਉਥੇ ਇਹ ਚੀਜ਼ ਮੰਨੀ ਗਈ ਕਿ ਕਿਸਾਨਾਂ ਨਾਲ ਧੱਕਾ ਹੋਇਆ ਹੈ, ਕੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ?

**ਮੰਤਰੀ**: ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਕੋਲ ਕੋਈ ਇਨਫਰਮੇਸ਼ਨ ਹੈ । ਇਹ ਮੈਨੂੰ ਲਿਖ ਕੇ ਦੇਣ ਮੈਂ ਇਨਕੁਆਇਰੀ ਕਰਾ ਲਵਾਂਗਾ ।

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਨੇ ਖਾਦ ਦੀ ਸਬਸਿਡੀ ਬਾਰੇ ਕੁਝ ਖਦਸ਼ੇ ਜ਼ਾਹਿਰ ਕੀਤੇ ਹਨ । ਕੀ ਮਨਿਸਟਰ ਸਾਹਿਬ ਇਸ ਗੱਲ ਦਾ ਜਵਾਬ ਦੇਣ ਦੀ ਖੇਚਲ ਕਰਨਗੇ ਕਿ ਖਾਦ ਤੇ ਸਬਸਿਡੀ ਹਟਾ ਕੇ ਕਿਸਾਨ ਨੂੰ ਉਸ ਦੇ ਅਨਾਜ ਦੀ ਕੀਮਤ ਵੱਧ ਦੇਣਾ ਬਿਹਤਰ ਨਹੀਂ ਹਵੇਗੀ?

**ਮੰਤਰੀ**: ਸਪੀਕਰ ਸਾਹਿਬ, ਇਹ ਬੜੀ ਚੰਗੀ ਪਰਪੋਜ਼ਲ ਹੈ । ਮੈਂ ਅਰਜ਼ ਕਰਾਂ ਕਿ ਕਣਕ ਦੀਆਂ ਅਤੇ ਝੋਨੇ ਦੀਆਂ ਕੀਮਤਾਂ ਹਿੰਦੁਸਤਾਨ ਦੀ ਸਰਕਾਰ ਮੁਕੱਰਰ ਕਰਦੀ ਹੈ । 2 ਤਾਰੀਖ ਨੂੰ ਸਾਨੂੰ ਵੀ ਬੁਲਾਇਆ ਹੈ ਕੀਮਤਾਂ ਤੇ ਵਿਚਾਰ ਕਰਨ ਵਾਸਤੇ । ਪੰਜਾਬ ਦੀ ਸਰਕਾਰ ਇਸ ਗੱਲ ਤੇ ਜ਼ੋਰ ਲਾਏਗੀ ਕਿ ਕਿਸਾਨ ਨੂੰ ਇਨਪੁਟਸ ਸਸਤੇ ਰੇਟ

ਤੇ ਮਿਲਣ ਤਾਕਿ ਕਿਸਾਨ ਆਪਣੇ ਖੇਤਾਂ ਵਿਚ ਇਸਤੇਮਾਲ ਕਰ ਸਕੇ ਹੁਣ ਤਾਂ ਪੰਜਾਬ ਦੇ ਸਰਦਾਰ ਪਰਕਾਸ਼ ਸਿੰਘ ਬਾਦਲ ਕੇਂਦਰ ਦੇ ਐਗਰੀਕਲਚਰ ਮਨਿਸਟਰ ਹਨ, ਸਾਨੂੰ ਆਸ ਹੈ ਕਿ ਪੰਜਾਬ ਸਰਕਾਰ ਜੋ ਰੇਟ ਰਿਕਮੈਂਡ ਕਰੇਗੀ ਉਹ ਮੰਨ ਲੈਣਗੇ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਅੱਜ ਕਲ ਕਿਸਾਨ ਨੂੰ ਇਹ ਆਦਤ ਪਾਈ ਜਾ ਰਹੀ ਹੈ ਕਿ ਉਹ ਮਕਰੂਜ਼ ਰਹੇ । ਸਰਦਾਰ ਗੁਰਦਰਸ਼ਨ ਸਿੰਘ ਜੀ ਨੇ ਵੀ ਦਸਿਆ ਸੀ ਕਿ ਰਿਜ਼ਰਵ ਬੈਂਕ ਕਰਜ਼ੇ ਦੇ ਰਿਹਾ ਹੈ । ਇਹ ਜਿਹੜੀ ਆਦਤ ਕਿਸਾਨਾਂ ਨੂੰ ਪਾਈ ਜਾ ਰਹੀ ਹੈ ਇਹ ਅੱਛੀ ਨਹੀਂ ਹੈ। ਦੂਸਰੇ ਜਿਹੜੀ ਭਾਸ਼ਾ ਕੋ-ਆਪ੍ਰੇਟਿਵ ਅਦਾਰੇ ਦਾ ਸਬ-ਇਨਸਪੈਕਟਰ ਜਾਂ ਇਨਸਪੈਕਟਰ ਬੋਲਦਾ ਹੈ ਉਹ ਹੀ ਅਗੇ ਸਾਰੇ ਬੋਲੀ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਕੀ ਕਆਪ੍ਰੇਟਿਵ ਸੈਟ-ਅੱਪ ਨੂੰ ਡਿਵੈਲਪਮੈਂਟ ਕਮਿਸ਼ਨਰ ਦੇ ਮਤਹਿਤ ਕਰਨਗੇ ਤਾਂ ਕਿ ਲੋਕਾਂ ਦੇ ਹਿੱਤਾਂ ਦੀ ਨਿਗਰਾਨੀ ਹੋ ਸਕੇ ?

**उप-मन्त्री, सिंचाई तथा बिद्युत** : स्पीकर साहिब, चौधरी कांशी राम ने जो प्रश्न उठाया है उससे पता चलता है कि कोग्राप्रेटिव ग्रदारों पर से उनका ऐतबार उठ गया है । वह सोचते हैं कि प्राईवेट ग्रदारों में ज्यादा काम होगा । मैं कहना चाहता हूँ कि कोग्राप्रेटिव ग्रदारों में जो लोग हैं ग्रगर वे ग्रपने हितों की रक्षा खुद नहीं कर सकते तो दूसरे कैसे कर सकते हैं । ग्रगर बाड़ खेत को खुद खाने लग जाये तो रक्षा कौन करेगा । जो कोग्राप्रेटिव ग्रदारों में ग्रादमी हैं वे ग्रापके ग्रपने हैं । ग्रगर कभी किसी किसम की कोई गड़बड़ होती है ग्रौर हमारे पास शिकायत ग्राती है तो हम फौरन उसकी इन्क्वायरी करते हैं ग्रौर ग्रगर कोई दोषी साबत होता है तो उसको सज़ा दी जाती है । किसी को कभी नहीं छोड़ा ग्रौर न ग्रागे को कोई दोषी छोड़ेंगे ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਗਰੋ-ਇੰਡਸਟਰੀਜ਼ ਦੇ ਕੁਝ ਕਰਮਚਾਰੀਆਂ ਨੇ ਸਾਰੀਂ ਖਾਦ ਬਰਬਾਦ ਕਰ ਦਿਤੀ । ਮੈਂ ਇਸ ਬਾਰੇ ਉਸ ਦੇ ਚੇਅਰਮੈਨ ਨੂੰ ਵੀ ਕਿਹਾ ਕਿ ਉਹ ਐਸੀ ਖਾਦ ਕਿਸਾਨ ਦੇ ਪੱਲੇ ਨਾ ਪਾ ਦੇਣ । ਕੀ ਮੰਤਰੀ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ?

**ਉਪ ਮੰਤਰੀ** : ਜ਼ਰੂਰ ਇਨਕੁਆਇਰੀ ਕਰਾਵਾਂਗੇ ।

**ਸ੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਇਥੇ ਇਕ ਸੁਆਲ ਦੇ ਜਵਾਬ ਵਿਚ ਮੰਤਰੀ ਸਾਹਿਬ ਨੇ ਕੁਆਪਰੇਸ਼ਨ ਮਹਿਕਮੇ ਦੀਆਂ ਪ੍ਰਾਬਲਮਜ਼ ਬਾਰੇ ਬਿਆਨ ਦਿਤਾ ਹੈ । ਮੈਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਜਿਹੜੇ ਕੋਆਪਰੇਸ਼ਨ ਮਹਿਕਮੇ ਦੇ ਇਨਸਪੈਕਟਰਾਂ ਨੇ ਗਬਨ ਦੇ ਕੇਸ ਕਢੇ ਅਤੇ ਕੁਝ ਅਫ਼ਸਰਾਂ ਨੇ ਉਨ੍ਹਾਂ ਕੇਸਾਂ ਨੂੰ ਠੱਪ ਕਰਨ ਵਾਸਤੇ ਧਮਕਾਇਆ, ਜਿਨ੍ਹਾਂ ਨੇ ਧਮਕਾਇਆ ਉਨ੍ਹਾਂ ਦੇ ਖ਼ਿਲਾਫ ਕੀ ਐਕਸ਼ਨ ਲਿਆ ਗਿਆ ਅਤੇ ਜਿਨ੍ਹਾਂ ਨੇ ਗ਼ਬਨ ਕੱਢ ਕੇ ਰਿਪੋਰਟ ਕੀਤੀ ਉਨ੍ਹਾਂ ਦੀ ਪ੍ਰੋਟੈਕਸ਼ਨ ਵਾਸਤੇ ਕੀ ਸਟੈਪਸ ਲੈ ਜਾਣਗੇ ?

**ਉਪ ਮੰਤਰੀ**: ਇਹ ਮੈਨੂੰ ਰੈਫਰ ਕਰ ਦੇਣ, ਮੈਂ ਇਨ੍ਹਾਂ ਦੀ ਤਸੱਲੀ ਕਰਾ ਦਿਆਂਗਾ ।

(ਇਸ ਸਮੇਂ ਹਾਊਸ ਵਿਚ ਬਹੁਤ ਸਾਰੇ ਆਨਰੇਬਲ ਮੈਂਬਰ ਖੜੇ ਹੋ ਕੇ ਪੁਆਇੰਟ ਆਫ਼ ਆਰਡਰ ਤੇ ਬੋਲਣ ਲਈ ਮੰਗ ਕਰ ਰਹੇ ਸਨ)

**ਉਪ ਮੰਤਰੀ**: ਮੈਂ ਗੁਪਤਾ ਜੀ ਦੇ ਸਵਾਲ ਦਾ ਜਵਾਬ ਦੇ ਰਿਹਾ ਹਾਂ...... ।

**ਸ੍ਰੀ ਸਪੀਕਰ** : ਆਨਰੇਬਲ ਮਨਿਸਟਰ ਦਾ ਜਵਾਬ ਤਾਂ ਸੁਣ ਲਉ । (ਸ਼ੋਰ)

**ਕਾਮਰੇਡ ਜੰਗੀਰ ਸਿੰਘ ਜੋਗਾ**: ਸਪੀਕਰ ਸਾਹਿਬ, ਮੈਂ ਛੇ ਵਾਰੀ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜਾ ਹੋਇਆ ਹਾਂ ਪਰ ਮੈਨੂੰ ਟਾਈਮ ਨਹੀਂ ਦਿਤਾ ਗਿਆ । ਇਥੇ ਕੋਆਪਰੇਸ਼ਨ ਮਹਿਕਮੇ ਦੇ ਕਈ ਅਫਸਰ ਗਬਨ ਕਰਦੇ ਹਨ, ਉਨ੍ਹਾਂ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ, ਮੈਂ ਉਨ੍ਹਾਂ ਦੇ ਖਿਲਾਫ ਸਬੂਤ ਦੇਣ ਵਾਸਤੇ ਤਿਆਰ ਹਾਂ ।

**ਸ੍ਰੀ ਸਪੀਕਰ**: ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਉਪ ਮੰਤਰੀ**: ਸਪੀਕਰ ਸਾਹਿਬ, ਕੋਈ ਵੀ ਆਦਮੀ ਹੋਵੇ, ਉਸਦੇ ਖਿਲਾਫ ਇਹ ਸਬੂਤ ਦੇਣ, ਇਨਕੁਆਇਰੀ ਜ਼ਰੂਰ ਕਰਾਵਾਂਗੇ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਸਪੀਕਰ ਸਾਹਿਬ, ਐਗਰੀਕਲਚਰ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਦੋ ਤਾਰੀਖ ਨੂੰ ਉਹ ਦਿਲੀ ਜਾ ਰਹੇ ਹਨ ਅਤੇ ਉਥੇ ਜਾ ਕੇ ਕਣਕ ਦਾ ਭਾਅ ਮੁਕੱਰਰ ਕਰਾਉਣਗੇ । ਮੇਰਾ ਖਿਆਲ ਹੈ ਕਿ ਬਾਦਲ ਸਾਹਿਬ ਉਥੇ ਬੈਠੇ ਹਨ, ਉਹ ਸਾਡੇ ਨਾਲੋਂ ਹੋਰ ਵੀ ਜ਼ਿਆਦਾ ਭਾਅ ਫਿਕਸ ਕਰਾਉਣਗੇ । ਮੈਂ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗਰੀਬ ਲੋਕਾਂ ਨੂੰ ਇਸ ਦੇ ਵਿਚ ਸਬਸਿਡੀ ਦਿਵਾਉਣਗੇ?

**Mr. Speaker**: Not allowed.

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਤੁਸੀਂ ਸਾਰਿਆਂ ਨੂੰ ਇਕੋ ਜਿਹਾ ਟਾਈਮ ਦਿਓ । ਅਸੀਂ ਕਈ ਵਾਰ ਖੜੇ ਹੁੰਦੇ ਹਾਂ ਪਰ ਸਾਨੂੰ ਸਪਲੀਮੈਂਟਰੀ ਕਰਨ ਲਈ ਟਾਈਮ ਨਹੀਂ ਦਿਤਾ ਜਾਂਦਾ । ਸਾਡੇ ਵਲ ਕਿਉਂ ਨਹੀਂ ਤੁਸੀਂ ਧਿਆਨ ਦਿੰਦੇ?

**ਸ੍ਰੀ ਸਪੀਕਰ**: ਸਾਰਾ ਧਿਆਨ ਤਹਾਡੇ ਵਲ ਹੀ ਹੈ ।

---

STARRED QUESTION No. 3936**

**Mr. Speaker** : Extension has been asked for in respect of Starred Question No. 3936.

---

MOBILE DISPENSARIES IN THE VILLAGES

* 3934 1. **Jathedar Gurbachan Singh**
2. **Giani Arjan Singh Litt** : Will the Minister of State for Health & Family Planning be pleased to state—

(a) whether there is any proposal under the consideration of the Government to start mobile dispensaries in the villages in the State so that every village gets medical aid for at least two hours daily;

(b) if the reply to part (a) above be in the affirmative, the details thereof ?

---

**For Starred Question No. 3936 and reply thereto, please see Appendix to this debate.

**Sardar Balbir Singh :** (a) No, Sir,

(b) Question does not arise.

**ਗਿਆਨੀ ਅਰਜਨ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 20 ਨੁਕਾਤੀ ਪ੍ਰੋਗਰਾਮ ਦੇ ਅਧੀਨ ਕੀ ਇਹ ਪਿੰਡਾਂ ਵਾਲਿਆਂ ਨੂੰ ਵੀ ਮੈਡੀਕਲ ਸਹੂਲਤ ਦੇਣਗੇ ? ਪਿੰਡਾਂ ਵਿੱਚ ਦੂਰ ਦੂਰ ਡਿਸਪੈਂਸਰੀਆਂ ਹਨ। ਜਿਹੜਾ ਡਾਕਟਰ ਉਥੇ ਡਿਸਪੈਂਸਰੀ ਵਿਚ ਲਗਾ ਹੁੰਦਾ ਹੈ ਕੀ ਉਸਨੂੰ ਇਹ ਹਦਾਇਤ ਕਰਨਗੇ ਕਿ ਉਹ ਹਫਤੇ ਵਿੱਚ ਕਿਸੇ ਇੱਕ ਦਿਨ ਇੱਕ ਘੰਟੇ ਲਈ ਨਾਲ ਦੇ ਪਿੰਡਾਂ ਵਿੱਚ ਜਾਵੇ, ਇਸ ਚੀਜ਼ ਦਾ ਕੀ ਵਜ਼ੀਰ ਸਾਹਿਬ ਪ੍ਰਬੰਧ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਸਰਕਾਰ ਦੀ ਪਾਲਿਸੀ ਰਹੀ ਹੈ ਕਿ ਪਿੰਡ ਵਿੱਚ ਵੱਧ ਤੋਂ ਵੱਧ ਮੈਡੀਕਲ ਫੈਸਿਲਿਟੀ ਪ੍ਰੋਵਾਈਡ ਕੀਤੀ ਜਾਵੇ । ਅੱਜ ਤਕ 516 ਐਲੋਪੈਥਿਕ ਡਿਸਪੈਂਸਰੀਆਂ ਇਨ੍ਹਾਂ ਪੰਜ ਸਾਲਾਂ ਵਿੱਚ ਖੋਲ੍ਹੀਆਂ ਗਈਆਂ ਹਨ । ਇਨ੍ਹਾਂ ਪੰਜ ਸਾਲਾਂ ਵਿੱਚ ਕੋਈ 400 ਡਿਸਪੈਂਸਰੀਆਂ ਪਿੰਡਾਂ ਵਿਚ ਹੀ ਖੋਲ੍ਹੀਆਂ ਗਈਆਂ ਹਨ । ਸ਼ਰਮਾ ਸਾਹਿਬ ਨੇ ਆਪਣੀ ਬਜਟ ਸਪੀਚ ਵਿੱਚ ਵੀ ਕਿਹਾ ਹੈ ਕਿ 200 ਹੋਰ ਐਲੋਪੈਥਿਕ ਡਿਸਪੈਂਸਰੀਆਂ ਪਿੰਡਾਂ ਵਿੱਚ ਖੋਲ੍ਹੀਆਂ ਜਾਣਗੀਆਂ । ਇਸਦੇ ਨਾਲ ਨਾਲ 269 ਸਬ-ਸੈਂਟਰ ਵੀ ਅਗਲੇ ਸਾਲ ਪਿੰਡਾਂ ਵਿੱਚ ਖੋਲ੍ਹੇ ਜਾਣਗੇ । ਜਿਹੜਾ ਇਨ੍ਹਾਂ ਦਾ ਸੁਝਾਓ ਮੋਬਾਇਲ ਡਿਸਪੈਂਸਰੀਆਂ ਵਾਲਾ ਹੈ ਉਹ ਇਕਨਾਮੀਕਲ ਨਹੀਂ ਹੈ । ਅਸੀਂ ਮਲਟੀ-ਪਰਪਜ਼ ਸਕੀਮ ਦੋ ਜ਼ਿਲ੍ਹਿਆਂ ਵਿੱਚ ਚਲਾਈ ਹੈ, ਉਸਦਾ ਮੁੱਖ ਉਦੇਸ਼ ਇਹੀ ਹੈ ਕਿ 5,000 ਦੀ ਜਿਥੇ ਵੱਸੋਂ ਹੋਵੇ ਉਸਨੂੰ ਕਵਰ ਕਰਨਾ ਹੈ । ਇਹ ਸਕੀਮ ਹੌਲੀ ਹੌਲੀ ਦੂਜਿਆਂ ਜ਼ਿਲ੍ਹਿਆਂ ਵਿੱਚ ਵੀ ਚਲਾਈ ਜਾਵੇਗੀ । ਮੈਂ ਹਾਊਸ ਨੂੰ ਐਸ਼ੋਅਰ ਕਰਦਾ ਹਾਂ ਕਿ ਸਾਡੀ ਨੀਤੀ ਅਤੇ ਸਾਡੀ ਪਾਲਿਸੀ ਇਹੀ ਰਹੀ ਹੈ ਕਿ ਪਿੰਡਾਂ ਵਿੱਚ ਵੱਧ ਤੋਂ ਵੱਧ ਮੈਡੀਕਲ ਫੈਸਿਲਿਟੀਜ਼ ਪ੍ਰੋਵਾਈਡ ਕੀਤੀਆਂ ਜਾਣ ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 5000 ਦੀ ਵਸੋਂ ਵਾਲੇ ਪਿੰਡਾਂ ਵਿੱਚ ਡਿਸਪੈਂਸਰੀਆਂ ਖੋਲ੍ਹਣ ਦੀ ਕੋਸ਼ਿਸ਼ ਕੀਤੀ ਹੈ । ਸਪੀਕਰ ਸਾਹਿਬ, ਰਾਜੋਕੇ ਅਤੇ ਖੇਮਕਰਨ ਦੀਆਂ ਡਿਸਪੈਂਸਰੀਆਂ ਵਿੱਚ ਕੋਈ ਡਾਕਟਰ ਨਹੀਂ ਹੈ । ਕੀ ਇਹ ਡਿਸਪੈਂਸਰੀਆਂ ਖੋਲ੍ਹਣ ਤੋਂ ਪਹਿਲਾਂ ਅਮਲਾ ਉਥੇ ਭੇਜਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮਸਤਾਨਾ ਸਾਹਿਬ ਨੂੰ ਆਪ ਪਤਾ ਹੈ ਕਿ ਰਾਜੋਕੇ ਅਤੇ ਖੇਮਕਰਨ ਬਾਰਡਰ ਦਾ ਇਲਾਕਾ ਹੈ । ਉਥੇ ਡਾਕਟਰਜ਼ ਦੇ ਰਹਿਣ ਲਈ ਫੈਸਿਲਿਟੀਜ਼ ਬਹੁਤ ਘੱਟ ਹਨ । ਮੈਂਬਰ ਸਾਹਿਬਾਨ ਆਪ ਜਿਹੜਾ ਡਾਕਟਰ ਲਗਦਾ ਹੈ ਉਸਦੀ ਦੂਜੇ ਦਿਨ ਬਦਲੀ ਕਰਵਾ ਲੈਂਦੇ ਹਨ । ਹੁਣ ਸਾਡੇ ਕੋਲ ਕਾਫੀ ਸਾਰੇ ਡਾਕਟਰ ਸਾਹਿਬਾਨ ਆ ਗਏ ਹਨ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਹਰ ਡਿਸਪੈਂਸਰੀ ਵਿੱਚ ਪੂਰਾ ਪੂਰਾ ਅਮਲਾ ਭੇਜਿਆ ਜਾਵੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਛਤਰੇਣੇ ਅਰਨੇ ਪਿੰਡ ਵਿੱਚ ਡਿਸਪੈਂਸਰੀ ਮਨਜ਼ੂਰ ਹੋ ਗਈ ਸੀ । ਮੈਂ ਪੰਜ ਸਾਲ ਦਾ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਰਿਹਾ ਹਾਂ ਕਿ ਡਰੱਗ ਇਨਸਪੈਕਟਰ ਨੂੰ ਭੇਜ ਕੇ ਜਗ੍ਹਾ ਦੀ ਤਸੱਲੀ

[ਸਰਦਾਰ ਗੁਰਦੇਵ ਸਿੰਘ ਸਿੱਧੂ]

ਕਰ ਲਓ । ਹੁਣ ਤਕ ਉਥੇ ਡਿਸਪੈਂਸਰੀ ਨਹੀਂ ਖੁਲ੍ਹੀ । ਉਥੇ ਜੇ ਫਲੱਡ ਆ ਜਾਵੇ, ਜਾਂ ਦਿਹਾਤੀ ਬੀਬੀਆਂ ਨੂੰ ਕੋਈ ਤਕਲੀਫ ਹੋ ਜਾਵੇ ਤਾਂ ਉਥੋਂ ਉਨ੍ਹਾਂ ਦੀ ਲਾਸ਼ ਹੀ ਜਾ ਸਕਦੀ ਹੈ । ਉਨ੍ਹਾਂ ਦੇ ਇਲਾਜ ਦਾ ਉਥੇ ਕੋਈ ਪ੍ਰਬੰਧ ਨਹੀਂ ਹੈ । ਉਥੇ ਕਦੋਂ ਤਕ ਡਿਸਪੈਂਸਰੀ ਖੋਲ੍ਹ ਦੇਣਗੇ । ਇਸ ਗਲ ਦਾ ਹਾਊਸ ਵਿਚ ਯਕੀਨ ਦਿਵਾਇਆ ਜਾਵੇ ?

**ਰਾਜ ਮੰਤਰੀ** : ਇਸ ਸਵਾਲ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮਹਿਕਮਾ ਹੈਲਥ ਤੇ ਪੰਜਾਬ ਸਰਕਾਰ ਵਚਨ-ਬੱਧ ਹੈ ਕਿ ਪਿੰਡਾਂ ਵਿੱਚ ਮੋਬਾਈਲ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਸਰਵੇ ਕਰਵਾਇਆ ਹੈ ਕਿ ਜਿਸ ਤੋਂ ਪਤਾ ਲਗੇ ਕਿ ਇਹ ਹੁਣ ਇਕਨਾਮੀਕਲ ਨਹੀਂ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਪੱਕੀਆਂ ਡਿਸਪੈਂਸਰੀਆਂ ਪਿੰਡਾਂ ਵਿੱਚ ਖੋਲ੍ਹ ਰਹੇ ਹਾਂ, ਫਿਰ ਮੋਬਾਈਲ ਡਿਸਪੈਂਸਰੀਆਂ ਦੀ ਕੀ ਜ਼ਰੂਰਤ ਹੈ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਬੜੀਆਂ ਡਿਸਪੈਂਸਰੀਆਂ ਇਨ੍ਹਾਂ ਨੇ ਖੋਲ੍ਹੀਆਂ ਹਨ ਅਤੇ ਹੋਰ ਵੀ ਖੋਲ੍ਹ ਦੇਣਗੇ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਿਸਪੈਂਸਰੀਆਂ ਜ਼ਿਲ੍ਹਾ ਪ੍ਰੀਸ਼ਦ ਦੇ ਮਾਤਹਿਤ ਚਲਦੀਆਂ ਹਨ, ਉਥੇ ਮੁਲਾਜ਼ਮਾਂ ਨੂੰ ਕਈ ਕਈ ਮਹੀਨੇ ਤਨਖਾਹ ਹੀ ਨਹੀਂ ਮਿਲਦੀ ਅਤੇ ਨਾ ਹੀ ਉਨ੍ਹਾਂ ਡਿਸਪੈਂਸਰੀਆਂ ਵਿਚ ਕੋਈ ਦਵਾਈ ਹੈ, ਕੀ ਉਨ੍ਹਾਂ ਨੂੰ ਸਰਕਾਰ ਟੇਕ-ਓਵਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਵੈਸੇ ਇਸ ਸਵਾਲ ਨਾਲ ਇਸ ਸਪਲੀਮੈਂਟਰੀ ਦਾ ਕੋਈ ਸਬੰਧ ਨਹੀਂ ਹੈ । ਵੈਸੇ ਮੈਂ ਜਵਾਬ ਦੇ ਦਿੰਦਾ ਹਾਂ । ਜ਼ਿਲ੍ਹਾ ਪ੍ਰੀਸ਼ਦਾਂ ਦੇ ਥੱਲੇ ਜਿਹੜੀਆਂ ਡਿਸਪੈਂਸਰੀਆਂ ਹਨ ਉਨ੍ਹਾਂ ਨੂੰ ਜੇ ਟੇਕ-ਓਵਰ ਕਰਨਾ ਹੋਵੇ ਤਾਂ ਕੁਝ ਕੰਡੀਸ਼ਨਜ਼ ਹਨ ਕਿ ਉਹ ਰੈਜ਼ੋਲਿਊਸ਼ਨ ਪਾਸ ਕਰਨ ਅਤੇ ਕੁਝ ਖਰਚਾ ਵੀ ਦੇਣ । ਜੇ ਕੰਡੀਸ਼ਨਜ਼ ਫੁਲਫਿਲ ਕਰਨ ਤਾ ਹੀ ਅਸੀਂ ਉਸ ਡਿਸਪੈਂਸਰੀ ਨੂੰ ਟੇਕ-ਓਵਰ ਕਰਦੇ ਹਾਂ ।

**ਸਰਦਾਰ ਗੁਰਬਚਨ ਸਿੰਘ** : ਸਪੀਕਰ ਸਾਹਿਬ, ਬਹੁਤ ਸਾਰੇ ਹੈਲਥ ਸੈਂਟਰ ਖੋਲ੍ਹ ਕੇ ਇਨ੍ਹਾਂ ਨੇ ਪਬਲਿਕ ਨੂੰ ਆਰਾਮ ਦੇਣ ਦਾ ਯਤਨ ਕੀਤਾ ਹੈ । ਲੇਕਿਨ ਉਥੇ ਕੀ ਹੁੰਦਾ ਹੈ ਕਿ ਨਰਸ, ਡਾਕਟਰ ਅਤੇ ਹੋਰ ਸਟਾਫ ਤਾਂ ਹੁੰਦਾ ਹੈ ਪਰ ਦਵਾਈ ਕੋਈ ਨਹੀਂ ਹੁੰਦੀ । ਮੈਂ ਤੁਹਾਡੇ ਰਾਹੀ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਥੇ ਖਾਤਰਖਾਹ ਦਵਾਈਆਂ ਮੁਹਈਆ ਕਰਨ ਨੂੰ ਤਿਆਰ ਹਨ ਤਾਂ ਕਿ ਪਬਲਿਕ ਨੂੰ ਆਰਾਮ ਮਿਲੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਵੀ ਇਕ ਵਾਰੀ ਹਾਊਸ ਵਿੱਚ ਕਿਹਾ ਸੀ ਕਿ ਮੈਂਬਰ ਸਾਹਿਬਾਨ ਤਾਂ ਮਨਿਸਟਰ ਨੂੰ ਐਨਸਾਈਕਲੋਪੀਡੀਆ ਸਮਝਦੇ ਹਨ ਕਿ ਉਹ ਜਿਹੜਾ ਮਰਜ਼ੀ ਸਵਾਲ ਕਰ ਲੈਣ ਤੁਹਾਨੂੰ ਇਸ ਤਰ੍ਹਾਂ ਦਾ ਸਵਾਲ ਅਲਾਓ ਨਹੀਂ ਕਰਨਾ ਚਾਹੀਦਾ । ਇਹ ਸੈਪਰੇਟ ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ ।

## ADMISSION TO THE PRIVATELY MANAGED MEDICAL COLLEGES IN THE PUNJAB STATE

*3838 1. **Comrade Dana Ram**
2. **Comrade Satya Pal Dang** : Will the Minister of State for Health and Family Planning be pleased to state :—

(a) the norms adopted for admission to privately managed and aided Medical Colleges in the State;

(d) whether it is a fact that such private institutions charge capitation fee or donation for giving admission to students;

(c) whether the admission to the institution referred to in part (a) above is made on merits;

(d) whether it is also a fact that the said institutions do not adhere to the policy of the Govt. for the reservation of seats for the scheduled castes in admission ?

**Sardar Balbir Singh** : (a) Admissions to MBBS course at all the private medical colleges are done according to eligibility/qualification approved by the respective Universities. The reservation for other than Scheduled Castes/Tribes candidates are determined by the management of the institution concerned.

(b) Christian Medical college, Ludhiana and Sri Guru Gobind Singh Medical College, Faridkot, do not charge any capitation fee or insist on donation for giving admission to the students. However, in the case of Daya Nand Medical College, Ludhiana voluntary donations are accepted from various sources due to heavy deficit in their budget.

(c) In the case of reserved categories, interse merit is determined separately from the general merit condidates. The standard of merit applied by private colleges is not based solely on marks obtained in Pre-Medical/other qualifying examination as is the case of State Colleges.

(d) All the three colleges have agreed to abide by the Govt. policy in regard to reservation for Scheduled Castes/ Tribes. However, Sri Guru Gobind Singh Medical College, Faridkot, has not fallen completely in line with the Government policy regarding the number of reserved seats for Scheduled Castes/Tribes.

In addition to this, I may add that after the issue of this reply, management of Colleges assured the Government that they will follow the Government directions.

ਕਾਮਰੇਡ ਸੱਤ ਪਾਲ ਡਾਂਗ : ਇਸ ਗੱਲ ਦੀ ਰੌਸ਼ਨੀ ਵਿਚ ਕਿ ਇਨ੍ਹਾਂ ਨੇ ਆਪ ਮੰਨਿਆਂ ਹੈ ਕਿ ਪ੍ਰਾਈਵੇਟ ਮੈਡੀਕਲ ਕਾਲਜਾਂ ਵਿਚ ਐਡਮਿਸ਼ਨ ਲਈ ਮੈਰਿਟ ਕਿਸ ਤਰ੍ਹਾਂ ਡਿਟਰਮਿਨ ਹੋਵੇ ਕਿਉਂਕਿ ਪ੍ਰਾਈਵੇਟ ਮੈਡੀਕਲ ਵਾਲੇ ਗਵਰਨਮੈਂਟ ਦੀ ਪਾਲਿਸੀ ਨੂੰ ਨਹੀਂ

[ਕਾਮਰੇਡ ਸੱਤ ਪਾਲ ਡਾਂਗ]

ਮੰਨਦੇ । ਪ੍ਰਾਈਵੇਟ ਮੈਡੀਕਲ ਕਾਲਜਾਂ ਵਾਲੇ ਐਡਮਿਸ਼ਨ ਵੇਲੇ 50-50 ਹਜ਼ਾਰ ਰੁਪਏ ਡੋਨੇਸ਼ਨ ਲੈਂਦੇ ਹਨ । ਕ੍ਰਿਸਚੀਅਨ ਮੈਡੀਕਲ ਕਾਲਜ ਵਿਚ 9 ਹਜ਼ਾਰ ਰੁਪਏ ਦਾਖਲਾ ਫੀਸ ਲਈ ਜਾਂਦੀ ਹੈ ਜਿਸ ਦੇ ਕਾਰਨ ਕੋਈ ਗਰੀਬ ਬੱਚਾ ਉਥੇ ਦਾਖਲ ਨਹੀਂ ਹੋ ਸਕਦਾ । ਫਰੀਦਕੋਟ ਵਾਲੇ ਵੀ ਗਵਰਨਮੈਂਟ ਨੂੰ ਮਿਲੇ ਹਨ ਅਤੇ ਇਹ ਯੂਨੀਵਰਸਲ ਮੰਗ ਹੈ ਕਿ ਸਾਰੇ ਮੈਡੀਕਲ ਕਾਲਜਾਂ ਨੂੰ ਗਵਰਨਮੈਂਟ ਟੇਕ-ਓਵਰ ਕਰ ਲਵੇ । ਕੀ ਸਰਕਾਰ ਇਸ ਤਰ੍ਹਾਂ ਕਰਨ ਨੂੰ ਤਿਆਰ ਹੈ ?

**ਰਾਜ ਮੰਤਰੀ** : ਬਿਲਕੁਲ ਵਿਚਾਰ ਕਰਨ ਲਈ ਤਿਆਰ ਹਾਂ । ਜਿਥੋਂ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਦਾ ਤੁਅੱਲਕ ਹੈ, ਸਰਕਾਰ ਨੇ ਇਨ-ਪ੍ਰਿੰਸੀਪਲ ਇਹ ਗਲ ਮੰਨ ਲਈ ਹੈ ਕਿ ਟੇਕ-ਓਵਰ ਕਰ ਲਵਾਂਗੇ ਅਤੇ ਉਥੇ ਦੀ ਮੈਨੇਜਮੈਂਟ ਨੂੰ ਇਹ ਲਿਖਿਆ ਹੈ ਕਿ ਉਹ ਇਸ ਬਾਰੇ ਰੈਜ਼ੋਲਿਊਸ਼ਨ ਕਰਕੇ ਭੇਜਣ ਤਾਂ ਜੋ ਫਰਦਰ ਐਕਸ਼ਨ ਲਿਆ ਜਾ ਸਕੇ । ਜਿਥੋਂ ਤਕ ਦਯਾਨੰਦ ਮੈਡੀਕਲ ਕਾਲਜ ਦਾ ਤੁਅੱਲਕ ਹੈ ਇਸ ਬਾਰੇ ਕਪੂਰ ਸਾਹਿਬ ਨੂੰ ਪਤਾ ਹੈ । ਉਨ੍ਹਾਂ ਦੀ ਮੈਨੇਜਮੈਂਟ ਨੇ ਟੇਕ-ਓਵਰ ਕਰਨ ਲਈ ਕਿਹਾ ਸੀ ਪਰ ਉਹ ਆਪ ਹੀ ਬਾਅਦ ਵਿਚ ਰਿਗਲ ਆਊਟ ਕਰ ਗਈ ।

**ਸ੍ਰੀ ਸਰਦਾਰੀ ਲਾਲ ਕਪੂਰ** : ਟੇਕ-ਓਵਰ ਕਰਨ ਵਾਲੀ ਗੱਲ ਤਾਂ ਇਕੋ ਹੀ ਹੈ ਕਿ ਜਿਹੜੇ ਸਟੂਡੈਂਟਸ ਉਥੇ ਪੜ੍ਹਦੇ ਹਨ ਅਤੇ ਤਾਲੀਮ ਹਾਸਲ ਕਰਦੇ ਹਨ, ਉਨ੍ਹਾਂ ਨੂੰ ਸਹੂਲਤ ਮਿਲੇ.. ।

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ ।

**ਸ੍ਰੀ ਸਰਦਾਰੀ ਲਾਲ ਕਪੂਰ** : ਮੇਰੀ ਅਰਜ਼ ਹੈ ਕਿ ਜਿਹੜੇ ਦਾਖਲੇ ਦੀ ਫੀਸ ਹੈ, ਉਹ ਗਰੀਬ ਬੱਚੇ ਨਹੀਂ ਦੇ ਸਕਦੇ, ਇਸ ਬਾਰੇ ਕੁਝ ਕਰਨਾ ਚਾਹੀਦਾ ਹੈ ?

**ਰਾਜ ਮੰਤਰੀ** : ਜਿਥੋਂ ਤਕ ਪ੍ਰਾਈਵੇਟ ਮੈਡੀਕਲ ਕਾਲਜਾਂ ਦਾ ਤੁਅੱਲਕ ਹੈ, ਗਵਰਨਮੇਂਟ 4000 ਰੁਪਿਆ ਪਰ ਸਟੂਡੈਂਟ ਪਰ ਈਅਰ ਦਿੰਦੀ ਹੈ ਅਤੇ 600 ਰੁਪਿਆ ਪਰ ਬੈਡ ਦਿੰਦੀ ਹੈ। ਜਿਥੋਂ ਤਕ ਐਡਮਿਸ਼ਨ ਦਾ ਸਵਾਲ ਹੈ, ਇਸ ਬਾਰੇ 19 ਅਪ੍ਰੈਲ ਨੂੰ ਵਾਈਸ-ਚਾਂਸਲਰਜ਼ ਦੀ ਇਕ ਮੀਟਿੰਗ ਬੁਲਾਈ ਹੈ ਅਤੇ ਇਹ ਵਿਚਾਰ ਕੀਤਾ ਜਾਵੇਗਾ ਕਿ ਪ੍ਰਾਈਵੇਟ ਅਤੇ ਸਰਕਾਰੀ ਮੈਡੀਕਲ ਕਾਲਜਾਂ ਵਿਚ ਐਡਮਿਸ਼ਨ ਬਾਰੇ ਜਿਹੜੇ ਲੂਪ-ਹੋਲਜ਼ ਅਤੇ ਘੱਪਲੇ ਹਨ, ਉਨ੍ਹਾਂ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ । ਜਿਸ ਤਰ੍ਹਾਂ ਰਾਜਸਥਾਨ ਦੀ ਗੱਲ ਹੈ, ਉਥੇ ਦੀ ਯੂਨੀਵਰਸਿਟੀ ਦਾ ਮਾਰਕਸ ਅਸੈਸ ਕਰਨ ਦਾ ਤਰੀਕਾ ਹੋਰ ਹੈ ਅਤੇ ਸਾਡੇ ਹੋਰ ਹੈ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਸਾਡੇ ਸਟੂਡੈਂਟਸ ਐਡਮਿਸ਼ਨ ਲੈਣ ਵੇਲੇ ਡੀਬਾਰ ਹੋ ਜਾਂਦੇ ਹਨ । ਇਸ ਕਰਕੇ ਇਹ ਵਿਚਾਰ ਕੀਤਾ ਜਾਵੇਗਾ ਕਿ ਐਡਮਿਸ਼ਨ ਦਾ ਇਕ ਜੈਨੂਇਨ ਅਤੇ ਰੈਗੂਲੇਟਿਡ ਤਰੀਕਾ ਅਖਤਿਆਰ ਕੀਤਾ ਜਾਵੇ ਤਾਂ ਜੋ ਜਿਹੜੇ ਲੂਪ-ਹੋਲਜ਼ ਜਾਂ ਘੱਪਲੇ ਹੁੰਦੇ ਹਨ, ਉਹ ਨਾ ਹੋਣ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਮੈਡੀਕਲ ਕਾਲਜ ਨੂੰ ਚਲਾਇਆਂ 3-4 ਸਾਲ ਹੋ ਗਏ ਹਨ ਅਤੇ ਇਹ ਇਕ ਚੰਗਾ ਉਪਰਾਲਾ ਸੀ ਲੇਕਿਨ ਹੁਣ ਤਕ ਉਹ ਮੈਡੀਕਲ ਕਾਲਜ ਵਾਸਤੇ ਜ਼ਮੀਨ ਵਗੈਰਾ ਐਕਆਇਰ ਨਹੀਂ ਕੀਤੀ ਗਈ ।

ਸ੍ਰੀ ਸਪੀਕਰ : ਸਵਾਲ ਕਰੋ ਜੀ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਬਾਰੇ ਕੋਈ ਟਾਈਮ ਲਿਮਿਟ ਫਿਕਸ ਕਰਨਗੇ ਕਿ ਫਲਾਂ ਵੇਲੇ ਤਕ ਮੈਡੀਕਲ ਕਾਲਜ ਦੀ ਕੰਸਟਰਕਸ਼ਨ ਸ਼ੁਰੂ ਕਰ ਦਿੱਤੀ ਜਾਵੇਗੀ ?

ਰਾਜ ਮੰਤਰੀ : ਬੜਾ ਅਜੀਬ ਸਵਾਲ ਬਰਾੜ ਸਾਹਿਬ ਨੇ ਕੀਤਾ ਹੈ। ਸਵਾਲ ਇਹ ਹੈ ਕਿ ਇਸ ਵਕਤ ਇਹ ਪ੍ਰਾਈਵੇਟ ਇੰਸਟੀਚਿਊਸ਼ਨ ਹੈ, ਜਦੋਂ ਸਾਡੇ ਕੋਲ ਆ ਜਾਵੇਗਾ, ਤਾਂ ਜ਼ਮੀਨ ਵਗੈਰਾ ਲੈਣ ਦਾ ਫੈਸਲਾ ਕਰ ਲਿਆ ਜਾਵੇਗਾ ਪਰ ਅਜੇ ਤਾਂ ਇਹ ਮੈਡੀਕਲ ਕਾਲਜ ਪ੍ਰਾਈਵੇਟ ਮੈਨੇਜਮੈਂਟ ਕੋਲ ਹੈ।

ਕੈਪਟਨ ਰਤਨ ਸਿੰਘ : ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ . . ।

(ਇਸ ਵੇਲੇ ਸਰਦਾਰ ਦਰਬਾਰਾ ਸਿੰਘ ਜੀ ਵੀ ਬੋਲਣ ਲਈ ਖੜੇ ਸਨ)

ਸ੍ਰੀ ਸਪੀਕਰ : ਆਨਰੇਬਲ ਮੈਂਬਰ ਸਾਹਿਬਾਨ ਜ਼ਰਾ ਠਹਿਰ ਜਾਣ, ਪਹਿਲਾਂ ਪ੍ਰਿਵਿਲੇਜ ਮੋਸ਼ਨ ਟੇਕ-ਅਪ ਕਰ ਲੈਣ ਦੇਵੋ।

**Mr. Speaker** : The Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### LIFT IRRIGATION FROM BIST DOAB CANAL ALONG SHIVALIK HILLS IN BALACHAUR ASSEMBLY CONSTITUENCY

***3878. Master Dalip Chand** : Will the Minister of State for Irrigation and Power be pleased to state whether there is any proposal under the consideration of the Government to introduce lift irrigation from Bist Doab cannal along the Shivalik Mills from Village Asron to Village Chandpur Rurki in Balachaur Assembly Consituency; if so, when ?

**Sardar Gurbakhsh Singh Sibia** : No, Sir.

### GRANT OF RELIEF TO STATE GOVERNMENT PENSIONERS IN THE STATE

***3981. Comrade Shamsher Singh Josh** : Will the Minister for Finance be pleased to state :—

(a) whether the Government have recently taken any decision to give relief/increases in pension to the Punjab Government pensioners in the State ;

(b) if the reply to part (a) above be in the affismative, whether the necessary orders/instructions in this behalf have since been issued ; if so the details therefor ?

**Shri Hans Raj Sharma** : (a) Yes, Sir.

(b) Yes, Sir. A copy of the instructions is placed on the Table of House.

COPY OF INSTRUCTIONS

No. 1405-6 FR-77/5317

From

The Commissioner for Finance and Secretary to Government, Punjab, Finance Department.

To

All Heads of Departments, Registrar, Punjab and Haryana High Court, District and Sessions Judges, Commissioners of Divisions and Deputy Commissioners in the Punjab.

Dated Chandigarh, the 28th February, 1977.

*Subject* :—Relief to the Punjab Government Pensioners on Central Pattern.

Sir,

I am directed to invite a reference to Punjab Govt. Finance Department circular letter No. 357-6FR-75/4288, dated 21st February, 1975, in which three enstalments of relief as allowed by the Government of India, to its pensioners' at the rate of 5% of their pensions, subject to minimum of Rs. 5 and a maximum of Rs. 25 per mensem for each instalment, were sanctioned to the Punjab Government pensioners with effect from the 1st January, 1975, subject to the conditions laid down therein and to say that it has now been decided by the Punjab Government to allow with effect from the 1st January, 1977 to all Punjab Government pensioners—existing as well as those who may retire thereafter, a further relief to the extent of 10% of pensions, subject to a minimum of Rs. 10 and a maximum of Rs. 50 P. M. on adhoc basis to compensate them for the rise in the cost of living, as allowed by the Government of India.

2. This relief will be given only on the basic pensions, which do not include adhoc increases or reliefs previously given, but include the commuted portion of pensions, if any.

3. These orders will not apply to adhoc pensions sanctioned without reference to the emoluments drawn by the employees i. e. political pensions, special pensions, war sick pensions etc. These will also not be applicable to pensioners who are in receipt of family pensions and extra-ordinary pensions. This relief will also not be admissible to the re-employed pensioners during ths period of their re-employment.

4. As, in terms of the Fourteenth Schedule of the Punjab Re-organisation Act, 1966, the liability in respepect of the Punjab Government pensioners who retired before the 1st November, 1966, is divisible between the successor State Goverment of Haryana and Himachal Pradesh and the Chandigarh Union Terrytory Administration the orders in para 1 above in respect of that liability, are subject to the concurrence of the said authorities.

5. The expenditure is debitable to the head 266 pensions and other Retirement benefits.

Yours faithfully,

Sd/-

Deputy Secretary Finance (K),

*for* Commissioner for Finance and Secretary to Government, Punjab, Finance Deptt.

No. 1405-6FR-5318, dated Chandigarh, the 28th February, 1977.

A Copy is forwarded to the :—

(i) Commissioner for Finance and Secretary to Government, Haryana Finance Department.

(ii) Commissioner and Secretary to Government, Himachal Pradesh, Finance Department, Simla.

(iii) The Finance Secretary, Chandigarh Administration, Chandigarh.

With the request that the necessary concurrence of their Governments may be communicated as early as possible.

Sd/-

Deputy Secretary Finance (K),
*for* Commissioner for Finance and Secretary
to Government, Punjab, Finance Deptt.

---

No. 1405-6FR-77/5319, dated Chandigarh, the 28th February, 1977.

A copy is forwarded to the :—

(i) Accountant General, Punjab, Chandigarh.

(ii) Accountant General, Haryana, Chandigarh.

(iii) Accountant General, Himachal Pradesh, Simla.

(iv) Deputy Accountant General, Office of the Accountant General Himachal Pradesh and Union Territory, Sector-17 B, Chandigarh

(v) All Treasury Officers and Sub-Treasury Officers in Punjab for necessary action.

Sd/-

Deputy Secretary Finance (K),
*for* Commissioner for Finance and Secretary
to Government, Punjab, Finance Deptt.

---

## ਧਾਰਕਲਾਂ, ਤਹਿਸੀਲ ਪਠਾਨਕੋਟ ਵਿਚ ਹਸਪਤਾਲ ਬਣਾਉਣਾ

*3858 **ਚੌਧਰੀ ਰਾਮ ਸਿੰਘ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੇ ਧਾਰ ਕਲਾਂ, ਤਹਿਸੀਲ ਪਠਾਨਕੋਟ ਵਿਚ ਹਸਪਤਾਲ, ਜਿਸ ਲਈ ਜ਼ਮੀਨ ਪ੍ਰਾਪਤ ਕਰ ਲਈ ਗਈ ਸੀ ਅਤੇ ਅਨੁਮਾਨ ਮੰਨਜ਼ੂਰ ਹੋ ਗਏ ਸਨ, ਬਣਾਉਣ ਦਾ ਫ਼ੈਸਲਾ ਕੀਤਾ ਗਿਆ ਸੀ । ਜੇ ਕਰ ਅਜਿਹਾ ਹੋਵੇ, ਤਾਂ ਹਸਪਤਾਲ ਦੀ ਇਮਾਰਤ ਦੀ ਉਸਾਰੀ ਕਦੋਂ ਕੁ ਤੱਕ ਸ਼ੁਰੂ ਕਰ ਦਿਤੀ ਜਾਵੇਗੀ ।

**ਸਰਦਾਰ ਗੁਰਦਰਸ਼ਨ ਸਿੰਘ** : ਧਾਰਕਲਾਂ ਵਿਖੇ ਕੇਵਲ ਚਾਰ ਬਿਸਤਰਿਆਂ ਵਾਲੀ ਡਿਸਪੈਂਸਰੀ ਬਣਾਉਣ ਦੀ ਤਜਵੀਜ਼ ਹੈ, ਜਿਸ ਦੀ ਉਸਾਰੀ ਦਾ ਕੰਮ ਸਿਹਤ ਵਿਭਾਗ ਦੀ ਪ੍ਰਸ਼ਾਸਕੀ ਪ੍ਰਵਾਨਗੀ ਆਉਣ ਤੋਂ ਬਾਅਦ ਸ਼ੁਰੂ ਕੀਤਾ ਜਾਵੇਗਾ ।

ਪਿੰਡ ਭੂੰਦੜ ਬਲਾਕ ਝੁਨੀਰ, ਜ਼ਿਲ੍ਹਾ ਬਠਿੰਡਾ ਨੂੰ ਪੱਕੀ ਸੜਕ ਨਾਲ ਮਿਲਾਉਣਾ

*3962. **ਸਰਦਾਰ ਬਲਵਿੰਦਰ ਸਿੰਘ ਭੂੰਦੜ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਪਿੰਡ ਭੂੰਦੜ, ਬਲਾਕ ਝੁਨੀਰ, ਜ਼ਿਲ੍ਹਾ ਬਠਿੰਡਾ ਨੂੰ ਪੱਕੀ ਸੜਕ ਨਾਲ ਮਿਲਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸਰਦਾਰ ਗੁਰਦਰਸ਼ਨ ਸਿੰਘ** : ਜੀ ਨਹੀਂ ।

---

**ਸਹੁਰਿਆਂ ਵੱਲੋਂ ਤੰਗ ਕਰਨ ਤੇ ਲੜਕੀਆਂ ਦੁਆਰਾ ਕੀਤੀ ਗਈ ਖੁਦਕਸ਼ੀ ।**

*3955 **ਸ੍ਰੀਮਤੀ ਸਤਵੰਤ ਕੌਰ ਸੰਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1976 ਦੇ ਦੌਰਾਨ ਰਾਜ ਵਿਚ ਜ਼ਿਲ੍ਹਾ ਵਾਰ ਕੁਲ ਕਿੰਨੀਆਂ ਲੜਕੀਆਂ ਨੇ ਦਹੇਜ ਦੇ ਕਾਰਨ ਆਪਣੇ ਸਹੁਰਿਆਂ ਦੁਆਰਾ ਤੰਗ ਕੀਤੇ ਜਾਣ ਤੇ ਖੁਦਕਸ਼ੀ ਕੀਤੀ ;

(ਅ) ਹਰ ਇਕ ਜ਼ਿਲ੍ਹੇ ਵਿਚ ਕੁੱਲ ਵਿਅਕਤੀਆਂ ਵਿਰੁੱਧ ਇਸੇ ਕਰਕੇ ਕੇਸ ਰਜਿਸਟਰ ਕੀਤੇ ਗਏ;

(ੲ) ਹਰ ਇਕ ਜ਼ਿਲ੍ਹੇ ਵਿਚ ਕੁੱਲ ਕਿੰਨੇ ਵਿਅਕਤੀਆਂ ਦੇ ਚਲਾਨ ਅਦਾਲਤਾਂ ਵਿਚ ਪੇਸ਼ ਕੀਤੇ ਗਏ ਹਨ ?

**ਗਿਆਨੀ ਜ਼ੈਲ ਸਿੰਘ** : (ੳ, ਅ ਅਤੇ ੲ) ਜ਼ਿਲ੍ਹੇ ਵਾਰ ਸੂਚਨਾ ਅਨੁਲਗ (ਕ) ਜੋ ਸਦਨ ਦੀ ਮੇਜ਼ ਉਪਰ ਰੱਖਿਆ ਗਿਆ ਹੈ, ਵਿਚ ਦੇ ਦਿਤੀ ਗਈ ਹੈ ।

---

**ਅਨੁਲਗ (ਕ)**

| ਜ਼ਿਲ੍ਹੇ ਦਾ ਨਾਂ | ੳ | ਅ | ੲ |
|---|---|---|---|
| ਅੰਮ੍ਰਿਤਸਰ | — | — | — |
| ਜਲੰਧਰ | — | — | — |
| ਗੁਰਦਾਸਪੁਰ | 7 | 7 | 6 |
| ਕਪੂਰਥਲਾ | 1 | 3 | — |
| ਹੁਸ਼ਿਆਰਪੁਰ | — | — | — |
| ਪਟਿਆਲਾ | 1 | 2 | — |
| ਰੂਪ ਨਗਰ | — | — | — |
| ਲੁਧਿਆਣਾ | — | — | — |
| ਸੰਗਰੂਰ | 1 | 1 | 1 |
| ਫ਼ਿਰੋਜ਼ਪੁਰ | 1 | 2 | 2 |
| ਫਰੀਦਕੋਟ | — | — | — |
| ਬਠਿੰਡਾ | — | — | — |
| | 11 | 15 | 9 |

### ਰਾਜ ਵਿਚ ਅਗਵਾ ਹੋਏ ਕੇਸ

*3923. **ਸਰਦਾਰ ਧੰਨਾ ਸਿੰਘ ਗੁਲਸ਼ਨ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਵੱਖ ਵੱਖ ਸਾਲ 1975 ਅਤੇ 1976 ਦੇ ਦੌਰਾਨ ਰਾਜ ਵਿਚ ਅਗਵਾ ਕਰਨ ਦੇ ਕਿਤਨੇ ਕੇਸ ਹੋਏ ;

(ਅ) ਕੀ ਸਰਕਾਰ ਉਪਰੋਕਤ ਭਾਗ (ੳ) ਵਿਚ ਵਰਣਿਤ ਵਧੇ ਜੁਰਮ ਨੂੰ ਚੈਕ ਕਰਨ ਲਈ ਕਾਨੂੰਨ ਨੂੰ ਹੋਰ ਭੈਦਾਇਕ ਬਣਾਉਣ ਦਾ ਵਿਚਾਰ ਰੱਖਦੀ ਹੈ ?

**ਗਿਆਨੀ ਜ਼ੈਲ ਸਿੰਘ** : (ੳ) 249 ਕੇਸ 1975 ਵਿਚ।

234 ਕੇਸ 1976 ਵਿਚ ।

(ਅ) ਨਹੀਂ ਜੀ।

---

### ਰਾਜ ਵਿਚ ਜ਼ਰਾਇਤੀ ਕਾਮਿਆਂ ਲਈ ਘੱਟੋ ਘੱਟ ਉਜਰਤਾਂ ਦੀ ਸਮੀਖਿਆ ।

*3924 **ਸ਼੍ਰੀ ਸਰਦਾਰੀ ਲਾਲ ਕਪੂਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :

(ੳ) ਸਾਲ 1976 ਦੇ ਦੌਰਾਨ ਰਾਜ ਵਿਚ ਜ਼ਰਾਇਤੀ ਕਾਮਿਆਂ ਲਈ ਘੱਟੋ ਘੱਟ ਉਜਰਤਾਂ ਦੇ ਕਾਨੂੰਨਾਂ ਦੀ ਸਮੀਖਿਆ ਕਰਨ ਅਤੇ ਉਨ੍ਹਾਂ ਵਿਚ ਮੁਨਾਸਬ ਵਾਧਾ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ;

(ਅ) ਕੀ ਜ਼ਰਾਇਤੀ ਮਜ਼ਦੂਰ ਸਰਕਾਰ ਵਲੋਂ ਨਿਯਤ ਘੱਟੋ ਘੱਟ ਮਜ਼ਦੂਰੀ ਲੈ ਰਹੇ ਹਨ ?

**ਸ਼੍ਰੀ ਹੰਸ ਰਾਜ ਸ਼ਰਮਾ** : (ੳ) ਦਰਾਂ 1975 ਵਿਚ ਸੋਧੀਆਂ ਗਈਆਂ ਸਨ ਅਤੇ ਕੀਮਤ ਸੂਚਕ ਅੰਕ ਨਾਲ ਜੋੜੀਆਂ ਗਈਆਂ ਹਨ ।

(ਅ) ਇਸ ਸਬੰਧੀ ਕੋਈ ਸ਼ਿਕਾਇਤ ਪਰਾਪਤ ਨਹੀਂ ਹੋਈ ।

---

### INSTRUCTIONS/ADVISORY GUIDE-LINES TO THE MUNICIPAL COMMITTES IN THE STATE

---

***3937 1. Comrade Saghar Singh**
**2. Comrade Satya Pal Dang** } : Will the Minister for Financ? b? pleas?d to state whether the Government during the second half of 1976 or in January, 1977, issued any instructions or advisory guidelines to the Municipal Committees in the State or to any class of Municipal Committees for assessing t x on buiding and land (House Tax) and for exempting certain classes of people from the same; if so, the details thereof ?

**Shri Hans Raj Sharma** : A copy of notification No. 445-A/D3LG-77/2737 dated the 2nd February, 1977, is placed on the Table of the House .

[ਵਿੱਤ ਮੰਤਰੀ]

Copy of Notification

TO BE PUBLISHED IN THE PUNJAB GOEVRNMENT GAZETTE EXTRAORDINARY

LOCAL GOVERNMENT DEPARTMENT

COMMITTEES

NOTIFICATION

No. 445-A/DSLG-II-77/2787 Dated Chandigarh, the 2nd February, 1977.

In exercise of the powers conferred by the sub sections (1) and (2) of Section 62 A of the Punjab Municipal Act, 1911, and in supersession of the Punjab Government notification issued vide No. 296-A/DSLG-II-77/98 dated the 20th January, 1977, the Governor of Punjab is pleased to require all the Municipal Committees and the Notified Area Committees in the State of Punjab to impose and modify the tax payable by the owner on buildings and lands as under by the 21st March, 1977 :—

(a) (i) Buildings and land with annual value not exceeding Rs. 1,800 at the rate of 12½% of the annual value

(ii) Buildings and lands with annual value exceeding Rs. 1,800 at the rate of 15% of the annual value.

(b) In the case of self occupied houses where owner does not own any other house, exemptions will be as follows :—

| Plinth Area | Income of the owner in self occupation from all sources | Extent of exemption. |
|---|---|---|
| (i) Up to 350 Sq. feet | Up to Rs, 500/-p.m | Total exemption |
| (ii) Up to 600 Sq. Feet | Up to Rs. 750/-p.m. | Exemption to the extent of 75% of Annual Value. |
| (iii) Up to 750 Sq. Feet | Up to Rs. 1000/-p.m. | Exemption to the extent of 50% of the Annual Value. |
| (iv) Up to 1000 Sq. Feet | Up to Rs. 1500/-p.m. | Exemption to the extent of 25% of the Annual Value. |
| (v) Widows, freedom fighters and ex-servicemen whose annual income does not exceed Rs. 6,000/- | | Total exemption. |

Explanation :—In order to qualify for exemption under category (b) the owner should fulfil both the conditions in relation to limits of plinth area and income. For instance, a person owning a house with plinth area upto 350 Sq. feet and with an income of Rs. 600 p.m. from all sources will fall in category (b) (ii) and exemption will be given to the extent of 75% of the annual value. It is only when his income from all sources does not exceed Rs. 500 p.m. that h will be entitled to total exemption under categery (b) (i).

G. Balakrishnan
Secretary to Government, Punjab,
Local Government Department.

No. 445-A/DSLG-II-77/2788

Dated Chandigarh, the 2nd February, 1977.

A copy is forwarded to the Controller, Printing & Stationery, Chandigarh with the request that the aforesaid notification be published in Punjab Government Gazette Extraordinary and 500 copies of the notification may also be supplied to Government.

Deputy Secretary, Local Government-II
*for* Secretary to Government, Punjab,
Local Government Department.

No. 445-A/DSLG-II-77/2789-2833

Dated Chandigarh, the 2nd February, 1977.

A copy is forwarded to :—

(1) All Deputy Commissioners in the State.

(2) Deputy Directors, Local Government, Amritsar, Jullundur, Ludhiana, Patiala and Ferozepur.

(3) Executive Officers/Secretaries of all Municipal Committees, Notified Area Committees in the State for information and necessary action, if any.

Deputy Secretary, Local Government-II
*for* Secretary to Government, Punjab,
Local Government Department.

———

## ਕਣਕ ਅਤੇ ਝੋਨੇ ਲਈ ਕਿਸਾਨਾਂ ਨੂੰ ਬੋਨਸ

*3867 **ਕਾਮਰੇਡ ਅੱਛਰਾ ਸਿੰਘ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਰਾਜ ਵਿਚ ਸਾਲ 1976 ਲਈ ਕਿਸਾਨਾਂ ਨੂੰ ਕਣਕ ਅਤੇ ਝੋਨੇ ਦੀਆਂ ਫਸਲਾਂ ਤੇ ਬੋਨਸ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ਅਤੇ ਇਹ ਕਿਹੜੀ ਤਰੀਕ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਮਾਸਟਰ ਗੁਰਬੰਤਾ ਸਿੰਘ** : ਸਾਲ 1976-77 ਵਿਖੇ, ਜਿਹੜਾ ਬੋਨਸ ਭਾਰਤ ਸਰਕਾਰ ਤੋਂ ਪਰਾਪਤ ਹੋਇਆ ਉਸ ਵਿਚ ਰਾਜ ਸਰਕਾਰ ਨੇ ਖਰੀਫ ਅਤੇ ਰਬੀ 1976 ਦੇ ਦੌਰਾਨ ਖਾਦਾਂ ਦੀ ਵਿਕਰੀ ਤੇ ਉਪਦਾਨ ਦਿਤਾ । ਖਰੀਫ 1976 ਦੇ ਦੌਰਾਨ ਫਾਸਫੈਟਿਕ ਅਤੇ ਜ਼ਿੰਕ ਸਲਫੇਟ ਤੇ 2,50 ਕਰੋੜ ਰੁਪਏ ਦਾ ਉਪਦਾਨ ਅਤੇ ਰਬੀ ਦੇ ਦੌਰਾਨ ਕੇਵਲ ਫਾਸਫੈਟਿਕ ਖਾਦ ਤੇ 2.30 ਕਰੋੜ ਰੁਪਏ ਦਾ ਉਪਦਾਨ ਦਿੱਤਾ ਗਿਆ । ਹੋਰ 2.70 ਕਰੋੜ ਦੀ ਰਕਮ ਰਬੀ ਦੇ ਦੌਰਾਨ ਉਪਦਾਨ ਦੇ ਰੂਪ ਵਿਚ ਦਿਤੀ ਗਈ ਜਿਸ ਨਾਲ ਰਬੀ ਦੇ ਦੌਰਾਨ ਕੁਲ ਰਕਮ 5 ਕਰੋੜ ਬਣ ਗਈ ।

———

## ਰਾਜ ਵਿਚ ਕਿਸਾਨਾਂ ਲਈ ਪਾਸ ਬੁਕਾਂ

*3972. **ਸਰਦਾਰ ਪ੍ਰਹਿਲਾਦ ਸਿੰਘ**
**ਗਿਆਨੀ ਕੁੰਦਨ ਸਿੰਘ ਪਤੰਗ** } : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਰਕਾਰ ਰਾਜ ਵਿਚ ਸਾਰੇ ਕਿਸਾਨਾਂ ਨੂੰ ਪਾਸ ਬੁਕਾਂ ਮੁਹੱਈਆ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ;

[ਸਰਦਾਰ ਪ੍ਰਿਹਿਲਾਦ ਸਿੰਘ]

(ਅ) ਕਿਸਾਨਾਂ ਨੂੰ ਉਕਤ ਪਾਸ ਬੁਕਾਂ ਜਾਰੀ ਕਰਨ ਵਿਚ ਜੇਕਰ ਕੋਈ ਮੁਸ਼ਕਲਾਂ ਹਨ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ?

**ਸਰਦਾਰ ਉਮਰਾਓ ਸਿੰਘ** (ਮਾਲ ਅਤੇ ਚੋਣ ਮੰਤਰੀ): (ੳ) ਪਾਸ ਬੁਕ ਸਕੀਮ ਤਜ਼ਰਬੇ ਦੇ ਤੌਰ ਤੇ 5 ਤਹਿਸੀਲਾਂ ਵਿਚ ਚਾਲੂ ਕੀਤੀ ਗਈ ਹੈ । ਇਹ ਸਕੀਮ ਰਾਜ ਦੀਆਂ ਸਾਰੀਆਂ ਤਹਿਸੀਲਾਂ ਵਿਚ ਉਪਰੋਕਤ 5 ਤਹਿਸੀਲਾਂ ਦੇ ਤਜ਼ਰਬੇ ਨੂੰ ਮੱਖ ਰੱਖਦਿਆਂ ਹੋਇਆਂ ਦਰਜੇਵਾਰ ਚਾਲੂ ਕੀਤੀ ਜਾਵੇਗੀ ।

(ਅ) ਇਸ ਵੇਲੇ ਮਾਲ ਪਾਸ ਬੁਕਾਂ ਜ਼ਿਮੀਦਾਰਾਂ ਨੂੰ ਜਾਰੀ ਕਰਨ ਲਈ ਕੋਈ ਔਕੜ ਸਾਹਮਣੇ ਨਹੀਂ ਆ ਰਹੀ ।

---

**ਰਾਜ ਵਿਚ ਰਾਹ-ਜ਼ਨੀ ਦੇ ਕੇਸ**

*3929. 1. **ਸਰਦਾਰ ਧੰਨਾ ਸਿੰਘ ਗੁਲਸ਼ਨ**
2. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲ 1976 ਦੇ ਦੌਰਾਨ ਰਾਹ-ਜਨੀ ਦੀਆਂ ਕਿੰਨੀਆਂ ਵਾਰਦਾਤਾਂ ਹੋਈਆਂ, ਜਿਨ੍ਹਾਂ ਵਿਚ ਗੁੰਡਿਆਂ ਨੇ ਦਿਨ ਦਿਹਾੜੇ ਇਸਤਰੀਆਂ ਦੇ ਗਲਾਂ ਵਿਚੋਂ ਅਤੇ ਉਨ੍ਹਾਂ ਦੇ ਸਰੀਰ ਦੇ ਹੋਰ ਹਿਸਿਆਂ ਤੋਂ ਗਹਿਣੇ ਉਤਾਰ ਲਏ ਅਤੇ ਉਨ੍ਹਾਂ ਦੇ ਬਟੂਏ ਖੋਹ ਕੇ ਲੈ ਗਏ;

(ਅ) ਉਕਤ ਸਾਲ ਦੇ ਦੌਰਾਨ ਰਾਜ ਵਿਚ ਲੁੱਟ-ਖਸੁਟ ਦੀਆਂ ਕਿੰਨੀਆਂ ਵਾਰਦਾਤਾਂ ਹੋਈਆਂ?

**ਗਿਆਨੀ ਜ਼ੈਲ ਸਿੰਘ**: (ੳ) 23

(ਅ) 49

---

SETTING UP A POLICE STATION IN VILLAGE SAHIBA OF SAROA BLOCK

**3877 Master Dalip Chand**: Will the Chief Minister be pleased to state whether there is any proposal under the consideration of the Government to set up a Police Station in village Sahiba of Saroa Block, if so, when?

**Giani Zail Singh**: No Sir. There is no such proposal under consideration of Government.

---

## UNSTARRED QUESTION AND ANSWERS

**ਜ਼ਰਾਇਤੀ ਕਾਮਿਆਂ ਦੀ ਘੱਟੋ ਘੱਟ ਮਜ਼ਦੂਰੀ ਨੂੰ ਅਮਲੀ ਰੂਪ ਦੇਣ ਲਈ ਇੰਸਪੈਕਟਰਾਂ ਦੀ ਨਿਯੁਕਤੀ ।**

1167. **ਕਾਮਰੇਡ ਸੱਤ ਪਾਲ ਡਾਂਗ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜ਼ਰਾਇਤੀ ਕਾਮਿਆਂ ਦੀ ਘਟੋ ਘਟ ਮਜ਼ਦੂਰੀ ਨੂੰ ਅਮਲੀ ਰੂਪ ਦੇਣ ਸਬੰਧੀ ਕਿੰਨੇ ਇੰਸਪੈਕਟਰ ਨਿਯੁਕਤ ਕੀਤੇ ਗਏ ਅਤੇ ਉਨ੍ਹਾਂ ਦੀ ਨਿਯੁਕਤੀ ਦੀਆਂ ਤਰੀਕਾਂ ਅਤੇ ਉਨ੍ਹਾਂ ਦੇ ਫਰਜ਼ ਕੀ ਕੀ ਹਨ?

**ਸ੍ਰੀ ਹੰਸ ਰਾਜ ਸ਼ਰਮਾ** : ਰਾਜ ਵਿੱਚ ਜ਼ਰਾਇਤੀ ਕਾਮਿਆਂ ਦੀ ਘੱਟੋ ਘੱਟ ਮਜ਼ਦੂਰੀ ਨੂੰ ਅਮਲੀ ਰੂਪ ਦੇਣ ਲਈ (exclusively) ਕੋਈ ਵੀ ਇੰਸਪੈਕਟਰ ਅਜੇ ਤਕ ਨਿਯੁਕਤ ਨਹੀਂ ਕੀਤਾ ਗਿਆ। ਪ੍ਰੰਤੂ ਸਰਕਾਰ ਵਲੋਂ ਡਿਵੈਲਪਮੈਂਟ ਵਿਭਾਗ ਦੇ ਸਾਰੇ ਬਲਾਕ ਡਿਵੈਲਪ-ਮੈਂਟ ਅਤੇ ਪੰਚਾਇਤ ਅਫ਼ਸਰ, ਸਹਿਕਾਰੀ ਵਿਭਾਗ ਦੇ ਸਾਰੇ ਇੰਸਪੈਕਟਰ ਅਤੇ ਸਬ ਇੰਸਪੈਕਟਰ, ਅਨੁਸੂਚਿਤ ਜਾਤੀਆਂ/ਪਛੜੀਆਂ ਸ਼ਰੇਣੀਆਂ ਦੀ ਭਲਾਈ ਵਿਭਾਗ ਦੇ ਸਾਰੇ ਜ਼ਿਲ੍ਹਾ ਭਲਾਈ ਅਫਸਰ, ਮਾਲ ਵਿਭਾਗ ਦੇ ਸਾਰੇ ਖੇਤਰੀ ਕਾਨੂੰਨਗੋ ਅਤੇ ਪਟਵਾਰੀ, ਅਤੇ ਕਿਰਤ ਵਿਭਾਗ ਦੇ ਸਾਰੇ ਕਿਰਤ ਇੰਪੈਕਟਰ ਗਰੇਡ-I ਅਤੇ II, ਕਿਰਤ ਤੇ ਸੁਲਾਹ ਅਫਸਰ, ਸਹਾਇਕ/ਉਪ/ਸੰਯੁਕਤ ਕਿਰਤ ਕਮਿਸ਼ਨਰਾਂ ਨੂੰ ਖੇਤੀ ਬਾੜੀ ਕਾਮਿਆਂ ਦੀਆਂ ਘੱਟੋ ਘੱਟ ਮਜ਼ਦੂਰੀ ਨੂੰ ਅਮਲੀ ਰੂਪ ਦੇਣ ਲਈ ਮਿਨੀਮਮ ਵੇਜਿਜ਼ ਐਕਟ, 1948 ਅਧੀਨ ਇੰਸਪਕਟਰ ਘੋਸ਼ਿਤ ਕੀਤੇ ਗਏ ਹਨ।

---

## ਬਲਾਚੌਰ ਵਿਚ ਸਰਕਾਰੀ ਕਾਲਜ ਖੋਲ੍ਹਣਾ

1185. **ਮਾਸਟਰ ਦਲੀਪ ਚੰਦ** : ਕੀ ਵਿਦਿਆ ਮੰਤਰੀ ਜੀ ਕਿਰਪਾ ਕਰਕੇ ਦਸਣਗੇ ਕਿ ਕੀ ਬਲਾਚੌਰ ਵਿਚ ਕੋਈ ਸਰਕਾਰੀ ਕਾਲਜ ਖੋਲ੍ਹਣ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤਕ ਖੋਹਲੇ ਜਾਣ ਦੀ ਸੰਭਾਵਨਾ ਹੈ?

**ਸ੍ਰੀ ਗੁਰਮੇਲ ਸਿੰਘ** : ਨਹੀਂ ਜੀ।

---

## ਜੰਗਲਾਤ ਵਿਭਾਗ ਤੋਂ ਪ੍ਰਾਪਤ ਕੀਤੀ ਗਈ ਵਾਹੀ ਯੋਗ ਜ਼ਮੀਨ ਦੀ ਵੰਡ

1168. **ਕਾਮਰੇਡ ਸੱਤ ਪਾਲ ਡਾਂਗ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੰਗਲਾਤ ਵਿਭਾਗ ਤੋਂ ਪ੍ਰਾਪਤ ਕੀਤੀ ਗਈ ਵਾਹੀ ਯੋਗ ਜ਼ਮੀਨ ਦੀ ਅਨੁਸੂਚਿਤ ਜਾਤੀ ਦੇ ਵਾਹੀਕਾਰਾਂ ਵਿਚ ਵੰਡਣ ਲਈ ਕੀ ਪ੍ਰਗਤੀ ਹੋਈ?

**ਮਾਸਟਰ ਗੁਰਬੰਤਾ ਸਿੰਘ** : ਵਣ ਵਿਭਾਗ ਦੇ ਕਬਜ਼ੇ ਅਧੀਨ 21280 ਏਕੜ ਗੈਰ ਮੁਮਕਿਨ ਨਿਕਾਸੀ ਵਾਹੀ ਯੋਗ ਜ਼ਮੀਨ ਹੈ। ਇਸ ਵਿਚੋਂ 3344 ਏਕੜ ਜ਼ਮੀਨ ਅਨੁਸੂਚਿਤ ਜਾਤੀ ਦੇ ਬੇਜ਼ਮੀਨੇ ਵਾਹੀਕਾਰਾਂ ਵਿਚ ਵੰਡੀ ਜਾ ਚੁਕੀ ਹੈ। ਬਾਕੀ ਜ਼ਮੀਨ ਵੀ ਵੰਡੀ ਜਾ ਰਹੀ ਹੈ।

---

## BUS SERVICE FROM LUDHIANA TO CHANDIANI KHURD IN THE BALACHAUR ASSEMBLY CONSTITUENCY.

1183 **Master Dalip Chand**: Will the Minister of State for Transport and Civil Aviation be pleased to state whether there is any proposal under the consideration of the Government to start a bus service from Ludhiana to Village Chandiani Khurd in the Balachaur Assembly constituancy, if so, the time by which it is likely to be started ?

**Sardar Dilbagh Singh Daleke**: No, Sir.

---

BUS SERVICE FROM CHANDIGARH TO VILLAGE CHANDPUR RURKI IN THE BALACHAUR ASSEMBLY CONSTITUENCY.

**1184. Master Dalip Chand**: Will the Minister of State for Transport and Civil Aviation be pleased to state whether there is any proposal under the consideration of Government to start a Bus Service from Chandigarh to village Chandpur Rurki in the Balachaur Assembly Constituency, if so, the time by which it is likely to be started ?

**Sardar Dilbagh Singh Daleke**: No, Sir.

---

**ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਕੁਝ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ**

1182. **ਮਾਸਟਰ ਦਲੀਪ ਚੰਦ**: ਕੀ ਸਿਹਤ ਅਤੇ ਪ੍ਰਵਾਰ ਨਿਯੋਜਨ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ :—

(ੳ) ਕੀ ਉਨ੍ਹਾਂ ਨੂੰ ਪਤਾ ਹੈ ਕਿ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਪਿੰਡਾਂ ਤੂੰਦੋਂ ਜੰਦੀ, ਜਲਾਲਪੁਰ, ਚਾਹਲ, ਕਮਾਲਪੁਰ, ਕਿਸ਼ਨਪੁਰ, ਭੜਾਥਨ, ਜੀਵਾਲ, ਬਾਛਵਾਂ, ਪੂਨੇਲੀ ਖੁਰਦ ਅਤੇ ਭੱਲਾਸ ਵਿਚ ਪੀਣ ਵਾਲਾ ਪਾਣੀ ਸਿਹਤ ਲਈ ਹਾਨੀਕਾਰਕ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਦਾ ਉਕਤ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਕੋਈ ਸਪਲਾਈ ਸਕੀਮ ਸ਼ੁਰੂ ਕਰਨ ਦਾ ਵਿਚਾਰ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਬੀਰ ਸਿੰਘ**: (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ

---

**ਦਰਿਆ ਬਿਆਸ ਤੇ ਹਰਗੋਬਿੰਦਪੁਰ ਨੇੜੇ ਪੁਲ ਦੀ ਉਸਾਰੀ**

1169. **ਕਾਮਰੇਡ ਸੱਤ ਪਾਲ ਡਾਂਗ**: ਕੀ ਰਾਜ ਮੰਤਰੀ, ਸਿੰਚਾਈ ਤੇ ਬਿਜਲੀ ਇਹ ਦਸਣ ਦੀ ਖੇਚਲ ਕਰਨਗੇ ਕਿ ਹਰਗੋਬਿੰਦਪੁਰ ਵਿਖੇ ਦਰਿਆ ਬਿਆਸ ਤੇ ਪੁਲ ਦੀ ਉਸਾਰੀ ਲਈ ਕਿੰਨਾ ਸਮਾਂ ਲਗੇਗਾ ?

**ਸਰਦਾਰ ਗੁਰਦਰਸ਼ਨ ਸਿੰਘ** (ਰਾਜ ਮੰਤਰੀ, ਲੋਕ ਨਿਰਮਾਣ): ਹਰਗੋਬਿੰਦਪੁਰ ਨੇੜੇ ਦਰਿਆ ਬਿਆਸ ਤੇ ਪੁਲ ਦੀ ਉਸਾਰੀ ਬਾਰੇ ਮਾਮਲਾ ਭਾਰਤ ਸਰਕਾਰ ਨਾਲ ਵਿਚਾਰ-ਗੋਚਰੇ ਹੈ । ਉਨ੍ਹਾਂ ਵਲੋਂ ਫੰਡਜ਼ ਪ੍ਰਾਪਤ ਹੋਣ ਤੇ ਹੀ ਉਸਾਰੀ ਸ਼ੁਰੂ ਕੀਤੀ ਜਾ ਸਕਦੀ ਹੈ ।

---

ABANDONMENT OF DHOLBAHA CHECK DAM

**1170. Comrade Satya Pal Dang**: Will the Minister of State for Irrigation and Power be pleased to state :—

(a) whether the Dholbaha Check Dam Project in Hoshiarpur District is being abandoned, if so, the reasons therefore and the amount spent thereon so far;

(b) if the construction of the Dam has not been abandoned the time schedule for its construction ?

**Sardar Gurbakhsh Singh Sibia** : (a) No, please. The Dam is not being abandoned. Its modified Project has been prepared and the matter has been referred to Central Water Commission, Delhi for obtaining their expert advice.

(b) No time schedule has been fixed so far as expert opinion of Central Water Commission is awaited.

## QUESTION OF PRIVILEGE

**Mr. Speaker** : Comrade Satya Pal Dang, M.L.A. has given notice of a Privilege Motion wherein he has alleged that on 13th September, 1976 or thereabout two Assistant Sub-Inspectors of Police entered the house of Comrade Mehtab Singh, M.L.A. in his village in his absence and harassed his children. Comrade Dang has further stated in his privilege motion that he had taken up the matter with the Government and he had been informed by the Police Department that the Assistant Sub-Inspector had not entered the house but had enquired from outside only about some persons in some case as those were related to Comrade Mehtab Singh,

In this connection, I would like to inform the House that earlier I had received a complaint from Comrade Mehtab Singh and a notice of privilege motion from Comrade Satya Pal Dang in September/October, 1976. I did not give my consent to the question of privilege being raised. However, I forwarded a copy each of the complaint and the disallowed notice of privilege motion to the Home Department for necessary action etc.

Now the question of privilege has been raised again. I must emphasize that it is necessary that the Members who are elected representatives of the public should be shown due respect and courtesy and nothing should be done by any functionary or employee of the Government which is derogatory to the dignity of the Members.

So far as the present case is concerned, the facts have been disputed and I want to know the correct position before I give my ruling. I am, therefore, writing a letter to the Chief Minister requesting him to clarify the position and on receipt of his reply, I will give my ruling.

## ADJOURNMENT MOTION

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਨਾਬ ਨੇ ਮੇਰੀ ਔਰ ਮੇਰੇ ਸਾਥੀਆਂ ਦੀ ਜਿਹੜੀ ਐਡਜਰਨਮੈਂਟ ਮੋਸ਼ਨ ਸੀ ਰਿਵਰ ਬਿਆਸ ਔਰ ਰਾਵੀ ਦੇ ਪਾਣੀ ਦੀ ਵੰਡ ਸਬੰਧੀ ਅਤੇ ਜੋ ਪੰਜਾਬ ਨਾਲ ਇਸ ਬਾਰੇ ਧੱਕਾ ਹੋਇਆ ਹੈ, ਤੁਸੀਂ 3 ਰੀਜ਼ਨਜ਼ ਦੱਸੇ ਹਨ ਜਿਨ੍ਹਾਂ ਕਰਕੇ ਡਿਸਅਲਾਓ ਕੀਤੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਮਸਲਾ ਬੜਾ ਅਹਿਮ ਹੈ । ਜਿਹੜਾ ਇਕ ਤੁਹਾਡਾ ਰੀਜ਼ਨ ਹੈ ਉਹ ਇਹ ਹੈ ਕਿ

[ਕੈਪਟਨ ਰਤਨ ਸਿੰਘ]

ਕਿ ਇਹ ਮਾਮਲਾ ਗਵਰਨਮੈਂਟ ਆਫ਼ ਇੰਡੀਆ ਨੂੰ ਕਨਸਰਨ ਕਰਦਾ ਹੈ ਨਾ ਕਿ ਪੀਪਲ ਆਫ ਦੀ ਪੰਜਾਬ ਨੂੰ ਕਰਦਾ ਹੈ, ਇਸ ਕਰਕੇ ਮੈਂ ਇਸ ਮਾਮਲੇ ਦੀ ਰੀਕੰਸਿਡਰੇਸ਼ਨ ਵਾਸਤੇ ਖੜਾ ਹੋਇਆ ਹਾਂ। ਇਹ ਪੰਜਾਬ ਦਾ ਇਕ ਐਡਾ ਵੱਡਾ ਮਸਲਾ ਹੈ। 5.23 ਮਿਲੀਅਨ ਏਕੜ ਫੁੱਟ ਇਸ ਦਾ ਫਲੋ ਹੈ।....

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਸੰਜੇ ਗਾਂਧੀ ਵੇਲੇ ਕਿਉਂ ਹਲ ਨਹੀਂ ਕਰ ਲਿਆ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਥੱਲੇ ਵੀ ਸਰਕਾਰ ਤੁਹਾਡੀ ਸੀ ਅਤੇ ਉਪਰ ਵੀ ਸਰਕਾਰ ਤੁਹਾਡੀ ਸੀ, ਉਸ ਵੇਲੇ ਕਿਉਂ ਨਹੀਂ ਬੋਲੇ ?

**ਕੈਪਟਨ ਰਤਨ ਸਿੰਘ** : 3.12 ਮਿਲੀਅਨ ਏਕੜ ਫੁਟ ਪਾਣੀ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ ਦਾ ਹਿੱਸਾ ਲੈ ਲਿਆ ਹੈ ਅਤੇ ਇਸ ਤਰ੍ਹਾਂ ਪਾਣੀ ਦੀ ਵੰਡ ਕਰ ਦਿੱਤੀ ਹੈ। ਮੈਂ ਇਹ ਕਹਿੰਦਾ ਹਾਂ ਕਿ ਇਸ ਮਸਲੇ ਤੇ ਇਸ ਹਾਊਸ ਵਿਚ ਡਿਬੇਟ ਅਲਾਓ ਕਰਨੀ ਚਾਹੀਦੀ ਹੈ ਅਤੇ ਪੰਜਾਬ ਦਾ ਜਿਹੜਾ ਹਿੱਸਾ ਹੈ, ਹੱਕ ਹੈ, ਜਿਸ ਪੰਜਾਬ ਦੇ ਹੱਕ ਦੀ ਹੱਕ ਤਲਫੀ ਹੋਈ ਹੈ, ਉਸ ਨੂੰ ਠੀਕ ਕਰਵਾਇਆ ਜਾਵੇ। ਇਸ ਤਰ੍ਹਾਂ ਨਾਲ ਪੰਜਾਬ ਦੇ ਕਿਸਾਨ ਨੂੰ ਬੜਾ ਨੁਕਸਾਨ ਹੋਵੇਗਾ। ਇਸ ਕਰਕੇ ਮੈਂ ਤੁਹਾਡੇ ਅੱਗੇ ਬੇਨਤੀ ਕਰਦਾ ਹਾਂ ਕਿ ਇਸ ਮਸਲੇ ਤੇ ਇਸ ਹਾਊਸ ਵਿਚ 2 ਘੰਟੇ ਦੀ ਡਿਸਕਸ਼ਨ ਅਲਾਓ ਕੀਤੀ ਜਾਵੇ ਤਾਂ ਜੋ ਸਾਰੇ ਆਪਣੇ ਆਪਣੇ ਵਿਚਾਰ ਇਥੇ ਪੇਸ਼ ਕਰ ਸਕਣ ਅਤੇ ਜੋ ਪੰਜਾਬ ਨਾਲ ਧੱਕਾ ਹੋਇਆ ਹੈ, ਉਸ ਬਾਰੇ ਕਹਿ ਸਕਣ। ਮੈਨੂੰ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਇਹ ਫੈਸਲਾ ਮੰਨਿਆ ਨਹੀਂ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਅਸੀਂ ਵੀ ਇਸ ਬਾਰੇ ਇਕ ਰੈਜ਼ੋਲਿਊਸ਼ਨ ਪਾਸ ਕਰੀਏ।

(ਇਸ ਵੇਲੇ ਸਰਦਾਰ ਦਰਬਾਰਾ ਸਿੰਘ ਜੀ ਬੋਲਣ ਲਈ ਖੜੇ ਹੋਏ ਪਰ ਸ੍ਰੀ ਸਪੀਕਰ ਨੇ ਸਰਦਾਰ ਉਮਰਾਓ ਸਿੰਘ, ਮਾਲ ਅਤੇ ਚੋਣ ਮੰਤਰੀ ਨੂੰ ਕਾਲ ਅਪਾਨ ਕੀਤਾ।)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਪਹਿਲੇ ਮੈਂ ਖੜ੍ਹਾ ਹੋਇਆ ਸੀ, ਮੈਨੂੰ ਕਿਉਂ ਨਹੀਂ ਟਾਈਮ ਦਿੰਦੇ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਪਹਿਲੇ ਬੋਲ ਸਕਦੇ ਹਨ।

(ਇਸ ਵੇਲੇ ਹਾਊਸ ਵਿਚ ਬਹੁਤ ਸਾਰੇ ਮੈਂਬਰ ਖੜੇ ਹੋ ਕੇ ਬੋਲਣ ਲੱਗ ਪਏ ** ** **)

**ਸ੍ਰੀ ਸਪੀਕਰ** : ਜੋ ਕੁਝ ਵੀ ਪਰਮਿਸ਼ਨ ਤੋਂ ਬਗੈਰ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਮਾਮਲਾ ਪਿਛਲੇ ਸਾਲ ਵੀ ਐਡਜਰਨਮੈਂਟ ਮੋਸ਼ਨ ਰਾਹੀਂ ਹਾਊਸ ਵਿਚ ਆਇਆ ਸੀ।

**Not recorded as ordered by the Chair.

ਉਦੋਂ ਵੀ ਪਾਰਟੀਅ ਦੇ ਲੀਡਰਾਂ ਦੀ ਮੀਟਿੰਗ ਹੋਈ ਸੀ ਅਤੇ ਹਾਊਸ ਦੇ ਜਜ਼ਬਾਤ ਸੈਂਟਰਲ ਗੌਰਮਿੰਟ ਨੂੰ ਭੇਜਣ ਲਈ ਕਿਹਾ ਸੀ । ਹੁਣ ਮੇਰੀ ਸਬਮਿਸ਼ਨ ਇਹ ਹੈ ਕਿ ਇਹ ਮਸਲਾ ਬਹੁਤ ਹੀ ਇੰਪਾਰਟੈਂਟ ਹੈ ਇਸ ਲਈ ਇਸ ਤੇ ਹਾਊਸ ਦੇ ਮੈਂਬਰਾਂ ਦੇ ਵਿਚਾਰ ਲੈ ਲਏ ਜਾਣ ਤਾਕਿ ਹਾਊਸ ਦੇ ਮੈਂਬਰਾਂ ਨੂੰ ਇਸ ਦੀ ਜਾਣਕਾਰੀ ਹੋ ਸਕੇ ।

**ਸ੍ਰੀ ਸਪੀਕਰ** : ਅਗਰ ਹਾਊਸ ਦੀ ਮਰਜ਼ੀ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਮਸਲਾ ਕੈਪਟਨ ਰਤਨ ਸਿੰਘ ਜੀ ਨੇ ਐਡਜਰਨਮੈਂਟ ਮੋਸ਼ਨ ਰਾਹੀਂ ਉਠਾਇਆ ਹੈ ਇਹ ਠੀਕ ਹੈ । ਇਹ ਮਸਲਾ ਪਹਿਲੇ ਵੀ ਇਥੇ ਆਇਆ ਸੀ । ਸਾਡੇ ਗਰੁਪ ਵਲੋਂ ਇਹ ਸਵਾਲ ਉਠਾਇਆ ਗਿਆ ਸੀ ਅਤੇ ਇਸ ਤੇ ਤੁਸੀਂ ਇਕ ਮੀਟਿੰਗ ਕਰਕੇ ਹਾਊਸ ਨੂੰ ਦਸਿਆ ਸੀ ਅਤੇ ਹਾਊਸ ਨੇ ਯੂਨਾਨੀਮਸਲੀ ਗੌਰਮਿੰਟ ਨੂੰ ਕਿਹਾ ਸੀ ਕਿ ਗਿਆਨੀ ਜੀ ਇਸ ਮਾਮਲੇ ਨੂੰ ਟੇਕ-ਅੱਪ ਕਰਨ । ਹੁਣ ਫਿਰ ਇਹ ਮਸਲਾ ਇਥੇ ਆਇਆ ਹੈ । ਹੁਣ ਤਾਂ ਇਹ ਠੀਕ ਹੋ ਗਿਆ ਹੈ ਕਿਉਂਕਿ ਅਕਾਲੀ ਦਲ ਦੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਵਿਚ ਵਜ਼ੀਰ ਬਣ ਗਏ ਹਨ । ਇਸ ਲਈ ਇਹ ਫੈਸਲਾ ਹੁਣ ਜ਼ਰੂਰ ਰਿਵਾਈਜ਼ ਹੋਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਸ ਮਾਮਲੇ ਤੇ ਪੰਜਾਬ ਦੇ ਲੋਕਾਂ ਨਾਲ ਧੋਖਾ ਹੋਇਆ ਹੈ । ਪੰਜਾਬ ਐਗਰੀਕਲਚਰ ਦੇ ਮਾਮਲੇ ਵਿਚ ਸਾਰੇ ਹਿੰਦੁਸਤਾਨ ਨਾਲੋਂ ਸਭ ਤੋਂ ਵਧ ਭੰਡਾਰ ਵਿਚ ਹਿੱਸਾ ਪਾਉਂਦਾ ਹੈ । ਇਸ ਲਈ ਪੰਜਾਬ ਵਿਚ ਪਾਣੀ ਦੀ ਬਹੁਤ ਲੋੜ ਹੈ, ਪੰਜਾਬ ਦੀਆਂ ਨਹਿਰਾਂ ਵਿਚ ਪਾਣੀ ਦੀ ਘਾਟ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਗਿਆਨੀ ਜੀ ਨੂੰ ਇਹ ਮਾਮਲਾ ਟੇਕ-ਅੱਪ ਕਰਨਾ ਚਾਹੀਦਾ ਹੈ ਅਤੇ ਉਹ ਇਥੇ ਦੱਸਣ ਕਿ ਕੀ ਉਹ ਇਸ ਫੈਸਲੇ ਨੂੰ ਰਿਵਾਈਜ਼ ਕਰਨ ਨੂੰ ਤਿਆਰ ਹਨ ਜਾਂ ਨਹੀਂ ?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਜਦੋਂ ਡੇਢ ਆਦਮੀ ਦੀ ਸਰਕਾਰ ਸੀ ਅਤੇ ਕਾਫੀ ਲੰਬੇ ਅਰਸੇ ਤੋਂ ਕੰਮ ਕਰ ਰਹੀ ਸੀ ਉਸ ਵੇਲੇ ਤਾਂ ਇਹ ਸਰਕਾਰ ਉਥੇ ਜਾ ਕੇ ਇਹ ਮਾਮਲਾ ਨਿਬੇੜ ਨਹੀਂ ਸਕੀ ਅਤੇ ਸਾਰੇ ਹਿੰਦੁਸਤਾਨ ਦਾ ਬੇੜਾ, ਇਸ ਡੇਢ ਆਦਮੀ ਦੀ ਸਰਕਾਰ ਨੇ, ਗਰਕ ਕਰਕੇ ਰੱਖ ਦਿੱਤਾ । ਹੁਣ ਜਦੋਂ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਹੁਣ ਇਹ ਬੋਲਣ ਲੱਗ ਪਏ ਹਨ । ਪਹਿਲੇ ਇਹ ਦੱਸਣ ਕਿ ਇਨ੍ਹਾਂ ਨੇ ਉਸ ਵੇਲੇ ਕੀ ਕੀਤਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੋਲਾਂਗਾ ਕੁਝ ਨਹੀਂ ਸਿਰਫ ਰਿਕੁਐਸਟ ਕਰਾਂਗਾ । ਇਹ ਮਸਲਾ ਪਾਰਟੀ ਦਾ ਨਹੀਂ, ਇਹ ਮਸਲਾ ਸਮੁੱਚੇ ਪੰਜਾਬ ਦਾ ਹੈ ਔਰ ਹਰਿਆਣੇ ਨਾਲ ਇਸ ਦਾ ਡਿਸਪਿਊਟ ਹੈ । ਹਰਿਆਣੇ ਦਾ ਵੀ ਸਮੁੱਚਾ ਮਸਲਾ ਹੈ, ਕੋਈ ਪਾਰਟੀ ਦਾ ਨਹੀਂ । ਬਰਾੜ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜੋ ਕੁਝ ਇਥੇ ਇਸ ਮੋਸ਼ਨ ਤੇ ਕਿਹਾ ਹੈ ਤੁਸੀਂ ਇਸ ਮੋਸ਼ਨ ਨੂੰ ਡਿਸਅਲਾਓ ਤਾਂ ਕਰ ਦਿੱਤਾ, ਪਰ ਮੇਰੀ ਇਹ ਰਿਕੁਐਸਟ ਹੈ ਕਿ ਇਸ ਮੋਸ਼ਨ ਦੇ ਜਿਹੜੇ ਸਿਗਨੇਟਰੀਜ਼ ਹਨ ਉਨ੍ਹਾਂ ਨੂੰ ਇਸ ਤੇ ਆਪਣੇ ਜਜ਼ਬਾਤ ਦੇਣ ਦੀ ਇਜਾਜ਼ਤ ਦੇ ਦੇਵੋ ਤਾਂ ਠੀਕ ਹੋਵੇਗਾ ਕਿਉਂਕਿ ਪਿਛਲੇ ਸਾਲ ਵੀ ਜਦੋਂ ਇਹ ਐਡਜਰਨਮੈਂਟ ਮੋਸ਼ਨ ਆਈ ਸੀ ਤਾਂ ਸਾਰੀਆਂ ਪਾਰਟੀਆਂ ਦੇ ਲੀਡਰਾਂ ਦੀ ਮੀਟਿੰਗ ਹੋਈ ਅਤੇ ਇਹ ਕਿਹਾ ਗਿਆ ਕਿ ਹਾਊਸ ਦੇ ਜਜ਼ਬਾਤ ਸੈਂਟਰਲ ਗੌਰਮਿੰਟ ਨੂੰ ਭੇਜ ਦਿੱਤੇ ਜਾਣ । ਹੁਣ ਇਸ ਬਾਰੇ ਫਿਰ ਐਡਜਰਨਮੈਂਟ ਮੋਸ਼ਨ ਆਈ ਹੈ, ਇਸ ਲਈ

[ਮੁੱਖ ਮੰਤਰੀ]

ਇਸ ਤੇ ਪਹਿਲੇ ਸਿਗਨੇਟਰੀਜ਼ ਦੇ ਵਿਚਾਰ ਆ ਲੈਣ ਦਿਓ, ਇਸ ਤੋਂ ਬਾਅਦ ਮੈਂ ਜਵਾਬ ਦੇਵਾਂਗਾ। ਮੈਂ ਤਾਂ ਕਹਾਂਗਾ ਕਿ ਸਿਰਫ ਸਿਗਨੇਟਰੀਜ਼ ਹੀ ਨਹੀਂ ਬਲਕਿ ਆਪੋਜੀਸ਼ਨ ਨੂੰ ਵੀ ਇਸ ਤੇ ਬੋਲਣ ਦਾ ਮੌਕਾ ਦੇਣਾ ਚਾਹੀਦਾ ਹੈ, ਉਸ ਤੋਂ ਬਾਅਦ ਜੇ ਕੋਈ ਹੋਰ ਵੀ ਮੈਂਬਰ ਬੋਲਣਾ ਚਾਹੁਣਗੇ ਤਾਂ ਉਨ੍ਹਾਂ ਨੂੰ ਵੀ ਬੋਲਣ ਦੀ ਇਜਾਜ਼ਤ ਦਿਓ। ਉਸ ਤੋਂ ਬਾਅਦ ਮੈਂ ਸਾਰਾ ਮਾਮਲਾ ਇਥੇ ਦੱਸ ਦੇਵਾਂਗਾ।

(ਇਸ ਵੇਲੇ ਬਹੁਤ ਸਾਰੇ ਮੈਂਬਰ ਬੋਲਣ ਲਈ ਖੜੇ ਹੋਏ।)

**ਸ਼੍ਰੀ ਸਪੀਕਰ** : ਬੈਠ ਜਾਓ, ਮੈਨੂੰ ਕੁਝ ਕਹਿਣ ਦਿਉ। ਲੀਡਰ ਆਫ ਦੀ ਹਾਊਸ ਵਲੋਂ ਸੁਜੈਸ਼ਨ ਆਈ ਹੈ ਕਿ ਸਿਗਨੇਟਰੀਜ਼ ਨੂੰ ਵਕਤ ਦਿੱਤਾ ਜਾਵੇ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜੇ ਕੋਈ ਪਾਰਟੀਆਂ ਦੇ ਹੋਰ ਮੈਂਬਰ ਵੀ ਬੋਲਣਾ ਚਾਹੁਣ ਤਾਂ ਉਨ੍ਹਾਂ ਨੂੰ ਵੀ ਵਕਤ ਦਿੱਤਾ ਜਾਵੇ। ਇਸ ਲਈ ਮੈਂ ਸਮਝਦਾ ਹਾਂ ਕਿ ਸਿਗਨੇਟਰੀਜ਼ ਨੂੰ 5, 5 ਮਿੰਟ ਬੋਲਣ ਲਈ ਦੇ ਦਿੱਤੇ ਜਾਣ ਅਤੇ ਪਾਰਟੀਆਂ ਦੇ ਬਾਕੀ ਮੈਂਬਰਾਂ ਵਿਚੋਂ ਵੀ ਇਕ ਇਕ ਮੈਂਬਰ ਨੂੰ ਇਸ ਤੇ ਵਿਚਾਰ ਪਰਗਟ ਕਰ ਲੈਣ ਦੇਈਏ। ਇਸ ਲਈ ਇਹ ਮੁਨਾਸਿਬ ਹੋਵੇਗਾ ਕਿ ਸਿਗਨੇਟਰੀਜ਼ ਨੂੰ ਵੀ ਟਾਈਮ ਦਿੱਤਾ ਜਾਵੇ ਅਤੇ ਆਪੋਜ਼ੀਸ਼ਨ ਨੂੰ ਵੀ ਟਾਈਮ ਦਿੱਤਾ ਜਾਵੇ। ਮੈਂ ਇਸ ਤੇ ਲੀਡਰ ਆਫ ਦੀ ਹਾਊਸ ਨਾਲ ਇਤਫ਼ਾਕ ਕਰਦਾ ਹਾਂ ਔਰ 5 ਮਿੰਟ ਹੀ, ਆਪੋਜੀਸ਼ਨ ਵਿਚ ਜਿਹੜੇ ਬੈਠੇ ਹਨ, ਬੋਲ ਸਕਦੇ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਾਨੂੰ ਕਿਉਂ ਟਾਈਮ ਥੋੜ੍ਹਾ ਦੇਵੋਗੇ ?

**ਸ਼੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਦੇਵਾਂਗੇ। ਇਕ ਆਦਮੀ ਕੋਈ ਬੋਲ ਲਵੇ। (ਵਿਘਨ) ਅੱਛਾ, 2, 2 ਮੈਂਬਰ ਬੋਲ ਲੈਣ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਤੁਸੀਂ ਆਪ ਕਿਹਾ ਹੈ ਕਿ ਇਸ ਮਾਮਲੇ ਤੇ ਹਾਊਸ ਦੇ ਸੈਂਟੀਮੈਂਟਸ ਕਨਵੇ ਕਰ ਦਿੱਤੇ ਸਨ ਤਾਂ ਫਿਰ ਹੁਣ ਕੀ ਲੋੜ ਹੈ....।

**ਸ਼੍ਰੀ ਸਪੀਕਰ** : ਇਹ ਹਾਊਸ ਦੀ ਮਰਜ਼ੀ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਪਹਿਲੇ ਲੀਡਰ ਆਫ ਦੀ ਹਾਊਸ ਦੱਸਣ ਕਿ ਇਹ ਪਹਿਲੇ ਉਥੇ ਕੀ ਕਰਕੇ ਆਏ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਢਿਲੋਂ ਸਾਹਿਬ ਨੇ ਕਿਹਾ ਹੈ ਕਿ ਪਿਛਲੀ ਵਾਰੀ ਜਦੋਂ ਇਹ ਮਸਲਾ ਇਥੇ ਆਇਆ ਸੀ ਤਾਂ ਇਸ ਹਾਊਸ ਵਿਚ ਸ਼ੋਰ ਸ਼ਰਾਬਾ ਇਸ ਤੇ ਹੋਇਆ ਸੀ। ਗਿਆਨੀ ਜ਼ੈਲ ਸਿੰਘ ਜੀ ਪੰਜਾਬ ਦੇ ਲੋਕਾਂ ਦੇ ਹਿਤਾਂ ਨੂੰ ਵੇਖਦੇ ਹੋਏ ਸੈਂਟਰ ਦੀ ਸਰਕਾਰ ਨਾਲ ਇਹ ਫੈਸਲਾ ਕਰਨ। ਉਸ ਵੇਲੇ ਉਥੇ ਇਨ੍ਹਾਂ ਦੀ ਆਪਣੀ ਸਰਕਾਰ ਸੀ ਪਰ ਇਨ੍ਹਾਂ ਨੇ ਉਸ ਬਾਰੇ ਕੁਝ ਨਹੀਂ ਦਸਿਆ। ਹੁਣ ਫਿਰ ਮਸਲਾ ਇਥੇ ਉਠਾਇਆ ਗਿਆ ਹੈ। ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਇਨ੍ਹਾਂ ਨੇ ਇਸ ਦਾ ਅੱਜ ਤਕ ਕੋਈ ਜਵਾਬ ਨਹੀਂ ਦਿੱਤਾ। ਇਹ ਬਹੁਤ ਪੁਰਾਣਾ ਮਸਲਾ ਹੈ, 5 ਸਾਲ ਦਾ ਪੁਰਾਣਾ ਮਸਲਾ ਹੈ। ਜਿੰਨੀ ਦੇਰ ਤਕ ਇਹ ਕਲੀਅਰ ਨਹੀਂ ਕਰਦੇ ਕਿ ਇਨ੍ਹਾਂ ਨੇ ਕੀ ਕੀਤਾ ਹੈ, ਇਸ ਬਾਰੇ ਇਥੇ ਕੁਝ ਨਹੀਂ ਕਿਹਾ ਜਾ ਸਕਦਾ....।

**ਸ਼੍ਰੀ ਸਪੀਕਰ** : ਜਿਹੜੀ ਇਨ੍ਹਾਂ ਦੀ ਸੈਂਟਰਲ ਗੌਰਮਿੰਟ ਕੋਲ ਚਿੱਠੀ ਗਈ ਹੈ ਉਹ ਮੇਰੇ ਕੋਲ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਪਹਿਲੇ ਗਿਆਨੀ ਜੀ ਦੱਸ ਦੇਣ ਕਿ ਪੰਜਾਬ ਅਤੇ ਹਰਿਆਣਾ ਸਰਕਾਰਾਂ ਨੇ ਕਿਸ ਐਗਰੀਮੈਂਟ ਨੂੰ ਪ੍ਰਧਾਨ ਮੰਤਰੀ ਦੇ ਕੋਲ ਰਖਿਆ ਸੀ ?

**ਸ਼੍ਰੀ ਸਪੀਕਰ** : ਠੀਕ ਹੈ, ਪਰ ਤੁਸੀਂ ਡਿਸਕਸ਼ਨ ਤੋਂ ਬਾਅਦ ਪੁਛ ਲੈਣਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਪਹਿਲੇ ਇਹ ਦੱਸ ਦੇਣ ਤਾਂ ਹੀ ਸਾਨੂੰ ਪਤਾ ਲਗ ਸਕਦਾ ਹੈ ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਪਹਿਲੇ ਇਹ ਦੱਸਣ ਕਿਹੜੇ ਰੂਲਜ਼ ਦੇ ਥੱਲੇ ਇਹ ਬੋਲ ਰਹੇ ਹਨ । ਇਨ੍ਹਾਂ ਨੂੰ ਡਿਸਕਸ਼ਨ ਦੇ ਵਿਚ ਹਿੱਸਾ ਲੈਣਾ ਚਾਹੀਦਾ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਉਹੀ ਸਟੈਂਡ ਹੈ ਜਿਹੜਾ ਪਹਿਲਾ ਸਟੈਂਡ ਸੀ । (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਵਿਰੋਧੀ ਪਾਰਟੀ ਦੀ ਸੇਵਾ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਾਡੀ ਸ਼ਰਾਫਤ ਦਾ ਨਜਾਇਜ਼ ਫਾਇਦਾ ਨਾ ਉਠਾਉਣ । ਤੁਸੀਂ ਭਾਵੇਂ, ਸਪੀਕਰ ਸਾਹਿਬ, ਇਹ ਮੋਸ਼ਨ ਰੱਦ ਕਰ ਦਿੱਤੀ ਹੈ ਪਰ ਫਿਰ ਵੀ ਕਿਉਂਕਿ ਇਹ ਮਾਮਲਾ ਸਾਰੇ ਪੰਜਾਬ ਦੇ ਨਾਲ ਸਬੰਧ ਰੱਖਦਾ ਹੈ, ਜਿਹੜੇ ਸਿਗਨੇਟਰੀਜ਼ ਹਨ ਉਨ੍ਹਾਂ ਨੇ ਕਿਸ ਭਾਵਨਾ ਨਾਲ ਇਸ ਨੂੰ ਪੇਸ਼ ਕੀਤਾ ਹੈ ਇਹ ਵੀ ਸੁਣਨਾ ਚਾਹੀਦਾ ਹੈ ਪਰ ਜੇਕਰ ਹੋਰ ਕੋਈ ਮੈਂਬਰ ਆਪਣੇ ਵਿਚਾਰ ਰੱਖਣਾ ਚਾਹੁੰਦਾ ਹੋਵੇ ਤਾਂ ਉਹ ਵੀ ਆਪਣੇ ਵਿਚਾਰ ਦੇ ਦੇਵੇ । ਇਨ੍ਹਾਂ ਨੂੰ ਪਹਿਲੇ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਥੇ ਦਸਖਤਾਂ ਦੀ ਲੋੜ ਵੀ ਸੀ ਜਾਂ ਨਹੀਂ ਜਾਂ ਕਿ ਗੱਲ ਹੀ ਕਰਨੀ ਹੈ ? ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਨੂੰ ਆਪੋਜ਼ੀਸ਼ਨ ਦਾ ਰੋਲ ਅਦਾ ਕਰਨਾ ਚਾਹੀਦਾ ਹੈ । ਇਹ ਅਹਿਮ ਮਸਲਾ ਕਾਂਗਰਸ ਅਤੇ ਅਕਾਲੀ ਪਾਰਟੀ ਦੇ ਨਾਲ ਸਬੰਧਤ ਨਹੀਂ ਕਰਨਾ ਚਾਹੀਦਾ । ਇਨ੍ਹਾਂ ਨੂੰ ਹਾਊਸ ਵਿਚ ਕਾਨਫੀਡੈਂਸ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਠੀਕ ਹੈ ਜੀ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਦਾ ਰਿਕਾਰਡ ਤੁਹਾਡੇ ਕੋਲ ਹੈ ਜਿਸ ਦੇ ਤੁਸੀਂ ਕਸਟੋਡੀਅਨ ਹੋ । ਇਹ ਜਦੋਂ ਹਾਊਸ ਵਿਚ ਪਾਸ ਹੋਇਆ ਸੀ ਉਸ ਵਕਤ ਇਹ ਸਰਵ-ਸੰਮਤੀ ਦੇ ਨਾਲ ਪਾਸ ਹੋਇਆ

**Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਸੀ । ਇਹ ਵੀ ਦੋਸਤ ਬੈਠੇ ਹੋਏ ਸਨ, ਅਸੀਂ ਵੀ ਬੈਠੇ ਹੋਏ ਸੀ, ਉਹ ਵੀ (ਅਕਾਲੀ ਪਾਰਟੀ ਵਲੋਂ ਇਸ਼ਾਰਾ) ਬੈਠੇ ਹੋਏ ਸਨ । ਕਿਉਂਕਿ ਹੁਣ ਦੇਸ਼ ਦੇ ਵਿਚ ਹਾਲਾਤ ਕੁਝ ਹੋਰ ਨਵੇਂ ਪੈਦਾ ਹੋ ਗਏ ਹਨ, ਮੈਂ ਤੁਹਾਡੇ ਰਾਹੀਂ ਆਪਣੇ ਦੋਸਤਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬੜੇ ਆਰਾਮ ਦੇ ਨਾਲ ਇਸ ਮਸਲੇ ਤੇ ਵਿਚਾਰ ਕਰਨ ਅਤੇ ਇਸ ਦਾ ਕੋਈ ਹੱਲ ਕਢਣ ਤਾਂ ਇਸ ਡਿਸਕਸ਼ਨ ਦਾ ਫਾਇਦਾ ਹੋ ਸਕਦਾ ਹੈ । ਅਸੀਂ ਇਹ ਨਹੀਂ ਚਾਹੁੰਦੇ ਕਿ ਹਰਿਆਣੇ ਵਾਲਿਆਂ ਨਾਲ ਕੋਈ ਧੱਕਾ ਹੋਵੇ ਜਾਂ ਪੰਜਾਬ ਦੇ ਨਾਲ ਕੋਈ ਧੱਕਾ ਹੋਵੇ । ਅਸੀਂ ਤਾਂ ਇਨਸਾਫ ਚਾਹੁੰਦੇ ਹਾਂ । ਸਾਰੇ ਬੈਠ ਜਾਣ ਅਤੇ ਇਕ ਦੂਜੇ ਨੂੰ ਕਨਵਿੰਸ ਕਰਵਾ ਦੇਣ ਤਾਂ ਮਸਲਾ ਹੱਲ ਹੋ ਸਕਦਾ ਹੈ । ਪੰਜਾਬ ਵਾਲੇ ਉਨ੍ਹਾਂ ਨੂੰ ਕਨਵਿੰਸ ਕਰ ਦੇਣ ਕਿ ਸਾਡੇ ਨਾਲ ਵਧੀਕੀ ਹੋਈ ਹੈ । ਇਹ ਸਾਰਾ ਮਸਲਾ ਪੰਜਾਬ ਅਤੇ ਹਰਿਆਣਾ ਦੀਆਂ ਸਰਕਾਰਾਂ ਇੱਕਠੀਆਂ ਸਲਾਹ ਕਰਕੇ ਹੱਲ ਕਰ ਸਕਦੀਆਂ ਹਨ । (ਵਿਘਨ)

**ਸ੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਆਪਣੀ ਪਾਰਟੀ ਦੇ ਲੀਡਰ ਹੋ, ਇਸ ਤਰ੍ਹਾਂ ਡਿਸਕਸ਼ਨ ਨਾ ਕਰੋ । ਜਿੰਨੇ ਵੀ ਸਿਗਨੇਟਰੀਜ਼ ਹਨ ਪਹਿਲੇ ਉਨ੍ਹਾਂ ਨੂੰ ਕਾਲ ਅਪਾਨ ਕਰਨਾ ਹੈ । ਸਰਦਾਰ ਦਰਬਾਰਾ ਸਿੰਘ......

**ਚੌਧਰੀ ਦਰਸ਼ਨ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਸ ਦੇ ਵਿਚ ਦੋ ਰਾਏ ਨਹੀਂ ਹਨ, ਇਹ ਮਸਲਾ ਬੜਾ ਅਹਿਮ ਹੈ । ਇਸ ਦੇ ਨਾਲ ਸਟੇਟ ਦੀ ਜ਼ਿੰਦਗੀ ਅਤੇ ਮੌਤ ਦਾ ਸਵਾਲ ਹੈ । ਇਹ ਮਸਲਾ 1966 ਤੋਂ ਪਹਿਲਾਂ ਕਿਉਂ ਨਹੀਂ ਹਲ ਕੀਤਾ ਸੀ ?

**ਸ੍ਰੀ ਸਪੀਕਰ** : ਤੁਹਾਡੇ ਵੀ ਇਸ ਐਡਜਰਨਮੈਂਟ ਮੋਸ਼ਨ ਤੇ ਦਸਖਤ ਹਨ, ਮੈਂ ਤੁਹਾਨੂੰ ਇਸ ਤੇ ਬੋਲਣ ਲਈ ਇਜਾਜ਼ਤ ਦਿੰਦਾ ਹਾਂ ।

**Sardar Darbara Singh :** I have been called first to speak. I do not give way. (ਇਸ ਸਮੇਂ ਚੌਧਰੀ ਦਰਸ਼ਨ ਸਿੰਘ ਜੀ ਬੋਲਣ ਲਈ ਖੜੇ ਹੋਏ ।)

**Mr. Speaker :** Sardar Darbara Singh ji, please resume your seat.

**ਚੌਧਰੀ ਦਰਸ਼ਨ ਸਿੰਘ**: ਆਨਰੇਬਲ ਮੈਂਬਰਾਂ ਨੂੰ ਇਸ ਗੱਲ ਦੀ ਜਾਣਕਾਰੀ ਹੈ ਕਿ ਪੰਜਾਬ ਦੀ ਤਕਸੀਮ ਮਿਤੀ 1 ਨਵੰਬਰ, 1966 ਨੂੰ ਹੋਈ ਸੀ। ਸੀ. ਐਮ. ਸਾਹਿਬ ਦਾ ਬਿਆਨ ਜੋ ਸੀ ਉਹ ਕੋਈ ਐਗਰੀਮੈਂਟ ਨਹੀਂ ਸੀ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਬੈਠੋ, ਤਸ਼ਰੀਫ ਰਖੋ ।

**ਸਰਦਾਰ ਦਰਬਾਰਾ ਸਿੰਘ (ਨਕੋਦਰ)** : ਸਪੀਕਰ ਸਾਹਿਬ, ਇਹ ਰਾਵੀ ਅਤੇ ਬਿਆਸ ਦੇ ਪਾਣੀ ਦੀ ਵੰਡ ਦਾ ਮਸਲਾ ਸਾਡੇ ਪੰਜਾਬ ਲਈ ਜ਼ਿੰਦਗੀ ਔਰ ਮੌਤ ਦਾ ਮਸਲਾ ਹੈ । ਇਸ ਮਸਲੇ ਬਾਰੇ ਜਿਹੜੇ ਵਿਚਾਰ ਸਾਡੇ ਰਿਪਰਜ਼ੈਂਟੇਟਿਵਜ਼ ਨੇ ਕੁਲੈਕਟਿਵ ਤੌਰ ਤੇ ਰਖੇ ਸਨ ਉਨ੍ਹਾਂ ਬਾਰੇ ਸਾਰੇ ਹਾਊਸ ਨੂੰ ਪਤਾ ਹੈ । ਬੜਾ ਗਹਿਰਾ ਸਦਮਾ ਹੋਇਆ ਸੀ ਇਸ ਹਾਊਸ ਨੂੰ ਔਰ ਇਹ ਮਹਿਸੂਸ ਕੀਤਾ ਗਿਆ ਸੀ ਕਿ ਸਾਡੇ ਪੰਜਾਬ ਨਾਲ ਬੜਾ ਵੱਡਾ ਧੱਕਾ ਹੋਇਆ ਸੀ । ਸੀ. ਐਮ. ਸਾਹਿਬ ਨੇ ਆਪਣੇ ਖਿਆਲਾਂ ਦਾ ਇਜ਼ਹਾਰ ਕਰਦਿਆਂ ਹੋਇਆਂ

ਇਹ ਕਿਹਾ ਸੀ ਕਿ ਉਨ੍ਹਾਂ ਨੂੰ ਆਪਣੇ ਮੈਂਬਰਾਂ ਨਾਲੋਂ ਵੀ ਵੱਧ ਦੁਖ ਹੋਇਆ ਹੈ । ਇਹਦੇ ਬਾਰੇ ਐਗਰੀਮੈਂਟ ਕੋਈ ਨਹੀਂ ਹੋਇਆ ਸੀ । ਇਹ ਤਾਂ ਧੱਕੇ ਨਾਲ ਸਾਡੇ ਤੇ ਫੈਸਲਾ ਠੋਸਣ ਵਾਲੀ ਗਲ ਸੀ । ਇਸ ਨੂੰ ਸਾਡੇ ਸੀ. ਐਮ. ਸਾਹਿਬ ਨੇ ਔਰ ਸਾਡੀ ਪਾਰਟੀ ਨੇ ਬਿਲਕੁਲ ਨਹੀਂ ਸੀ ਮੰਨਿਆ । ਸਪੀਕਰ ਸਾਹਿਬ, ਅਸਲ ਮਸਲਾ ਹੈ ਕੀ ? ਇਹ ਬੜਾ ਸਾਧਾਰਨ ਮਸਲਾ ਹੈ ਇਹਦੇ ਵਿਚ ਕੋਈ ਲੀਗਲ ਇੰਪਲੀਕੇਸ਼ਨ ਨਹੀਂ, ਬਿਲਕੁਲ ਸਿੱਧਾ ਮਸਲਾ ਹੈ । ਰਾਵੀ ਬਿਆਸ ਔਰ ਸਤਲੁਜ ਇਹ ਤਿੰਨਾਂ ਦਰਿਆਵਾਂ ਦਾ ਇਕ ਇੰਚ ਬਹਾਅ ਵੀ ਨਾ ਰਾਜਸਥਾਨ ਵਿਚ ਹੈ ਅਤੇ ਨਾ ਹੀ ਹਰਿਆਣੇ ਵਿਚ ਹੈ । ਇਨ੍ਹਾਂ ਦਾ ਸਾਰੇ ਦਾ ਸਾਰਾ ਬਹਾਅ ਸਾਡੇ ਪੰਜਾਬ ਵਿਚ ਹੈ ਔਰ ਹੁਣ ਦੇ ਪੰਜਾਬ ਵਿਚ ਹੈ । ਇੰਟਰਨੈਸ਼ਨਲ ਲਾਅ, ਸਾਡਾ ਜਿਹੜਾ 1870 ਦਾ ਨਾਰਥ ਇੰਡੀਆ ਕੈਨਾਲ ਐਕਟ ਹੈ ਉਹਦੇ ਵਿਚ ਸਪਸ਼ਟ ਤੌਰ ਤੇ ਲਿਖਿਆ ਹੋਇਆ ਹੈ ਕਿ ਜਿਸ ਇਲਾਕੇ ਵਿਚ ਕੋਈ ਦਰਿਆ ਵਗਦਾ ਹੋਵੇ, ਜਾਂ ਕੋਈ ਹੋਰ ਵੀ ਮਿਨਰਲਜ਼ ਜਿਸ ਇਲਾਕੇ ਵਿਚ ਹੋਣ ਉਨ੍ਹਾਂ ਤੇ ਸਾਰੇ ਦਾ ਸਾਰਾ ਹੱਕ ਉਸ ਇਲਾਕੇ ਦਾ ਬਣਦਾ ਹੈ ਜਿਸ ਵਿਚ ਉਹ ਹੋਣ । ਇਹ ਤਿੰਨੇ ਦਰਿਆ ਸਾਡੇ ਪੰਜਾਬ ਵਿਚ ਵਗਦੇ ਹਨ । ਇਸ ਲਈ ਸਾਰੇ ਦਾ ਸਾਰਾ ਰਾਈਟ ਸਾਡੇ ਪੰਜਾਬ ਦਾ ਬਣਦਾ ਹੈ । ਔਰ ਇਸ ਤਰ੍ਹਾਂ ਕਰਨ ਨਾਲ ਸਾਡੇ ਨਾਲ ਕਿੰਨਾ ਧੱਕਾ ਹੋਇਆ ਹੈ ਔਰ ਸਾਨੂੰ ਇਨ੍ਹਾਂ ਦੀ ਕਿੰਨੀ ਲੋੜ ਹੈ, ਮੈਂ ਤੁਹਾਡਾ ਧਿਆਨ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ । ਸਾਡੇ ਪੰਜਾਬ ਨੂੰ ਸੈਰਾਬ ਕਰਨ ਵਾਸਤੇ 55 ਮਿਲੀਅਨ ਏਕੜ ਫੀਟ ਪਾਣੀ ਦੀ ਲੋੜ ਹੈ । ਇਸ ਵੇਲੇ ਜੋ ਪਾਣੀ ਸਾਡੇ ਕੋਲ ਹੈ ਉਹ ਸਿਰਫ 9 ਮਿਲੀਅਨ ਏਕੜ ਫੀਟ ਹੈ । ਇਸ ਤਰ੍ਹਾਂ ਕੋਈ 46 ਮਿਲੀਅਨ ਏਕੜ ਫੀਟ ਪਾਣੀ ਦਾ ਗੈਪ ਹੈ । ਇਸ ਲਈ ਇਨ੍ਹਾਂ ਤਿੰਨਾਂ ਦਰਿਆਵਾਂ ਦਾ ਸਾਰੇ ਦਾ ਸਾਰਾ ਪਾਣੀ ਸਾਡਾ ਪੰਜਾਬ ਦਾ ਹੈ । ਇਹ ਦੇ ਵਿਚੋਂ ਇਕ ਇੰਚ ਹਿਸਾ ਪਾਣੀ ਵੀ ਹਰਿਆਣੇ ਨੂੰ ਨਹੀਂ ਦੇਣਾ ਚਾਹੀਦਾ। ਹਰਿਆਣੇ ਦਾ ਸਾਰੇ ਦਾ ਸਾਰਾ ਰਕਬਾ ਜਮਨਾ ਔਰ ਘੱਗਰ ਵਿਚ ਹੈ । ਇਹ ਇਕ ਐਸ-ਟੈਬਲਿਸ਼ਡ ਫੈਕਟ ਹੈ । ਉਹਦੇ ਤੇ ਸਾਡਾ ਹੱਕ ਨਹੀਂ ਹੈ । ਸਾਂਝੇ ਪੰਜਾਬ ਵਿਚੋਂ ਪਾਣੀ ਦਾ ਵੱਡਾ ਹਿੱਸਾ ਪਹਿਲਾਂ ਹੀ ਰਾਜਿਸਥਾਨ ਔਰ ਹਰਿਆਣਾ ਵਾਲੇ ਪੰਜਾਬ ਤੋਂ ਲੈ ਗਏ ਹਨ । ਰੀ-ਆਰਗੇਨਾਈਜ਼ੇਸ਼ਨ ਐਕਟ ਰਾਹੀਂ ਨਵਾਂ ਗਲਤ ਫੈਸਲਾ ਸਾਡੇ ਤੇ ਠੋਸਿਆ ਗਿਆ ਜੋ ਕਿ ਸਾਰੇ ਦਾ ਸਾਰਾ ਗੈਰ-ਕਾਨੂੰਨੀ ਹੈ ।

ਸਪੀਕਰ ਸਾਹਿਬ, ਪੰਜਾਬ ਦੀ ਰੀ-ਆਰਗੇਨਾਈਜ਼ੇਸ਼ਨ 1 ਨਵੰਬਰ, 1966 ਨੂੰ ਹੋਈ ਸੀ । ਰਾਵੀ ਦਾ ਸਾਰੇ ਦਾ ਸਾਰਾ ਪਾਣੀ 1.97 ਮਿਲੀਅਨ ਏਕੜ ਫੀਟ ਹੈ । ਅਪਰਬਾਰੀ ਦੁਆਬ ਕੈਨਾਲ ਰਾਹੀਂ ਅੰਮ੍ਰਿਤਸਰ ਔਰ ਗੁਰਦਾਸਪੁਰ ਨੂੰ ਅਗੇ ਨਾਲੋਂ ਅਧਾ ਪਾਣੀ ਜਾਂਦਾ ਹੈ । ਸਤਲੁਜ ਦਾ ਪਾਣੀ ਨੰਗਲ ਰਾਹੀਂ ਪਹਿਲਾਂ ਹੀ ਦੋਵਾਂ ਸਟੇਟਾਂ ਨੂੰ ਮਿਲ ਚੁਕਾ ਹੈ । ਬਿਆਸ ਦੇ ਪਾਣੀ ਸਬੰਧੀ 1955 ਵਿਚ ਪਹਿਲਾ ਫੈਸਲਾ ਹੋਇਆ । ਉਸ ਅਨੁਸਾਰ ਸਾਰੇ ਦਾ ਸਾਰਾ ਪਾਣੀ ਜਿਥੇ ਜਿਥੇ ਸਾਨੂੰ ਲੋੜ ਸੀ ਉਹ ਸਾਰੇ ਦਾ ਸਾਰਾ ਦਿਵਾਇਆ ਗਿਆ । ਇਹ ਕੇਂਦਰੀ ਸਰਕਾਰ ਦੀ ਮਨਜ਼ੂਰੀ ਨਾਲ ਸਾਰੇ ਪਰਾਜੈਕਟਸ ਤਿਆਰ ਹੋਏ । ਹਰੀਕੇ ਉਤੇ ਹੈਡ ਵਰਕਸ 1957 ਵਿਚ ਬਣਿਆ, ਵੰਡ ਕਰ ਲਈ ਗਈ ਔਰ ਉਹਦਾ ਪਾਣੀ ਮੁਖਤਲਿਫ ਨਹਿਰਾਂ ਨੂੰ ਮਿਲਿਆ (ਵਿਘਨ) ਸਰਹਿੰਦ ਫੀਡਰ ਨੂੰ 2.64 ਕਿਊਸਿਕ ਫੀਟ ਪਾਣੀ ਕੇਂਦਰੀ ਸਰਕਾਰ ਦੀ ਮਨਜ਼ੂਰੀ ਅਨੁਸਾਰ ਮਿਲਿਆ ।

**ਸ੍ਰੀ ਸਪੀਕਰ** : ਕਿੰਨਾ ਟਾਈਮ ਹੋਰ ਲਵੋਗੇ ?

**ਸਰਦਾਰ ਦਰਬਾਰਾ ਸਿੰਘ** : ਮੈਂ 5 ਮਿੰਟ ਹੋਰ ਲਵਾਂਗਾ ਜੀ । ਇਹ ਸਾਰੇ ਸੈਂਟਰਲ ਗੌਰਮਿੰਟ ਦੇ ਅਪਰੂਵਡ ਪਰਾਜੈਕਟਸ ਸਨ ਜਿਨ੍ਹਾਂ ਨੂੰ ਕਿ 3.99 ਮਿਲੀਅਨ ਏਕੜ ਫੀਟ ਪਾਣੀ ਰੀ-ਆਰਗੇਨਾਈਜ਼ੇਸ਼ਨ ਤੋਂ ਪਹਿਲਾਂ ਮਿਲਿਆ ਸੀ । ਇਸ ਵਿਚ ਚੌਧਰੀ ਰਿਜ਼ਕ ਰਾਮ ਵਰਗੇ ਹਰਿਆਣੇ ਦੇ ਵਜ਼ੀਰ ਵੀ ਸਨ । ਉਨ੍ਹਾਂ ਦੇ ਫੈਸਲੇ ਅਨੁਸਾਰ ਇਹ ਪੰਜਾਬ ਵਿਚ ਸਾਰੇ ਦਾ ਸਾਰਾ ਪਾਣੀ ਯੂਟੇਲਾਈਜ਼ ਹੋਇਆ ਸੀ । ਬਿਆਸ ਪਰਾਜੈਕਟ ਬਾਰੇ ਰੀ-ਆਰਗੇਨਾਈਜ਼ੇਸ਼ਨ ਐਕਟ ਦੀ ਸੈਕਸ਼ਨ-78 ਅਧੀਨ ਨਵੀਂ ਇੰਟਰਪ੍ਰੇਟੇਸ਼ਨ ਲੈਂਦੇ ਹਨ ਜਿਸ ਦਾ ਇਸ ਨਾਲ ਕੋਈ ਤੁਅੱਲਕ ਨਹੀਂ ਹੈ । ਉਸ ਦੇ ਮੁਤਾਬਿਕ ਬਿਆਸ ਦਾ ਪਾਣੀ 0.9 ਮਿਲੀਅਨ ਏਕੜ ਫੀਟ ਪਾਣੀ ਹਰਿਆਣਾ ਵਿਚ ਆਉਂਦਾ ਹੈ । ਹੁਣ ਅਵਸਥਾ ਇਹ ਹੈ ਕਿ ਇਹਦਾ 3.5 ਮਿਲੀਅਨ ਏਕੜ ਫੀਟ ਪਾਣੀ ਹਰਿਆਣਾ ਨੂੰ ਦੇ ਦਿੱਤਾ ਜਾਵੇ । ਸਾਡੇ ਪੰਜਾਬ ਵਿਚ ਤਕਰੀਬਨ ਸਾਢੇ ਦਸ ਲੱਖ ਏਕੜ ਜ਼ਮੀਨ ਇਸ ਵੇਲੇ ਇਸ ਪਾਣੀ ਨਾਲ ਸੈਰਾਬ ਹੁੰਦੀ ਹੈ, ਨਹਿਰਾਂ ਬਣ ਗਈਆਂ ਹਨ ਅੌਰ ਲੱਖੀਂ ਦੇ ਖਰਚੇ ਹੋ ਗਏ ਹਨ । ਇਸ ਨਾਲ ਬੰਜਰ ਔਰ ਬਾਰਾਨੀ ਜ਼ਮੀਨਾਂ ਨੂੰ ਸੈਰਾਬ ਕੀਤਾ ਗਿਆ ਹੈ । ਅਗਰ ਇਹ ਪਾਣੀ ਹਰਿਆਣੇ ਨੂੰ ਦੇਣਾ ਹੈ ਤਾਂ ਇਹ ਬੰਜਰ ਔਰ ਬਾਰਾਨੀ ਜ਼ਮੀਨਾਂ ਸੈਰਾਬ ਹੋਣ ਤੋਂ ਵਾਂਝੀਆਂ ਰਹਿ ਜਾਣਗੀਆਂ ਔਰ ਸਾਡੇ ਪੰਜਾਬ ਦਾ ਕਾਫੀ ਨੁਕਸਾਨ ਹੋਵੇਗਾ । ਇਸ ਪਾਣੀ ਤੇ ਹਰਿਆਣੇ ਦਾ ਕੋਈ ਹੱਕ ਨਹੀਂ ਹੈ । ਇਸ ਚੀਜ਼ ਨੂੰ ਇੰਟਰਨੈਸ਼ਨਲ ਲਾਅ ਵੀ ਪਰਮਿਟ ਨਹੀਂ ਕਰਦਾ । ਇਹ ਤਾਂ ਕੁਝ ਸਿਆਸੀ ਬੰਦਿਆਂ ਨੇ ਆਪਣੇ ਰਸੂਖ ਨਾਲ ਪੰਜਾਬ ਦੇ ਪਾਣੀ ਨੂੰ ਖੋਹ ਕੇ ਪੰਜਾਬ ਨੂੰ ਇਸ ਪਾਣੀ ਤੋਂ ਵਾਂਝਿਆ ਰਖਣ ਦੀ ਸਕੀਮ ਬਣਾਈ ਹੈ । ਇਹ ਬੜੀ ਬੇਇਨਸਾਫੀ ਦੀ ਗਲ ਕੀਤੀ ਗਈ ਹੈ । । ਹਰ ਪੰਜਾਬੀ ਆਪਣੇ ਖੂਨ ਦਾ ਆਖਰੀ ਕਤਰਾ ਬਹਾਉਣ ਨੂੰ ਤਿਆਰ ਹੈ ਅਗਰ ਇਹ ਪਾਣੀ ਪੰਜਾਬ ਤੋਂ ਖੋਹਿਆ ਗਿਆ । ਇਸ ਤੇ ਕਿਸੇ ਹੋਰ ਸਟੇਟ ਦਾ ਹੱਕ ਨਹੀਂ ਬਣਦਾ । ਜਿਥੇ ਪੰਜਾਬੀ ਕਿਸੇ ਦਾ ਹੱਕ ਮਾਰਨਾ ਨਹੀਂ ਚਾਹੁੰਦੇ ਉਥੇ ਪੰਜਾਬੀ ਆਪਣੇ ਹੱਕਾਂ ਵਾਸਤੇ ਤਕੜੇ ਹੋਕੇ ਲੜਨਾ ਵੀ ਜਾਣਦੇ ਹਨ । ਇਹ ਆਪਣਾ ਹੱਕ ਕਿਸੇ ਨੂੰ ਖੋਹਣ ਨਹੀਂ ਦੇਣਗੇ । ਜਿਹੜਾ ਸਾਡਾ ਜਮਾਂਦਰੂ ਹੱਕ ਹੈ, ਕੁਦਰਤੀ ਹੱਕ ਹੈ, ਉਸ ਲਈ ਪੰਜਾਬੀ ਆਪਣੇ ਖੂਨ ਦਾ ਆਖਰੀ ਕਤਰਾ ਬਹਾਉਣ ਲਈ ਜ਼ਰਾ ਜਿੰਨਾ ਵੀ ਨਹੀਂ ਕਤਰਾਏਗਾ । ਇਹ ਮੈਂ ਆਪ ਨੂੰ ਵਿਸ਼ਵਾਸ ਦਿਲਾਉਂਦਾ ਹਾਂ । ਇਸ ਵਿਚ ਕਿਸੇ ਕਿਸਮ ਦਾ ਤੌਖਲਾ ਨਹੀਂ ਰਖਣਾ ਚਾਹੀਦਾ । ਅਸੀਂ ਬਿਲਕੁਲ ਇਸ ਨੂੰ ਐਕਸਪਲਾਇਟ ਨਹੀਂ ਕਰਨਾ ਚਾਹੁੰਦੇ । ਅਸੀਂ ਸਮਝਦੇ ਹਾਂ ਕਿ ਸਾਡੀ ਸੈਂਟਰਲ ਗੌਰਮਿੰਟ ਨੇ ਸਾਡੇ ਨਾਲ ਧੱਕਾ ਕੀਤਾ ਹੈ । ਇਹ ਸਾਰੇ ਸਾਥੀ ਸਾਡੇ ਨਾਲ ਇਸ ਵਿਚ ਸ਼ਾਮਲ ਹੋਣ । ਇਹ ਸਾਡਾ ਜਮਾਂਦਰੂ ਹੱਕ ਹੈ । ਇਹਦੇ ਤੇ ਹਰਿਆਣੇ ਦਾ ਕੋਈ ਹੱਕ ਨਹੀਂ ਹੈ । ਹਰਿਆਣੇ ਦੇ ਪਰਾਜੈਕਟ ਦੇ ਨਾਂ ਉਤੇ ਸਾਡੀ ਜ਼ਮੀਨ ਐਕੁਆਇਰ ਹੋ ਰਹੀ ਹੈ, ਉਹ ਨਹੀਂ ਕੀਤੀ ਜਾਣੀ ਚਾਹੀਦੀ । ਹਰਿਆਣੇ ਨੂੰ 0.9 ਮਿਲੀਅਨ ਏਕੜ ਫੀਟ ਪਾਣੀ ਦੇ ਕੇ ਜਿਹੜੀ ਹੋਰ ਪੰਜਾਬ ਨੂੰ ਸੱਟ ਮਾਰੀ ਜਾਣੀ ਹੈ, ਇਸ ਨੂੰ ਬੰਦ ਕੀਤਾ ਜਾਵੇ ਨਹੀਂ ਤਾਂ ਪੰਜਾਬ ਦਾ ਬੱਚਾ ਬੱਚਾ ਮਰ ਮਿਟੇਗਾ । ਇਤਨਾ ਕਹਿੰਦਾ ਹੋਇਆ ਮੈਂ ਆਪਦਾ ਧੰਨਵਾਦ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ ।

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਨੋਟੀਫੀਕੇਸ਼ਨ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਅਨੁਸਾਰ ਗੌਰਮਿੰਟ ਆਫ ਇੰਡੀਆ ਨੇ ਆਪਣਾ ਫੈਸਲਾ ਦਿਤਾ ਹੈ । ਇਸ ਨੋਟੀਫੀਕੇਸ਼ਨ ਨੂੰ ਜੇ ਅਸੀਂ ਪੜ੍ਹੀਏ ਤਾਂ, ਸਪੀਕਰ ਸਾਹਿਬ, ਪਤਾ ਲਗਦਾ ਹੈ ਕਿ 15.85 ਮਿਲੀਅਨ ਏਕੜ ਫੀਟ, ਜਿਸ ਵਿਚੋਂ ਪੰਜਾਬ ਦਾ ਹਿੱਸਾ 7·20 ਮਿਲੀਅਨ ਏਕੜ ਫੀਟ ਹੈ, ਇਸ ਦੀ ਵੰਡ ਕਿਸ ਤਰ੍ਹਾਂ ਕਰਨੀ ਹੈ, ਇਸ ਬਾਰੇ ਸਰਦਾਰ ਦਰਬਾਰਾ ਸਿੰਘ ਜੀ ਨੇ ਜੋ ਕਿਹਾ ਹੈ ਉਸ ਗੱਲ ਨਾਲ ਮੈਂ ਮੁਤਫਿਕ ਨਹੀਂ ਕਿ ਹਰਿਆਣੇ

ਦਾ ਕੋਈ ਹਿਸਾ ਨਹੀਂ । ਇਸ ਵਿਚ ਹਰਿਆਣੇ ਦਾ ਕੁਝ ਹਿੱਸਾ ਹੈ । ਲੇਕਿਨ ਮੈਂ ਆਪਣੇ ਇਧਰ ਦੇ ਸਾਥੀਆਂ (ਅਕਾਲੀ ਪਾਰਟੀ ਵਲ ਇਸ਼ਾਰਾ) ਨੂੰ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ ਸਾਫ ਲਿਖਿਆ ਹੋਇਆ ਹੈ । ਅਸੀਂ 1966 ਤੋਂ ਆਖਰੀ ਵੇਲੇ ਤਕ ਇਸ ਫੈਸਲੇ ਨੂੰ ਸੁਲਝਾਉਣ ਦੀ ਕੋਸ਼ਿਸ਼ ਕੀਤੀ । ਇਸ ਵਿਚ ਲਿਖਿਆ ਹੈ :—

'For the purpose of making the said determination the Governments of the States of Punjab and Haryana were given opportunity to state their views at several meetings convened for this purpose by the Central Government.

AND WHEREAS the Government of the States of Punjab and Haryana have been unable to come to an agreement inspite of all the reasonable facilities which have been afforded to them to come to such an agreement.

AND WHEREAS the purposes of the Beas Project, *Inter alia* include integrated use of the waters of the Ravi, Beas and Sutlej rivers and extension of irrigation to arid lands and also water supply to Delhi.

ਉਨ੍ਹਾਂ ਨੇ ਇਹ ਨਹੀਂ ਕਿਹਾ ਕਿ ਪੰਜਾਬ ਸਰਕਾਰ ਨਹੀਂ ਮੰਨੀ, ਹਰਿਆਣਾ ਸਰਕਾਰ ਨਹੀਂ ਮੰਨੀ । ਇਨ੍ਹਾਂ ਨੂੰ ਮੌਕਾ ਦਿੱਤਾ ਗਿਆ ਪਰ ਇਹ ਆਪਸ ਵਿਚ ਕੋਈ ਫੈਸਲਾ ਨਾ ਕਰ ਸਕੇ । ਇਸ ਤਰ੍ਹਾਂ ਕੇਂਦਰੀ ਸਰਕਾਰ ਨੇ ਸਾਡੇ ਖਿਆਲਾਂ ਦੀ ਪਰਵਾਹ ਨਾ ਕਰਦੇ ਹੋਏ ਇਹ ਫੈਸਲਾ ਕੀਤਾ । ਇਸ ਕਰਕੇ ਮੈਂ ਆਪਣੇ ਇਨ੍ਹਾਂ ਦੋਸਤਾਂ ਨੂੰ ਕਹਾਂਗਾ ਕਿ ਭਰਾਵੋ ਇਹ ਨਾ ਸਮਝੋ ਕਿ ਸੈਂਟਰ ਨੇ ਤੁਹਾਡੀ ਗੱਲ ਮੰਨ ਲਈ ਹੈ । ਇਹ ਬਿਲਕੁਲ ਗਲਤ ਗੱਲ ਹੈ । ਪੰਜਾਬ ਸਰਕਾਰ ਨੇ ਕੋਈ ਅੰਗੂਠਾ ਨਹੀਂ ਲਾਇਆ । ਤੁਹਾਨੂੰ ਇਹ ਇਕ ਮੌਕਾ ਮਿਲਿਆ ਹੈ । ਅਸੀਂ ਸਾਰਿਆਂ ਇਕੱਠੇ ਹੋ ਕੇ ਚੱਲਣਾ ਹੈ । ਉਦੋਂ ਵੀ ਅਸੀਂ ਇਕਠੇ ਰਲਕੇ ਕੋਸ਼ਿਸ਼ ਕੀਤੀ ਅਤੇ ਹੁਣ ਵੀ ਰਲ ਕੇ ਕੋਸ਼ਿਸ਼ ਕਰੀਏ ਅਤੇ ਇਸ ਦਾ ਮੁਨਾਸਿਬ ਫੈਸਲਾ ਹੋਣਾ ਚਾਹੀਦਾ ਹੈ । ਹਰਿਆਣਾ ਅਤੇ ਰਾਜਿਸਥਾਨ ਗੈਰ-ਮਾਲਿਕ ਨਹੀਂ; ਜੇ ਅੱਜ ਉਨ੍ਹਾਂ ਨਾਲ ਧੱਕਾ ਕਰੋਗੇ ਤਾਂ ਸਾਡੇ ਨਾਲ ਵੀ ਧੱਕਾ ਹੋ ਸਕਦਾ ਹੈ । ਸਾਨੂੰ ਰਲ ਮਿਲਕੇ ਗੱਲ ਕਰਨੀ ਚਾਹੀਦੀ ਹੈ । ਸਵਾਲ ਹੁਣ ਇਹ ਹੈ ਕਿ ਪਾਣੀ ਸਰਪਲੱਸ ਮੰਨਿਆ ਗਿਆ ਹੈ । ਦਰਅਸਲ ਇਹ ਸਰਪਲੱਸ ਨਹੀਂ ਹੈ । ਰਾਵੀ ਅਤੇ ਬਿਆਸ ਦੇ ਪਾਣੀ ਦੀ ਗਿਣਤੀ ਮਿਣਤੀ ਕਰਦੇ ਹੋਏ ਸੈਂਟਰਲ ਗੌਰਮਿੰਟ ਦੇ ਅਫਸਰਾਂ ਨੇ ਗਲਤੀ ਕੀਤੀ ਹੈ ਪਰ ਇਹ ਸਰਪਲੱਸ ਪਾਣੀ ਨਹੀਂ ਹੈ । 5.85 ਮਿਲੀਅਨ ਏਕੜ ਫੀਟ ਬਿਆਸ ਦੇ ਪਾਣੀ ਬਾਰੇ ਪੰਜਾਬ ਸਰਕਾਰ ਨੇ ਗੌਰਮਿੰਟ ਆਫ ਇੰਡੀਆ ਦੀ ਮਨਜ਼ੂਰੀ ਲਈ । ਇਹ ਆਪਣੇ ਆਪ ਨਹੀਂ ਸੀ ਕਰ ਸਕਦੇ । ਗੌਰਮਿੰਟ ਆਫ ਇੰਡੀਆ ਦੀ ਮਨਜ਼ੂਰੀ ਦੇ ਨਾਲ ਇਹ ਤਿੰਨ ਥਾਵਾਂ ਦਾ ਸਰਹਿੰਦ ਈਸਟਰਨ ਕੈਨਾਲ ਅਤੇ ਮਧੂ ਹੈਡਵਰਕਸ ਦਾ 3.99 ਮਿਲੀਅਨ ਏਕੜ ਫੀਟ ਪਾਣੀ ਇਸਤੇਮਾਲ ਹੋ ਗਿਆ । 5.85 ਮਿਲੀਅਨ ਏਕੜ ਫੀਟ ਵਿਚੋਂ 1.399 ਮਿਲੀਅਨ ਏਕੜ ਫੀਟ ਪਾਣੀ ਕਢ ਦਿਓ, ਜਿਸ ਦਾ ਹਿਸੇਦਾਰ ਹਰਿਆਣਾ ਹੈ । ਇਸ ਤਰ੍ਹਾਂ ਇਹ 60:40 ਦੀ ਰੇਸ਼ੋ ਹੋ ਗਈ । ਹਰਿਆਣੇ ਦਾ ਬਣਦਾ ਹੱਕ ਉਸ ਨੂੰ ਦੇਣਾ ਚਾਹੀਦਾ ਹੈ ਅਤੇ ਇਹ ਨਹੀਂ ਕਿ ਉਸ ਨੂੰ ਨਹੀਂ ਦੇਣਾ । 15 ਸਾਲ ਕਿਸਾਨ ਉਸ ਪਾਣੀ ਨੂੰ ਲਾਉਂਦੇ ਰਹੇ ਅਤੇ ਅਗਰ ਅੱਜ ਇਸ ਐਗਰੀਮੈਂਟ ਨੂੰ ਮੰਨ ਲਿਆ ਜਾਵੇ ਅਤੇ ਪਾਣੀ ਬੰਦ ਕਰ ਦਿੱਤਾ ਜਾਵੇ ਜਿਨ੍ਹਾਂ ਕਿਸਾਨਾਂ ਕੋਲ ਪਾਣੀ ਦਾ ਹੋਰ ਕੋਈ ਜ਼ਰੀਆ ਨਹੀਂ, ਉਹ ਕੀ ਕਰਨਗੇ । ਜਿਹੜੇ ਮੁਕਤਸਰ ਦੇ ਲੋਕ ਹਨ ਜਿਥੇ ਪਾਣੀ ਟਿਊਬਵੈਲ ਦਾ ਨਹੀਂ ਦੇ ਸਕਦੇ ਉਥੇ ਅੱਜ ਕਿਸ ਤਰ੍ਹਾਂ ਪਾਣੀ ਦੇਣਾ ਬੰਦ ਕਰ ਦੇਈਏ । ਇਹ ਠੀਕ ਨਹੀਂ ਹੈ । ਇਹ ਜਿਹੜੀ ਗਲ

[ਕੈਪਟਨ ਰਤਨ ਸਿੰਘ]

ਸਰਦਾਰ ਦਰਬਾਰਾ ਸਿੰਘ ਨੇ ਕੀਤੀ ਹੈ ਮੈਂ ਉਸ ਨਾਲ ਮੁਤਫਿਕ ਨਹੀਂ । ਅਸੀਂ ਖੂਨ ਨਹੀਂ ਵਹਾਣਾ । ਅਸੀਂ ਮਿਲਕੇ ਕੰਮ ਕਰਨਾ ਹੈ । ਹਰਿਆਣਾ ਸਾਡਾ ਦੁਸ਼ਮਣ ਨਹੀਂ ਅਤੇ ਹਰਿਆਣੇ ਦਾ ਜਿਹੜਾ ਹੱਕ ਬਣਦਾ ਹੈ ਉਹ ਉਸ ਨੂੰ ਦੇਣਾ ਚਾਹੀਦਾ ਹੈ । ਉਸਦਾ ਹਿੱਸਾ ਬਣਦਾ ਸਾਨੂੰ ਦੇਣਾ ਦੇਣਾ ਪਵੇਗਾ ਅਤੇ ਨਾ-ਮੁਨਾਸਿਬ ਗੱਲ ਨਹੀਂ ਕਰਨੀ ਚਾਹੀਦੀ । ਜੋ ਅਫਸਰ ਨੇ ਗਲਤ ਲਿਖ ਦਿੱਤਾ ਹੈ ਤਾਂ ਉਸ ਨੂੰ ਠੀਕ ਕਰਾਉਣਾ ਹੈ । ਇਸ ਲਈ ਇਹ ਨਹੀਂ ਹੋ ਸਕਦਾ ਕਿ ਉਹ ਪਾਣੀ ਬੰਦ ਕਰ ਦਿੱਤਾ ਜਾਵੇ । ਉਹ ਫੈਸਲਾ ਸਾਡੇ ਇਸ ਹਾਊਸ ਨੇ ਨਹੀਂ ਮੰਨਿਆਂ, ਸਾਡੀ ਸਰਕਾਰ ਨੇ ਨਹੀਂ ਮੰਨਿਆਂ । ਅਸੀਂ ਇਸ ਬਾਰੇ ਲੜਾਈ ਬੰਦ ਨਹੀਂ ਸੀ ਕੀਤੀ । ਅਸੀਂ ਐਮਰਜੈਂਸੀ ਕਰਕੇ ਰੌਲ ਨਹੀਂ ਸੀ ਪਾ ਸਕਦੇ । ਰੌਲਾ ਕੋਈ ਵੀ ਨਹੀਂ ਸੀ ਪਾ ਸਕਦਾ । ਇਸ ਲਈ ਮੈਂ ਤੁਹਾਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਹਾਂਗਾ ਕਿ ਤੁਸੀਂ ਅੱਜ ਜੋਸ਼ ਵਿਚ ਆ ਕੇ ਗਲਤੀ ਨਾ ਕਰ ਲਓ । ਅਸੀਂ ਪ੍ਰਕਾਸ਼ ਸਿੰਘ ਬਾਦਲ ਦੀ ਇਥੇ ਪੋਜ਼ੀਸ਼ਨ ਖਰਾਬ ਨਹੀਂ ਕਰਨਾ ਚਾਹੁੰਦੇ । ਸਾਨੂੰ ਪਤਾ ਹੈ ਕਿ ਸਾਡਾ ਹੱਕ ਬਣਦਾ ਹੈ ਅਤੇ ਅਸੀਂ ਤਾਂ ਹੀ ਕਾਮਯਾਬ ਹੋਵਾਂਗੇ ਜੇ ਇਕੱਠੇ ਹੋ ਕੇ ਚੱਲੀਏ । ਪਰ ਦੇਖਣਾ ਇਹ ਹੈ ਕਿ ਕਿਤੇ ਗਲਤੀ ਨਾਲ ਕਿਸੇ ਹੋਰ ਪਾਸੇ ਨਾ ਤੁਰ ਪੈਣਾ । ਇਧਰੋਂ ਅਤੇ ਉਧਰੋਂ ਸਾਰੇ ਰਲਕੇ ਜੋ ਪੰਜਾਬ ਦਾ ਹੱਕ ਹੈ ਉਹ ਲੈਣਾ ਹੈ ਅਤੇ ਜੋ ਹਰਿਆਣੇ ਦਾ ਹੱਕ ਬਣਦਾ ਹੈ ਉਹ ਉਨ੍ਹਾਂ ਨੂੰ ਹੱਕ ਜਾਣਾ ਚਾਹੀਦਾ ਹੈ । (ਘੰਟੀ) ਇਸ ਕਰਕੇ ਕੋਈ ਅਜਿਹਾ ਫੈਸਲਾ ਲੈਣਾ ਚਾਹੀਦਾ ਹੈ । ਕੋਈ ਪਾਣੀ ਸਰਪਲੱਸ ਨਹੀਂ ਹੈ । ਜੋ ਹਿੱਸਾ ਸਾਡਾ ਬਣਦਾ ਹੈ ਉਹ ਸਾਨੂੰ ਮਿਲਣਾ ਚਾਹੀਦਾ ਹੈ । ਸ਼ੁਕਰੀਆ ।

**ਸਰਦਾਰ ਸੁਰਜੀਤ ਸਿੰਘ ਅਟਵਾਲ (ਫਿਲੌਰ)**: ਸਪੀਕਰ ਸਾਹਿਬ, ਇਹ ਜਿਹੜਾ ਮਸਲਾ ਹਾਊਸ ਦੇ ਸਾਹਮਣੇ ਹੈ ਇਹ ਸਾਰਾ ਝਗੜਾ 1966 ਦੇ ਵਿਚ ਉਠਿਆ ਜਿਸ ਵੇਲੇ ਪੰਜਾਬ ਦੀ ਪਾਰਟੀਸ਼ਨ ਕੀਤੀ ਗਈ । ਪੰਜਾਬ ਨੂੰ ਦੋ ਹਿਸਿਆਂ ਵਿਚ ਵੰਡਿਆ ਗਿਆ । ਉਸ ਵੇਲੇ ਪੰਜਾਬ ਨੂੰ ਦੋ ਹਿਸਿਆਂ ਵਿਚ ਵੰਡਾਉਣ ਲਈ ਕਈ ਇਕ ਪੁਲਿਟੀਕਲ ਪਾਰਟੀਆਂ ਦਾ ਵੀ ਖਿਆਲ ਸੀ ਕਿ ਇਸ ਪੰਜਾਬ ਨੂੰ ਛੋਟਾ ਕਰ ਲਿਆ ਜਾਵੇ ਤਾਕਿ ਅਸੀਂ ਪਾਵਰ ਵਿਚ ਆ ਸਕੀਏ । ਜਿਸ ਵੇਲੇ ਪੰਜਾਬ ਦੀ ਵੰਡ ਹੋਈ ਤਾਂ ਉਸ ਵੇਲੇ ਕਿਸੇ ਨੇ ਨਹੀਂ ਸੋਚਿਆ ਕਿ ਅਸੀਂ ਜਿਹੜਾ ਪੰਜਾਬੀ ਸੂਬਾ ਲੈਣ ਲੱਗੇ ਹਾਂ ਇਸ ਨਾਲ ਅਸੀਂ ਕਿੰਨੇ ਅਖਤਿਆਰ ਖੋਹ ਰਹੇ ਹਾਂ । ਉਸ ਵੇਲੇ ਜਿਹੜੀ ਵੀ ਗੱਲ ਕਿਸੇ ਨੇ ਸਾਨੂੰ ਕਹਿ ਦਿੱਤੀ ਅਸੀਂ ਮੰਨ ਲਈ ਤਾਕਿ ਸਾਡੀ ਹਕੂਮਤ ਬਣ ਜਾਵੇ ਅਤੇ ਕਿਹਾ ਕਿ ਸਾਨੂੰ ਹੋਰ ਕੋਈ ਚੀਜ਼ ਨਹੀਂ ਚਾਹੀਦੀ । ਭਾਖੜਾ ਡੈਮ ਜਿਹੜਾ ਕਿ ਪੰਜਾਬ ਸਰਕਾਰ ਦੇ ਕੰਟਰੋਲ ਵਿਚ ਸੀ ਉਹ ਵੀ ਸੈਂਟਰ ਨੂੰ ਦੇ ਦਿੱਤਾ ਅਤੇ ਕਿਹਾ ਕਿ ਤੁਸੀਂ ਸਾਡੇ ਮਾਈ ਬਾਪ ਹੋ, ਜਿੰਨਾ ਪਾਣੀ ਤੁਸੀਂ ਸਾਨੂੰ ਦੇਣਾ ਹੈ ਦੇ ਦਿਓ । ਇਹ ਸਭ ਇਸ ਲਈ ਕੀਤਾ ਗਿਆ ਤਾਕਿ ਪੰਜਾਬ ਵਿਚ ਅਕਾਲੀ ਪਾਰਟੀ ਦੀ ਹਕੂਮਤ ਬਣ ਸਕੇ । ਇਸ ਕਰਕੇ ਇਹ ਸਭ ਕਝ ਕੀਤਾ ਗਿਆ, ਹੋਰ ਕੁਝ ਨਹੀਂ ਹੈ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) (ਵਿਘਨ) ਉਸ ਵੇਲੇ ਚੰਡੀਗੜ੍ਹ ਵੀ ਦੇ ਦਿੱਤਾ ਅਤੇ ਕਿਹਾ ਕਿ ਤੁਸੀਂ ਚੰਡੀਗੜ੍ਹ ਵੀ ਲੈ ਲਵੋ ।

**Mr. Speaker**: Please be relevant.

**ਸਰਦਾਰ ਸੁਰਜੀਤ ਸਿੰਘ ਅਟਵਾਲ**: ਮੈਂ ਉਸ ਪਾਸੇ ਹੀ ਆ ਰਿਹਾ ਹਾਂ ਜੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਥੇ ਗੱਲ ਰੈਲੇਵੈਂਟ ਕੀਤੀ ਜਾਵੇ । ਇਹ ਸ਼ਹਿਰ ਦਾ ਮਸਲਾ ਨਹੀਂ ਹੈ, ਮਸਲਾ ਇਥੇ ਪਾਣੀ ਦਾ ਹੈ ਜਿਸ ਨੂੰ ਗਿਆਨੀ ਜੀ ਵੇਚ ਕੇ ਆਏ ਹਨ ।

**ਸ੍ਰੀ ਸਪੀਕਰ :** ਅਟਵਾਲ ਸਾਹਿਬ, ਤੁਸੀਂ ਰੈਲੇਵੈਂਟ ਰਹੋ । ਇਸ ਵੇਲੇ ਸਵਾਲ ਪੰਜਾਬੀ ਸੂਬੇ ਦਾ ਨਹੀਂ ਹੈ, ਇਸ ਵੇਲੇ ਸਵਾਲ ਪਾਣੀ ਦਾ ਹੈ ।

**ਸਰਦਾਰ ਸੁਰਜੀਤ ਸਿੰਘ ਅਟਵਾਲ** ਸਪੀਕਰ ਸਾਹਿਬ, ਪਾਣੀ ਅਸੀਂ ਦੂਸਰਿਆਂ ਨੂੰ ਦੇ ਦਿੱਤਾ ਕਿ ਇਸ ਪਾਣੀ ਨੂੰ ਤੁਸੀਂ ਵਰਤੋ । ਬਿਜਲੀ ਵੀ ਦੇ ਦਿੱਤੀ । ਉਸ ਦੇ ਬਾਅਦ ਇਹ ਫੈਸਲਾ ਹੋਇਆ ਕਿ ਚੰਡੀਗੜ੍ਹ ਵਾਪਸ ਲੈਣਾ ਚਾਹੀਦਾ ਹੈ । (ਵਿਘਨ) ਇਸ ਪਾਣੀ ਦੀਆਂ ਦੋ ਕਨਸਰਨਡ ਪਾਰਟੀਆਂ ਹਨ-ਹਰਿਆਣਾ ਅਤੇ ਪੰਜਾਬ । ਹਰਿਆਣੇ ਨੇ ਕਿਹਾ ਕਿ ਵੰਡ ਠੀਕ ਨਹੀਂ ਹੈ । ਉਸ ਨੇ ਕਿਹਾ ਕਿ ਸਾਨੂੰ ਸਾਡਾ ਬਣਦਾ ਹਿੱਸਾ ਮਿਲਣਾ ਚਾਹੀਦਾ ਹੈ । ਸੈਂਟਰਲ ਗੌਰਮਿੰਟ ਨੇ ਆਪਣੀ ਮਰਜ਼ੀ ਦੇ ਨਾਲ ਇਕ ਫੈਸਲਾ ਕਰ ਦਿੱਤਾ ਇਸ ਤੇ ਅਸੀਂ ਪਰੋਟੈਸਟ ਕੀਤਾ ਕਿ ਇਹ ਸਾਨੂੰ ਮਨਜ਼ੂਰ ਨਹੀਂ ਔਰ ਪੰਜਾਬ ਸਰਕਾਰ ਨੇ ਲਿਖ ਕੇ ਦਿੱਤਾ ਕਿ ਸਾਨੂੰ ਇਹ ਮਨਜ਼ੂਰ ਨਹੀਂ । ਅਗਰ ਕੋਈ ਐਗਰੀਮੈਂਟ ਕੀਤਾ ਸੀ, ਅਗਰ ਕੋਈ ਗੱਲ ਮੰਨ ਕੇ ਆਏ ਸੀ ਤਾਂ ਸਾਨੂੰ ਪ੍ਰੋਟੈਸਟ ਦੀ ਚਿਠੀ ਲਿਖਣ ਦੀ ਕੀ ਜ਼ਰੂਰਤ ਸੀ । ਇਹ ਪਰੂਫ ਹੈ ਕਿ ਅਸੀਂ ਉਸ ਗੱਲ ਨੂੰ ਨਹੀਂ ਮੰਨੇ । ਹੁਣ ਇਹ (ਅਕਾਲੀ ਪਾਰਟੀ ਵਲ ਇਸ਼ਾਰਾ) ਕਹਿੰਦੇ ਹਨ ਕਿ ਗੱਲ ਕਿਉਂ ਚੁਕਦੇ ਹੋ ? ਇਹ ਗੱਲ ਤਾਂ ਸਾਫ ਹੈ ਕਿ ਸਾਡੇ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਵਿਚ ਮੰਤਰੀ ਹਨ ਔਰ ਉਨ੍ਹਾਂ ਦੇ ਹੱਥ ਵਿਚ ਇਹ ਮਹਿਕਮਾ ਹੈ, ਅਸੀਂ ਤਾ ਆਪਣੇ ਆਦਮੀ ਦੇ ਹੱਥ ਮਜ਼ਬੂਤ ਕਰ ਰਹੇ ਹਾਂ ਕਿ ਜਿਹੜੀ ਪੰਜਾਬ ਦੇ ਨਾਲ ਬੇਇਨਸਾਫੀ ਹੋਈ ਹੈ ਉਹ ਦਰੁਸਤ ਕਰੋ । ਜਿਹੜੀ ਪਿਛੇ ਹੁਣ ਲੋਕ ਸਭਾ ਦੀ ਇਲੈਕਸ਼ਨ ਹੋਈ ਹੈ, ਅਕਾਲੀ ਪਾਰਟੀ ਨੇ ਆਪਣੇ ਮੈਨੀਫੈਸਟੋ ਵਿਚ ਲਿਖ ਕੇ ਦਿੱਤਾ ਕਿ ਅਸੀਂ ਚੰਡੀਗੜ੍ਹ ਲਵਾਂਗੇ ਅਤੇ ਰਾਵੀ ਦਰਿਆ ਦਾ ਜਿਹੜਾ ਪਾਣੀ ਹੈ ਉਹ ਲਵਾਂਗੇ । ਜੇ ਹੁਣ ਇਹ ਨਹੀਂ ਵਾਇਦੇ ਆਪਣੇ ਪੂਰੇ ਕਰਦੇ ਤਾਂ ਇਸ ਦਾ ਮਤਲਬ ਇਹ ਹੈ ਕਿ ਤੁਸੀਂ ਲੋਕਾਂ ਨੂੰ ਬੇਵਕੂਫ ਬਣਾ ਕੇ ਉਨ੍ਹਾਂ ਤੋਂ ਵੋਟਾਂ ਲਈਆਂ ਹਨ । (ਵਿਘਨ) ਹੁਣ ਵਾਇਦੇ ਪੂਰੇ ਕਰਨ ਵਾਸਤੇ ਪਿਛੇ ਕਿਉਂ ਹਟ ਰਹੇ ਹੋ । (ਵਿਘਨ) (ਘੰਟੀ) ਅੰਤ ਵਿਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਆਉ ਅਸੀਂ ਇਕੱਠੇ ਹੋ ਕੇ ਇਸ ਬੇਇਨਸਾਫੀ ਨੂੰ ਦੂਰ ਕਰੀਏ । (ਥੰਪਿੰਗ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ)**:** ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਜੋ ਇਹ ਮਸਲਾ ਦੁਬਾਰਾ ਫਿਰ ਹਾਊਸ ਵਿਚ ਰਾਵੀ ਤੇ ਬਿਆਸ ਦੇ ਪਾਣੀ ਦਾ ਲਿਆਂਦਾ ਜਾ ਰਿਹਾ ਹੈ, ਇਸ ਇਸ਼ੂ ਤੇ ਪਹਿਲੀ ਗੱਲ ਤਾਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਮੈਂ ਇਹ ਵਾਜ਼ੇ ਕਰਨਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦਾ ਸਟੈਂਡ ਉਹੀ ਹੈ ਜੋ ਇਕ ਸਾਲ ਪਹਿਲਾਂ ਸੀ, ਅਸੀਂ ਬਿਲਕੁਲ ਪਿਛੇ ਨਹੀਂ ਹਟਦੇ। ਹਿੰਦੁਸਤਾਨ ਦੀ ਚੱਪਾ ਚੱਪਾ ਧਰਤੀ ਸਾਡੀ ਹੈ ਪਰ ਸਾਡੀ ਸਟੇਟ ਦੇ ਜੋ ਮਸਲੇ ਹਨ ਉਨ੍ਹਾਂ ਮਸਲਿਆਂ ਨੂੰ ਵੀ ਅਸੀਂ ਚਾਹੁੰਦੇ ਹਾਂ ਕਿ ਬੜੇ ਸ਼ਾਂਤਮਈ ਢੰਗ ਨਾਲ ਹੱਲ ਹੋਣ । ਅਸੀਂ ਨਹੀਂ ਚਾਹੁੰਦੇ ਕਿ ਸਾਡੀ ਸਟੇਟ ਨਾਲ ਕੋਈ ਧੱਕਾ ਹੋਵੇ ਜਾਂ ਗਵਾਂਢੀ ਸਟੇਟ ਦੇ ਨਾਲ ਕੋਈ ਧੱਕਾ ਹੋਵੇ । ਅਸੀਂ ਚਾਹੁੰਦੇ ਹਾਂ ਕਿ ਜੋ ਮਸਲਾ ਹੈ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਉਹ ਬੜੇ ਸ਼ਾਂਤਮਈ ਢੰਗ ਨਾਲ ਹੱਲ ਹੋ ਜਾਵੇ । ਅਗੇ ਜਾ ਕੇ ਮੈਂ 2 ਪੁਆਇੰਟਸ ਚੀਫ਼ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ । ਇਕ ਤਾਂ ਇਹ ਕਿ ਜਿਹੜੇ ਵੀ ਮੈਂਬਰ ਸਾਹਿਬਾਨ ਉਧਰੋਂ ਬੋਲੇ ਹਨ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਸੈਂਟਰ ਦੀ ਸਰਕਾਰ ਨੂੰ ਚਿਠੀ ਲਿਖੀ ਹੈ ਅਤੇ ਅਸੀਂ ਇਹ ਗੱਲ ਨਹੀਂ ਮੰਨੇ । ਚੀਫ਼ ਮਨਿਸਟਰ ਸਾਹਿਬ ਇਕ ਤਾਂ ਇਹ ਦੱਸਣ ਕਿ ਉਥੇ ਇਹ ਮੰਨ ਕੇ ਆਏ ਹਨ ਕਿ ਨਹੀਂ? ਹਰਿਆਣੇ ਦੇ ਚੀਫ਼ ਮਨਿਸਟਰ, ਸ੍ਰੀ ਬੀ.ਡੀ. ਗੁਪਤਾ ਨਾਲ ਦੋ ਮੀਟਿੰਗਾਂ ਕੀਤੀਆਂ ਹਨ ਕਿ ਨਹੀਂ ? (ਵਿਘਨ) (ਸ਼ੋਰ)

**ਮੁੱਖ ਮੰਤਰੀ:** ਇਹ ਬਿਲਕੁਲ ਗਲਤ ਹੈ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਕਿਉਂ ਘਬਰਾਉਂਦੇ ਹੋ ? ਚੀਫ਼ ਮਨਿਸਟਰ ਸਾਹਿਬ ਨੂੰ ਘਬਰਾਉਣਾ ਨਹੀਂ ਚਾਹੀਦਾ, ਮੇਰੇ ਵਰਗਾ ਕੋਈ ਘਬਰਾ ਜਾਵੇ ਤਾਂ ਹੋਰ ਗੱਲ ਹੈ । ਇਨ੍ਹਾਂ ਨੇ ਬੀ. ਡੀ. ਗੁਪਤਾ ਨਾਲ ਦੋ ਮੀਟਿੰਗਾਂ ਕੀਤੀਆਂ ਅਤੇ ਉਨ੍ਹਾਂ ਨੇ ਇਕ ਕਰੋੜ ਰੁਪਿਆ ਵੀ ਸਾਨੂੰ ਦਿੱਤਾ ਹੈ । ਇਹ ਇਸ ਗੱਲ ਨੂੰ ਮੰਨੇ ਹਨ ਕਿ 103 ਕਿਲਮੀਟਰ ਨਹਿਰ ਪੰਜਾਬ ਵਿਚ ਬਣਾਵਾਂਗੇ । ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਇਹ ਮੰਨਿਆ ਹੈ ਕਿ ਰੁਪਿਆ ਤੁਸੀਂ ਦਿਉ ਅਤੇ ਇੰਜੀਨੀਅਰ ਸਾਡੇ ਕੰਮ ਕਰਨਗੇ ਔਰ ਬਣਾ ਕੇ ਅਸੀਂ ਦਿਆਂਗੇ । ਇਹ, ਸਪੀਕਰ ਸਾਹਿਬ, ਰਿਕਾਰਡ ਦੀਆਂ ਗਲਾਂ ਹਨ । ਇਹ ਦੱਸਣ ਕਿ 1 ਕਰੋੜ ਰੁਪਿਆ ਲਿਆ ਹੈ ਕਿ ਨਹੀ ? (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਾਬਕਾ ਚੀਫ਼ ਮਨਿਸਟਰ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਦੀ ਸਰਕਾਰ ਦੇ ਵਿਚ ਖੇਤੀ ਬਾੜੀ ਔਰ ਸਿੰਜਾਈ ਦੇ ਮਨਿਸਟਰ ਬਣੇ ਹਨ ਪਰ ਉਨ੍ਹਾਂ ਦਾ ਤੁਅੱਲਕ ਸਾਰੇ ਹਿੰਦੁਸਤਾਨ ਦੇ ਨਾਲ ਹੈ । ਉਨ੍ਹਾਂ ਨੇ ਸਾਡੇ ਇਕੱਲੇ ਪੰਜਾਬ ਦੀ ਨਹੀਂ ਸਾਰੇ ਹਿੰਦੁਸਤਾਨ ਦੀ ਰਾਖੀ ਕਰਨੀ ਹੈ । (ਵਿਘਨ)

**ਆਵਾਜ਼ਾਂ:** ਅੱਜ ਉਹ ਹਿੰਦੁਸਤਾਨ ਦੇ ਰਾਖੇ ਬਣ ਗਏ ਹਨ । (ਵਿਘਨ) ਪਹਿਲਾਂ ਹਿੰਦੁਸਤਾਨ ਕਿਥੇ ਗਿਆ ਸੀ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਸਮਝਾਓ ਇਨ੍ਹਾਂ ਨੂੰ ਜੀ ।

ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਤੁਹਾਡੇ ਨਾਲ ਜਾਣ ਨੂੰ ਤਿਆਰ ਹਾਂ ਔਰ ਸਿਫਾਰਸ਼ ਕਰਨ ਦੇ ਲਈ ਵੀ ਅਸੀਂ ਤਿਆਰ ਹਾਂ ਪਰ ਜੋ ਤੁਸੀਂ ਗਲਤੀ ਕੀਤੀ ਹੈ, ਇਹ ਕਹੋ ਕਿ ਗਲਤੀ ਰਹਿ ਗਈ ਹੈ, ਇਸ ਨੂੰ ਦਰੁਸਤ ਕਰੋ । ਤੁਸੀਂ ਕੁਰਸੀ ਪਿਛੇ ਪੰਜਾਬ ਦੇ ਹਿੱਤ ਨੂੰ ਪਿਛੇ ਸੁਟਿਆ ਹੈ । ਦੋ ਸਟੇਟਾਂ ਦੇ ਜੋ ਮਸਲੇ ਹਨ ਉਨ੍ਹਾਂ ਨੂੰ ਪਿਆਰ ਨਾਲ ਹੱਲ ਕਰਨ ਵਾਸਤੇ ਅਸੀਂ ਤੁਹਾਡੇ ਨਾਲ ਜਾਣ ਵਾਸਤੇ ਤਿਆਰ ਹਾਂ । ਜਿਸ ਸੈਂਟਰ ਦੀ ਸਰਕਾਰ ਤੋਂ ਡਰ ਕੇ ਇਸ ਪੰਜਾਬ ਦੀ ਸਰਕਾਰ ਨੇ ਗਲਤੀ ਕੀਤੀ ਹੈ ਉਸ ਦੇ ਲਈ ਹੁਣ ਕੋਈ ਡਰ ਵਾਲੀ ਗੱਲ ਨਹੀਂ ਹੈ । ਹੁਣ ਜਨਤਾ ਪਾਰਟੀ ਦਾ ਰਾਜ ਹੈ । ਇਹ ਆਪਣੀ ਕੀਤੀ ਗਲਤੀ ਦਰੁਸਤ ਕਰਾਉਣ ਲਈ ਚਲਣ, ਅਸੀਂ ਪੂਰਾ ਸਹਿਯੋਗ ਦੇਣ ਨੂੰ ਤਿਆਰ ਹਾਂ । ਮੈਂ ਇਹ ਵੀ ਦੱਸ ਦੇਣਾ ਚਾਹੁੰਦਾ

ਹਾਂ ਕਿ ਸਾਡਾ ਜੋ ਪਹਿਲਾਂ ਸਟੈਂਡ ਸੀ, ਹੁਣ ਵੀ ਉਹੀ ਸਟੈਂਡ ਹੈ ਅਸੀਂ ਆਪਣੇ ਮੈਨੀਫੈਸਟੋ ਵਿਚ ਇਹ ਵੀ ਕਿਹਾ ਹੈ ਕਿ ਇਹੋ ਜਿਹੇ ਝਗੜਿਆਂ ਨੂੰ ਹੱਲ ਕਰਨ ਵਾਸਤੇ ਸੈਂਟਰ ਲਵਲ ਤੇ ਕੋਈ ਪਰਮਾਨੈਂਟ ਕਮਿਸ਼ਨ ਬਣਨਾ ਚਾਹੀਦਾ ਹੈ। ਇਹ ਸਿਰਫ ਦੋ ਸਟੇਟਾਂ ਦਾ ਹੀ ਮਸਲਾ ਨਹੀਂ, ਹੋਰ ਵੀ ਕਈ ਸਟੇਟਾਂ ਦੇ ਮਸਲੇ ਹਨ, ਉਹ ਵੀ ਹੱਲ ਹੋ ਸਕਣ। 30 ਸਾਲਾਂ ਦੀ ਤਰੱਕੀ ਨੂੰ ਰੌਲੇ ਵਿਚ ਹੀ ਰੋਕੀ ਰੱਖਿਆ। (ਵਿਘਨ) ਇਹ ਥੀਨ ਡੈਮ ਦਾ ਮਸਲਾ ਵੀ ਹੱਲ ਨਹੀਂ ਕਰਵਾ ਸਕੇ। ਇਨ੍ਹਾਂ ਨੇ ਆਪ ਗਲਤੀਆਂ ਕੀਤੀਆਂ ਹਨ। ਜੇ ਪੰਜਾਬ ਦੇ ਹਿੱਤ ਦੀ ਕੋਈ ਗੱਲ ਹੈ ਤਾਂ ਅਸੀਂ ਹਰ ਵਕਤ ਤੁਹਾਡੇ ਨਾਲ ਹਾਂ ਪਰ ਸ਼ਾਂਤਮਈ ਢੰਗ ਨਾਲ ਦੋ ਸਟੇਟਾਂ ਦਾ ਮਸਲਾ ਹੱਲ ਹੋਣਾ ਚਾਹੀਦਾ ਹੈ, ਕੋਈ ਝਗੜਾ ਨਹੀਂ ਪੈਣਾ ਚਾਹੀਦਾ। (ਘੰਟੀ) ਬੱਸ ਜੀ, ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ (ਖਰੜ)** : ਮਾਨਯੋਗ ਸਪੀਕਰ ਸਾਹਿਬ, ਹਰਿਆਣੇ ਤੇ ਪੰਜਾਬ ਦੇ ਪਾਣੀ ਦਾ ਝਗੜਾ ਹੈ ਅਤੇ ਉਸ ਸਬੰਧ ਵਿਚ ਸੈਂਟਰ ਦੀ ਸਰਕਾਰ ਤੋਂ ਅਸੀਂ ਫੇਅਰ ਡੀਲ ਦੀ ਮੰਗ ਕਰਦੇ ਹਾਂ। ਜਿਹੜੀ ਪਹਿਲੀ ਸੈਂਟਰ ਦੀ ਸਰਕਾਰ ਸੀ ਉਸ ਤੋਂ ਵੀ ਅਸੀਂ ਫੇਅਰ ਡੀਲ ਦੀ ਮੰਗ ਕੀਤੀ ਸੀ ਇਸ ਸਦਨ ਵਿਚ ਅਤੇ ਹੁਣ ਜਿਹੜੀ ਨਵੀਂ ਸੈਂਟਰ ਦੀ ਸਰਕਾਰ ਆਈ ਹੈ ਉਸ ਤੋਂ ਵੀ ਅਸੀਂ ਫੇਅਰ ਡੀਲ ਦੀ ਮੰਗ ਕਰਦੇ ਹਾਂ, ਕੋਈ ਰਿਆਇਤ ਦੀ ਮੰਗ ਨਹੀਂ ਕਰਦੇ, ਕੋਈ ਧੱਕੇ ਦੀ ਗਲ ਨਹੀਂ ਕਰਦੇ। ਸਾਡਾ ਕੇਸ ਦਲੀਲਾਂ ਤੇ ਅਧਾਰਤ ਹੈ। ਨਾਰਦਰਨ ਇੰਡੀਅਨ ਕੇਨਾਲ ਐਂਡ ਡਰੇਨੇਜ ਐਕਟ 8 ਜੋ 1973 ਦਾ ਹੈ ਇਹ ਕਲੀਅਰਲੀ ਲੇ ਡਾਊਨ ਕਰਦਾ ਹੈ ਕਿ ਜੋ ਦਰਿਆ ਜਿਥੇ ਵਹਿੰਦਾ ਹੈ ਉਸ ਤੇ ਉਸ ਸਟੇਟ ਦਾ ਹੱਕ ਹੈ। ਅਸੀਂ ਜਮਨਾ ਦਾ ਪਾਣੀ ਨਹੀਂ ਮੰਗਦੇ। ਇਹ ਹਰਿਆਣੇ ਨੂੰ ਮਿਲ ਰਿਹਾ ਹੈ ਅਤੇ ਇਹ ਉਸ ਨੂੰ ਮਿਲਣਾ ਚਾਹੀਦਾ ਹੈ। ਜੇ ਕੋਈ ਗੱਲ ਕੋਡੀਫਾਈ ਨਾ ਵੀ ਹੋਵੇ ਤਾਂ ਨੈਚੁਰਲ ਲਾਅ ਆਫ ਜਸਟਿਸ ਵੀ ਇਹੀ ਮੰਗ ਕਰਦਾ ਹੈ ਕਿ ਬਿਆਸ ਤੇ ਰਾਵੀ ਦਰਿਆ ਸਾਡੀ ਧਰਤੀ ਤੇ ਵਗਦੇ ਹਨ ਤੇ ਸਾਨੂੰ ਉਨ੍ਹਾਂ ਦਾ ਪਾਣੀ ਮਿਲਣਾ ਚਾਹੀਦਾ ਹੈ। ਨੈਚੁਰਲ ਲਾਅ ਆਫ ਜਸਟਿਸ ਦੇ ਆਧਾਰ ਤੇ ਵੀ ਅਸੀਂ ਇਹ ਗਲ ਕਹਿੰਦੇ ਹਾਂ। ਫਿਰ, ਸਪੀਕਰ ਸਾਹਿਬ, ਹਰਿਆਣੇ ਨੇ 3 ਸਾਲ ਬਾਅਦ ਦਰਖਾਸਤ ਕੀਤੀ ਸੀ। 1 ਨਵੰਬਰ, 1966 ਨੂੰ ਰੀਆਰਗੇਨਾਈਜ਼ੇਸ਼ਨ ਐਕਟ ਬਣਿਆ ਸੀ ਅਤੇ ਉਨ੍ਹਾਂ ਨੇ ਜੁਲਾਈ, 1969 ਵਿਚ ਅਰਥਾਤ ਤਿੰਨ ਸਾਲ ਬਾਅਦ ਸੈਂਟਰ ਦੀ ਸਰਕਾਰ ਨੂੰ ਦਰਖਾਸਤ ਦਿਤੀ। ਕੀ ਹਰਿਆਣੇ ਦਾ ਕੋਈ ਹੱਕ ਨਹੀਂ ਬਣਦਾ ਸੀ ਦਰਖਾਸਤ ਦੇਣ ਦਾ ? ਬਣਦਾ ਸੀ। (ਵਿਘਨ) ਰੀਆਰਗੇਨਾਈਜ਼ੇਸ਼ਨ ਐਕਟ ਜੋ ਹੈ ਉਸ ਦੀ ਸੈਕਸ਼ਨ 78 ਜਿਹੜੀ ਹੈ ਉਹ ਕਹਿੰਦੀ ਹੈ ਕਿ ਜਿਹੜੇ ਹਰਿਆਣੇ ਤੇ ਪੰਜਾਬ ਦੇ ਸਤਲੁਜ ਤੇ ਬਿਆਸ ਦੇ ਪ੍ਰੋਜੈਕਟਸ ਹਨ ਇਨ੍ਹਾਂ ਵਿਚੋਂ ਹਰਿਆਣੇ ਨੂੰ ਵੀ ਪਾਣੀ ਮਿਲੇਗਾ ਅਤੇ ਪੰਜਾਬ ਨੂੰ ਵੀ ਪਾਣੀ ਮਿਲੇਗਾ। ਇਸ ਤਰ੍ਹਾਂ 0.9 ਮਿਲੀਅਨ ਏਕੜ ਫੀਟ ਪਾਣੀ ਹਰਿਆਣੇ ਦਾ ਬਣਦਾ ਹੈ ਅਤੇ ਉਹ ਉਸ ਨੂੰ ਮਿਲਣਾ ਚਾਹੀਦਾ ਹੈ। ਇਸ ਦੇ ਵਿਚ ਰਾਵੀ ਦਾ ਕੋਈ ਜ਼ਿਕਰ ਨਹੀਂ। ਮੈਂ ਹੈਰਾਨ ਹਾਂ ਕਿ ਰਾਵੀ ਦਾ ਕੋਈ ਜ਼ਿਕਰ ਨਹੀਂ ਔਰ ਸੈਂਟਰ ਵਾਲਿਆਂ ਨੇ ਵੀ ਐਪਲੀਕੇਸ਼ਨ ਇਨਵਾਈਟ ਕਰ ਲਈ। (ਵਿਘਨ) ਸਪੀਕਰ ਸਾਹਿਬ, ਸੈਕਸ਼ਨ 78 ਇਹ ਗਲ ਦਸਦਾ ਹੈ ਕਿ ਪਰਪਜ਼ ਆਫ਼ ਪ੍ਰੋਜੈਕਟ ਦੇਖ ਲਿਆ ਜਾਵੇ ਔਰ ਉਸ ਦੇ ਮੁਤਾਬਕ ਪਾਣੀ ਦਿਤਾ ਜਾਵੇ। ਉਸ ਦੇ ਵਿਚ 0.9 ਮਿਲੀਅਨ ਏਕੜ ਫੀਟ ਪਾਣੀ ਉਨ੍ਹਾਂ ਨੂੰ ਜਾਣਾ ਚਾਹੀਦਾ ਹੈ ਪਰ ਮੰਗ ਕੀ ਕੀਤੀ ਕਿ ਸਾਡੀ ਰਿਕੁਆਇਰਮੈਂਟ ਹੈ ਸਾਨੂੰ ਹੋਰ ਦਿਉ। 7 ਮਿਲੀਅਨ ਏਕੜ ਫੀਟ ਪਾਣੀ ਹੈ ਔਰ ਉਨ੍ਹਾਂ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਨੂੰ 0.9 ਮਿਲੀਅਨ ਏਕੜ ਫੀਟ ਪਾਣੀ ਮਿਲਣਾ ਹੈ ਪਰ ਦਿਤਾ ਗਿਆ 3.5 ਮਿਲੀਅਨ ਏਕੜ ਫੀਟ । ਇਸ ਗਲ ਦਾ ਕੋਈ ਲੀਗਲ ਬੇਸ ਨਹੀਂ । ਉਨ੍ਹਾਂ ਨੇ ਦਰਖਾਸਤ ਕੀ ਦਿਤੀ ? ਉਨ੍ਹਾਂ ਨੇ ਦਰਖਾਸਤ ਇਹ ਦਿਤੀ ਕਿ ਸਾਡੀ ਰਿਕੁਆਇਰਮੈਂਟ ਹੈ ਔਰ ਸਾਡੇ ਗਰਾਊਂਡ ਲੈਵਲ ਤੇ ਪਾਣੀ ਨਹੀਂ ਹੈ, ਪੰਜਾਬ ਦੇ ਗਰਾਊਂਡ ਲੈਵਲ ਤੇ ਪਾਣੀ ਬਹੁਤ ਹੈ ਅਤੇ ਉਹ ਪਾਣੀ ਟਿਊਬਵੈੱਲਜ਼ ਨਾਲ ਲੈ ਸਕਦੇ ਹਨ । ਇਹ ਕੋਈ ਲੀਗਲ ਬੇਸ ਨਹੀਂ ਕਿ ਸਾਡੀ ਰਿਕੁਆਇਰਮੈਂਟ ਹੈ ਔਰ ਰਿਕੁਆਇਰਮੈਂਟ ਦੇ ਆਧਾਰ ਤੇ ਕਿਸੇ ਸਟੇਟ ਨਾਲ ਧੱਕਾ ਹੋਵੇ ਤੇ ਦੂਸਰੀ ਸਟੇਟ ਨਾਲ ਇਨਸਾਫ ਹੋਵੇ । ਇਕ ਕੁਐਸਚਨ ਵੀ ਪਾਰਲੀਮੈਂਟ ਵਿਚ ਆਇਆ ਸੀ ਔਰ ਪ੍ਰਧਾਨ ਮੰਤਰੀ ਜੀ ਨੇ ਕਿਹਾ ਸੀ ਕਿ ਮੁਲਕ ਦਾ, ਨੈਸ਼ਨਲ ਇੰਟਰੈਸਟ ਦੇਖਣਾ ਚਾਹੀਦਾ ਹੈ। ਠੀਕ ਹੈ ਦੇਖਣਾ ਚਾਹੀਦਾ ਹੈ ਨੈਸ਼ਨਲ ਇੰਟਰੈਸਟ ਨੂੰ, ਲੇਕਿਨ ਕਿਸੇ ਸੂਬੇ ਨਾਲ ਧੱਕਾ ਵੀ ਨਹੀਂ ਹੋਣਾ ਚਾਹੀਦਾ । ਇਸ ਕੇਸ ਵਿਚ ਇਸ ਗਲ ਤੋਂ ਪੰਜਾਬ ਗੌਰਮਿੰਟ ਦੀ ਕੋਈ ਕੋਤਾਹੀ ਨਹੀਂ ਕਿ ਕੇਸ ਪੁਟ ਨਹੀਂ ਕੀਤਾ ਗਿਆ । ਮੈਨੂੰ ਪਤਾ ਹੈ ਕਿ ਸਾਡੇ ਇੰਜੀਨੀਅਰਜ਼ ਨੇ ਕੇਸ ਪੁਟ ਕੀਤਾ ਸੀ । ਪਰ ਅਗੇ ਚੌਧਰੀ ਬੰਸੀ ਲਾਲ ਜਿਹੜਾ ਕਿ ਹਰ ਤਰ੍ਹਾਂ ਨਾਲ ਉਥੇ ਸੈਂਟਰ ਵਿਚ ਹਾਵੀ ਬਣਿਆ ਬੈਠਾ ਸੀ ਉਸ ਨੇ ਡੰਡੇ ਦੇ ਜ਼ੋਰ ਨਾਲ ਪੰਜਾਬ ਨਾਲ ਧੱਕਾ ਕਰਵਾਇਆ । ਅਸੀਂ ਵੀ ਉਸ ਵਕਤ ਇਸ ਫੈਸਲੇ ਦੇ ਖਿਲਾਫ ਆਵਾਜ਼ ਉਠਾਈ ਅਤੇ ਅਕਾਲੀ ਭਰਾਵਾਂ ਨੇ ਵੀ ਉਠਾਈ ਪਰ ਸੈਂਟਰ ਦੀ ਸਰਕਾਰ ਨੇ ਕੋਈ ਸੁਣਵਾਈ ਨਾ ਕੀਤੀ । ਪਰ ਮੈਂ ਕਹਿੰਦਾ ਹਾਂ ਕਿ ਹੁਣ ਤੇ ਸੈਂਟਰ ਵਿਚ ਜਨਤਾ ਦੀ ਸਰਕਾਰ ਆ ਗਈ ਹੈ । ਮੁਰਾਰ ਜੀ ਡਿਸਾਈ ਪ੍ਰਧਾਨ ਮੰਤਰੀ ਬਣੇ ਹੋਏ ਹਨ, ਲੇਕਿਨ ਹੁਣ ਵੀ ਉਹੀ ਧੱਕਾ ਉਸ ਤਰ੍ਹਾਂ ਨਾਲ ਚਲ ਰਿਹਾ ਹੈ । ਮੈਂ ਚਾਹੁੰਦਾ ਹਾਂ ਕਿ ਸਾਨੂੰ ਆਪਣੇ ਕੇਸ ਨੂੰ ਬੜੀ ਗੰਭੀਰਤਾ ਨਾਲ ਅਤੇ ਸੂਝ ਨਾਲ ਸੈਂਟਰ ਕੋਲ ਪੁਟ ਕਰਨਾ ਚਾਹੀਦਾ ਹੈ। ਇਹ ਨਹੀਂ ਸੋਚਣ ਦੀ ਲੋੜ ਕਿ ਸਾਡੇ ਤੁਅੱਲਕਾਤ ਜਨਤਾ ਪਾਰਟੀ ਨਾਲ ਵਿਗੜ ਜਾਣਗੇ । ਸਾਨੂੰ ਪੰਜਾਬ ਦੇ ਹਿੱਤ ਨੂੰ ਮੁੱਖ ਰਖਣਾ ਚਾਹੀਦਾ ਹੈ । ਇਸ ਬਾਰੇ ਅਸੀਂ ਸਭ ਤੋਂ ਪਹਿਲਾਂ ਆਵਾਜ਼ ਉਠਾਈ ਸੀ ਭਾਵੇਂ ਰਾਜ ਕਿਸੇ ਦਾ ਸੀ । ਮੈਂ ਸਮਝਦਾ ਹਾਂ ਕਿ ਅੱਜ ਵੀ ਇਹ ਬੜੀ ਅੱਛੀ ਮੋਸ਼ਨ ਆਈ ਹੈ । ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਇਕ ਨੋਟਿਸ ਤੇ ਇਥੇ ਹਾਊਸ ਵਿਚ ਡਿਸਕਸ਼ਨ ਕਰਾ ਦਿਤੀ ਹੈ । ਸਪੀਕਰ ਸਾਹਿਬ, ਸਾਡਾ ਖੇਤੀਬਾੜੀ ਵਾਲਾ ਸੂਬਾ ਹੈ, ਜਿਸ ਦਾ ਆਧਾਰ ਹੈ ਪਾਣੀ । ਜੇ ਸਾਨੂੰ 3.5 ਮਿਲੀਅਨ ਏਕੜ ਫੀਟ ਪਾਣੀ ਮਿਲ ਜਾਵੇ ਤਾਂ ਸਾਡੀ ਜਿਹੜੀ 38 ਮਿਲੀਅਨ ਏਕੜ ਫੀਟ ਦੀ ਰਿਕੁਆਇਰਮੈਂਟ ਹੈ ਉਸ ਦਾ ਕੁਝ ਭਾਗ ਮੀਟ ਵਿਦ ਹੋ ਜਾਂਦਾ ਹੈ । ਮੈਂ ਚਾਹੁੰਦਾ ਹਾਂ ਕਿ ਇਹ ਕੇਸ ਰਿਵਿਊ ਹੋਣਾ ਚਾਹੀਦਾ ਹੈ ਔਰ ਜਸਟਿਸ ਦੇ ਆਧਾਰ ਤੇ ਹੋਵੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ (ਕੋਟਕਪੂਰਾ)** : ਸਪੀਕਰ ਸਾਹਿਬ, ਹਿੰਦੁਸਤਾਨ ਦੇ ਕੰਸਟੀਚਿਊਸ਼ਨ ਵਿਚ ਲਿਖਿਆ ਹੈ ਕਿ ਹਿੰਦੁਸਤਾਨ ਇਕ ਸੋਸ਼ਲਿਸਟਿਕ ਡੈਮੋਕਰੈਟਿਕ ਰਿਪਬਲਿਕ ਦੇਸ਼ ਹੈ । ਇਸ ਲਈ ਹਿੰਦੁਸਤਾਨ ਦੇ ਇੰਟਰੈਸਟ ਨੂੰ ਸਾਹਮਣੇ ਰਖਣਾ ਹਰ ਹਿੰਦੁਸਤਾਨੀ ਦਾ ਫ਼ਰਜ਼ ਹੈ । ਮੈਂ ਪੰਜਾਬ ਦੇ ਪਾਣੀ ਵਾਲੀ ਗਲ ਤੇ ਆਉਣ ਤੋਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਵਾਸਤੇ ਇਕੱਲਾ ਪੰਜਾਬ ਹੀ ਨਹੀਂ ਬਲਕਿ ਦੂਸਰੀਆਂ **ਸਟੇਟਾਂ**, ਬੰਗਾਲ, ਗੁਜਰਾਤ, ਰਾਜਸਥਾਨ, ਆਂਧਰਾ ਆਦਿ ਦਾ ਵੀ ਇੰਟਰੈਸਟ ਹੈ । ਪਹਿਲਾਂ ਜਿਹੜੀ ਸੈਂਟਰ ਦੀ ਸਰਕਾਰ ਸੀ ਉਹ ਵੀ ਹਰ ਸਟੇਟ ਦੇ ਇੰਟਰੈਸਟ ਨੂੰ ਵੇਖਦੀ ਸੀ ਅਤੇ ਹੁਣ ਦੀ ਸਰਕਾਰ ਵੀ ਵੇਖੇਗੀ । (ਵਿਘਨ) ਜਿਹੜੀ ਸਰਕਾਰ ਹੁਣ

ਸੈਂਟਰ ਵਿਚ ਆਈ ਹੈ ਉਸ ਨੇ ਸਾਰੇ ਹਿੰਦੁਸਤਾਨ ਦਾ ਖਿਆਲ ਰਖਣਾ ਹੈ । ਜਿਥੋਂ ਤਕ ਪੰਜਾਬ ਦੇ ਸੂਬੇ ਦਾ ਮਸਲਾ ਹੈ ਮੈਂ ਉਸ ਤੇ ਆਉਂਦਾ ਹਾਂ । ਹਰਿਆਣੇ ਦਾ ਪਾਣੀ ਦਾ ਕੁਲ ਹਿਸਾ 0.9 ਮਿਲੀਅਨ ਏਕੜ ਫੀਟ ਬਣਦਾ ਸੀ, ਪੰਜਾਬ ਦੇ ਪਾਣੀ ਵਿਚੋਂ । ਇਹ ਠੀਕ ਹੈ, ਜਾਇਜ਼ ਗਲ ਹੈ ਦੇਣਾ ਚਾਹੀਦਾ ਸੀ, ਪਰ ਉਨ੍ਹਾਂ ਦੀ ਡਿਮਾਂਡ ਕੀ ਸੀ ? ਉਨ੍ਹਾਂ ਦੀ ਡਿਮਾਂਡ ਸੀ 2.5 ਮਿਲੀਅਨ ਏਕੜ ਫੀਟ ਦੀ । ਹਰ ਆਦਮੀ ਆਪਣੇ ਸੂਬੇ ਵਾਸਤੇ ਕੋਸ਼ਿਸ਼ ਕਰਦਾ ਹੈ ਲੇਕਿਨ, ਸਪੀਕਰ ਸਾਹਿਬ, ਦਿਤਾ ਕਿੰਨਾ ਗਿਆ ? ਉਨ੍ਹਾਂ ਨੂੰ ਪਾਣੀ ਦਿਤਾ ਗਿਆ 3.5 ਮਿਲੀਅਨ ਏਕੜ ਫੀਟ । ਮੈਂ ਕਹਿੰਦਾ ਹਾਂ ਕਿ ਜਦੋਂ ਉਨ੍ਹਾਂ ਦੀ ਡਿਮਾਂਡ 2.5 ਮਿਲੀਅਨ ਏਕੜ ਫੀਟ ਦੀ ਸੀ ਤਾਂ ਵੱਧ ਪਾਣੀ ਕਿਉਂ ਦਿਤਾ ਗਿਆ । ਸਪੀਕਰ ਸਾਹਿਬ, ਇਸ ਸਬੰਧ ਵਿਚ ਜਿਹੜਾ ਫੈਸਲਾ ਸੈਕਟਰੀ ਸਾਹਿਬ ਨੇ ਕੀਤਾ ਸੀ ਉਹ ਇਰੀਗੇਸ਼ਨ ਅਤੇ ਐਗਰੀਕਲਚਰ ਡਿਪਾਰਟਮੈਂਟ, ਦਿਲੀ ਨੇ ਖ਼ਤਮ ਕਰ ਦਿਤਾ । ਉਥੇ ਬੰਸੀ ਲਾਲ ਦਾ ਰਾਜ ਸੀ, ਸੰਜੇ ਗਾਂਧੀ ਦਾ ਰਾਜ ਸੀ । ਟੈਕਨੀਕਲੀ ਇਸ ਗਲ ਨੂੰ ਮੰਨ ਲਿਆ ਅਤੇ ਇਸ ਗਲ ਨੂੰ ਤਰੋੜ ਮਰੋੜ ਕੇ ਪੰਜਾਬ ਅਤੇ ਹਰਿਆਣਾ ਦੇ ਚੀਫ਼ ਮਨਿਸਟਰਜ਼ ਨੂੰ ਘੂਰਿਆ ਅਤੇ ਕਿਹਾ ਕਿ ਇਹ ਫੈਸਲਾ ਕਰੋ ਕਿ 3.5 ਮਿਲੀਅਨ ਏਕੜ ਫੀਟ ਪਾਣੀ ਹਰਿਆਣਾ ਨੂੰ ਦੇਣਾ ਹੈ । ਇਸ ਦੇ ਬਾਅਦ ਇਕ ਕਰੋੜ ਰੁਪਿਆ ਪੰਜਾਬ ਨੂੰ ਦਿਤਾ ਗਿਆ । ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਧਰਤੀ ਚੀਰ ਕੇ, ਲੀਰਾਂ ਕਰਕੇ ਉਹ ਪਾਣੀ ਹਰਿਆਣੇ ਨੂੰ ਦਿਤਾ ਗਿਆ ਜਿਹੜਾ ਕਿ ਉਸਦਾ ਹੱਕ ਨਹੀਂ ਬਣਦਾ ਸੀ । ਸਪੀਕਰ ਸਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਡੇਢ ਆਦਮੀ ਜਿਹੜਾ ਉਸ ਵਕਤ ਹਿੰਦੁਸਤਾਨ ਤੇ ਰਾਜ਼ ਕਰਦਾ ਸੀ ਜਿਸ ਬਾਰੇ ਬਾਬੂ ਜਗਜੀਵਨ ਰਾਮ ਨੇ ਵੀ ਕਿਹਾ, ਉਨ੍ਹਾਂ ਨੇ ਰਲ ਕੇ, ਜਿਸ ਦਾ ਸਫਾਇਆ ਜਨਤਾ ਨੇ ਕਰ ਦਿਤਾ ਹੈ, ਪੰਜਾਬ ਦੇ ਹਿਤ ਨੂੰ ਠੋਕਰ ਮਾਰੀ । ਉਥੇ ਸਾਡੇ ਚੀਫ਼ ਮਨਿਸਟਰ ਸਾਹਿਬ ਨੁਮਾਇੰਦੇ ਸਨ । ਸਾਡੀ ਵਿਧਾਨ ਸਭਾ ਵਿਚ ਸਾਰੇ ਮੈਂਬਰ ਸਾਹਿਬਾਨ ਨੇ ਇਨਕਲੂਡਿੰਗ ਕਾਂਗਰਸ, ਸੀ.ਪੀ. ਆਈ. ਜਨ ਸੰਘ, ਅਕਾਲੀ ਦਲ ਦੇ ਸਾਰੇ ਮੈਂਬਰਾਂ ਨੇ ਸਾਂਝੇ ਮਤੇ ਰਾਹੀਂ ਸੈਂਟੀਮੈਂਟਸ ਕਨਵੇ ਕੀਤੇ ਸਨ ਕਿ ਕਿਸੇ ਡੇਢ ਆਦਮੀ ਦੇ ਦਬਾਅ ਹੇਠ ਆ ਕੇ ਪੰਜਾਬ ਦੇ ਹਿਤ ਤੇ ਆਂਚ ਨਹੀਂ ਆਉਣ ਦੇਣੀ । ਲੇਕਿਨ ਸਾਡੇ ਪੰਜਾਬ ਦੇ ਚੀਫ਼ ਮਨਿਸਟਰ ਨੇ ਪੰਜਾਬ ਦੇ ਹਿਤ ਦਾ ਧਿਆਨ ਨਾ ਰਖ ਕੇ, ਉਨ੍ਹਾਂ ਦੇ ਦਬਾਅ ਥਲੇ ਆ ਕੇ, ਪੰਜਾਬ ਵਿਚ ਆਪਣੀ ਗਦੀ ਕਾਇਮ ਰਖਣ ਵਾਸਤੇ ਇਕ ਕਰੋੜ ਰੁਪਏ ਲੈ ਕੇ ਪੰਜਾਬ ਦੀ ਧਰਤੀ ਚੀਰੀ ਅਤੇ 3.5 ਮਿਲੀਅਨ ਏਕੜ ਫੀਟ ਪਾਣੀ ਹਰਿਆਣੇ ਨੂੰ ਦਿਤਾ । (ਅਕਾਲੀ ਪਾਰਟੀ ਵਲੋਂ ਸ਼ੇਮ, ਸ਼ੇਮ ਦੇ ਨਾਅਰੇ) ਮੈਨੂੰ ਅਫ਼ਸੋਸ ਹੈ ਕਿ ਸਾਡੇ ਮੁੱਖ ਮੰਤਰੀ ਸਾਹਿਬ, ਜਿਸ ਨੂੰ ਇਸ ਹਾਊਸ ਨੇ ਆਪਣੇ ਸੈਂਟੀਮੈਂਟਸ ਕਨਵੇ ਕਰ ਦਿਤੇ ਸੀ ਕਿ ਪੰਜਾਬ ਦਾ ਇਹ ਹੱਕ ਬਣਦਾ ਹੈ ਤਾਂ ਇਨ੍ਹਾਂ ਨੂੰ ਪੰਜਾਬ ਨੂੰ ਸੇਲ ਕਰਕੇ ਨਹੀਂ ਆਉਣਾ ਚਾਹੀਦਾ ਸੀ, ਪੰਜਾਬ ਦੇ ਹਿੱਤ ਨੂੰ ਸਾਹਮਣੇ ਰਖਣਾ ਚਾਹੀਦਾ ਸੀ । ਚੰਗਾ ਤਾਂ ਇਹ ਹੁੰਦਾ ਕਿ ਸੀ. ਐਮ. ਸਾਹਿਬ, ਪੰਜਾਬ ਦੇ ਹਿੱਤ ਲਈ ਕੁਰਸੀ ਨੂੰ ਠੋਕਰ ਮਾਰ ਦਿੰਦੇ । ਸਪੀਕਰ ਸਾਹਿਬ, ਮੈਂ ਜੇਲ੍ਹ ਵਿਚ ਸੀ, ਪੌਣੇ ਦੋ ਮਹੀਨੇ ਮੈਂ ਮੀਸਾ ਦੇ ਤਹਿਤ ਜੇਲ੍ਹ ਵਿਚ ਰਿਹਾ, ਮੈਨੂੰ ਪਤਾ ਲਗਾ ਕਿ ਪੰਜਾਬ ਦੇ ਉਚ ਅਧਿਕਾਰੀਆਂ ਨੇ, ਪੰਜਾਬ ਦੇ ਜ਼ਿਮੇਵਾਰ ਆਦਮੀਆਂ ਨੇ ਇਥੋਂ ਤਕ ਕਿਹਾ ਕਿ ਪੰਜਾਬ ਦਾ ਪਾਣੀ ਤਾਂ ਕੀ ਪੰਜਾਬ ਦੇ ਸਾਰੇ ਹਿੱਤ ਇੰਦਰਾ ਗਾਂਧੀ ਔਰ ਸੰਜੇ ਗਾਂਧੀ ਉਤੇ ਵਾਰੇ ਜਾ ਸਕਦੇ ਹਨ ਪੰਜਾਬ ਦੇ ਹਿੱਤਾਂ ਨੂੰ ਤਸ਼ਤਰੀ ਵਿਚ ਰਖ ਕੇ ਸੰਜੇ ਗਾਂਧੀ ਅਤੇ ਇੰਦਰਾ ਗਾਂਧੀ ਨੂੰ ਭੇਂਟ ਕੀਤੇ ਗਏ । ਮੈਂ ਸਮਝਦਾ ਹਾਂ ਕਿ ਇਸ ਤੋਂ ਮਾੜੀ ਗਲ ਹੋਰ ਕੋਈ ਨਹੀਂ ਹੋ ਸਕਦੀ ਕਿ ਸਾਰੇ ਪੰਜਾਬ ਨੂੰ ਡੇਢ ਮਨੁੱਖ ਤੋਂ ਵਾਰਿਆ ਜਾਵੇ ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਸਪੀਕਰ ਸਾਹਿਬ, ਥੀਨ ਡੈਮ ਦਾ ਰੈਫਰੈਂਸ ਦਿੰਦਾ ਹਾਂ। ਪੰਜਾਬ ਵਿਚ ਕਾਂਗਰਸ ਸਰਕਾਰ ਹੋਵੇ, ਹਿਮਾਚਲ ਵਿਚ ਕਾਂਗਰਸ ਸਰਕਾਰ ਹੋਵੇ, ਕਸ਼ਮੀਰ ਵਿਚ ਵੀ ਬਹੁ ਸੰਖਿਆ ਕਾਂਗਰਸ ਦੀ ਹੋਵੇ ਅਤੇ ਉਥੇ ਕਾਂਗਰਸ ਦੀ ਸਹਿਯੋਗੀ ਸਰਕਾਰ ਹੋਵੇ ਅਤੇ ਜਨ ਸੰਘ, ਕਾਂਗਰਸ (ਓ) ਅਤੇ ਅਕਾਲੀ ਦਲ, ਜਿਹੜੀ ਕਿ ਹੁਣ ਜਨਤਾ ਪਾਰਟੀ ਹੀ ਹੈ ਹੋਰ ਕੋਈ ਨਹੀਂ, ਬਹੁਤ ਥੋੜ੍ਹੀ ਸੰਖਿਆ ਵਿਚ ਸਨ। ਸਪੀਕਰ ਸਾਹਿਬ, ਜਦੋਂ ਤਿੰਨਾਂ ਸੂਬਿਆਂ ਵਿਚ ਕਾਂਗਰਸ ਦੀ ਸਰਕਾਰ ਹੋਵੇ ਅਤੇ ਦਿੱਲੀ ਵਿਚ ਵੀ ਕਾਂਗਰਸ ਦੀ ਸਰਕਾਰ ਹੋਵੇ ਉਦੋਂ ਥੀਨ ਡੈਮ ਦੀ ਮਨਜ਼ੂਰੀ ਨਾ ਦਿੱਤੀ ਜਾਵੇ, ਇਹ ਬਹੁਤ ਸ਼ਰਮ ਦੀ ਗੱਲ ਹੈ। ਜਿਹੜਾ ਹਿੰਦੁਸਤਾਨ ਦੇ ਅਧਿਕਾਰੀਆਂ ਦਾ ਪਾਕਿਸਤਾਨ ਨਾਲ ਨਵਾਂ ਯਾਰਾਨਾ ਪਿਆ ਹੈ ਇਸ ਯਾਰਾਨੇ ਨੂੰ ਨਿਭਾਉਣ ਲਈ ਪੰਜਾਬ ਦੇ ਰਾਵੀ ਦਰਿਆ ਦਾ ਸਾਰਾ ਪਾਣੀ ਪਾਕਿਸਤਾਨ ਵਿਚ ਜਾਣ ਦਿੱਤਾ। ਇਹ ਪੰਜਾਬ ਦੇ ਹਿੱਤਾਂ ਨਾਲ ਧੱਕਾ ਹੋਇਆ, ਹਿੰਦੁਸਤਾਨ ਦੇ ਹੱਕਾਂ ਦੀ ਰਾਖੀ ਨਹੀਂ ਕੀਤੀ ਗਈ। ਜਿਹੜੀ ਉਸ ਵੇਲੇ ਦੀ ਸੈਂਟਰ ਦੀ ਸਰਕਾਰ ਸੀ ਉਸ ਨੂੰ ਸ਼ਰਮ ਨਾਲ ਡੁੱਬ ਕੇ ਮਰ ਜਾਣਾ ਚਾਹੀਦਾ ਸੀ। ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਪੰਜਾਬ ਦੇ ਲੋਕਾਂ ਨਾਲ ਧੱਕਾ ਹੋਇਆ ਹੈ। ਥੀਨ ਡੈਮ ਕਿਉਂ ਨਹੀਂ ਬਣਾਇਆ ਗਿਆ। ਇਥੇ ਭਰੋਸਾ ਦਿਵਾਇਆ ਗਿਆ ਸੀ ਕਿ ਥੀਨ ਡੈਮ ਬਣਾਇਆ ਜਾਵੇਗਾ। ਗਵਰਨਰ ਐਡਰੈਸ ਵਿਚ ਇਹ ਗੱਲ ਕਹੀ ਗਈ। ਲੇਕਿਨ ਇੰਦਰਾ ਗਾਂਧੀ ਤੇ ਸੰਜੇ ਗਾਂਧੀ ਨੇ ਰਾਏ ਕਰਕੇ ਉਹ ਕਾਗਜ਼ ਪਾੜ ਦਿੱਤੇ। ਹੁਣ ਤਕ ਥੀਨ ਡੈਮ ਕਿਉਂ ਨਹੀਂ ਬਣਿਆ ?

**ਸ੍ਰੀ ਸਪੀਕਰ** : ਜਿਹੜੇ ਆਪਣੇ ਆਪ ਨੂੰ ਹਾਊਸ ਵਿਚ ਡਿਫੈਂਡ ਨਹੀਂ ਕਰ ਸਕਦੇ, ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਮੁਤਫਿਕ ਨਹੀਂ ਹਾਂ। ਉਨ੍ਹਾਂ ਦਾ ਨਾਂ ਰੇਡੀਓ, ਟੈਲੀਵੀਜ਼ਨ, ਅਖ਼ਬਾਰਾਂ ਅਤੇ ਰਸਾਲਿਆਂ ਵਿਚ ਆਉਂਦਾ ਰਿਹਾ ਹੈ। ਡੇਢ ਸਾਲ ਸਾਨੂੰ ਜੇਲ੍ਹ ਵਿਚ ਰੱਖਿਆ ਗਿਆ। ਜਿਨ੍ਹਾਂ ਮਨੁੱਖਾਂ ਦਾ ਇਤਨਾ ਪ੍ਰਚਾਰ ਹੋਇਆ ਹੋਵੇ, ਜਿਨ੍ਹਾਂ ਨੇ ਡੈਮੋਕਰੇਸੀ ਨੂੰ ਖਤਮ ਕਰ ਦਿੱਤਾ, ਜਿਨ੍ਹਾਂ ਨੇ ਇਥੇ ਡਿਕਟੇਟਰਸ਼ਿਪ ਲਿਆਂਦੀ, ਉਨ੍ਹਾਂ ਮਨੁੱਖਾਂ ਦੀ ਜਿਤਨੀ ਵੀ ਬੇਇਜ਼ਤੀ ਕੀਤੀ ਜਾਵੇ, ਥੋੜ੍ਹੀ ਹੈ। ਇਹ ਜਨਤਾ ਪਾਰਟੀ ਦੀ ਸਰਕਾਰ ਹੈ, ਸ੍ਰੀ ਮੁਰਾਰ ਜੀ ਡਿਸਾਈ ਦੀ ਸਰਕਾਰ ਹੈ, ਬਾਬੂ ਜਗਜੀਵਨ ਰਾਮ ਦੀ ਸਰਕਾਰ ਹੈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਹੈ, ਜਿਸ ਨੇ ਲੋਕ ਰਾਜ ਮੁੜ ਲਿਆਂਦਾ ਹੈ। ਇਹ ਜਨਤਾ ਪਾਰਟੀ ਦੀ ਸਰਕਾਰ ਲੋਕਾਂ ਦੇ ਹਿੱਤਾਂ ਦੀ ਰਾਖੀ ਕਰੇਗੀ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਪਹਿਲਾਂ ਵੀ ਕਿਹਾ ਹੈ ਕਿ ਜਿਹੜੇ ਆਪਣੇ ਆਪ ਨੂੰ ਇਥੇ ਡਿਫੈਂਡ ਨਹੀਂ ਕਰ ਸਕਦੇ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ, ਤੁਸੀਂ ਰੈਲੇਵੈਂਟ ਰਹੋ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਜਦੋਂ ਅਕਾਲੀ ਪਾਰਟੀ ਦਾ ਰਾਜ ਸੀ ਅਤੇ ਅਸੀਂ ਸੰਤ ਫਤਹਿ ਸਿੰਘ ਦਾ ਨਾਂ ਲੈਂਦੇ ਸੀ ਤਾਂ ਇਹ ਲੜਨ ਨੂੰ ਆਉਂਦੇ ਸੀ। ਉਸ ਸੰਤ ਫਤਹਿ ਸਿਘ ਨੇ ਪੰਜਾਬ ਦਾ ਬੇੜਾ ਗਰਕ ਕਰ ਦਿਤਾ ਸੀ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਤੁਸੀਂ ਸੁਣਨ ਦੀ ਸ਼ਕਤੀ ਰੱਖੋ।

**ਸ੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ :** ਹਾਂ ਜੀ, ਗੁਪਤਾ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਪਾਣੀ ਦੇ ਮਸਲੇ ਤੇ ਬੋਲਦਿਆਂ ਹੋਇਆਂ ਹਿੰਦੁਸਤਾਨ ਦੀ ਸਾਬਕਾ ਪ੍ਰਧਾਨ ਮੰਤਰੀ......।

**ਸ੍ਰੀ ਸਪੀਕਰ :** ਉਹ ਗੱਲ ਤਾਂ ਹੋ ਗਈ ਹੈ ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਮੈਨੂੰ ਗੱਲ ਤਾਂ ਕਰ ਲੈਣ ਦਿਓ । ਹਿੰਦੁਸਤਾਨ ਦੀ ਸਾਬਕਾ ਪ੍ਰਧਾਨ ਮੰਤਰੀ, ਜਿਸ ਨੇ ਇਸ ਦੇਸ਼ ਨੂੰ 11 ਸਾਲ ਐਸੀ ਰਹਿਨੁਮਾਈ ਦਿੱਤੀ, ਜਿਸ ਨੂੰ ਇਤਿਹਾਸ ਵਿਚ ਆਉਣ ਵਾਲੀਆਂ ਨਸਲਾਂ ਵੇਖਣਗੀਆਂ ਕਿ ਇਹੋ ਜਿਹਾ ਲੀਡਰ ਹਿੰਦੁਸਤਾਨ ਨੂੰ ਮਿਲਿਆ ਸੀ, ਉਨ੍ਹਾਂ ਦੇ ਬਾਰੇ ਇਹੋ ਜਿਹੀਆਂ ਗੱਲਾਂ ਕਹਿਣੀਆਂ, ਇਹ ਬੜੀ ਸ਼ਰਮ ਦੀ ਗੱਲ ਹੈ । ਇਹ ਆਪਣਾ ਦਿਮਾਗੀ ਤੁਆਵਨ ਖੋਹ ਬੈਠੇ ਹਨ ।

(ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਵਲੋਂ 'ਸ਼ੇਮ, ਸ਼ੇਮ' ਤੇ 'ਗਲਾਨੀ' 'ਗਲਾਨੀ' ਦੀਆਂ ਆਵਾਜ਼ਾਂ ਆਈਆਂ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਇਕ ਬੜਾ ਅਹਿਮ ਮਸਲਾ ਹੈ । ਤੁਸੀਂ ਕਿਹਾ ਹੈ ਕਿ ਜਿਹੜਾ ਹਾਊਸ ਵਿਚ ਨਾ ਹੋਵੇ, ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕੇ, ਉਸਦਾ ਨਾਂ ਨਹੀਂ ਲੈਣਾ ਚਾਹੀਦਾ । ਇਹ ਠੀਕ ਹੈ ਕਿ ਅਗਰ ਕੋਈ ਪ੍ਰਾਈਵੇਟ ਸਿਟੀਜ਼ਨ ਹੈ, ਉਸਦੇ ਖਿਲਾਫ ਕੁਰੱਪਸ਼ਨ ਦਾ ਇਲਜ਼ਾਮ ਨਹੀਂ ਲਾਉਣਾ ਚਾਹੀਦਾ । ਜੇ ਅਸੀਂ ਉਸਦੇ ਬਾਰ ਬੋਲਣਾ ਹੈ ਤਾਂ ਪਹਿਲਾਂ ਲਿਖ ਕੇ ਦੇ ਦੇਈਏ । ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਕੁਝ ਪੁਲੀਟੀਕਲ ਡਿਵੈਲਪਮੈਂਟ ਹੋਈ । ਸ੍ਰੀ ਸੰਜੇ ਗਾਂਧੀ ਨੇ ਇਥੇ ਡੀ-ਫੈਕਟੋ ਪਾਵਰ ਹਾਸਲ ਕੀਤੀ । ਹਿੰਦੁਸਤਾਨ ਅਤੇ ਪੰਜਾਬ ਦੀ ਪੁਲੀਟੀਕਲ ਸਿਚੂਏਸ਼ਨ ਉਦੋਂ ਤਕ ਡਿਸਕਸ ਨਹੀਂ ਹੋ ਸਕਦੀ ਜੇ ਅਸੀਂ ਇਨ੍ਹਾਂ ਸੱਜਣਾਂ ਦਾ ਨਾਂ ਨਹੀਂ ਲੈਂਦੇ । ਇਹ ਹੁਣ ਵੀ ਸੰਜੇ ਗਾਂਧੀ ਨੂੰ ਡਿਫੈਂਡ ਕਰਦੇ ਹਨ । ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੂੰ ਅਜੇ ਵੀ ਸਬਕ ਨਹੀਂ ਮਿਲਿਆ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਿਹੜਾ ਆਦਮੀ ਹਾਊਸ ਵਿਚ ਨਾ ਹੋਵੇ, ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕੇ ਉਸ ਦਾ ਨਾਂ ਨਹੀਂ ਲੈਣਾ ਚਾਹੀਦਾ, ਉਹਦੇ ਖਿਲਾਫ ਐਲੀਗੇਸ਼ਨ ਨਹੀਂ ਲਗਾਉਣੇ ਚਾਹੀਦੇ । ਸਪੀਕਰ ਸਾਹਿਬ, ਇੰਦਰਾ ਗਾਂਧੀ ਅਤੇ ਸੰਜੇ ਗਾਂਧੀ ਦਾ ਨਾਂ ਲੈ ਕੇ ਸਾਨੂੰ ਅਫਸੋਸ ਆਉਂਦਾ ਹੈ, ਇਨ੍ਹਾਂ ਦਾ ਨਾਂ ਲੈਣ ਨੂੰ ਜੀਅ ਨਹੀਂ ਕਰਦਾ, ਸ਼ਰਮ ਆਉਂਦੀ ਹੈ । ਪਰ ਫਾਈਨਾਂਸ ਮਨਿਸਟਰ ਸਾਹਿਬ ਦੀ ਬਜਟ ਸਪੀਚ ਵਿਚ ਪੈਰਾ ਦੋ ਉਤੇ ਬੀਬੀ ਇੰਦਰਾ ਗਾਂਧੀ ਦੇ 20-ਪੁਆਇੰਟ ਅਤੇ ਸੰਜੇ ਗਾਂਧੀ ਦੇ 5-ਪੁਆਇੰਟ ਦਿੱਤੇ ਹੋਏ ਹਨ ਇਸ ਤੇ ਅੱਜ ਡਿਸਕਸ਼ਨ ਹੋਣੀ ਹੈ ਪਰ ਸਾਨੂੰ ਤੁਸੀਂ ਰੋਕੀ ਜਾਂਦੇ ਹੋ ਕਿ ਇਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ ।

**ਉਪ ਮੰਤਰੀ, ਘਰੇਲੂ ਉਦਯੋਗ** : ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਸਾਬਕਾ ਪ੍ਰਧਾਨ ਮੰਤਰੀ, ਇੰਦਰਾ ਗਾਧੀ ਜੀ ਦੇ ਬਾਰੇ ਬੇਇੱਜ਼ਤੀ ਦਾ ਲਫਜ਼ ਇਸਤੇਮਾਲ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਲਫਜ਼ ਐਕਸਪੰਜ ਕਰਨਾ ਚਾਹੀਦਾ ਹੈ। ਇਹ ਲਫਜ਼ ਇਸਤੇਮਾਲ ਨਹੀਂ ਕਰਨਾ ਚਾਹੀਦਾ।

**ਸ਼੍ਰੀ ਸਪੀਕਰ** : ਇਸ ਬਾਰੇ ਮੈਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਇਹੋ ਜਿਹੇ ਲਫਜ਼ ਇਸਤੇਮਾਲ ਨਾ ਕਰਨ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਡੇਢ ਮਨੁੱਖ ਨੇ ਪੰਜਾਬ ਦੇ ਚੀਫ਼ ਮਨਿਸਟਰ ਨੂੰ ਦਬਾਅ ਕੇ ਪੰਜਾਬ ਦੇ ਪਾਣੀ ਨੂੰ ਮਲੋ ਮਲੀ ਖੋਹ ਲਿਆ।

**ਸ਼੍ਰੀ ਸਪੀਕਰ** : ਤੁਸੀਂ ਪਦਰਾਂ ਮਿੰਟ ਬੋਲ ਚੁਕੇ ਹੋ। ਜੇ ਕੋਈ ਹੋਰ ਪੁਆਇੰਟ ਤੇ ਬੋਲਣਾ ਹੈ ਤਾਂ ਠੀਕ ਹੈ, ਐਵੇਂ ਰੈਪੀਟੀਸ਼ਨ ਨਾ ਕਰੀ ਜਾਓ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤਾਂ ਇਕੋ ਬੇਨਤੀ ਕਰਨੀ ਹੈ ਕਿ ਪੰਜਾਬ ਦੇ ਹਿੱਤਾਂ ਨੂੰ ਵੇਚਿਆ ਨਹੀਂ ਸੀ ਜਾਣਾ ਚਾਹੀਦਾ। ਹੁਣ ਜਨਤਾ ਪਾਰਟੀ ਦਾ ਰਾਜ ਹਿੰਦੁਸਤਾਨ ਵਿਚ ਆਇਆ ਹੈ। ਸਪੀਕਰ ਸਾਹਿਬ, ਡੈਮੋਕਰੇਸੀ ਬਹਾਲ ਹੋ ਗਈ ਹੈ। ਡਿਕਟੇਟਰਸ਼ਿਪ ਨੂੰ ਖਤਮ ਕੀਤਾ ਗਿਆ ਹੈ। ਸਪੀਕਰ ਸਾਹਿਬ, ਦੇਸ਼ ਵਿਚ ਇਮਾਨਦਾਰੀ ਲਿਆਉਣੀ ਹੈ ਅਤੇ ਕੁਰੱਪਸ਼ਨ ਨੂੰ ਖ਼ਤਮ ਕਰਨਾ ਹੈ।

**ਸ਼੍ਰੀ ਸਪੀਕਰ** : ਤੁਸੀਂ ਪਾਣੀ ਬਾਰੇ ਗਲ ਕਰੋ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਜਨਤਾ ਪਾਰਟੀ ਦਾ ਰਾਜ ਪੰਜਾਬ ਵਿਚ ਵੀ ਆਉਣਾ ਹੈ ਅਤੇ ਹਰਿਆਣੇ ਵਿਚ ਵੀ ਆਉਣਾ ਹੈ। ਅਸੀਂ ਪੰਜਾਬ ਅਤੇ ਹਰਿਆਣੇ ਦੇ ਦੋਵੇਂ ਭਰਾ ਇਕੱਠੇ ਬੈਠ ਕੇ ਇਕ ਟੇਬਲ ਤੇ ਇਸ ਦਾ ਫ਼ੈਸਲਾ ਕਰਾਂਗੇ। ਹਰਿਆਣੇ ਦੇ ਇੰਟਰੈਸਟ ਨੂੰ ਵੀ ਵਾਚ ਕਰਾਂਗੇ ਅਤੇ ਪੰਜਾਬ ਦੇ ਇੰਟਰੈਸਟ ਨੂੰ ਵੀ ਵਾਚ ਕਰਾਂਗੇ। (ਘੰਟੀ) ਪ੍ਰਾਈਮ ਮਨਿਸਟਰ ਦੇ ਆਖੇ ਲਗ ਕੇ ਜਿਹੜੀ ਹੁਣ ਤਕ ਬੇਇਨਸਾਫੀ ਕੀਤੀ ਗਈ ਹੈ, ਜਿਹੜਾ ਪੰਜਾਬ ਦੀ ਜਨਤਾ ਦਾ ਖ਼ੂਨ ਪੀਤਾ ਹੈ, ਕਤਲ ਕੀਤਾ ਗਿਆ ਹੈ, ਇਸ ਨੂੰ ਅਸੀਂ ਠੀਕ ਕਰਨਾ ਹੈ। ਜੋ ਕੁਝ ਇਹ ਨਹੀਂ ਕਰ ਸਕੇ, ਉਹ ਅਸੀਂ ਕਰਨਾ ਹੈ।

**Mr. Speaker** : Please resume your seat.

**ਸਰਦਾਰ ਗੁਰਮੇਜ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ** ** **

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ** ** **

---

**Expunged as ordered by the Chair.

**ਸਰਦਾਰ ਗੁਰਮੇਜ ਸਿੰਘ :** ** ** **

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ :** ** ** **

**ਸ੍ਰੀ ਸਪੀਕਰ** : ਇਹ ਦੋਨੋਂ ਪਾਸਿਉਂ ਜਿਹੜੇ ਰਿਮਾਰਕਸ ਕੀਤੇ ਗਏ ਹਨ, ਇਹ ਐਕਸਪੰਜ ਕਰ ਦਿੱਤੇ ਜਾਣ ।

**ਚੌਧਰੀ ਦਰਸ਼ਨ ਸਿੰਘ** (ਨੂਰਮਹਿਲ) : ਸਪੀਕਰ ਸਾਹਿਬ, ਮਸਲਾ ਬਹੁਤ ਗੰਭੀਰ ਹੈ, ਇਸ ਤੇ ਦੋ ਰਾਵਾਂ ਨਹੀਂ ਹਨ । ਇਸ ਮਸਲੇ ਨੂੰ ਸਾਨੂੰ ਰਲ ਕੇ ਹੱਲ ਕਰਨਾ ਚਾਹੀਦਾ ਹੈ । ਪੰਜਾਬ ਦਾ ਬੜਾ ਇੰਤਹਾ ਨੁਕਸਾਨ ਹੋਇਆ ਹੈ । ਇਹ ਨੁਕਸਾਨ ਕਿਸ ਨੇ ਕੀਤਾ, ਕਿਸ ਨੇ ਤਸ਼ਤਰੀ ਵਿਚ ਰੱਖ ਕੇ ਪੰਜਾਬ ਦੇ ਪਾਣੀ ਦਾ ਹਿੱਸਾ ਦਿੱਤਾ, ਕਿਸ ਨੇ ਕੀ ਕੀ ਦਿੱਤਾ, ਇਸ ਮਸਲੇ ਨੂੰ ਤੁਸੀਂ ਕਿਉਂ ਛੇੜਦੇ ਹੋ ? ਜੇ ਇਸ ਸੂਬੇ ਦੀ ਵੰਡ ਹੋ ਗਈ ਸੀ ਤਾਂ ਤੁਸੀਂ ਪਾਣੀ ਦੀ ਵੰਡ ਨੂੰ ਕਿਸ ਤਰ੍ਹਾਂ ਰੋਕ ਸਕਦੇ ਹੋ । ਮੈਂ ਆਪਣੇ ਇਨ੍ਹਾਂ ਦੋਸਤਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਦਵਾਤਾਂ ਅਤੇ ਮੇਜ਼ ਨਹੀਂ ਵੰਡੇ, ਹਰ ਇਕ ਚੀਜ਼ ਦੀ ਵੰਡ ਨਹੀਂ ਕੀਤੀ, ਹਰਿਆਣਾ ਬਣਾਉਣ ਵੇਲੇ ਕੀ ਕੁਝ ਨਹੀਂ ਕੀਤਾ, ਕਿਸ ਚੀਜ਼ ਦੀ ਵੰਡ ਨਹੀਂ ਕੀਤੀ ? ਅਕਾਲ ਤਖਤ ਤੇ ਲੀਡਰਾਂ ਨੂੰ ਸਰੋਪੇ ਦੇਣ ਵਾਲਾ ਕੌਣ ਸੀ ? ਪੰਜਾਬ ਅਤੇ ਹਰਿਆਣਾ ਨੂੰ ਵੰਡਣ ਵਾਸਤੇ ਤੁਸੀਂ ਕਾਫੀ ਜਦੋ ਜਹਿਦ ਕੀਤੀ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਥੇ ਹਾਊਸ ਵਿਚ ਮਸਲਾ ਪਾਣੀ ਦਾ ਹੈ ਅਤੇ ਹਰਿਆਣੇ ਤੇ ਪੰਜਾਬ ਦਾ ਨਹੀਂ (ਟਰੈਜ਼ਰੀ ਬੈਂਚਾਂ ਵਲੋਂ ਵਿਘਨ) ਹਰਿਆਣਾ, ਰਾਜਸਥਾਨ, ਗੁਜਰਾਤ ਵਗੈਰਾ ਸਭ ਸਾਡੇ ਭਰਾ ਹਨ । ਇਸ ਵੇਲੇ ਪਾਣੀ ਦਾ ਮਸਲਾ ਹੈ ।

**ਚੌਧਰੀ ਦਰਸ਼ਨ ਸਿੰਘ** : ਪਾਣੀ ਵੀ ਪਿਲਾਵਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਤੁਸੀਂ ਕੀ ਪਾਣੀ ਪਿਲਾਉਣਾ ਹੈ, ਤੁਹਾਡੇ ਚੀਫ਼ ਮਨਿਸਟਰ ਵਿਚ ਜਾਨ ਨਹੀਂ ।

**ਚੌਧਰੀ ਦਰਸ਼ਨ ਸਿੰਘ** : ਅਕਾਲ ਤਖਤ ਤੇ ਹਰਿਆਣੇ ਦੇ ਲੀਡਰਾਂ ਨੂੰ ਸਰੋਪੇ ਦਿੱਤੇ ਗਏ । (ਵਿਘਨ) ਹਰਿਆਣਾ ਤੁਸੀਂ ਬਣਾਇਆ, ਸ਼ਿਮਲਾ ਸ਼ਹਿਰ ਤੁਸੀਂ ਦਿੱਤਾ, ਹਿਮਾਚਲ ਪ੍ਰਦੇਸ਼ ਨੂੰ ਇਲਾਕਾ ਤੁਸੀਂ ਦਿੱਤਾ, ਇਸ ਜ਼ਿਮੇਂਵਾਰੀ ਤੋਂ ਤੁਹਾਨੂੰ ਪਿਛੇ ਨਹੀਂ ਹਟਣਾ ਚਾਹੀਦਾ ।

**ਸ੍ਰੀ ਸਪੀਕਰ** : ਪੁਆਇੰਟ ਤੇ ਗੱਲ ਕਰੋ ਜੀ ।

**ਚੌਧਰੀ ਦਰਸ਼ਨ ਸਿੰਘ** : ਜੇ ਤੁਸੀਂ ਇਸ ਪੰਜਾਬ ਦੀ ਵੰਡ ਕੀਤੀ ਹੈ ਤਾਂ ਪਾਣੀ ਦੀ ਵੰਡ ਤੋਂ ਵੀ ਨਾ ਘਬਰਾਓ, ਪਾਣੀ ਵੰਡਿਆ ਜਾਣਾ ਹੈ । ਸਾਡੇ ਪੰਜਾਬ ਦੀ ਰੀਆਰਗੇ-ਨਾਈਜ਼ੇਸਨ 1966 ਵਿਚ ਹੋਈ ।

---

** Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : 1947 ਦੀ ਵੰਡ ਕਿਸ ਨੇ ਕਰਵਾਈ ਸੀ ? ਚੀਨ ਨੂੰ ਇਲਾਕਾ ਕਿਸ ਨੇ ਦਿੱਤਾ, ਰਣ-ਕੱਛ ਦਾ ਇਲਾਕਾ ਕਿਸ ਨੇ ਦਿੱਤਾ ?

**Mr. Speaker** : You are interrupting the proceedings of the House. You are not behaving properly.

**ਮਾਲ ਅਤੇ ਚੋਣ ਮੰਤਰੀ** : ਜੇ ਇਨ੍ਹਾਂ ਨੂੰ ਇਤਰਾਜ਼ ਹੈ ਤਾਂ ਸ੍ਰੀ ਡਿਸਾਈ ਜੀ ਦੀ ਗੱਲ ਮੰਨ ਲੈਣ ਅਤੇ ਸਾਰੇ ਹਿੰਦੁਸਤਾਨ ਦੇ 5-4 ਸੂਬੇ ਬਣਾ ਲੈਣ ।

Sardar Kirpal Singh Dhillon : While discussing a part you can certainly discuss the whole. ਪਾਣੀ ਦੀ ਗੱਲ ਤਾਂ ਇਕ ਹਿੱਸਾ ਹੈ । ਇਸ ਪੰਜਾਬ ਅਤੇ ਹਰਿਆਣੇ ਦੀ ਵੰਡ ਨਾਲ ਹੋਰ ਵੀ ਕਈ ਮਸਲੇ ਜੁੜੇ ਹੋਏ ਹਨ, ਕਈ ਹੋਰ ਵੀ ਅਸੈਟਸ ਦੀ ਵੰਡ ਦਾ ਮਸਲਾ ਹੈ । ਇਸ ਕਰਕੇ ਜੇ ਚੌਧਰੀ ਸਾਹਿਬ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਜ਼ਿਕਰ ਕਰਦੇ ਹਨ ਤਾਂ ਭੂੰਦੜ ਸਾਹਿਬ ਨੂੰ ਗੁੱਸਾ ਨਹੀਂ ਕਰਨਾ ਚਾਹੀਦਾ, ਸਾਰੀਆਂ ਗੱਲਾਂ ਡਿਸਕਸ ਹੋਣੀਆਂ ਚਾਹੀਦੀਆਂ ਹਨ ।

**ਚੌਧਰੀ ਦਰਸ਼ਨ ਸਿੰਘ** : ਪੰਜਾਬ ਦੀ ਇਕ ਵਾਰੀ ਨਹੀਂ, ਦੋ ਵਾਰੀ ਨਹੀਂ, 3 ਵਾਰੀ ਇਸ ਦੀ ਤਕਸੀਮ ਹੋਈ ਹੈ । ਸਾਡਾ ਪੰਜਾਬ ਖੇਤੀ ਬਾੜੀ ਤੇ ਨਿਰਭਰ ਕਰਦਾ ਹੈ ਅਤੇ 80% ਆਬਾਦੀ ਖੇਤੀ ਬਾੜੀ ਤੇ ਨਿਰਭਰ ਕਰਦੀ ਹੈ । ਇਹ ਬਾਰਡਰ ਦੀ ਸਟੇਟ ਹੈ ਅਤੇ ਇਸ ਨੂੰ ਹਿੰਦੁਸਤਾਨ ਦੀ ਸੋਰਡ ਆਰਮ ਵੀ ਕਿਹਾ ਜਾਂਦਾ ਹੈ । ਸਾਡੇ ਸੂਬੇ ਨੂੰ 1962, 1965 ਅਤੇ 1971 ਦੀਆਂ ਲੜਾਈਆਂ ਦੇ ਬਰਨ ਬਰਦਾਸ਼ਤ ਕਰਨੇ ਪਏ ਹਨ । ਫਿਰ ਵੀ ਸਾਡੇ ਲੋਕੀਂ ਇੰਨੇ ਹਿੰਮਤੀ ਹਨ ਕਿ ਹਿੰਦੁਸਤਾਨ ਦੀ ਸਰਕਾਰ ਦੇ ਅੰਨ ਭੰਡਾਰ ਵਿਚ 80% ਅੰਨ ਭੇਜਦੇ ਹਨ ਅਤੇ ਇਥੇ ਦੇ ਲੋਕੀਂ ਮੁੜ ਆਪਣੇ ਪੈਰਾਂ ਤੇ ਖੜੇ ਹੋ ਗਏ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 1 ਨਵੰਬਰ, 1966 ਨੂੰ ਪੰਜਾਬ ਅਤੇ ਹਰਿਆਣੇ ਦੀ ਵੰਡ ਹੋਣੀ, ਉਸ ਤੋਂ ਪਹਿਲਾਂ ਕਿਸ ਤਰ੍ਹਾਂ ਮਰਨ ਵਰਤ ਰੱਖੇ ਗਏ, ਐਜੀਟੇਸ਼ਨਾਂ ਹੋਈਆਂ ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਵੰਡ ਤੁਸੀਂ ਕਰਾਈ ਹੈ ।

**ਚੌਧਰੀ ਦਰਸ਼ਨ ਸਿੰਘ** : ਅਸੀਂ ਕਰਾਈ ਜਾਂ ਤੁਸੀਂ ਕਰਾਈ, ਤੁਸੀਂ ਇਸ ਗੱਲ ਤੋਂ ਮੁਨਕਰ ਕਿਉਂ ਹੁੰਦੇ ਹੋ । (ਵਿਘਨ)

**ਸਰਦਾਰ ਸੁਰਜੀਤ ਸਿੰਘ ਸਿੱਧੂ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ . . . . ।

**Mr. Speaker** : This is wrong. This is mere interruption.

**ਚੌਧਰੀ ਦਰਸ਼ਨ ਸਿੰਘ** : ਇਨ੍ਹਾਂ ਨੇ ਇਕ ਨਵੰਬਰ ਦੀ ਛੁੱਟੀ ਰੱਖੀ ਸੀ ਜਿਸ ਦਿਨ ਪੰਜਾਬ ਦੀ ਤਕਸੀਮ ਹੋਈ ਸੀ ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ** ** **

---

**Expunged as ordered by the Chair.

**Mr. Speaker** : This is no point of order.

**ਸਰਦਾਰ ਸੁਰਜੀਤ ਸਿੰਘ ਸਿੱਧੂ** : ** ** **

**Mr. Speaker** : This is no point of order.

**ਚੌਧਰੀ ਦਰਸ਼ਨ ਸਿੰਘ** : ਇਹ ਕੀ ਚੰਗੀ ਆਰਗੂਮੈਂਟ ਹੈ ਕਿ ਜੇ 40 ਹਜ਼ਾਰ ਮੁਰੱਬਾ ਮੀਲ ਚੀਨ ਨੂੰ ਦਿੱਤਾ ਤਾਂ ਅਸੀਂ ਵੀ ਦੇ ਦੇਈਏ । (ਵਿਘਨ)

**Mr. Speaker** : We should not waste time of the House.

**ਚੌਧਰੀ ਦਰਸ਼ਨ ਸਿੰਘ** : 1 ਨਵੰਬਰ, 1966 ਨੂੰ ਪੰਜਾਬ ਅਤੇ ਹਰਿਆਣਾ ਮੌਜੂਦਾ ਵਜੂਦ ਵਿਚ ਆਏ । ਰੀਆਰਗੇਨਾਈਜ਼ੇਸ਼ਨ ਐਕਟ ਦੀ ਦਫਾ 78 ਵਿਚ ਇਹ ਪ੍ਰੋਵੀਜ਼ਨ ਹੈ ਕਿ ਤਿੰਨਾਂ ਸੂਬਿਆਂ ਪੰਜਾਬ, ਹਰਿਆਣਾ ਅਤੇ ਹਿਮਾਚਲ ਦੀਆਂ ਸਰਕਾਰਾਂ ਵਿਦਿਨ ਟੂ ਯੀਰਜ਼ ਆਪਣੇ ਤਕਾਜ਼ਿਆਂ ਦਾ ਫੈਸਲਾ ਕਰਨਗੀਆਂ ਅਤੇ ਜੇ ਦੋ ਸਾਲਾਂ ਵਿਚ ਇਨ੍ਹਾਂ ਤਕਾਜ਼ਿਆਂ ਦਾ ਫੈਸਲਾ ਨਾ ਕਰ ਸਕੇ ਤਾਂ ਸੈਂਟਰ ਦੀ ਸਰਕਾਰ ਉਨ੍ਹਾਂ ਤੇ ਆਪਣਾ ਫੈਸਲਾ ਸਾਦਰ ਕਰੇਗੀ, ਇਹ ਚੀਜ਼ ਰੀਆਰਗੇਨਾਈਜ਼ੇਸ਼ਨ ਐਕਟ ਦੀ ਦਫਾ 78 ਵਿਚ ਪ੍ਰੋਵਾਈਡਿਡ ਹੈ । 1 ਨਵੰਬਰ, 1966 ਨੂੰ ਸਾਡੇ ਪੰਜਾਬ ਦੀ ਵੰਡ ਹੋਈ । 1967 ਵਿਚ ਜਨਰਲ ਇਲੈਕਸ਼ਨ ਹੋਏ ਅਤੇ ਉਸ ਵੇਲੇ ਇਸ ਸੂਬੇ ਵਿਚ ਅਕਾਲੀਆਂ ਦੀ ਸਰਕਾਰ ਬਿਰਾਜਮਾਨ ਹੋਈ ਅਤੇ ਪੰਜਾਬ ਦੀ ਹਕੂਮਤ ਦੀ ਵਾਗਡੋਰ ਇਨ੍ਹਾਂ ਨੇ ਸੰਭਾਲੀ । ਇਸ ਕਰਕੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ੍ਹਾ ਸੀ ਕਿ ਇਹ ਦੋ ਸਾਲਾਂ ਵਿਚ ਕਿਉਂ ਸਾਰੀਆਂ ਗੱਲਾਂ ਦੇ ਫੈਸਲੇ ਨਹੀਂ ਕਰ ਸਕੇ ? (ਟਰੇਜ਼ਰੀ ਬੈਂਚਾਂ ਵਲੋਂ ਥੰਪਿੰਗ) ਇਨ੍ਹਾਂ ਦੀ ਸਰਕਾਰ ਦੀਆਂ ਵੀ ਕੁਝ ਜ਼ਿਮੇਵਾਰੀਆਂ ਸਨ । ਪਰ ਇਹ ਦੋ ਸਾਲਾਂ ਵਿਚ ਫੈਸਲਾ ਨਹੀਂ ਕਰ ਸਕੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਡੇਟ ਨੂੰ ਸੈਂਟਰ ਦੇ ਇਰੀਗੇਸ਼ਨ ਮਨਿਸਟਰ ਕੌਣ ਸਨ, ਜਿਨ੍ਹਾਂ ਦੇ ਵੇਲੇ ਇਹ ਪਾਣੀ ਦਾ ਫੈਸਲਾ ਹੋਇਆ ?

**ਚੌਧਰੀ ਜਗਤ ਰਾਮ** : ਇਨ੍ਹਾਂ ਦੇ ਬਾਪੂ ।

**ਚੌਧਰੀ ਦਰਸ਼ਨ ਸਿੰਘ** : ਪੰਜਾਬ ਸਰਕਾਰ ਦੀ ਜੱਦੋ ਜਹਿਦ ਦੇ ਬਾਵਜੂਦ, ਪੰਜਾਬ ਸਰਕਾਰ ਦੀ ਹਿੰਮਤ ਦੇ ਬਾਵਜੂਦ ਸ਼੍ਰੀ ਜਗਜੀਵਨ ਰਾਮ ਜੀ, ਜਿਹੜੇ ਕਿ ਸੀ. ਐਫ. ਡੀ. ਪਾਰਟੀ ਦੇ ਚੇਅਰਮੈਨ ਹਨ, ਦੀ ਕਲਮ ਥੱਲੇ ਇਹ ਫੈਸਲਾ ਹੋਇਆ । ਕੁਝ ਲੋਕ ਉਨ੍ਹਾਂ ਨੂੰ ਬਾਬੂ ਕਹਿੰਦੇ ਹਨ, ਅਤੇ ਕੁਝ ਲੋਕ ਬਾਪ ਕਹਿੰਦੇ ਹਨ ਉਨ੍ਹਾਂ ਦੀ ਕਲਮ ਦੇ ਥੱਲੇ ਇਹ ਫੈਸਲਾ ਹੋਇਆ ਹੈ । (ਵਿਘਨ)

**Mr. Speaker** : Don't interrupt. This is not the way.

(ਇਸ ਵੇਲੇ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਅਤੇ ਕੁਝ ਹੋਰ ਮੈਂਬਰ ਬੋਲ ਰਹੇ ਸਨ ** ** **)

**ਸ਼੍ਰੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ ।

---

**Expunged as ordered by the Chair.

**ਸਰਦਾਰ ਗੁਰਦੇਵ ਸਿੰਘ ਬਾਦਲ :** ਪੁਆਇੰਟ ਆਫ ਆਰਡਰ, ਸਰ ।

**ਚੌਧਰੀ ਦਰਸ਼ਨ ਸਿੰਘ :** ਬਾਪੂ ਕਹਿਣਾ ਮਾੜਾ ਤਾਂ ਨਹੀਂ । ਉਨ੍ਹਾਂ ਦੀ ਹਕੂਮਤ ਦੇ ਥੱਲੇ ਇਹ ਫੈਸਲਾ ਹੋਇਆ, ਪਰ ਫੈਸਲਾ ਘਾਟੇ ਦਾ ਅਤੇ ਗਲਤ ਹੋਇਆ, ਇਸ ਗੱਲ ਤੋਂ ਇਨਕਾਰ ਨਹੀ ਕੀਤਾ ਜਾ ਸਕਦਾ (ਵਿਘਨ)

**ਸ਼੍ਰੀ ਸਪੀਕਰ :** ਇੰਟਰੱਪਟ ਨਾ ਕਰੋ ਜੀ ।

**ਸਰਦਾਰ ਗੁਰਦੇਵ ਸਿਘ ਬਾਦਲ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ ।

**ਸ਼੍ਰੀ ਸਪੀਕਰ :** ਕਦੇ ਤੁਸੀਂ ਪੜ੍ਹਿਆ ਹੈ ਕਿ ਪੁਆਇੰਟ ਆਫ ਆਰਡਰ ਕੀ ਹੁੰਦਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :** ਤੁਹਾਡੇ ਨਾਲੋਂ ਵੱਧ ਵੋਟਾਂ ਲੈਕੇ ਜਿੱਤ ਕੇ ਆਇਆ ਹਾਂ, ਤੁਸੀਂ ਬੜੇ ਪੜ੍ਹੇ ਲਿਖੇ ਹੋ ? ਅਸਤੀਫਾ ਦੇਕੇ ਮੇਰੇ ਨਾਲ ਇਲੈਕਸ਼ਨ ਲੜ ਕੇ ਵੇਖ ਲਵੋ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਨ੍ਹਾਂ ਨੇ ਬਾਬੂ ਜਗਜੀਵਨ ਰਾਮ ਨੂੰ ਬਾਪੂ ਆਖਿਆ ਹੈ....।

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਚੌਧਰੀ ਸਾਹਿਬ ਕਹਿੰਦੇ ਹਨ ਕਿ ਬਾਬੂ ਜਗਜੀਵਨ ਰਾਮ ਨੂੰ ਬਾਪੂ ਆਖੋ । ਉਹ ਬਜ਼ੁਰਗ ਹਨ ।

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲ ਰਹੇ ਸਨ । ** **)

**ਸ਼੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸੀ ਕਿ ਇਸ ਫੈਸਲੇ ਵਾਸਤੇ ਪੰਜਾਬ ਸਰਕਾਰ ਨੇ ਬਹੁਤ ਜੱਦੋ ਜਹਿਦ ਕੀਤੀ ਹੈ । 24 ਮਾਰਚ, 1973 ਨੂੰ ਹੋਏ ਫੈਸਲੇ ਨਾਲ ਪੰਜਾਬ ਨਾਲ ਬਹੁਤ ਇਨਜਸਟਿਸ ਹੋਇਆ ਹੈ, ਸਾਡੇ ਨਾਲ ਧੱਕਾ ਹੋਇਆ ਹੈ । ਪੰਜਾਬ ਦੇ ਸਾਰੇ ਲੋਕਾਂ ਨਾਲ ਧੱਕਾ ਹੋਇਆ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ 1955 ਵਿਚ ਇੰਡੋ-ਪਾਕ ਟਰੀਟੀ ਦੇ ਦੌਰਾਨ ਪਾਕਿਸਤਾਨ ਨੇ ਪਾਣੀ ਦੀ ਮੰਗ ਕੀਤੀ ਸੀ ਤਾਂ ਉਸ ਵੇਲੇ ਇਹ ਮਸਲਾ ਯੂ. ਐਨ. ਓ. ਵਿਚ ਪਹੁੰਚਿਆ ਹੋਇਆ ਸੀ । ਸੈਂਟਰ ਦੀ ਸਰਕਾਰ ਨੇ ਪੰਜਾਬ ਦੀ ਸਰਕਾਰ ਨੂੰ ਚਿੱਠੀ ਲਿੱਖੀ ਸੀ ਜਿਸ ਵਿਚ ਇਹ ਕਿਹਾ ਗਿਆ ਸੀ ਕਿ ਇਹ ਮਸਲਾ ਯੂ. ਐਨ. ਓ. ਵਿਚ ਚਲ ਰਿਹਾ ਹੈ । ਇਸ ਤੋਂ ਬਾਅਦ ਪੰਜਾਬ ਸਰਕਾਰ ਨੇ ਇਸ ਪਾਣੀ ਨੂੰ ਇਸਤੇਮਾਲ ਕਰਕੇ ਇਸ ਵਿਚੋਂ 3 ਨਹਿਰਾਂ ਕਢੀਆਂ । ਇਕ ਸਰਹਿੰਦ ਫੀਡਰ, ਇਕ ਈਸਟਰਨ ਕੈਨਾਲ ਅਤੇ ਇਕ ਹੋਰ ਨਹਿਰ ਕੱਢੀ ਸੀ । ਇਹ ਇਸ ਵਾਸਤੇ ਪੰਜਾਬ ਸਰਕਾਰ ਨੇ ਕੀਤਾ ਸੀ ਕਿ ਪੰਜਾਬ ਨੂੰ ਪਾਣੀ ਮਿਲੇ ਅਤੇ ਪਾਕਿਸਤਾਨ ਨੂੰ ਨਾ ਜਾਵੇ । ਉਸ ਨਾਲ ਤਕਰੀਬਨ 10 ਲੱਖ ਏਕੜ ਜ਼ਮੀਨ ਸੈਰਾਬ ਹੋਈ । ਪਿਛਲੇ 20 ਸਾਲ ਤੋਂ ਇਨ੍ਹਾਂ ਨਹਿਰਾਂ ਦਾ ਪਾਣੀ ਪੰਜਾਬ ਵਰਤਦਾ ਰਿਹਾ ਹੈ, ਪਰ ਹੁਣ ਇਸ ਨੂੰ ਡਾਈਵਰਟ ਕਰਨ ਲਗੇ ਹਨ ਇਸ ਨਾਲ ਇਹ 3 ਨਹਿਰਾਂ ਸੁਕ ਜਾਣਗੀਆਂ । ਇਹ ਸਾਡੇ ਨਾਲ ਧੱਕੇਸ਼ਾਹੀ ਹੈ । ਇਹ ਸੈਂਟਰ ਦੀ ਸਲਾਹ ਨਾਲ ਕੀਤਾ ਗਿਆ ਸੀ । ਹੁਣ ਇਕ ਇਹ ਫੈਸਲਾ ਹੋਇਆ ਹੈ ਕਿ ਇਸ ਦਾ 3.5 ਮਿਲੀਅਨ ਏਕੜ ਫੀਟ ਪਾਣੀ ਹਰਿਆਣੇ

**Not recorded as ordered by the Chair.

ਨੂੰ ਦਿਤਾ ਜਾਣਾ ਹੈ । ਇਹ ਕੋਟਾ ਫਿਕਸ ਕਰ ਦਿੱਤਾ ਹੈ । ਚਾਹੇ ਪਾਣੀ ਪੂਰਾ ਆਵੇ ਜਾਂ ਨਾ ਆਵੇ, ਹਰਿਆਣੇ ਨੇ ਇਹ ਆਪਣਾ ਹਿੱਸਾ ਲੈ ਲੈਣਾ ਹੈ । ਇਸ ਨਾਲ 60% ਪਾਣੀ ਹਰਿਆਣੇ ਨੂੰ ਜਾਵੇਗਾ । ਮੇਰਾ ਖ਼ਿਆਲ ਹੈ ਕਿ ਇਹ ਸਾਡੇ ਨਾਲ ਇਕ ਧੱਕਾ ਹੈ । ਇਹ ਜਿਹੜਾ ਫੈਸਲਾ ਹੋਇਆ ਇਸ ਵਿਚ ਪੰਜਾਬ ਗੌਰਮਿੰਟ ਦੀ ਕੋਈ ਕਨਸੈਂਟ ਨਹੀਂ ਲਈ ਗਈ । ਪੰਜਾਬ ਨੇ ਕੋਈ ਐਗਰੀਮੈਂਟ ਨਹੀਂ ਕੀਤਾ । ਪੰਜਾਬ ਸਰਕਾਰ ਤਾਂ ਇਸ ਪਾਣੀ ਵਾਸਤੇ ਪਰੋਟੈਸਟ ਕਰਦੀ ਰਹੀ ਹੈ । ਜਿਹੜੇ ਸੈਟੀਮੈਂਟਸ ਇਸ ਹਾਊਸ ਵਿਚ ਰੱਖੇ ਜਾਂਦੇ ਰਹੇ ਹਨ ਉਹ ਪੰਜਾਬ ਸਰਕਾਰ ਕੇਂਦਰੀ ਸਰਕਾਰ ਨੂੰ ਭੇਜਦੀ ਰਹੀ ਹੈ ।

**ਸਰਦਾਰ ਪ੍ਰਹਿਲਾਦ ਸਿੰਘ** . ਇਹ ਫੈਸਲਾ ਤੁਸੀਂ ਤਾਂ ਕਰਵਾਇਆ ਹੈ ।

**ਚੌਧਰੀ ਦਰਸ਼ਨ ਸਿੰਘ** : ਤੁਹਾਨੂੰ ਇਹ ਪਤਾ ਲਗ ਜਾਵੇਗਾ ਤੁਸੀਂ ਹੁਣ ਉਥੇ ਆਏ ਹੋ । ਮੇਰੇ ਦੋਸਤਾਂ ਨੇ ਕਿਹਾ ਸੀ.... ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹਾਊਸ ਦੇ ਸਾਹਮਣੇ ਅੱਜ ਬਹੁਤ ਇੰਪਾਰਟੈਂਟ ਏਜੰਡਾ ਹੈ । ਤੁਹਾਡਾ ਫੈਸਲਾ ਸੀ ਕਿ 5, 5 ਮਿੰਟ ਬੋਲਣਗੇ । ਹੁਣ ਕਿਤੇ ਇਹ ਨਾ ਕਰਨਾ ਕਿ ਉਸ ਏਜੰਡੇ ਨੂੰ ਕਰਟੇਲ ਕਰ ਦੇਣਾ । ਉਹ ਉਸੇ ਤਰ੍ਹਾਂ ਰਹਿਣਾ ਚਾਹੀਦਾ ਹੈ ਚਾਹੇ ਹਾਊਸ ਦਾ ਟਾਈਮ ਵਧਾਉਣਾ ਪਵੇ । ਇਹ ਤੁਹਾਡਾ ਆਪਣਾ ਫ਼ੈਸਲਾ ਹੈ ।

**ਸ੍ਰੀ ਸਪੀਕਰ** : ਚੌਧਰੀ ਦਰਸ਼ਨ ਸਿੰਘ ਜੀ, ਤੁਸੀਂ ਹੁਣ ਖ਼ਤਮ ਕਰੋ ।

**ਚੌਧਰੀ ਦਰਸ਼ਨ ਸਿੰਘ** : ਮੈ ਖ਼ਤਮ ਕਰਨ ਹੀ ਲਗਾ ਹਾਂ ਜੀ । ਹੁਣ ਇਥੇ ਸਾਰੇ ਹਾਊਸ ਦੇ ਮੈਂਬਰਾਂ ਦੀ ਮਰਜ਼ੀ ਹੈ ਕਿ ਇਹ ਫੈਸਲਾ ਰਿਵਾਈਜ਼ ਕੀਤਾ ਜਾਵੇ । ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਹੁਣ ਤਾਂ ਸਾਡੇ ਪੰਜਾਬ ਦੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਵਿਚ ਬਿਰਾਜਮਾਨ ਹਨ । ਮੈਨੂੰ ਪੂਰਾ ਵਿਸ਼ਵਾਸ ਹੈ ਕਿ ਗਿਆਨੀ ਜੀ ਉਨ੍ਹਾਂ ਨਾਲ ਇਸ ਫੈਸਲੇ ਨੂੰ ਰਿਵਾਈਜ਼ ਕਰਾਉਣ ਵਾਸਤੇ ਪੂਰੀ ਜੱਦੋ ਜਹਿਦ ਕਰਨਗੇ ਤਾਂਕਿ ਲੋਕਾਂ ਦੇ ਹਿੱਤਾਂ ਦੀ ਰਾਖੀ ਹੋ ਸਕੇ । ਕਲਾਜ਼ 78 ਦੇ ਥਲੇ ਬਿਆਸ ਦੇ ਪਾਣੀ ਦਾ ਜ਼ਿਕਰ ਹੈ, ਭਾਖੜੇ ਦਾ ਵੀ ਜ਼ਿਕਰ ਹੈ ਪਰ ਰਾਵੀ ਦਾ ਕੋਈ ਜ਼ਿਕਰ ਨਹੀਂ । ਜੇ ਹੁਣ ਇਸ ਰਾਵੀ ਨੂੰ ਵੀ ਇਨਕਲੂਡ ਕਰ ਲਿਆ ਜਾਵੇ ਤਾਂ ਇਹ ਸਾਡੇ ਨਾਲ ਧੱਕੇਸ਼ਾਹੀ ਹੈ । ਰਾਵੀ ਦਾ ਸਾਰਾ ਪਾਣੀ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਜੇ ਇਹ ਇਸ ਤਰ੍ਹਾਂ ਕਰਦੇ ਰਹੇ ਤਾਂ ਇਸ ਫਿਰਕਾਪ੍ਰਸਤੀ ਨਾਲ ਪੰਜਾਬ ਨੂੰ ਲੀਰੋ ਲੀਰ ਕਰ ਕੇ ਰਖ ਦੇਵੋਗੇ ਅਤੇ ਕਰਕੇ ਰੱਖ ਵੀ ਦਿੱਤਾ ਹੈ । ਇਸ ਲਈ ਮੈਂ ਹੁਣ ਇਸ ਤੇ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਵੇਲੇ ਸ੍ਰੀ ਸਪੀਕਰ ਨੇ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੂੰ ਕਾਲ ਅਪੌਨ ਕੀਤਾ ।)

**ਸ੍ਰੀ ਪ੍ਰੇਮ ਗੁਪਤਾ** : ਮੈਂ ਵੀ ਬੋਲਣਾ ਹੈ ਜੀ ।

**ਸ੍ਰੀ ਸਪੀਕਰ** : ਗੁਪਤਾ ਜੀ, ਤੁਸੀ ਬੈਠੋ । ਇਨ੍ਹਾਂ ਤੋਂ ਬਾਅਦ ਚੀਫ ਮਨਿਸਟਰ ਸਾਹਿਬ ਬੋਲਣਗੇ ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਪਾਣੀ ਦੀ ਤਕਸੀਮ ਦਾ ਮਸਲਾ ਬੜੀ ਦੇਰ ਤੋਂ ਹਿੰਦੁਸਤਾਨ ਵਿਚ ਚਲ ਰਿਹਾ ਹੈ । ਇਸ ਹਾਊਸ ਵਿਚ ਇਹ ਮਸਲਾ ਚਲਿਆ ਅਤੇ ਬਾਹਿਰ ਵੀ ਚਲਿਆ । ਇਸ ਗੱਲ ਤੇ ਸਾਰਾ ਹਾਊਸ ਇਤਫਾਕ ਕਰਦਾ ਹੈ ਕਿ ਇਹ ਫੈਸਲਾ ਗਲਤ ਹੋਇਆ ਹੈ ਚਾਹੇ ਕੋਈ ਇਧਰ ਬੈਠਾ ਹੈ ਜਾਂ ਉਧਰ ਬੈਠਾ ਹੈ । ਮੈਂ ਸਾਬਕਾ ਪ੍ਰਧਾਨ ਮੰਤਰੀ ਦੇ ਬਰਖਿਲਾਫ ਕੁਝ ਨਹੀਂ ਕਹਿਣਾ ਚਾਹੁੰਦਾ । ਉਨ੍ਹਾਂ ਨੇ 11 ਸਾਲ ਰਾਜ ਕੀਤਾ ਹੈ ਉਹ ਇਕ ਮਹਾਨ ਹਸਤੀ ਹਨ । ਮਗਰ ਇਹ ਫੈਸਲਾ ਉਨ੍ਹਾਂ ਦੀ ਕੈਬਨਿਟ ਵਿਚ ਹੋਇਆ, ਪ੍ਰਧਾਨ ਮੰਤਰੀ ਦੀ ਮੌਜੂਦਗੀ ਵਿਚ ਹੋਇਆ । ਉਸ ਕੈਬਨਿਟ ਦੇ ਕੁਝ ਮੈਂਬਰਾਂ ਨੇ ਆਪਣੀ ਰਾਏ ਠੀਕ ਜ਼ਾਹਿਰ ਕੀਤੀ ।

**Chaudhri Darshan Singh** : Point of order, Sir.

**Mr. Speaker** : What is your point of order ?

**Chaudhri Darshan Singh** : Sir, the proceedings of the Cabinet are secret. The hon. Member cannot mention the proceedings of the Cabinet anywhere.

**Sardar Gurcharan Singh Nihal singhwala** : I am not going into the proceedings of the Cabinet.

**ਸ੍ਰੀ ਸਪੀਕਰ** : ਹਾਂ ਠੀਕ ਹੈ ਸੈਂਟਰਲ ਗੌਰਮਿੰਟ ਦੀ ਕੈਬਨਿਟ ਦੀ ਪਰੋਸੀਡਿੰਗਜ਼ ਤੇ ਕੋਈ ਕਰਿਟਿਸਿਜ਼ਮ ਨਹੀਂ ਹੋ ਸਕਦਾ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਇਸ ਮਸਲੇ ਤੇ ਜਗਜੀਵਨ ਰਾਮ ਜੀ ਫੈਸਲਾ ਕਰਨ ਲੱਗੇ ਸਨ ਤਾਂ ਉਸ ਵੇਲੇ ਬੰਸੀ ਲਾਲ ਜੀ ਨੇ ਇਹ ਕਿਹਾ ਸੀ ਕਿ ਇਹ ਫੈਸਲਾ ਕਰ ਦੇ ਨਹੀਂ ਤਾਂ ਮੈਂ ਇੰਦਰਾ ਜੀ ਤੋਂ ਕਢਵਾ ਲਵਾਂਗਾ । (ਆਪੋਜ਼ੀਸ਼ਨ ਵਲੋਂ ਥਪਿੰਗ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੈਂ ਇਸ ਗੱਲ ਤੋਂ ਇਨਕਾਰ ਨਹੀਂ ਕਰਦਾ ਕਿ ਉਸ ਵੇਲੇ ਕਾਂਗਰਸ ਦੇ ਕੁਝ ਮੈਂਬਰਾਂ ਨੇ ਅਤੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਹ ਪੰਜਾਬ ਨਾਲ ਬੇਇਨਸਾਫੀ ਹੋਈ ਹੈ । ਸ੍ਰੀ ਜਗਜੀਵਨ ਰਾਮ ਜੀ ਨੇ ਵੀ ਕਿਹਾ ਸੀ ਕਿ ਪੰਜਾਬ ਨੂੰ ਨਾ ਮਾਰੋ । ਸਪੀਕਰ ਸਾਹਿਬ, ਮੈਂ ਇਕ ਗੱਲ ਇਥੇ ਕਹਿ ਦੇਣੀ ਚਾਹੁੰਦਾ ਹਾਂ ਕਿ ਸਾਬਕਾ ਪ੍ਰਧਾਨ ਮੰਤਰੀ ਨੇ ਇਹ ਗਲਤ ਫੈਸਲਾ ਕੀਤਾ ਹੈ ਔਰ ਇਹ ਪੰਜਾਬ ਦੀ ਜਨਤਾ ਦੇ ਬਰਖਿਲਾਫ ਫੈਸਲਾ ਕੀਤਾ ਹੈ । ਅੱਜ ਮੈਨੂੰ ਦੁਖ ਹੈ ਕਿ ਸਰਦਾਰ ਦਰਬਾਰਾ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਇਸ ਦੇ ਵਾਸਤੇ ਆਪਣੇ ਖੂਨ ਦਾ ਇਕ ਇਕ ਕਤਰਾ ਵਗਾ ਦੇਵਾਂਗੇ । ਇਹ ਉਸ ਪਾਰਟੀ ਵਿਚ ਬੈਠੇ ਹੋਏ ਹਨ ਜਿਸ ਦੇ ਨਾਲ ਬੇਇਨਸਾਫੀ ਹੋਈ ਹੈ । ਇਹ ਅਜੇ ਤਕ ਉਸ ਪਾਰਟੀ ਵਿਚ ਬੈਠੇ ਹੋਏ ਹਨ । (ਸ਼ੇਮ, ਸ਼ੇਮ) ਸਪੀਕਰ ਸਾਹਿਬ, ਉਸ ਵਕਤ ਦਰਅਸਲ ਗੱਲ ਇਹ ਸੀ ਕਿ ਹਿੰਦੁਸਤਾਨ ਦੇ ਵਿਚ ਡਿਕਟੇਟਰਸ਼ਿਪ ਸੀ, ਕੋਈ ਆਦਮੀ ਬੋਲ ਨਹੀਂ ਸੀ ਸਕਦਾ । ਇਹ ਚੀਜ ਖੁਦ ਪੰਜਾਬ ਦੀ ਕੈਬਨਿਟ ਮਹਿਸੂਸ ਕਰਦੀ ਸੀ ਕਿ ਸਾਡੇ ਨਾਲ ਇਹ ਜ਼ਿਆਦਤੀ ਹੈ ਪਰ ਕੋਈ ਵੀ ਮੈਂਬਰ ਇਹ ਕਹਿਣ ਦੀ ਜੁਰਤ ਨਹੀਂ ਸੀ ਰੱਖਦਾ । ਇਸੇ ਤਰ੍ਹਾਂ ਜਿਸ ਵੇਲੇ ਸੰਜੇ ਗਾਂਧੀ ਆਉਂਦੇ ਸਨ ਕੀ ਹੁੰਦਾ ਰਿਹਾ ਹੈ । ਮੈਂ ਉਨ੍ਹਾਂ ਦੀ ਹੈਸੀਅਤ

ਨੂੰ ਤਾਂ ਚੈਲੰਜ ਨਹੀਂ ਕਰਦਾ । ਇਹ ਸਾਰਾ ਫੈਸਲਾ ਪੰਜਾਬ ਦੇ ਖਿਲਾਫ ਕੀਤਾ ਹੈ ਅਤੇ ਇਹ ਗਲਤ ਫੈਸਲਾ ਸੀ । ਸਾਬਕਾ ਪ੍ਰਧਾਨ ਮੰਤਰੀ ਜੀ ਨੇ ਜਾਣ ਬੁੱਝ ਕੇ ਪੰਜਾਬ ਦੇ ਵਿਰੁਧ ਫੈਸਲਾ ਕੀਤਾ ਹੈ । ਇਹ ਸੰਜੇ ਗਾਂਧੀ ਅਤੇ ਚੌਧਰੀ ਬੰਸੀ ਲਾਲ ਨੇ ਰਲ ਕੇ ਕਰਵਾ-ਇਆ ਹੈ । ਇਹ ਫੈਸਲਾ ਸਾਡੇ ਤੇ ਗਲਤ ਤਰੀਕੇ ਨਾਲ ਠੋਸਿਆ ਗਿਆ ਹੈ । ਇਸ ਨੂੰ ਰੱਦ ਕਰਨਾ ਚਾਹੀਦਾ ਹੈ । ਹਰਿਆਣੇ ਨੂੰ ਉਸ ਦਾ ਹਿਸਾ ਹੀ ਮਿਲਣਾ ਚਾਹੀਦਾ ਹੈ ਨਾ ਕਿ ਜ਼ਿਆਦਾ ਹਿੱਸਾ । ਸਾਬਕਾ ਪ੍ਰਧਾਨ ਮੰਤਰੀ ਇਸ ਗੱਲ ਦੀ ਮੁਜ਼ਰਿਮ ਹੈ ਔਰ ਇਸ ਗੱਲ ਤੋਂ ਕੋਈ ਵੀ ਆਦਮੀ ਇਸ ਦੁਨੀਆਂ ਵਿਚ ਇਨਕਾਰ ਨਹੀਂ ਕਰ ਸਕਦਾ ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਤਿਕਾਰਯੋਗ ਸਪੀਕਰ ਸਾਹਿਬ, ਮੈਨੂੰ ਆਸ ਸੀ ਕਿ ਮੈਂਬਰ ਸਾਹਿਬਾਨ ਆਪਣੇ ਜਜ਼ਬਾਤ ਦਾ ਪ੍ਰਗਟਾਵਾ ਕਰਦੇ ਹੋਏ, ਇਸ ਮਸਲੇ ਨੂੰ ਪੰਜਾਬ ਦੇ ਹਿਤ ਵਿਚ ਸਮਝ ਕੇ ਔਰ ਹਰਿਆਣੇ ਨੂੰ ਆਪਣਾ ਭਰਾ ਸਮਝ ਕੇ, ਅਤੇ ਸਾਰੇ ਦੇਸ਼ ਨੂੰ ਇਕ ਸਮਝ ਕੇ, ਆਪਣੀ ਬੇਇਨਸਾਫ਼ੀ ਦੇ ਮੁਤਾਲਿਕ ਗੱਲਾਂ ਕਰਨਗੇ ਪਰ ਮੈਨੂੰ ਬੜਾ ਦੁਖ ਹੈ ਕਿ ਮੇਰੇ ਵੀਰਾਂ ਨੇ ਇਸ ਨੂੰ ਪਾਰਟੀ ਮਸਲਾ ਸਮਝ ਕੇ ਇਕ ਦੂਜੇ ਤੇ ਦੋਸ਼ ਠੋਸਣ ਦੀ ਕੋਸ਼ਿਸ਼ ਕੀਤੀ ਹੈ । ਠੀਕ ਹੈ, ਆਪੋਜ਼ੀਸ਼ਨ ਨੂੰ ਵੀ ਹੱਕ ਹੈ ਕਿ ਡੈਮੋਕਰੇਸੀ ਦੇ ਵਿਚ ਉਹ ਵੀ ਆਪਣੇ ਵਿਚਾਰ ਸਹੀ ਢੰਗ ਨਾਲ ਪੇਸ਼ ਕਰੇ ਪਰ ਇਸ ਦੇ ਨਾਲ ਕੁਝ ਐਸੇ ਮਸਲੇ ਹੁੰਦੇ ਹਨ ਜਿਥੇ ਯੂਨਿਟੀ ਵਿਖਾਉਣ ਦੀ ਜ਼ਰੂਰਤ ਹੁੰਦੀ ਹੈ । ਇਹ ਕਹਿਣਾ ਗਲਤ ਹੈ ਕਿ ਉਹ ਕਰ ਗਏ, ਇਹ ਕਰ ਗਏ । ਇਹ ਗੱਲਾਂ ਠੀਕ ਨਹੀਂ ਹੁੰਦੀਆਂ । ਮਿਸਾਲ ਦੇ ਤੌਰ ਤੇ ਮੈਂ ਦਸਦਾ ਹਾਂ ਕਿ ਜਦੋਂ ਚੰਡੀਗੜ੍ਹ ਤੇ ਫਾਜ਼ਿਲਕਾ ਦਾ ਫੈਸਲਾ ਹੋਇਆ ਠੀਕ ਹੈ ਕਿ ਉਸ ਵੇਲੇ ਪੰਜਾਬ ਦੇ ਵਿਚ ਅਕਾਲੀ ਪਾਰਟੀ ਦੀ ਸਰਕਾਰ ਸੀ । ਛੁੱਟੀ ਵੀ ਕੀਤੀ ਗਈ ਸੀ, ਚਿਰਾਗ ਕਰਨ ਦਾ ਵੀ ਫੈਸਲਾ ਕੀਤਾ ਗਿਆ ਸੀ। ਸੰਤ ਫਤਹਿ ਸਿੰਘ ਦੀ ਜਾਨ ਬਚਾਉਣ ਦਾ ਫੈਸਲਾ ਕੀਤਾ ਗਿਆ ਸੀ । ਜਿਸ ਵੇਲੇ, ਸਪੀਕਰ ਸਾਹਿਬ, ਮੈਨੂੰ ਪੁਛਿਆ ਗਿਆ (ਵਿਘਨ) ਕਿ ਸਰਦਾਰ ਗੁਰਨਾਮ ਸਿੰਘ ਤਾਂ ਫੈਸਲੇ ਨੂੰ ਮੰਨ ਗਏ ਹਨ ਅਤੇ ਤੁਹਾਡਾ ਕੀ ਵਿਚਾਰ ਹੈ ਤਾਂ ਮੈਂ ਕਿਹਾ ਕਿ ਮੈਂ ਇਸ ਨੂੰ ਨਹੀਂ ਮੰਨਦਾ । ਮੈਂ ਦਸਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਨੇ ਇਸ ਫੈਸਲੇ ਨੂੰ ਨਹੀਂ ਮੰਨਿਆ ਕਿਉਂਕਿ ਇਹ ਚੀਜ਼ ਰਿਕਾਰਡ ਵਿਚ ਹੈ । ਜਿਹੜੀ ਚਿੱਠੀ ਸਰਦਾਰ ਗੁਰਨਾਮ ਸਿੰਘ ਜੀ ਨੇ ਲਿਖੀ ਸੀ, ਉਸ ਦੇ ਵਿਚ ਲਿਖਿਆ ਹੋਇਆ ਸੀ ਕਿ ਮੈਨੂੰ ਇਹ ਫੈਸਲਾ ਮੰਨਜ਼ੂਰ ਨਹੀਂ । ਮੈਂ ਇਸ ਚਿੱਠੀ ਨੂੰ ਗਾਇਬ ਵੀ ਕਰ ਸਕਦਾ ਸੀ ਅਕਾਲੀ ਪਾਰਟੀ ਨੂੰ ਬਦਨਾਮ ਕਰਨ ਵਾਸਤੇ ਪਰ ਮੈਂ ਇਹ ਨਹੀਂ ਕੀਤਾ, ਕਿਉਂਕਿ ਸੱਚ ਸੱਚ ਹੀ ਹੁੰਦਾ ਹੈ । ਇਹ ਗੱਲ ਪੰਜਾਬ ਦੇ ਹਿੱਤ ਵਿਚ ਹੈ ਇਸ ਲਈ ਜ਼ਰੂਰੀ ਹੈ ਕਿ ਇਹ ਆਪਣੀ ਪੂਰੀ ਯੂਨਿਟੀ ਵਿਖਾਉਣ । ਜਿਹੜਾ ਚੰਡੀਗੜ੍ਹ ਦਾ ਮਸਲਾ ਹੈ ਮੈਂ ਇਸ ਦੀ ਵਿਆਖਿਆ ਨਹੀਂ ਕਰਨਾ ਚਾਹੁੰਦਾ। ਇਨ੍ਹਾਂ ਨੇ ਇਸ ਦੇ ਲਈ ਸਾਰੇ ਦਰਵਾਜ਼ੇ ਬੰਦ ਕਰ ਦਿਤੇ ਸਨ ਪਰ ਮੇਰੀ ਸਰਕਾਰ ਨੇ ਭਾਰਤ ਦੇ ਹੋਮ ਮਨਿਸਟਰ ਕੋਲੋਂ ਮੰਨਵਾ ਲਿਆ ਕਿ ਇਹ ਅਵਾਰਡ ਨਹੀਂ ਹੈ, ਫੈਸਲਾ ਹੈ ; ਇਹ ਡਿਸੀਜ਼ਨ ਰਿਵਾਈਜ਼ ਹੋ ਸਕਦਾ ਹੈ ਪਰ ਅਵਾਰਡ ਨਹੀਂ ਹੋ ਸਕਦਾ । ਮੈਂ ਅਜ ਵੀ ਕਹਿੰਦਾ ਹਾਂ ਕਿ ਚੰਡੀਗੜ੍ਹ ਪੰਜਾਬ ਨੂੰ ਆਏਗਾ ਅਤੇ ਪੰਜਾਬ ਵਿਚ ਹੀ ਰਹੇਗਾ ਅਤੇ ਨਾਲ ਹੀ ਪੰਜਾਬ ਦਾ ਕੋਈ ਵੀ ਹਿੱਸਾ ਬਾਹਰ ਨਹੀਂ ਜਾਣ ਦਿਤਾ ਜਾਵੇਗਾ । (ਵਿਘਨ) ਇਸ ਚੀਜ਼ ਦਾ ਕਰੈਡਿਟ ਮੇਰੇ ਇਹ ਵੀਰ ਲੈਣਾ ਚਾਹੁੰਦੇ ਹਨ, ਇਨਾਂ ਨੂੰ ਇਹ ਕਰੈਡਿਟ ਨਹੀਂ ਮਿਲਣਾ । ਮੈਨੂੰ ਤਾਂ ਇਨ੍ਹਾਂ ਦੇ ਤਰੀਕੇ ਤੇ ਬਹੁਤ । ਦੁਖ ਹੈ ਇਹ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ । ਪਰ ਮੈਂ ਸਮਝਦਾ ਹਾਂ ਕਿ ਜਿਹੜੀਆਂ ਗਲਤੀਆਂ ਹੋਣ, ਉਨ੍ਹਾਂ ਨੂੰ ਮੰਨ ਲੈਣਾ ਚਾਹੀਦਾ ਹੈ । ਮੈਂ ਕੋਈ ਗਲਤੀ ਨਹੀਂ ਕੀਤੀ । ਚੌਧਰੀ ਬੰਸੀ ਲਾਲ ਉਸ ਵਕਤ 1968 ਵਿਚ ਹਰਿਆਣੇ ਦੇ ਮੁੱਖ

[ਮੁੱਖ ਮੰਤਰੀ]

ਮੰਤਰੀ ਸਨ। ਇਧਰ ਅਕਾਲੀ ਪਾਰਟੀ ਦੀ ਸਰਕਾਰ ਸੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਸੀ। ਇਹ 1968 ਤੋਂ ਪਹਿਲਾਂ ਵੀ ਫੈਸਲਾ ਹੋ ਸਕਦਾ ਸੀ ਅਤੇ ਰੀਜ਼ਨੇਬਲ ਤਰੀਕੇ ਨਾਲ ਹੋ ਸਕਦਾ ਸੀ। ਪਰ ਇਸ ਦੇ ਵਿਚ ਅਕਾਲੀ ਪਾਰਟੀ ਨੇ ਜ਼ਿਦ ਕੀਤੀ ਅਤੇ ਹਰਿਆਣੇ ਨੂੰ ਭਰਾ ਨਹੀਂ ਸਮਝਿਆ, ਇਨ੍ਹਾਂ ਨੂੰ ਉਨ੍ਹਾਂ ਦਾ ਹਿੱਸਾ ਦੇਣਾ ਚਾਹੀਦਾ ਸੀ। ਮਸਲਾ ਉਸ ਵਕਤ ਹੱਲ ਹੋ ਸਕਦਾ ਸੀ। ਮਾਮਲਾ ਇਹ ਨਹੀਂ ਕਿ ਨਹਿਰ ਨਿਕਲੇਗੀ ਅਤੇ ਪੰਜਾਬ ਦੀ ਹਿਕ ਨੂੰ ਚੀਰ ਕੇ ਲੰਘੇਗੀ। ਹਰਿਆਣਾ ਵੀ ਸਾਡਾ ਭਰਾ ਹੈ ਤੇ ਸਾਡਾ ਕੋਈ ਦੁਸ਼ਮਣ ਨਹੀਂ ਹੈ। ਜੋ ਹਿੱਸਾ ਉਨ੍ਹਾਂ ਦਾ ਬਣਦਾ ਹੈ ਉਨ੍ਹਾਂ ਨੂੰ ਦੇ ਦੇਣਾ ਚਾਹੀਦਾ ਹੈ। ਫਿਰ ਚੌਧਰੀ ਬੰਸੀ ਲਾਲ ਨੇ ਪ੍ਰੋਪੋਜ਼ਲ ਪੇਸ਼ ਕੀਤੀ ਕਿ ਇਸ ਝਗੜੇ ਨੂੰ ਅਸੀਂ ਨਹੀਂ ਨਿਪਟਾ ਸਕਦੇ ਔਰ ਇਸ ਨੂੰ ਬਾਬੂ ਜਗਜੀਵਨ ਰਾਮ ਜੀ ਨੂੰ ਸਾਲਸ ਮੰਨ ਲਈਏ, ਉਹ ਜੋ ਮਰਜ਼ੀ ਫੈਸਲਾ ਕਰ ਦੇਣ। ਪਰ ਮੈਂ ਭਾਰਤ ਸਰਕਾਰ ਦੇ ਕਿਸੇ ਲੀਡਰ ਨੂੰ ਸਾਲਸ ਨਹੀਂ ਮੰਨਿਆਂ ਅਤੇ ਨਾ ਹੀ ਮੰਨਣ ਲਈ ਤਿਆਰ ਹਾਂ। ਜਿਸ ਚੀਜ ਤੇ ਸਾਡਾ ਹੱਕ ਹੈ ਅਤੇ ਸਾਡਾ ਅਧਿਕਾਰ ਹੈ ਉਸ ਅਧਿਕਾਰ ਨੂੰ ਕਿਸੇ ਨੂੰ ਨਹੀਂ ਦੇ ਸਕਦੇ। ਇਹ ਮੇਰੀਆਂ ਗੱਲਾਂ ਭਾਰਤ ਸਰਕਾਰ ਦੇ ਰਿਕਾਰਡ ਵਿਚ ਹਨ, ਇਹ ਜਾ ਕੇ ਵੇਖ ਸਕਦੇ ਹਨ ਬਾਕੀ ਜਿਹੜੀ ਪਾਣੀ ਦੀ ਗੱਲ ਹੈ ਜੋ ਨਹਿਰ ਉਨ੍ਹਾਂ ਨੇ ਬਣਾਉਣੀ ਹੈ ਅਤੇ ਪਾਣੀ ਦਾ ਹਿੱਸਾ ਦੇਣਾ ਹੈ ਉਹ ਤਾਂ ਪੰਜਾਬ ਵਿਚੋਂ ਹੀ ਜਾਣਾ ਹੈ। ਕਿੰਨਾ ਪਾਣੀ ਦਾ ਹਿੱਸਾ ਬਣਦਾ ਹੈ ਇਸ ਬਾਰੇ ਹਾਲੇ ਅਸੀਂ ਨਹੀਂ ਮੰਨੇ। ਨਹਿਰ ਬਣਾਉਣ ਲਈ ਉਨ੍ਹਾਂ ਨੇ ਪੈਸੇ ਸਾਡੇ ਕੋਲ ਜਮ੍ਹਾਂ ਕਰਵਾ ਦਿੱਤੇ ਹਨ। ਪੰਜਾਬ ਸਰਕਾਰ ਇਹ ਨਹਿਰ ਬਣਾਏਗੀ। ਇਹ ਦੋ ਮੁਲਕਾਂ ਦਾ ਝਗੜਾ ਨਹੀਂ ਹੈ ਇਹ ਤਾਂ ਕੇਵਲ ਦੋ ਪ੍ਰਾਂਤਾਂ ਦਾ ਝਗੜਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਹ ਠੰਡੇ ਦਿਲ ਨਾਲ ਸੁਣਨ। ਮੈਨੂੰ ਹੁਣ ਇਨ੍ਹਾਂ ਵੀਰਾਂ ਦੀ ਕੋਆਪਰੇਸ਼ਨ ਦੀ ਲੋੜ ਹੈ। ਜੇਕਰ ਇਨ੍ਹਾਂ ਦੇ ਦਿਲ ਵਿਚ ਪੰਜਾਬੀਅਤ ਦਾ ਜਜ਼ਬਾ ਹੈ ਤਾਂ ਸਾਨੂੰ ਪੂਰੀ ਤਰ੍ਹਾਂ ਸਾਥ ਦਿਓ। ਇਨ੍ਹਾਂ ਨੇ ਕੁਝ ਗੱਲਾਂ ਗਲਤ ਕੀਤੀਆਂ ਹਨ, ਜੇ ਇਹ ਨਾਂ ਕਰਦੇ ਤਾਂ ਮੈਨੂੰ ਜਵਾਬ ਦੇਣ ਦੀ ਜ਼ਰੂਰਤ ਨਹੀਂ ਸੀ ਪੈਣੀ ਪਰ ਇਨ੍ਹਾਂ ਨੇ ਹਕੀਕਤ ਤੋਂ ਉਲਟ ਗੱਲਾਂ ਕੀਤੀਆਂ। ਜੋ ਪੰਜਾਬ ਸਰਕਾਰ ਨੇ ਕਿਸੇ ਚੀਜ ਨੂੰ ਮੰਨਿਆਂ ਹੈ ਤਾਂ ਫਿਰ ਅਜੇ ਵੀ ਸਾਰੇ ਦਰਵਾਜ਼ੇ ਖੁਲ੍ਹੇ ਹਨ। ਇਸ ਚੀਜ਼ ਬਾਰੇ ਗਲ ਬਾਤ ਚੌਧਰੀ ਬੰਸੀ ਲਾਲ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਹੋਈ ਅਤੇ ਉਸ ਤੋਂ ਬਾਅਦ ਸ੍ਰੀ ਬੀ.ਡੀ. ਗੁਪਤਾ ਦੇ ਨਾਲ ਹੋਈ। ਇਥੋਂ ਤਕ ਕਿ ਮੈਨੂੰ ਚੌਧਰੀ ਬੰਸੀ ਲਾਲ ਨੇ ਕਿਹਾ ਕਿ ਤੇਰੇ ਨਾਲੋਂ ਤਾਂ ਸਰਦਾਰ ਗੁਰਨਾਮ ਸਿੰਘ ਚੰਗਾ ਸੀ ਜਿਹੜਾ ਮੰਨ ਤਾਂ ਜਾਂਦਾ ਸੀ ਪਰ ਤੁਹਾਨੂੰ ਮਨਾਉਣਾ ਮੁਸ਼ਕਿਲ ਹੈ ਮੇਰੇ ਲਈ। ਮੈਨੂੰ ਤਾਂ ਦੁਖ ਹੈ ਕਿ ਇਹ ਕਿਸ ਤਰ੍ਹਾਂ ਗਲਤ ਗੱਲਾਂ ਇਥੇ ਕਰਦੇ ਹਨ। ਮੈਂ ਭਾਰਤ ਸਰਕਾਰ ਨੂੰ ਫਿਰ ਅਪੀਲ ਕੀਤੀ ਹੈ। ਮੈਂ ਨਵੇਂ ਪ੍ਰਧਾਨ ਮੰਤਰੀ ਜੀ ਨੂੰ ਵੀ ਫਿਰ ਲਿਖਿਆ ਹੈ ਕਿ ਇਹ ਫੈਸਲਾ ਗਲਤ ਹੈ। ਇਹ ਅਕਾਲੀ ਭਰਾ ਲੱਖ ਲੱਖ ਬੰਦੇ ਦੀ ਨੁਮਾਇੰਦਗੀ ਕਰਦੇ ਹਨ ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ ਅਤੇ ਹੁਣ ਇਹ ਰਾਜ ਕਰਨ ਦੀ ਆਸ਼ਾ ਰੱਖਦੇ ਹਨ।

ਸਪੀਕਰ ਸਾਹਿਬ, ਮੈਂ ਐਨੀ ਗਲ ਕਰਨ ਤੋਂ ਬਾਅਦ ਕੁਝ ਬੈਕਗਰਾਊਂਡ ਦਸਣੀ ਚਾਹੁੰਦਾ ਹਾਂ ਹਾਊਸ ਦੇ ਮੈਂਬਰਾਂ ਦੀ ਇਨਫਰਮੇਸ਼ਨ ਵਾਸਤੇ ਤਾਂ ਕਿ ਮਸਲੇ ਨੂੰ ਠੰਡੇ ਦਿਲ ਨਾਲ ਸੋਚ ਸਕਣ। ਉਹ ਇਹ ਹੈ ਕਿ ਭਾਰਤ ਦੀ ਵੰਡ ਤੋਂ ਤੁਰਤ ਬਾਅਦ ਸੰਯੁਕਤ ਪੰਜਾਬ ਨੇ ਭਾਖੜਾ ਨੰਗਲ ਪ੍ਰਾਜੈਕਟ ਦਾ ਕੰਮ ਆਰੰਭ ਕੀਤਾ। ਇਹ ਪ੍ਰਾਜੈਕਟ ਪੰਜਾਬ ਅਤੇ ਰਾਜਸਥਾਨ ਲਈ ਲਗਭਗ 100 ਲੱਖ ਏਕੜ ਦੀ ਸਿੰਜਾਈ ਦਰਸਾਉਂਦਾ ਸੀ ਜਿਸ ਵਿਚੋਂ 87 ਲੱਖ ਏਕੜ ਸੰਯੁਕਤ ਪੰਜਾਬ ਵਿਚ ਸੀ ਅਤੇ ਪੁਨਰਗਠਨ ਤੋਂ ਬਾਅਦ ਇਸ ਵਿਚੋਂ ਵਰਤਮਾਨ

ਪੰਜਾਬ ਲਈ 58 ਲੱਖ ਏਕੜ ਅਤੇ ਹਰਿਆਣੇ ਲਈ 29 ਲੱਖ ਏਕੜ ਹਿੱਸੇ ਆਇਆ ।

ਲਗਭਗ 100 ਲੱਖ ਏਕੜ ਦੀ ਸਿੰਜਾਈ ਲਈ ਸਤਲੁਜ ਦਾ ਪਾਣੀ 1921-45 ਦੇ ਸਾਈਕਲ ਵਿਚ ਕੇਵਲ 12.81 ਐਮ. ਏ. ਐਫ. ਇਕ ਮੀਨ ਯੀਅਰ ਸਾਈਕਲ ਵਿਚ ਉਪ-ਲਬਧ ਸੀ । ਲੋੜੀਂਦੀ ਸਿੰਜਾਈ ਦਾ ਟੀਚਾ ਪੂਰਾ ਕਰਨ ਲਈ ਇਸ ਨਾਲੋਂ ਕਿਤੇ ਵਧ ਪਾਣੀ ਦੀ ਲੋੜ ਸੀ । ਇਸ ਲਈ ਜਦੋਂ ਕਿ ਭਾਖੜਾ ਪ੍ਰਾਜੈਕਟ ਹਾਲੀ ਬਣ ਰਿਹਾ ਸੀ ਤਾਂ ਰਾਵੀ ਅਤੇ ਬਿਆਸ ਦੇ ਪਾਣੀ ਨੂੰ ਭਾਖੜਾ ਦੇ ਇਲਾਕੇ ਦੇ ਵਿਕਾਸ ਲਈ ਅਤੇ ਲੋੜੀਂਦੀ ਸਿੰਜਾਈ ਦੀ ਇਨਟੈਂਸਿਟੀ ਵਧਾਉਣ ਲਈ ਤਜਵੀਜ਼ਾਂ ਬਣਾਈਆਂ ਜਾ ਰਹੀਆਂ ਸਨ । ਇਕ ਤਜਵੀਜ਼ ਦੇ ਸਿੱਟੇ ਵਜੋਂ ਹਰੀਕੇ ਤੋਂ ਸਰਹਿੰਦ ਫ਼ੀਡਰ ਬਣਾਈ ਗਈ ਜਿਹੜੀ ਕਿ ਭਾਖੜਾ ਸਿਸਟਮ ਦੇ ਪਹਿਲੇ ਸਿੰਜੇ ਜਾ ਰਹੇ ਇਲਾਕੇ ਦੇ ਕੁਝ ਹਿਸ ਦੀ ਸਿੰਜਾਈ ਕਰੇ । ਦੂਜੀ ਤਜਵੀਜ਼ ਭਾਖੜੇ ਤੋਂ ਉਪਰ ਬਿਆਸ ਦੇ ਪਾਣੀ ਨੂੰ ਮੋੜ ਕੇ ਸਤਲੁਜ ਵਿਚ ਪਾਉਣਾ ਸੀ । ਬਿਆਸ ਸਤਲੁਜ ਦੀ ਸਮਰਥਾ ਇਸ ਤਰ੍ਹਾਂ ਰੱਖੀ ਗਈ ਕਿ ਉਹ ਇਕ ਔਸਤ ਸਾਲ ਵਿਚ 3.82 ਐਮ. ਏ. ਐਫ. ਪਾਣੀ ਮੋੜ ਸਕੇ । ਇਹ ਦੋਵੇਂ ਤਜਵੀਜ਼ਾਂ 1966 ਵਿਚ ਰਾਜ ਦੇ ਪੁਨਰਗਠਨ ਤੋਂ ਕਾਫੀ ਦੇਰ ਪਹਿਲਾਂ ਬਣਾਈਆਂ ਗਈਆਂ ਸਨ । ਇਹ ਵਾਧੂ ਪਾਣੀ ਜੋ ਬਿਆਸ ਦਰਿਆ ਵਿਚੋਂ ਦਿਤਾ ਜਾਣਾ ਸੀ ਸਾਰਾ ਹੀ 7.2 ਐਮ. ਏ. ਐਫ. ਵਾਧੂ ਰਾਵੀ-ਬਿਆਸ ਦੇ ਸੰਯੁਕਤ ਪੰਜਾਬ ਦੇ ਹਿੱਸੇ ਵਿਚੋਂ ਹੀ ਦਿੱਤਾ ਜਾਣਾ ਸੀ । ਇਸ ਸਯੁੰਕਤ ਪੰਜਾਬ ਦੇ 7.2 ਐਮ. ਏ. ਐਫ. ਵਿਚ 2.0 ਐਮ. ਏ. ਐਫ. ਰਾਵੀ ਦਾ ਪਾਣੀ ਅਤੇ 5.2 ਐਮ. ਏ. ਐਫ. ਬਿਆਸ ਦਾ ਪਾਣੀ ਹੈ ।

1966 ਵਿਚ ਪੰਜਾਬ ਦੇ ਪੁਨਰਗਠਨ ਉਪਰੰਤ ਹਰਿਆਣਾ ਸਰਕਾਰ ਨੇ ਭਾਰਤ ਸਰਕਾਰ ਨੂੰ 7.2 ਐਮ.ਏ.ਐਫ. ਵਾਧੂ ਰਾਵੀ ਬਿਆਸ ਦੇ ਪਾਣੀ ਵਿਚੋਂ ਹਰਿਆਣੇ ਦਾ ਹਿੱਸਾ ਮਿਥਣ ਲਈ ਪ੍ਰਤੀਬੇਨਤੀ ਕੀਤੀ । ਇਹ ਹਵਾਲਾ ਪੁਨਰਗਠਨ ਐਕਟ, 1966 ਦੀ ਧਾਰਾ 78 (1) ਦੇ ਅਧੀਨ ਕੀਤਾ ਗਿਆ, ਜੋ ਕਿ ਇਸ ਪ੍ਰਕਾਰ ਹੈ :

"Notwithstanding anything contained in this Act but subject to the provisions of Sections 79 and 80 all rights and liabilities of the existing State of Punjab in relation to Bhakra-Nangal Projects and Beas Project shall, on the appointed day, be the rights and liabilities of the successor States in such proportion as may be fixed, and subject to such adjustments as may be made, by agreement entered into by the said States after consultation with the Central Government or, if no such agreement is entered into within two years of the appointed day, as the Central Government may by order determine having regard to the purposes of the Project."

ਇਹਦੇ ਵਿਚੋਂ ਸਾਫ ਸਮਝ ਵਿਚ ਆ ਸਕਦਾ ਹੈ ਕਿ 1968 ਤਕ ਦੋਵੇਂ ਸਟੇਟਾਂ ਬੈਠ ਕੇ ਫੈਸਲਾ ਕਰ ਸਕਦੀਆਂ ਸਨ । ਤੁਸੀਂ ਅੰਦਾਜ਼ਾ ਲਗਾ ਲਉ ਕਿ 1968 ਵਿਚ ਪੰਜਾਬ ਵਿਚ ਕਿਸ ਦੀ ਸਰਕਾਰ ਸੀ ਔਰ ਹਰਿਆਣਾ ਵਿਚ ਕਿਸ ਦੀ ਸਰਕਾਰ ਸੀ । ਹਰਿਆਣਾ ਵਿਚ ਦੂਜੀ ਸਰਕਾਰ ਸੀ ਔਰ ਇਥੇ ਵੀ ਕਾਂਗਰਸ ਸਰਕਾਰ ਨਹੀਂ ਸੀ । ਲੇਕਿਨ ਉਨ੍ਹਾਂ ਨੇ ਉਸ ਵੇਲੇ ਫੈਸਲਾ ਨਹੀਂ ਕੀਤਾ । ਉਸ ਤੋਂ ਬਾਅਦ ਐਕਟ ਦੇ ਮੁਤਾਬਿਕ ਸੈਂਟਰਲ ਗੌਰਮਿੰਟ ਦਾ ਹੱਕ ਬਣਦਾ ਹੈ ਕਿ ਉਹ ਆਪਣੇ ਆਰਡਰ ਦੇਵੇ । ਉਸ ਆਰਡਰ ਨੂੰ ਕੋਈ ਨਹੀਂ ਰੋਕ ਸਕਦਾ, ਭਾਵੇਂ ਮੈਂ ਇਥੇ ਬੈਠਾ ਹੋਵਾਂ ਜਾਂ ਕੋਈ ਹੋਰ ਬੈਠਾ ਹੋਵੇ । ਇਹ ਕਾਨੂੰਨੀ ਕਾਰਵਾਈ ਹੈ ਲੇਕਿਨ ਵੱਧ ਤੋਂ ਵੱਧ ਜੋ ਕੀਤਾ ਜਾ ਸਕਦਾ ਹੈ ਉਹ ਇਹ ਹੈ ਕਿ ਅਸੀਂ ਆਰਡਰ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ । ਅਸੀਂ ਸੈਂਟਰਲ ਗੌਰਮਿੰਟ ਦੇ ਆਰਡਰ ਨੂੰ ਮੰਨਣ ਤੋਂ ਇਨਕਾਰ ਕੀਤਾ ਹੈ । ਔਰ ਰਸਤੇ ਖੁਲ੍ਹੇ ਰੱਖੇ ਹਨ ਤਾਂਕਿ ਸੈਂਟਰਲ ਗੌਰਮਿੰਟ ਇਸ ਫੈਸਲੇ ਨੂੰ ਰਿਵਾਈਜ਼ ਕਰ ਸਕੇ ।

[ਮੁੱਖ ਮੰਤਰੀ]

ਅਗਲੀ ਗੱਲ ਹਰਿਆਣੇ ਨੇ ਰਾਵੀ ਬਿਆਸ ਦੇ ਵਾਧੂ ਪਾਣੀ ਵਿਚੋਂ 4.8 ਐਮ.ਏ.ਐਫ. ਪਾਣੀ ਦੀ ਆਪਣੇ ਹਿੱਸੇ ਵਜੋਂ ਮੰਗ ਕੀਤੀ। ਦੂਜੇ ਪਾਸੇ ਪੰਜਾਬ ਸਦਾ ਹੀ ਜ਼ੋਰ ਪਾਉਂਦਾ ਰਿਹਾ ਕਿ ਹਰਿਆਣੇ ਦਾ ਅਸਲੀ ਹਿੱਸਾ ਕੇਵਲ 0.9 ਐਮ. ਏ. ਐਫ. ਬਣਦਾ ਹੈ ਕਿਉਂਕਿ ਬਿਆਸ ਪ੍ਰਾਜੈਕਟ ਇਹ ਦਰਸਾਉਂਦਾ ਹੈ ਕਿ ਸੰਯੁਕਤ ਪੰਜਾਬ ਦੇ ਉਸ ਹਿੱਸੇ ਨੂੰ ਜਿਹੜਾ ਕਿ ਹੁਣ ਹਰਿਆਣੇ ਵਿਚ ਆਉਂਦਾ ਹੈ 0.9 ਐਮ.ਏ.ਐਫ. ਪਾਣੀ ਹੀ ਰੱਖਿਆ ਸੀ। ਪੰਜਾਬ ਨੇ ਇਸ ਗੱਲ ਤੇ ਵੀ ਜ਼ੋਰ ਦਿਤਾ ਕਿ ਪੁਨਰਗਠਨ ਐਕਟ ਦੀ ਧਾਰਾ 78 ਦੇ ਅਧੀਨ ਕੇਂਦਰੀ ਸਰਕਾਰ ਨੂੰ ਰਾਵੀ ਦੇ ਪਾਣੀ ਦੇ ਮਸਲੇ ਨੂੰ ਚੁਕਣ ਦਾ ਕੋਈ ਅਧਿਕਾਰ ਨਹੀਂ ਹੈ ਕਿਉਂਕਿ ਰਾਵੀ ਦਰਿਆ ਦਾ ਪੁਨਰਗਠਨ ਐਕਟ ਵਿਚ ਕਿਧਰੇ ਵੀ ਜ਼ਿਕਰ ਨਹੀਂ ਕੀਤਾ ਗਿਆ। ਇਸ ਮਸਲੇ ਤੇ ਪੂਰਣ ਰੂਪ ਵਿਚ ਭਾਰਤ ਸਰਕਾਰ ਨਾਲ ਕਈ ਵਾਰੀ ਵੱਖ ਵੱਖ ਪੱਧਰ ਤੇ ਮੀਟਿੰਗਾ ਵਿਚ ਵਿਚਾਰ ਵਟਾਂਦਰਾ ਕੀਤਾ ਗਿਆ। ਭਾਰਤ ਸਰਕਾਰ ਦਾ ਵਿਚਾਰ ਹੈ ਕਿ 7.2 ਐਮ.ਏ.ਐਫ. ਦੇ ਪਾਣੀ ਵਿਚੋਂ ਜਿਹੜਾ ਪਾਣੀ ਪੰਜਾਬ ਅਤੇ ਹਰਿਆਣੇ ਵਿਚ ਵੰਡਣ ਯੋਗ ਹੈ ਉਹ ਕੇਵਲ 6.24 ਐਮ.ਏ.ਐਫ. ਹੀ ਹੈ। ਇਸ ਅੰਕੜੇ ਤੇ ਪੁਜਣ ਲਈ ਭਾਰਤ ਸਰਕਾਰ ਨੇ 0.7 ਐਮ.ਏ.ਐਫ. ਭਾਗ ਦਰਿਆ ਰਾਵੀ ਤੋਂ ਅਤੇ ਸਾਈਕਲ 1921—45 ਦੇ ਮੁਕਾਬਲੇ ਸਾਈਕਲ 1921—60 ਦੇ ਵਾਧੂ 0.3 ਐਮ.ਏ.ਐਫ. ਪਾਣੀ ਦੀ ਸਪਲਾਈ ਵਜੋਂ ਪ੍ਰਾਪਤ ਕੀਤਾ ਜੋ ਕਿ 7.2 ਐਮ.ਏ.ਐਫ. ਪਾਣੀ ਦਾ ਹਿਸਾ ਮਿਥਣ ਲਈ ਆਧਾਰ ਮੰਨਿਆ ਗਿਆ ਸੀ। ਪੰਜਾਬ ਸਰਕਾਰ ਲਗਾਤਾਰ ਇਹ ਉਣਤਾਈ ਭਾਰਤ ਸਰਕਾਰ ਦੇ ਧਿਆਨ ਵਿਚ ਲਿਆਉਂਦੀ ਰਹੀ ਪਰ ਪੰਜਾਬ ਦੇ ਇਤਰਾਜ਼ ਤੇ ਅਤੇ ਭਾਰਤ ਸਰਕਾਰ ਦੀ ਆਪਣੀ ਨਿਰਧਾਰਣਾ ਜਿਸ ਨਾਲ ਕਿ 6.24 ਐਮ.ਏ.ਐਫ. ਪਾਣੀ ਵੰਡਣ ਯੋਗ ਮਿਥਿਆ ਗਿਆ ਸੀ ਤੇ ਧਿਆਨ ਦਿੱਤੇ ਬਿਨਾ ਭਾਰਤ ਸਰਕਾਰ ਨੇ 7.2 ਐਮ.ਏ.ਐਫ. ਵੰਡਣ ਯੋਗ ਪਾਣੀ ਦੇ ਆਧਾਰ ਤੇ 24 ਮਾਰਚ, 1976 ਨੂੰ ਇਕ ਹੁਕਮ ਜਾਰੀ ਕੀਤਾ। ਇਸ ਹੁਕਮ ਰਾਹੀਂ 0.2 ਐਮ.ਏ.ਐਫ. ਪਾਣੀ ਦਿੱਲੀ ਨੂੰ ਪੀਣ ਵਾਲੇ ਪਾਣੀ ਦੀ ਸਕੀਮ ਲਈ ਦੇ ਦਿਤਾ ਅਤੇ ਬਾਕੀ ਦੇ 7.0 ਐਮ.ਏ.ਐਫ. ਪਾਣੀ ਵਿਚੋਂ ਹਰਿਆਣੇ ਨੂੰ 50% ਹਿੱਸਾ ਦੇ ਦਿਤਾ ਜਦੋਂ ਕਿ ਇਸ ਵਿਚੋਂ ਕੋਈ ਉਚਿਤਤਾ ਨਹੀਂ ਸੀ।

ਜੁਲਾਈ, 1976 ਵਿਚ ਪੰਜਾਬ ਸਰਕਾਰ ਨੇ ਮਾਰਚ, 1976 ਦੇ ਹੁਕਮ ਦੇ ਵਿਰੁਧ ਇਕ ਸਖਤ ਵਿਰੋਧ ਪੱਤਰ ਭੇਜਿਆ ਜਿਸ ਵਿਚ ਕਿਹਾ ਗਿਆ ਕਿ ਇਸ ਹੁਕਮ ਨਾਲ ਐਕਟ ਦੀਆਂ ਕਾਨੂੰਨੀ ਧਾਰਾਵਾਂ ਦੀ ਉਲੰਘਣਾ ਕੀਤੀ ਗਈ ਹੈ ਅਤੇ ਇਸ ਹੁਕਮ ਦੇ ਲਾਗੂ ਕਰਨ ਨਾਲ ਪੰਜਾਬ ਦੇ ਤਕਰੀਬਨ 9 ਲੱਖ ਏਕੜ ਰਕਬੇ ਦੀ ਸਿੰਜਾਈ ਬੰਦ ਕਰਨੀ ਪਵੇਗੀ ਜਦੋਂ ਕਿ ਇਸ ਇਲਾਕੇ ਨੂੰ 1966 ਤੋਂ ਪਹਿਲਾਂ ਭਾਰਤ ਸਰਕਾਰ ਦੀ ਸਮੇਂ ਸਮੇਂ ਮਨਜ਼ੂਰੀ ਅਤੇ ਸਹਿਮਤੀ ਨਾਲ ਸਿੰਜਾਈ ਲਈ ਪਾਣੀ ਦਿੱਤਾ ਗਿਆ ਸੀ। ਭਾਰਤ ਸਰਕਾਰ ਨੇ ਪੰਜਾਬ ਦੇ ਇਸ ਬਿਨੈ-ਪੱਤਰ ਵਿਚ ਦਿਤੇ ਗਏ ਨੁਕਤਿਆਂ ਨੂੰ ਮਨਜ਼ੂਰ ਨਾ ਕੀਤਾ। ਇਸ ਉਪਰੰਤ ਪੰਜਾਬ ਦੇ ਮੁੱਖ ਮੰਤਰੀ ਜੀ ਨੇ ਨਵੰਬਰ, 1976 ਵਿਚ ਪ੍ਰਧਾਨ ਮੰਤਰੀ ਜੀ ਨੂੰ ਇੱਕ ਪੱਤਰ ਲਿਖਿਆ ਜਿਸ ਰਾਹੀਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਉਹ ਮਾਰਚ, 1976 ਦੇ ਹੁਕਮ ਜੋ ਬਿਲਕੁਲ ਹੀ ਅਨਿਆਏ-ਪੂਰਨ ਅਤੇ ਹਾਨੀਕਾਰਕ ਹੈ, ਦੀ ਸੋਧ ਲਈ ਦਖਲ ਅੰਦਾਜ਼ੀ ਕਰਨ। ਇਸ ਉਪਰੰਤ ਮੁੱਖ ਮੰਤਰੀ ਪੰਜਾਬ ਨਿੱਜੀ ਪੱਧਰ ਤੇ ਕਈ ਵਾਰ ਪ੍ਰਧਾਨ ਮੰਤਰੀ ਜੀ ਨੂੰ ਮਿਲੇ ਅਤੇ ਇਸ ਹੁਕਮ ਵਿਚ ਤਬਦੀਲੀ ਕਰਨ ਲਈ ਜ਼ੋਰ ਪਾਇਆ। ਇਸ ਸਬੰਧੀ ਕਈ ਮੀਟਿੰਗਾਂ ਫਰਵਰੀ, 1977 ਵਿਚ ਸਿੰਜਾਈ ਅਤੇ ਬਿਜਲੀ

ਮੰਤ੍ਰਾਲੇ, ਪਲੈਨਿੰਗ ਕਮਿਸ਼ਨ ਅਤੇ ਪ੍ਰਧਾਨ ਮੰਤਰੀ ਦੇ ਸਕੱਤਰੇਤ ਵਿਚ ਹੋਈਆਂ । ਇਨ੍ਹਾਂ ਮੀਟਿੰਗਾਂ ਵਿਚ ਵੰਡਣ ਯੋਗ ਪਾਣੀ ਮਿਥਣ ਵਿਚ ਹੋਈਆਂ ਗਲਤੀਆਂ ਵੱਲ ਧਿਆਨ ਦਿਵਾਇਆ ਗਿਆ ਅਤੇ ਦੱਸਿਆ ਗਿਆ ਕਿ ਜੇਕਰ ਮਾਰਚ, 1976 ਦੇ ਹੁਕਮਾਂ ਨੂੰ ਲਾਗੂ ਕੀਤਾ ਗਿਆ ਤਾਂ ਹੁਣ ਦੀ ਵਿਕਸਤ ਸਪਲਾਈ ਨੂੰ ਮੁੱਖ ਰੱਖਦੇ ਹੋਏ ਪੰਜਾਬ ਨੂੰ 2.4 ਐਮ.ਏ.ਐਫ. ਪਾਣੀ ਦੀ ਸਪਲਾਈ ਘੱਟ ਕਰਨੀ ਪਵੇਗੀ (ਜਿਸ ਦਾ ਅਸਰ ਤਕਰੀਬਨ 9 ਲੱਖ ਏਕੜ ਰਕਬੇ ਤੇ ਪਵੇਗਾ ।) ਉਸ ਵਕਤ ਦੀ ਪ੍ਰਧਾਨ ਮੰਤਰੀ ਜੀ ਨੇ ਇਸ ਮਾਮਲੇ ਤੇ ਗੌਰ ਕਰਨ ਅਤੇ ਪੰਜਾਬ ਨੂੰ ਉਚਿਤ ਹੱਕ ਦੇਣ ਲਈ ਬੜੀ ਹਮਦਰਦੀ ਨਾਲ ਗੌਰ ਕਰਨ ਦਾ ਵਾਹਦਾ ਕੀਤਾ ।

ਸਪੀਕਰ ਸਾਹਿਬ, ਇਹ ਹਾਲਾਤ ਹਨ ਜੋ ਮੈਂ ਹਾਊਸ ਦੇ ਸਾਹਮਣੇ ਰੱਖੇ ਹਨ । ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਮਸਲੇ ਹਨ ਜਿਹੜੇ ਕਿ ਵਾਰੀ ਵਾਰੀ ਭਾਰਤ ਸਰਕਾਰ ਦੀਆਂ ਮੀਟਿੰਗਾਂ ਵਿਚ ਹੁੰਦੇ ਰਹੇ । ਇਹ ਮੈਂ ਇਸ ਕਰਕੇ ਰੱਖੇ ਹਨ ਤਾਕਿ ਅਗਰ ਕੋਈ ਮੈਂਬਰ ਜਾਣਕਾਰੀ ਲੈਣਾ ਚਾਹੇ ਤਾਂ ਉਹ ਜਾਣਕਾਰੀ ਲੈ ਸਕੇ । ਲੇਕਿਨ ਪਹਿਲੇ ਵੀ ਮੈਂ ਬੇਨਤੀ ਕੀਤੀ ਸੀ ਕਿ ਇਸ ਮਸਲੇ ਉਤੇ ਸਾਨੂੰ ਏਕਤਾ ਨਾਲ ਨਿਆਏ ਭਰਪੂਰ ਫੈਸਲਾ ਕਰਾਉਣ ਲਈ ਗੱਲ ਬਾਤ ਕਰਨੀ ਚਾਹੀਦੀ ਸੀ ਪਰ ਉਹ ਨਹੀਂ ਹੋਇਆ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਵਿਰੋਧੀ ਦਲ ਦੇ ਲੀਡਰ ਨੇ ਸ਼ੁਰੂ ਵਿਚ ਜੋ ਲਫਜ਼ ਕਹੇ ਉਨ੍ਹਾਂ ਨੂੰ ਮੈਂ ਸਮਝਦਾ ਹਾਂ ਕਿ ਅੱਛੇ ਹਨ । ਖੁਦਾ ਯਾਦ ਆਇਆ ਭਾਵੇਂ ਦੇਰ ਨਾਲ ਯਾਦ ਆਇਆ । ਅੱਜ ਉਹ ਭਾਰਤ ਦੇ ਸਬੰਧ ਵਿਚ ਸੋਚਣ ਲੱਗੇ ਹਨ । ਇਹ ਵੀ ਮਹਿਸੂਸ ਕੀਤਾ ਹੈ ਕਿ ਹਰਿਆਣਾ ਵੀ ਅਤੇ ਦੂਸਰੇ ਵੀ ਸਾਰੇ ਸਾਡੇ ਭਰਾ ਹਨ । ਇਹ ਭਾਵਨਾ ਸ਼ਲਾਘਾਯੋਗ ਹੈ । ਮੈਂ ਹੁਣ ਫਿਰ ਕਹਿਣਾ ਚਾਹੁੰਦਾ ਹਾਂ ਕਿ ਬਟਵਾਰੇ ਜਿਹੜੇ ਹਨ ਇਹ ਲੜਾਈ ਦਾ ਕਾਰਣ ਨਹੀਂ ਬਣਨੇ ਚਾਹੀਦੇ । ਲੋਕਾਂ ਦੀ ਆਪਿਸ ਵਿਚ ਬਿਟਰਨੈਸ ਨਹੀਂ ਹੋਣੀ ਚਾਹੀਦੀ । ਉਹ ਵੀ ਭਾਰਤੀ ਹਨ, ਅਸੀਂ ਵੀ ਭਾਰਤੀ ਹਾਂ । ਅਸੀਂ ਫੈਸਲਾ ਨਿਆਏ ਭਰਪੂਰ ਕਰਾਉਣਾ ਹੈ । ਉਸ ਫੈਸਲੇ ਵਿਚ ਜਿਹੜੀ ਸ਼ਕਤੀ ਰੁਕਾਵਟ ਪਾਉਂਦੀ ਹੈ, ਸਾਡੇ ਵਿਚ ਬਿਟਰਨੈਸ ਪੈਦਾ ਕਰਦੀ ਹੈ, ਉਸ ਨੂੰ ਦੂਰ ਕਰਨਾ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੁੰਦੀ ਹੈ ਅਤੇ ਇਹ ਚੰਗਾ ਹੁੰਦਾ ਜੇ ਸਾਡੇ ਵਿਰੋਧੀ ਦਲ ਦੇ ਮੈਂਬਰ ਸਾਹਿਬਾਨ ਇਸ ਗੱਲ ਦਾ ਵਾਅਦਾ ਕਰਦੇ ਕਿ ਅਸੀਂ ਹੁਣ ਸੈਂਟਰ ਵਿਚ ਆਪਣਾ ਨੁਮਾਇੰਦਾ ਭੇਜਿਆ ਹੈ ਅਤੇ ਅਸੀਂ ਹੁਣ ਤੁਹਾਡੀ ਮਦਦ ਕਰਾਂਗੇ । ਮੈਂ ਅਕਾਲੀ ਪਾਰਟੀ ਦੇ ਮੈਨੀਫੈਸਟੋ ਨੂੰ ਪੜ੍ਹਕੇ ਨਹੀਂ ਸੁਨਾਉਣਾ ਚਾਹੁੰਦਾ । (ਵਿਘਨ) ਸਾਡੇ ਕੋਲ ਬੜੇ ਮਸਲੇ ਹਨ ਜਿਨ੍ਹਾਂ ਉਤੇ ਤੁਸੀਂ ਸਾਨੂੰ ਬੁਰਾ ਕਹਿ ਸਕਦੇ ਹੋ । ਲੇਕਿਨ ਪਾਣੀ ਦੇ ਮਸਲੇ ਤੇ ਇਕ ਦੂਜੇ ਨੂੰ ਬੁਰਾ ਕਹਿਕੇ ਇਹ ਉਸ ਨਿਆਂ ਭਰਪੂਰ ਫੈਸਲੇ ਦੇ ਹੋਣ ਵਿਚ ਮੱਦਦਗਾਰ ਨਹੀਂ ਹੁੰਦੇ । (ਤਾੜੀਆਂ) ਮੈਂ ਹੁਣ ਵੀ ਇਹ ਸਮਝਦਾ ਹਾਂ ਕਿ ਅਸੀਂ ਹਕ ਲੈਣਾ ਹੈ । ਅਸੀਂ ਕੋਈ ਲੜਾਈ ਨਹੀਂ ਕਰਨੀ, ਕੋਈ ਝਗੜਾ ਨਹੀਂ ਕਰਨਾ, ਬੜੇ ਸਬਰ ਨਾਲ ਚੱਲਣਾ ਹੈ । ਮੈਂ ਇਹ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਬਿਲਕਲ ਕੋਈ ਫੈਸਲਾ ਪਰਵਾਨ ਨਹੀਂ ਕੀਤਾ । ਜਿਹੜੇ ਲੋਕ ਕਹਿੰਦੇ ਹਨ ਕਿ ਫੈਸਲਾ ਪਰਵਾਨ ਕੀਤਾ ਹੈ, ਉਹ ਗਲਤੀ ਤੇ ਹਨ । ਅਸੂਲਨ ਅਸੀਂ ਇਸ ਗੱਲ ਨੂੰ ਮੰਨਿਆਂ ਹੈ ਜੋ ਕਿ ਮੰਨਣੀ ਚਾਹੀਦੀ ਹੈ । ਹਰਿਆਣੇ ਦਾ ਜੋ ਹਿੱਸਾ ਹੈ ਉਹ ਹਰਿਆਣੇ ਨੂੰ ਦੇਣਾ ਹੈ । ਹਰਿਆਣਾ ਪਾਣੀ ਨੂੰ ਕੋਈ ਸਿਰ ਤੇ ਚੁੱਕ ਕੇ ਨਹੀਂ ਲੈ ਜਾ ਸਕਦਾ । ਇਹ ਵੀ ਪੰਜਾਬ ਦੇ ਇਲਾਕੇ ਵਿਚੋਂ ਨਹਿਰ ਨਿਕਲੇਗੀ । ਪਰ ਇਸ ਗੱਲ ਨੂੰ ਮੈਂ ਨਹੀਂ ਮੰਨਿਆ ਕਿ ਐਨੀ ਵਡੀ ਨਹਿਰ ਨਿਕਲੇਗੀ । ਇਸ ਲਈ ਤੁਹਾਨੂੰ ਪੰਜਾਬ ਸਰਕਾਰ ਦੀ

[ਮੁੱਖ ਮੰਤਰੀ]

ਮਦਦ ਕਰਨੀ ਚਾਹੀਦੀ ਹੈ । ਇਹ ਠੀਕ ਹੈ ਕਿ ਤੁਸੀਂ ਸਾਡੇ ਨੁਕਸ ਕੱਢ ਸਕਦੇ ਹੋ ਪਰ ਗਲਤ ਐਲੀਗੇਸ਼ਨ ਨਾ ਲਾਓ । (ਵਿਘਨ) ਜੇ ਮੈਂ ਨੁਕਸ ਨਾ ਕੱਢਦਾ ਤਾਂ ਚੰਡੀਗੜ੍ਹ ਦਾ ਜਿਹੜਾ ਐਵਾਰਡ ਸੀ ਉਹ ਐਵਾਰਡ ਹੀ ਰਹਿ ਜਾਂਦਾ ਅਤੇ ਉਹ ਡਿਸੀਜ਼ਨ ਨਾ ਬਣਦਾ । ਇਹ ਡਿਸੀਜ਼ਨ ਬਣਨ ਵਿਚ ਜੋ ਸਾਡੀ ਪਰੈਡੀਸੈਸਰ ਸਰਕਾਰ ਸੀ ਮੈਂ ਉਸ ਰਿਕਾਰਡ ਨੂੰ ਫੋਲਿਆ । ਪਰ ਇਨ੍ਹਾਂ ਦੇ ਖਿਲਾਫ ਕੋਈ ਦੂਸ਼ਨ ਨਹੀਂ ਲਾਇਆ । ਚੰਡੀਗੜ੍ਹ ਦੇ ਫੈਸਲੇ ਤੋਂ ਬਾਅਦ ਇਹ ਕਾਂਗਰਸ ਹੀ ਸੀ ਕਿ ਸਾਡੇ ਸੈਂਟਰ ਦੇ ਮਨਿਸਟਰਜ਼ ਨੇ, ਪਾਰਲੀਮੈਂਟ ਦੇ ਮੈਂਬਰਾਂ ਨੇ ਅਸਤੀਫੇ ਲਿਖ ਕੇ ਦੇ ਦਿਤੇ ਸੀ ਕਿ ਅਗਰ ਚੰਡੀਗੜ੍ਹ ਹਰਿਆਣਾ ਵਿਚ ਜਾਂਦਾ ਹੈ ਤਾਂ ਸਾਡੇ ਨਾਲ ਬੇਇਨਸਾਫੀ ਹੁੰਦੀ ਹੈ । (ਤਾੜੀਆਂ) ਮੈਂ ਕਹਾਂਗਾ ਕਿ ਕੀ ਇਹ ਸਾਡੇ ਹੁਣ ਦੇ ਵਿਰੋਧੀ ਦਲ ਦੇ ਸਾਥੀ ਵੀ ਡਟ ਜਾਣਗੇ ਅਤੇ ਆਪਣੇ ਅਸਤੀਫੇ ਦੇਣਗੇ ਕਿ ਅਸੀਂ ਇਸ ਤਰ੍ਹਾਂ ਨਹੀਂ ਹੋਣ ਦੇਣਾ ? (ਤਾੜੀਆਂ) ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਨੁਮਾਇੰਦੇ ਹਨ, ਕੀ ਉਹ ਦਲੇਰੀ ਨਾਲ ਡਟ ਜਾਣਗੇ ?

**ਸ਼੍ਰੀ ਸਪੀਕਰ** : ਮੈਨੂੰ ਖੁਸ਼ੀ ਹੈ ਕਿ ਸਾਰੇ ਮੈਂਬਰ ਸਾਹਿਬਾਨ ਨੇ ਪਾਣੀ ਦੇ ਮਸਲੇ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ । ਇਸ ਅਹਿਮ ਮਸਲੇ ਤੇ ਸਾਰੇ ਸਹਿਮਤ ਹਨ ਅਤੇ ਇਸ ਬਾਰੇ ਇਕ ਰੈਜ਼ੋਲਿਊਸ਼ਨ ਆਇਆ ਹੈ, ਜੋ ਕਿ ਮੈਂ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ । ਇਸ ਸਬੰਧੀ ਜਿੰਨੇ ਵੀ ਰੂਲਜ਼ ਹਨ ਉਹ ਸਸਪੈਂਡ ਕੀਤੇ ਜਾਣਗੇ । ਅਗਰ ਸਾਰਾ ਹਾਊਸ ਇਸ ਨੂੰ ਪਰਵਾਨ ਕਰੇ ਤਾਂ ਇਸ ਨੂੰ ਸੈਂਟਰਲ ਗੌਰਮਿੰਟ ਨੂੰ ਭੇਜ ਦਿਤਾ ਜਾਵੇਗਾ । ਇਹ ਰੈਜ਼ੋਲਿਊਸ਼ਨ ਸਰਦਾਰ ਦਰਬਾਰਾ ਸਿੰਘ ਅਤੇ ਕੁਝ ਹੋਰ ਮੈਂਬਰ ਸਾਹਿਬਾਨ ਵਲੋਂ ਹੈ । ਸਰਦਾਰ ਦਰਬਾਰਾ ਸਿੰਘ ਜੀ, ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ ।

## RESOLUTION

**Sardar Darbara Singh** : Sir, I beg to move—

In view of the unanimous view of the people of Punjab that the decision of the Government of India in the matter of division of water of Ravi and Beas has done grave injustice to Punjab, this house recommends to the State Government that the Government of India be approached with the request that the said decision be reviewed with the object of ensuring justice to all.

Any rule that may stand in the way of its being moved be suspended.

**Mr. Speaker**: Motion moved—

In view of the unanimous view of the people of Punjab that the decision of the Government of India in the matter of division of water of Ravi and Beas has done grave injustice to Punjab, this House recommends to the State Government that the Government of India be approached with the request that the said decision be reviewed with the object of ensuring justice to all.

Any rule that may stand in the way of its being moved be suspended.

*(Interruptions and Noises)*

**ਸਰਦਾਰ ਜਸਵਿੰਦਰ ਸਿੰਘ ਬਰਾੜ** : ਤੁਸੀਂ ਚੀਫ਼ ਮਨਿਸਟਰ ਸਾਹਿਬ ਨੂੰ ਅਖਤਿਆਰ ਦੇ ਦਿਓ ਉਹ ਆਪ ਹੀ ਸੈਂਟਰ ਨਾਲ ਡਿਸਕੱਸ ਕਰਦੇ ਰਹਿਣਗੇ ।

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਨੰ: 11

(ਇਸ ਸਮੇਂ ਹਾਊਸ ਵਿਚ ਸ਼ੋਰ ਪੈ ਰਿਹਾ ਸੀ ।)

**ਮੁੱਖ ਮੰਤਰੀ** : ਮੈਂ ਸੁਣ ਨਹੀਂ ਸਕਿਆ ਕਿ ਬਰਾੜ ਜੀ ਕੀ ਕਹਿੰਦੇ ਹਨ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਮਸਲਾ ਹੈ। ਇਸ ਨੂੰ ਘਚੋਲੇ ਵਿਚ ਨਾ ਰੱਖੋ । ਜਿਹੜੇ ਮੈਂਬਰ ਐਗਰੀ ਨਹੀਂ ਕਰਦੇ, ਤੁਸੀਂ ਵੋਟਿੰਗ ਕਰਾ ਲਵੋ ਆਪੇ ਹੀ ਪਤਾ ਚੱਲ ਜਾਵੇਗਾ ਕਿ ਕਿਹੜੇ ਇਸ ਦੇ ਖਿਲਾਫ ਹਨ । ਤੁਸੀਂ ਐਵੇਂ ਕਿਸ ਤਰ੍ਹਾਂ ਕਹਿ ਦਿਤਾ ਕਿ ਇਹ ਪਾਸ ਹੋ ਗਿਆ । ਤੁਸੀਂ ਇਸ ਬਾਰੇ ਵੋਟਿੰਗ ਕਰਾਓ । (ਵਿਘਨ) ।

**ਸ੍ਰੀ ਸਪੀਕਰ** : ਜਿਹੜੇ ਮਾਨਯੋਗ ਮੈਂਬਰ ਡਿਸਐਗਰੀ ਕਰਦੇ ਹਨ, ਉਹ ਆਪਣੀ ਜਗ੍ਹਾ ਤੇ ਖੜੇ ਹੋ ਜਾਣ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਸਾਡੀ ਗੱਲ ਤਾਂ ਸੁਣ ਲਵੋ । ਸਵਾਲ ਇਹ ਹੈ ਕਿ ਜੇ ਇਹ ਸਰਕਾਰ ਇਸ ਮਸਲੇ ਨੂੰ ਸੁਲਝਾਉਣ ਦੀ ਹਿਤੈਸ਼ੀ ਹੈ ਤਾਂ ਹੁਣ ਵੀ ਚੀਫ਼ ਮਨਿਸਟਰ ਜਾਕੇ ਮਿਲਕੇ ਗੱਲ ਕਰ ਲੈਣ । ਫਿਰ ਰੈਜ਼ੋਲਿਊਸ਼ਨ ਲਿਆਉਣ ਦੀ ਲੋੜ ਨਹੀਂ ਰਹਿੰਦੀ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਦਾ ਇਹ ਸੁਝਾਓ ਕਿ ਹੁਣ ਵੀ ਮੁੱਖ ਮੰਤਰੀ ਮਿਲਣ, ਮੈਂ ਜ਼ਰੂਰ ਮਿਲਾਂਗਾ । ਮੈਂ ਜਾਕੇ ਉਨ੍ਹਾਂ ਨਾਲ ਗੱਲ ਵੀ ਕਰਾਂਗਾ (ਤਾੜੀਆਂ) ਜਿਹੜਾ ਉਨ੍ਹਾਂ ਦਾ ਖਿਆਲ ਹੈ ਕਿ ਮਤੇ ਦੀ ਲੋੜ ਨਹੀਂ, ਮੈਂ ਸਮਝਦਾ ਹਾਂ ਕਿ ਜੇ ਹਾਊਸ ਦੇ ਮੈਂਬਰ ਚਾਹੁਣ ਤਾਂ ਮਤਾ ਕਰਨ ਅਤੇ ਜੇ ਨਾ ਚਾਹੁਣ ਤਾਂ ਨਾ ਕਰਨ । (ਵਿਘਨ)

ਸਪੀਕਰ ਸਾਹਿਬ, ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਜਿਹੜੀ ਮੈਂ ਛੱਡ ਗਿਆ ਸੀ। ਇਸ ਫੈਸਲੇ ਤੋਂ ਬਾਅਦ ਮੈਂ ਸਾਬਕਾ ਪ੍ਰਧਾਨ ਮੰਤਰੀ ਜੀ ਨੂੰ ਵੀ ਮਿਲਿਆ ਸੀ ਔਰ ਮੁਤੱਲਕਾ ਮਨਿਸਟਰ ਸਾਹਿਬ ਨੂੰ ਵੀ ਮਿਲਿਆ ਸੀ ਔਰ ਮੈਂ ਬੜੇ ਜ਼ੋਰ ਨਾਲ ਕਿਹਾ ਸੀ ਕਿ ਇਹ ਫੈਸਲਾ ਮੈਂ ਇੰਪਲੀਮੈਂਟ ਨਹੀਂ ਕਰਾਂਗਾ । ਇਥੇ ਇਕ ਮੈਂਬਰ ਸਾਹਿਬ ਨੇ ਕਿਹਾ ਕਿ ਮੈਨੂੰ ਦਬਾਅ ਦਿਤਾ ਗਿਆ ਔਰ ਦਬਾਅ ਵਿਚ ਆ ਕੇ ਮੰਨ ਗਏ । ਮੈਨੂੰ ਤਾਂ ਦਬਾਅ ਦਿਤਾ ਕਿਉਂਕਿ ਮੈਨੂੰ ਫਾਇਦਾ ਸੀ ਪਰ ਹਰਿਆਣੇ ਦੇ ਚੀਫ਼ ਮਨਿਸਟਰ ਨੂੰ ਦਬਾਅ ਦੇਣ ਦੀ ਕੀ ਲੋੜ ਸੀ । ਇਨ੍ਹਾਂ ਨੇ ਕਿਹਾ ਕਿ ਦੋਨਾਂ ਚੀਫ ਮਨਿਸਟਰਜ਼ ਨੂੰ ਦਬਾਅ ਦਿਤਾ ਗਿਆ । ਸਾਨੂੰ ਕੋਈ ਦਬਾਅ ਨਹੀਂ ਦਿਤਾ ਗਿਆ । ਕਿਹਾ ਗਿਆ ਸੀ ਕਿ ਤੁਸੀਂ ਮੰਨੋ ਅਸੀਂ ਕਿਹਾ ਕਿ ਅਸੀਂ ਨਹੀਂ ਮੰਨਦੇ, ਤੁਸੀਂ ਇਸ ਨੂੰ ਹੀ ਰੀਕਨਸਿਡਰ ਕਰੋ । ਰੀਕਨਸਿਡਰ ਕਰਨ ਵਾਸਤੇ ਪੇਪਰ ਭੇਜੇ ਔਰ ਉਸ ਤੇ ਰੀਕਨਸਿਡਰੇਸ਼ਨ ਹੋ ਰਹੀ ਸੀ ਹੁਣ ਕਿਉਂਕਿ ਨਵੇਂ ਪ੍ਰਧਾਨ ਮੰਤਰੀ ਬਣੇ ਹਨ ਉਨ੍ਹਾਂ ਨੂੰ ਲਿਖ ਦਿਤਾ ਹੈ ਔਰ ਪਰਸਨਲੀ ਵੀ ਮਿਲਾਂਗੇ । ਲੇਕਿਨ ਇਕ ਗੱਲ ਮੈਂ ਵਾਜ਼ੇ ਕਰ ਦੇਣੀ ਚਾਹੁੰਦਾ

[ਮੁਖ ਮੰਤਰੀ]

ਹਾਂ ਕਿ 11 ਸਾਲ ਸ੍ਰੀਮਤੀ ਇੰਦਰਾ ਗਾਂਧੀ ਦੇਸ਼ ਦੇ ਪ੍ਰਧਾਨ ਮੰਤਰੀ ਰਹੇ, ਉਨ੍ਹਾਂ ਦੇ ਖਿਲਾਫ ਕੋਈ ਗੱਲ ਕਹਿਣੀ :

ਆਪ ਨਾ ਦੇਈਏ ਚੁਲੂ ਭਰ ਪਾਨੀ, ਤਹਿ ਨਿੰਦੇ ਜਿਨ ਗੰਗਾ ਆਨੀ ।

ਵਾਲੀ ਗੱਲੀ ਹੈ ।

ਹਿੰਦੁਸਤਾਨ ਦੇ 200 ਸਾਲ ਦੇ ਇਤਿਹਾਸ ਦੇ ਬਰਾਬਰ ਇਹ 11 ਸਾਲ ਦਾ ਇਤਿਹਾਸ ਸਭ ਤੋਂ ਚੰਗਾ ਇਤਿਹਾਸ ਹੋਵੇਗਾ । (ਰੂਲਿੰਗ ਪਾਰਟੀ ਵਲੋਂ ਥੰਪਿੰਗ)

(ਇਸ ਵਕਤ ਅਕਾਲੀ ਪਾਰਟੀ ਦੇ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

ਉਨ੍ਹਾਂ ਨੇ ਹਿੰਦੁਸਤਾਨ ਨੂੰ ਤਾਕਤ ਦਿਤੀ । ਹਿੰਦੁਸਤਾਨ ਦੀ ਦੁਨੀਆਂ ਵਿਚ ਥਾਂ ਬਣਾਈ । ਉਨ੍ਹਾਂ ਦੇ ਮੁਕਾਬਲੇ ਦਾ ਲੀਡਰ ਕੋਈ ਨਹੀਂ । (ਵਿਘਨ) (ਸ਼ੋਰ) ਉਨ੍ਹਾਂ ਦੇ ਖਿਲਾਫ ਕੋਈ ਤਕਰੀਰ ਨਹੀਂ ਕਰਨ ਦੇਵਾਂਗੇ (ਥੰਪਿੰਗ) ਉਨ੍ਹਾਂ ਨੇ ਹਿੰਦੁਸਤਾਨ ਨੂੰ ਏਕਤਾ ਦਿਤੀ । (ਵਿਘਨ) (ਸ਼ੋਰ) (ਇਸ ਵਕਤ ਅਕਾਲੀ ਪਾਰਟੀ ਦੇ ਕਈ ਮਾਨਯੋਗ ਮੈਂਬਰ ਸਾਹਿਬਾਨ ਖੜੇ ਹੋਕੇ ਬੋਲ ਰਹੇ ਸਨ)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਉਸ ਨੇ ਹਿੰਦੁਸਤਾਨ ਦੀ ਜਮਹੂਰੀਅਤ ਕਤਲ ਕਰ ਦਿਤੀ । ਇਹ ਪੰਜਾਬ ਦੇ ਕਾਤਲ ਹਨ, ਲੋਕ ਰਾਜ ਦੇ ਕਾਤਲ ਹਨ । (ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਪੈ ਰਿਹਾ ਸੀ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਮੱਤੇ ਤੇ ਵੋਟਿੰਗ ਕਰਵਾਉਣੀ ਚਾਹੁੰਦਾ ਹਾਂ । (ਵਿਘਨ) ਜਮਹੂਰੀਅਤ ਦੀ ਕਾਤਲ ਸ੍ਰੀਮਤੀ ਇੰਦਰਾ ਗਾਂਧੀ ਹੈ ਜਾਂ ਇਹ ਹਨ ? (ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਜਮਹੂਰੀਅਤ ਦੀ ਕਾਤਲ ਹੈ ਇੰਦਰਾ ਗਾਂਧੀ । ਲੋਕਾਂ ਨੇ ਉਸਦੇ ਖਿਲਾਫ ਫਤਵਾ ਦਿਤਾ ਹੈ । (ਇਸ ਵਕਤ ਹਾਊਸ ਵਿਚ ਬਹੁਤ ਸ਼ੋਰ ਪੈ ਰਿਹਾ ਸੀ)

**Mr. Speaker :** Question is—

In view of the unanimous view of the people of Punjab that the decision of the Government of India in the matter of division of water of Ravi and Beas has done grave injustice to Punjab, this House recommends to the State Government that the Government of India be approached with the request that the said decision be reviewed with the object of ensuring justice to all.

Any rule that may stand in the way of its being moved be suspended.

*The motion was carried*

(ਇਸ ਵਕਤ ਹਾਊਸ ਵਿਚ ਅਕਾਲੀ ਪਾਰਟੀ ਵਲੋਂ ਨਾਹਰੇ ਲਗਾਏ ਜਾ ਰਹੇ ਸਨ **)

---

** Not recorded as ordered by the Chair.

**ਸ੍ਰੀ ਸਪੀਕਰ** : ਜੋ ਕੁਝ ਵੀ ਇਹ ਵਿਦਆਊਟ ਪ੍ਰਮਿਸ਼ਨ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੇ ਨਾਲ ਮੁਰਦਾਬਾਦ ਕਹਿਣ । ਜਿਉਂਦੇ ਜਾਗਦੇ ਲੀਡਰਾਂ ਨੂੰ, ਬਹਾਦਰ ਲੀਡਰਾਂ ਨੂੰ ਮਜ਼ਬੂਤ ਲੀਡਰਾਂ ਨੂੰ———(ਵਿਘਨ) (ਸ਼ੋਰ) ਅਜੇ ਵੀ ਭਾਵੇਂ ਸ੍ਰੀਮਤੀ ਇੰਦਰਾ ਗਾਂਧੀ ਜੀ ਪ੍ਰਧਾਨ ਮੰਤਰੀ ਨਹੀਂ ਤਾਂ ਵੀ ਇਹ ਡਰਦੇ ਪਏ ਹਨ । ਇਨ੍ਹਾਂ ਨੂੰ ਸੁਪਨੇ ਆਉਂਦੇ ਹਨ । (ਵਿਘਨ) ਉਹ ਟਾਈਮ ਯਾਦ ਕਰਨ ਜਦੋਂ ਪ੍ਰਕਾਸ਼ ਸਿੰਘ ਬਾਦਲ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਚਰਨਾਂ ਵਿਚ ਪਏ ਸਨ । (ਸ਼ੋਰ) (ਬਹੁਤ ਸ਼ੋਰ)

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਤੁਹਾਡੀ ਇਜਜ਼ਤ ਤੋਂ ਬਗੈਰ ਕੁਝ ਗਲਾਂ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਐਕਸਪੰਜ ਕਰਵਾ ਦਿਉ ।

**ਸ੍ਰੀ ਸਪੀਕਰ** : ਉਹ ਐਕਸਪੰਜ ਕਰਵਾ ਦਿਤੀਆਂ ਹਨ ।

---

## CALL ATTENTION NOTICES UNDER RULE 66

### ਕ੍ਰਮ ਨੰ. 11

**ਸਰਦਾਰ ਪ੍ਰਹਿਲਾਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਜੋ ਇਸ ਸਾਲ ਭਾਵ 1976-77 ਦਾ ਬੋਨਸ ਸੈਂਟਰ ਦੀ ਸਰਕਾਰ ਵਲੋਂ ਕਣਕ ਦਾ ਆਇਆ ਸੀ ਉਹ ਹਾਲੇ ਤਕ ਕਿਸਾਨਾਂ ਵਿਚ ਨਹੀਂ ਵੰਡਿਆ ਗਿਆ ਜਿਸ ਨਾਲ ਪੰਜਾਬ ਦੇ ਸਾਰੇ ਕਿਸਾਨਾਂ ਵਿਚ ਖ਼ੜੀ ਬੇਚੈਨੀ ਪਾਈ ਜਾਂਦੀ ਹੈ । ਸਰਕਾਰ ਇਸ ਬਾਰੇ ਸਦਨ ਵਿਚ ਆਪਣਾ ਜਵਾਬ ਦੇਣ ਦੀ ਕ੍ਰਿਪਾਲਤਾ ਕਰੇ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਸਾਲ 1976-77 ਵਿਚ ਜਿਹੜਾ ਬੋਨਸ ਭਾਰਤ ਸਰਕਾਰ ਤੋਂ ਪ੍ਰਾਪਤ ਹੋਇਆ ਉਸ ਵਿਚ ਰਾਜ ਸਰਕਾਰ ਨੇ ਖਰੀਫ ਅਤੇ ਰਬੀ 1976 ਦੇ ਦੌਰਾਨ ਖਾਦਾਂ ਦੀ ਵਿਕਰੀ ਤੇ ਉਪਦਾਨ ਦਿੱਤਾ ਹੈ । (ਵਿਘਨ) ਜੇ ਤਾਂ ਕਿਸਾਨ ਨਾਲ ਕੋਈ ਹਮਦਰਦੀ ਹੈ ਤਾਂ ਸੁਣ ਲਓ । ਖਰੀਫ 1976 ਦੇ ਦੌਰਾਨ ਫਾਸਫੇਟਿਕ ਅਤੇ ਜ਼ਿੰਕ ਸਲਫੇਟ ਤੇ 2.50 ਕਰੋੜ ਰੁਪਏ ਦਾ ਉਪਦਾਨ ਅਤੇ ਰਬੀ ਦੇ ਦੌਰਾਨ ਕੇਵਲ ਫਾਸਫੇਟਿਕ ਖਾਦ ਤੇ 2.30 ਕਰੋੜ ਰੁਪਏ ਦਾ ਉਪਦਾਨ ਦਿਤਾ ਗਿਆ । ਹੋਰ 2.70 ਕਰੋੜ ਰੁਪਏ ਦੀ ਰਕਮ ਰਬੀ ਦੇ ਦੌਰਾਨ ਉਪਦਾਨ ਦੇ ਰੂਪ ਵਿਚ ਦਿਤੀ ਗਈ ਜਿਸ ਨਾਲ ਰਬੀ ਦੇ ਦੌਰਾਨ ਕੁਲ ਰਕਮ 5 ਕਰੋੜ ਰੁਪਏ ਬਣ ਗਈ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 2 ਕਰੋੜ ਰੁਪਏ ਦੀ ਫਾਸਫੈਟਿਕ ਖਾਦ ਦਿਤੀ, ਉਹ ਖਾਦ ਉਸ ਵੇਲੇ ਕਿਸਾਨ ਨੂੰ ਨਹੀਂ ਮਿਲੀ ਜਿਸ ਵੇਲੇ ਕਿਸਾਨ ਨੂੰ ਜ਼ਰੂਰਤ ਸੀ । ਜਿਹੜਾ ਬੋਨਸ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ ਉਸ ਵੇਲੇ ਉਸ ਨੂੰ ਕੁਝ ਨਹੀਂ ਮਿਲਿਆ । ਕੀ ਇਸ ਦੀ ਇਨਕੁਆਇਰੀ ਕਰਾਉਣਗੇ ?

ਮੰਤਰੀ : ਸਪੀਕਰ ਸਾਹਿਬ, ਮੇਰੇ ਆਨਰੇਬਲ ਦੋਸਤ ਨੇ ਕਿਹਾ ਹੈ ਕਿ ਜਿਹੜੀ ਖਾਦ ਦਿਤੀ ਗਈ ਹੈ ਉਹ ਮੌਕੇ ਸਿਰ ਨਹੀਂ ਦਿਤੀ ਗਈ । ਸਪੀਕਰ ਸਾਹਿਬ, ਜਿਸ ਵੇਲੇ ਹਾੜ੍ਹੀ ਦੀ ਬਿਜਾਈ ਸੀ, ਜਿਸ ਵੇਲੇ ਸਾਉਣੀ ਦੀ ਬਿਜਾਈ ਸੀ ਉਸ ਬਿਜਾਈ ਦੇ ਨਾਲ ਨਾਲ ਖਾਦ ਦਿਤੀ ਗਈ ਹੈ ਔਰ ਕਿਸਾਨ ਨੇ ਬੜੀ ਅੱਛੀ ਤਰ੍ਹਾਂ ਉਸ ਨੂੰ ਇਸਤੇਮਾਲ ਕੀਤਾ ਹੈ ਔਰ ਉਸ ਖਾਦ ਦੇ ਨਾਲ ਸਾਉਣੀ ਦੀ ਫਸਲ ਬੜੀ ਅੱਛੀ ਹੋਈ ਹੈ, ਬੜਾ ਝੋਨਾ ਪੈਦਾ ਹੋਇਆ ਹੈ । ਇਨ੍ਹਾਂ ਦਾ ਕਹਿਣਾ ਬਿਲਕੁਲ ਨਾਵਾਜਿਬ ਹੈ ਕਿ ਖਾਦ ਮੌਕੇ ਤੇ ਨਹੀਂ ਦਿਤੀ ਗਈ ।

ਸਪੀਕਰ ਸਾਹਿਬ, ਜਿਹੜਾ ਸੈਂਟਰ ਦੀ ਸਰਕਾਰ ਨੇ ਬੋਨਸ ਦਿਤਾ ਉਸ ਦਾ ਅਸੀਂ ਪੂਰਾ ਇਸਤੇਮਾਲ ਕੀਤਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਨ੍ਹਾਂ ਦੇ ਨੋਟਿਸ ਵਿਚ ਇਹ ਗਲ ਲਿਆਉਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਜੋ ਪੰਜਾਬ ਸਰਕਾਰ ਨੂੰ ਬੋਨਸ ਦਿਤਾ ਹੈ ਉਹ ਅਸੀਂ ਸਾਰਾ ਜ਼ਿਮੀਂਦਾਰਾਂ ਤੱਕ ਪਹੁੰਚਾਇਆ ਹੈ । ਹੋਰ ਹਿੰਦੁਸਤਾਨ ਵਿਚ ਕਿਸੇ ਸੂਬੇ ਦੀ ਕੋਈ ਇਹੋ ਜਿਹੀ ਸਰਕਾਰ ਨਹੀਂ ਜਿਸ ਨੇ ਇਹ ਬੋਨਸ ਸਿਧੇ ਤਰੀਕੇ ਨਾਲ ਜ਼ਿਮੀਂਦਾਰ ਤਕ ਪਹੁੰਚਾਇਆ ਹੋਵੇ, ਇਹ ਪੰਜਾਬ ਦੀ ਹੀ ਸਰਕਾਰ ਹੈ ਜਿਸ ਨੇ ਕਿ ਉਹ ਬੋਨਸ ਜ਼ਿਮੀਂਦਾਰਾਂ ਤਕ ਪਹੁੰਚਾਇਆ ਹੈ ।

(Serial No. 29)

**Sardar Gurbachan Singh Cheema** : Sir, I beg to draw the attention of the Government towards a matter of urgent public importance, namely, in the Sub-montane area of Punjab generally and in Block Talwara of Distt. Hoshiarpur particularly there is a Bari Bering Drinking Water Supply Scheme which is meant for supplying drinking water to 26 villages and on which scheme the Punjab Government has spent a sum of Rs. 37 lacs but the residents of those villages are not getting adequate supply of drinking water regularly and in sufficient quantities. In villages Amroh, Jherera, Dharampur, Bhavnaur, Sathwan Bhatauli etc. the condition of supply of drinking water is very poor. Due to in-sufficient and irregular supply of drinking water, a great hardship and inconvenience are being caused to the residents of those villages. The matter is very serious and needs immediate attention of the Government. The Government may give a statement in the House.

**Deputy Minister, Cottage Industries (Sh. Khushhal Behl)** : It is a fact that water supply to the following villages is inadequate because the distribution system existing in these villages was designed at the rate of 5 gallons per head per day against the subsequent norms which are 10 gallons per head per day

1. Amroh
2. Jherera
3. Dharampur
4. Bhavnaur
5. Bhatoli

These villages were covered under the old Dhurerha water supply scheme. The head works of this scheme falls in Himachal Pradesh. These villages are located at the tail end and are still getting water supply from the same head works in Himachal Pradesh. In the last week of January, 1977 the water supply to these villages remained

suspended for three days due to bursting of the supply mains near head works (near Bhadarkali in Himachal Pradesh). After repair of that pipe line, the supply became normal.

In order to augment the water supply of the 21 villages covered under old Durerha water supply scheme (which also covers above 4 villages), an estimate amounting to Rs. 59.50 lacs has already been administratively approved by the Sanitary Board in July, 1976 and funds to the tune of Rs. 5.42 lacs have been allocated. To execute the works of augmentation proposed under the above scheme expeditiously a new Public Health Division has been opened at Talwara in December, 1976. The scheme has been sent to Government of India, Ministry of Works and Housing for technical clearance. The matter of obtaining technical clearance from the Government of India is being vigorously followed. It is expected that augmentation of water supply to the above mentioned villages will be completed during the year 1977-78.

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣਾ ਜਵਾਬ ਦਿੰਦਿਆਂ ਮੰਨਿਆ ਹੈ ਕਿ ਕਈ ਪਿੰਡਾਂ ਵਿਚ ਤਿੰਨ ਤਿੰਨ ਦਿਨ ਪੀਣ ਵਾਲਾ ਪਾਣੀ ਨਹੀਂ ਮਿਲਿਆ । ਕੀ ਵਜ਼ੀਰ ਸਾਹਿਬ ਆਸ਼ਵਾਸਨ ਦੇਣਗੇ ਕਿ ਅਗੇ ਨੂੰ ਪਾਣੀ ਦੀ ਰੈਗੂਲਰ ਸਪਲਾਈ ਜਾਰੀ ਰਹੇਗੀ ?

**ਉਪ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਜਵਾਬ ਬਿਲਕੁਲ ਕਲੀਅਰ ਹੈ । ਇਹ ਜਿਹੜੀ ਵਾਟਰ ਸਪਲਾਈ ਹੈ ਇਸ ਦਾ ਹੈਡ ਵਰਕਸ ਹਿਮਾਚਲ ਪ੍ਰਦੇਸ਼ ਵਿਚ ਹੈ । 1977-78 ਵਿਚ ਸਕੀਮ ਚਾਲੂ ਕਰਕੇ ਇਨ੍ਹਾਂ ਪਿੰਡਾਂ ਨੂੰ ਰੈਗੂਲਰਲੀ ਪਾਣੀ ਦਿਤਾ ਜਾਏਗਾ ।

(Serial No. 7)

**Chaudhry Darshan Singh**: Sir, I beg to draw the attention of the Government towards a matter of urgent public importance, namely, the construction of a Bund and Diversion spurs on the other side of the bank of River Ravi, opposite village Sandalpur of Pathankot Sub-Division, which are likely to push Ravi main stream deep into Indian territory of Gurdaspur district causing incalculable destruction of life and property in dozens of villages of Gurdaspur and Pathankot Sub Division of Gurdaspur District and Ajnala Sub Division of Amritsar District. In view of the obvious importance of the matter, the Government may please be asked to make a statement in the House.

**Minister of State for Irrigation and Power** (Sardar Gurbakhsh Singh Sibia) : A news item in a section of the Press has come to the notice of the Punjab Government about certain river works being carried out across the river Ravi at its right bank. The matter is being discussed with the Government of India authorities. Adequate measures will be taken in consultation with the Government of India to fully protect our interests.

**ਕਾਮਰੇਡ ਰਾਜ ਕੁਮਾਰ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਦੇ ਜਵਾਬ ਤੋਂ ਬਿਲਕੁਲ ਐਵੀਡੈਂਟ ਹੈ ਕਿ ਪਾਕਿਸਤਾਨ ਰਾਵੀ ਦੇ ਦੂਸਰੇ ਬੰਨੇ ਇਕ ਪ੍ਰੋਟੈਕਸ਼ਨ ਬੰਧ ਬਣਾ ਰਿਹਾ ਹੈ, ਇਕ ਸਪੱਰ ਬਣਾ ਰਿਹਾ ਹੈ । ਜਿਸ ਦੇ ਨਤੀਜੇ ਦੇ ਤੌਰ ਤੇ ਰਾਵੀ ਦੇ ਪਾਣੀ ਦੀ ਜਿਹੜੀ ਮੇਨ ਸਟਰੀਮ ਹੈ ਉਹ ਗੁਰਦਾਸਪੁਰ ਸਬ-ਡਵੀਜ਼ਨ ਤੇ ਕੁਝ ਪਠਾਨਕੋਟ ਸਬ-ਡਵੀਜ਼ਨ

[ਕਾਮਰੇਡ ਰਾਜ ਕੁਮਾਰ]

ਦੀਂ ਸਿਧੀ ਪੁਸ਼ ਕਰੇਗੀ ਫਿਰ ਅੰਮ੍ਰਿਤਸਰ ਜ਼ਿਲ੍ਹੇ ਵਿਚ ਡਾਈਵਰਟ ਹੋਵੇਗੀ। ਮੈਂ ਇਸ ਮਾਮਲੇ ਦੀ ਸੀਰੀਅਸਨੈਸ ਦੇ ਪੇਸ਼ੇਨਜ਼ਰ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਆਇਆ ਇੰਡਸ ਵਾਟਰ ਟਰੀਟੀ ਦੇ ਤਹਿਤ ਇਨ੍ਹਾਂ ਨੇ ਉਸ ਟਰੀਟੀ ਦੀ ਉਸ ਦਫਾ ਨੂੰ ਇਨਵੋਕ ਕਰਨ ਵਾਸਤੇ ਕੀ ਹਿੰਦੁਸਤਾਨ ਦੀ ਸਰਕਾਰ ਨਾਲ ਗਲ ਬਾਤ ਕੀਤੀ ਹੈ ਜਾਂ ਨਹੀਂ ਕਿਉਂਕਿ ਸੈਂਕੜੇ ਨਹੀਂ ਹਜ਼ਾਰਾਂ ਪਿੰਡਾਂ ਦੇ ਰੁੜ੍ਹ ਜਾਣ ਦਾ ਡਰ ਹੈ?

ਮੈਂ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਉਹ ਬੰਧ ਬਣ ਰਿਹਾ ਹੈ ਅਤੇ ਉਸ ਦੇ ਨਾਲ ਪਾਣੀ ਗੁਰਦਾਸਪੁਰ ਔਰ ਅੰਮ੍ਰਿਤਸਰ ਵਿਚ ਦਾਖ਼ਲ ਹੋਵੇਗਾ। ਕੀ ਪੰਜਾਬ ਗੌਰਮਿੰਟ ਦੀ ਤਰਫੋਂ ਫਲੱਡ ਵਾਟਰਿੰਗ ਰਿਵਲੈਟਸ ਕਢਣੇ ਹਨ ਜਾਂ ਨਹੀਂ, ਇਸ ਦੀ ਤਫ਼ਸੀਲ ਦੇਣ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਅਰਜ਼ ਕੀਤੀ ਹੈ ਕਿ ਕੇਸ ਸੈਂਟਰ ਦੀ ਸਰਕਾਰ ਨਾਲ ਟੇਕ ਅੱਪ ਕੀਤਾ ਹੋਇਆ ਹੈ। ਉਨ੍ਹਾਂ ਦੀਆਂ ਇੰਸਟਰਕਸ਼ਨਜ਼ ਮੁਤਾਬਕ ਕੰਮ ਕੀਤਾ ਜਾਏਗਾ। ਪੰਜਾਬ ਗੌਰਮਿੰਟ ਇਸ ਬਾਰੇ ਫੁਲੀ ਅਵੇਅਰ ਹੈ।

## PRESENTATION OF REPORTS

**Chairman, Committee on Estimates** (Shri Sardari Lal Kapur) : Sir, I beg to present the report of the Committee on Estimates relating to Local Government Department for the year 1976-77.

I also beg to present the report of the Committee on Estimates relating to Education Department for the year 1976-77.

It has not been possible to get the copies of the report printed for want of time. I have, therefore, presented a typed copy of the report. Printed copies of the same will be distributed amongst the members as soon as these are printed.

**Chairman, Public Accounts Committee** (Chaudhri Ram Singh) : Sir, I beg to present the Thirty-Fourth Reports of Public Accounts Committee on the Appropriation Accounts of the Government of Punjab for the years 1969-70 and 1970-71 and the Reports of the Comptroller and Auditor General of India for the years 1969-70 and 1970-71.

It has not been possible to get copies of the report printed for want of time. I have, therefore, presented a typed copy of the report. Printed copies of the same will be distributed amongst the Members as soon as these are received.

**Chairman, Committee on Subordinate Legislation** (Chaudhri Darshan Singh) : Sir, I beg to present the Sixteenth Report of the Committee on Subordinate Legislation for the year 1976-77.

It has not been possible to get the copies of the report printed for want of time. I am, therefore, presenting a typed copy of the report. Printed copies of the same will be distributed amongst the hon'ble Members as soon as these are printed.

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਸਕੀਮ** (ਚੌਧਰੀ ਜਗਤ ਰਾਮ) : ਸ਼੍ਰੀਮਾਨ ਜੀ, ਮੈਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ :—

(1) ਕਿਰਤ ਵਿਭਾਗ;

(2) ਖੁਰਾਕ ਅਤੇ ਸਪਲਾਈ ਵਿਭਾਗ;

(3) ਪੰਜਾਬ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਲਿਮਟਿਡ; ਅਤੇ

(4) ਪੰਜਾਬ ਰਾਜ ਬਿਜਲੀ ਬੋਰਡ।

ਦੀਆਂ ਸੇਵਾਵਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਦੂਜੀਆਂ ਪਛੜੀਆਂ ਸ਼੍ਰੇਣੀਆਂ ਦੀ ਪ੍ਰਤੀਨਿਧਤਾ ਬਾਰੇ ਪੰਜਵੀਂ ਰਿਪੋਰਟ ਪੇਸ਼ ਕਰਦਾ ਹਾਂ।

ਸਪੀਕਰ ਸਾਹਿਬ, ਸਮੇਂ ਦੀ ਥੁੜ ਕਾਰਨ ਰਿਪੋਰਟ ਦੀਆਂ ਕਾਪੀਆਂ ਛਪਵਾਈਆਂ ਨਹੀਂ ਜਾ ਸਕੀਆਂ ਇਸ ਲਈ ਮੈਂ ਰਿਪੋਰਟ ਦੀ ਟਾਈਪ ਕੀਤੀ ਹੋਈ ਕਾਪੀ ਪੇਸ਼ ਕਰਦਾ ਹਾਂ। ਰਿਪੋਰਟ ਦੀਆਂ ਛਪੀਆਂ ਹੋਈਆਂ ਕਾਪੀਆਂ, ਜਦੋਂ ਛਪ ਗਈਆਂ, ਮਾਨਯੋਗ ਮੈਂਬਰਾਂ ਨੂੰ ਵੰਡ ਦਿਤੀਆਂ ਜਾਣਗੀਆਂ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ :** ਹਾਂ ਜੀ, ਆਜ਼ਾਦ ਸਾਹਿਬ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਤਨੀਆਂ ਇੰਪਾਰਟੈਂਟ ਕਮੇਟੀਆਂ ਦੀਆਂ ਰਿਪੋਰਟਾਂ ਇਥੇ ਲੇ ਹੋਈਆਂ ਹਨ। ਸੋਮਵਾਰ ਨੂੰ ਇਸ ਤੇ ਡਿਸਕਸ਼ਨ ਹੋਵੇਗੀ, ਪਰ ਸਾਡੇ ਕੋਲ ਕੋਈ ਇਸ ਦੀ ਕਾਪੀ ਨਹੀਂ ਹੈ। ਬਗੈਰ ਕਾਪੀ ਤੋਂ ਤਾਂ ਮੈਂਬਰਾਂ ਨੂੰ ਇਸ ਬਾਰੇ ਕੁਝ ਪਤਾ ਹੀ ਨਹੀਂ ਲਗੇਗਾ।

**ਸ਼੍ਰੀ ਸਪੀਕਰ :** ਬੱਜਟ ਸੈਸ਼ਨ ਦੇ ਦਰਾਨ ਕਾਪੀਆਂ ਛਪ ਜਾਣਗੀਆਂ। ਹੁਣ ਤੁਹਾਨੂੰ ਸਾਈਕਲੋਸਟਾਈਲਡ ਕਾਪੀਆਂ ਦੇ ਦਿੱਤੀਆਂ ਜਾਣਗੀਆਂ।

**Chairman, Committee on Public Undertakings** (Comrade Shamsher Singh Josh) : Sir, I beg to present a typed copy each of the Sixteenth and Seventeenth Reports of the Committee on Public Undertakings on the general working of the Punjab Dairy Development Corporation and on the Audit Paragraphs appearing in the Report of the Comptroller and Auditor General for the year 1972-73 relating to the Public Undertakings of the Punjab Government respectively.

Mr. Speaker, it has not been possible to get the copies of the Reports printed for want of time. I have, therefore, presented typed copies of the Reports. The printed copies of the same will be distributed amongst the Hon'ble Members as soon as these are printed.

**Chairman, Committee on Government Assurances** (Sardar Prem Singh Prem) : Sir, I beg to present a typed copy of the 19th Report of the Committee on Government Assurances for the year 1976-77 relating to assurances/undertakings of the Punjab Government given on the Floor of the House.

Mr. Speaker, Sir, it has not been possible to get the copies of the Reports printed for want of time. I have, therefore, presented a typed copy of the Report. The printed copies of the same will be distributed amongst the Hon'ble Members as soon as these are printed.

## PAPER RELAID ON THE TABLE

**Finance Minister** (Shri Hans Raj Sharma) : Sir, I beg to *relay on the Table—

the Punjab State Legislature Officers, Ministers and Members (Medical Facilities) (First Amendment) Rules, 1976, as required under section 2(2) of the Punjab State Legislature Officers, Ministers and Members (Medical Facilities) Act, 1965.

## VOTE-ON-ACCOUNT BUDGET FOR THE YEAR 1977-78

**Finance Minister** (Shri Hans Raj Sharma) : Sir, I beg to move—

That Vote-on-Account for four months (viz., April, May, June and July, 1977) amounting to Rs. 4,91,18,89,000 as in the attached Schedule be taken into consideration at once and passed.

### THE SCHEDULE

| Demand No. | Services and Purposes | Sums not exceeding: Grants made by the Legislative Assembly | Charged on the Consolidated Fund | Total |
|---|---|---|---|---|
| 1 | 2 | 3 | 4 | 5 |
| | | Rs. | Rs. | Rs. |
| 1. | State Legislatures (Revenue) .. | 15,84,000 | 28,000 | 16,12,000 |
| .. | Staff, Household and Allowances of the Governor (Revenue) .. | .. | 3,94,000 | 3,94,000 |
| 2. | Council of Ministers (Revenue) .. | 22,09,000 | .. | 22,09,000 |
| 3. | Administration of Justice (Revenue) .. | 67,12,000 | 17,12,000 | 84,24,000 |
| 4. | Elections (Revenue) .. | 13,76,000 | .. | 13,76,000 |
| 5. | Revenue (Revenue) .. | 2,19,47,000 | 14,000 | 2,19,61,000 |
| 6. | Excise and Taxation (Revenue) .. | 88,56,000 | 18,000 | 88,74,000 |
| 7. | Finance (Revenue) .. | 2,58,21,000 | 23,000 | 2,58,44,000 |
| .. | Public Service Commission (Revenue) ... | .. | 2,38,000 | 2,38,000 |
| 8. | Civil Secretariat (Revenue) .. | 64,55,000 | 7,000 | 64,62,000 |

*Placed in the Library.

| Demand No. | Services and Purposes | Sums not exceeding | | |
|---|---|---|---|---|
| | | Grants made by the Legislative Assembly | Charged on the Consolidated Fund | Total |
| 1 | 2 | 3 | 4 | 5 |
| | | Rs. | Rs. | Rs. |
| 9. | District Administration (Revenue) .. | 90,02,000 | 25,000 | 90,27,000 |
| 10. | Police (Revenue) .. | 5,70,48,000 | 25,000 | 5,70,73,000 |
| 11. | Jails (Revenue) .. | 53,72,000 | .. | 53,72,000 |
| 12. | Stationery and Printing (Revenue) .. | 94,00,000 | 1,61,000 | 95,61,000 |
| | (Capital) .. | 4,60,000 | .. | 4,60,000 |
| 13. | Miscellaneous Services (Revenue) .. | 78,14,000 | .. | 78,14,000 |
| 14. | Rehabilitation, Relief and Resettlement (Revenue) .. | 20,62,000 | .. | 20,62,000 |
| 15. | General Education (Revenue) .. | 24,47,57,000 | 30,15,000 | 24,77,72,000 |
| 16. | Technical Education (Revenue) .. | 39,77,000 | .. | 39,77,000 |
| 17. | Medical and Public Health (Revenue) .. | 11,50,73,000 | 33,000 | 11,51,06,000 |
| 18. | Housing and Urban Development (Revenue) .. | 63,30,000 | 2,000 | 63,32,000 |
| | (Capital) .. | 2,91,55,000 | 3,33,000 | 2,94,88,000 |
| 19. | Information and Publicity (Revenue) .. | 37,71,000 | .. | 37,71,000 |
| 20. | Tourism and Cultural Affairs (Revenue) .. | 34,56,000 | .. | 34,56,000 |
| 21. | Labour, Employment and Industrial Training (Revenue) .. | 1,86,67,000 | .. | 1,86,67,000 |
| | (Capital) .. | 4,83,000 | .. | 4,83,000 |
| 22. | Social Security and Welfare (Revenue) .. | 4,99,32,000 | .. | 4,99,32,000 |
| | (Capital) .. | 33,33,000 | .. | 33,33,000 |
| 23. | Planning and Statistics (Revenue) .. | 25,52,000 | 1,000 | 25,53,000 |
| 24. | Co-operation (Revenue) .. | 1,32,69,000 | 10,000 | 1,32,79,000 |
| | (Capital) .. | 2,20,84,000 | .. | 2,20,84,000 |
| 25. | Agriculture (Revenue) .. | 6,28,64,000 | 32,000 | 6,28,96,000 |
| | (Capital) .. | 76,50,000 | .. | 76,50,000 |
| 26. | Soil and Water Conservation (Revenue) .. | 81,89,000 | 2,000 | 81,91,000 |
| 27. | Food (Revenue) .. | 2,45,94,000 | .. | 2,45,94,000 |
| | (Capital) .. | 1,80,31,75,000 | 28,000 | 1,80,32,03,000 |
| 28. | Animal Husbandry (Revenue) .. | 2,22,48,000 | 1,000 | 2,22,49,000 |
| 29. | Dairy Development (Revenue) .. | 25,34,000 | .. | 25,34,000 |
| | (Capital) .. | 6,03,000 | .. | 6,03,000 |
| 30. | Fisheries (Revenue) .. | 12,04,000 | 5,000 | 12,09,000 |

[Finance Minister]

| Demand No. | Services and Purposes | Sums not exceeding | | |
|---|---|---|---|---|
| | | Grants made by the Legislative Assembly | Charged on the Consolidated Fund | Total |
| 1 | 2 | 3 | 4 | 5 |
| | | Rs. | Rs. | Rs. |
| 31. | Forest (Revenue) .. | 1,24,17,000 | 1,000 | 1,24,18,000 |
| 32. | Community Development (Revenue) .. | 1,96,92,000 | 2,000 | 1,96,94,000 |
| 33. | Industries (Revenue) .. | 1,39,97,000 | 3,000 | 1,40,00,000 |
| | (Capital) .. | 2,87,70,000 | .. | 2,87,70,000 |
| 34. | Civil Aviation (Revenue) .. | 3,59,000 | .. | 3,59,000 |
| 35. | Roads and Bridges (Revenue) .. | 9,43,43,000 | .. | 9,43,43,000 |
| | (Capital) .. | 2,08,00,000 | .. | 2,08,00,000 |
| 36. | Road Transport (Revenue) .. | 8,30,10,000 | 1,38,000 | 8,31,48,000 |
| | (Capital) .. | 2,61,67,000 | .. | 2,61,67,000 |
| 37. | Multipurpose River Projects (Revenue) .. | 1,86,19,000 | .. | 1,86,19,000 |
| | (Capital) .. | 9,95,05,000 | .. | 9,95,05,000 |
| 38. | Irrigation, Drainage and Flood Control (Revenue) .. | 5,29,17,000 | .. | 5,29,17,000 |
| | (Capital) .. | 5,93,48,000 | .. | 5,93,48,000 |
| 39. | Buildings (Revenue) .. | 4,52,12,000 | 90,000 | 4,53,02,000 |
| | (Capital) .. | 3,49,34,000 | 1,00,000 | 3,50,34,000 |
| .. | Public Debt (Capital) .. | .. | 1,25,01,76,000 | 1,25,01,76,000 |
| .. | Interest Payments and Servicing of Debt (Revenue) .. | .. | 10,00,00,000 | 10,00,00,000 |
| 40. | Loans and Advances by the State Government (Capital) .. | 32,91,64,000 | .. | 32,91,64,000 |
| | Total .. | 3,55,52,72,000 | 1,35,66,17,000 | 4,91,18,89,000 |

**Mr. Speaker** : Motion moved—

That Vote-on-Account for four months (viz., April, May, June and July, 1977) amounting to Rs. 4,91,18,89,000 as in the attached Schedule be taken into consideration at once and passed.

THE SCHEDULE

| 1 | 2 | 3 | | |
|---|---|---|---|---|
| | | Sums not exceeding | | |
| Demand No. | Service and Purpose | Grants made by the Legislative Assembly | Charged on the Consolidated Fund | Total |
| | | Rs. | Rs. | Rs. |
| 1. | State Legislatures (Revenue) .. | 15,84,000 | 28,000 | 16,12,000 |
| .. | Staff, Household and Allowances of the Governor (Revenue) .. | — | 3,94,000 | 3,94,000 |
| 2. | Council of Ministers (Revenue) .. | 22,09,000 | — | 22,09,000 |
| 3. | Administration of Justice (Revenue) .. | 67,12,000 | 17,12,000 | 84,24,000 |
| 4. | Elections(Revenue) .. | 13,76,000 | — | 13,76,000 |
| 5. | Revenue (Revenue) .. | 2,19,47,000 | 14,000 | 2,19,61,000 |
| 6. | Excise and Taxation (Revenue) .. | 88,56,000 | 18,000 | 88,74,000 |
| 7. | Finance (Revenue) .. | 2,58,21,000 | 23,000 | 2,58,44,000 |
| .. | Public Service Commission (Revenue) .. | — | 2,38,000 | 2,38,000 |
| 8. | Civil Secretariat (Revenue) .. | 64,55,000 | 7,000 | 64,62,000 |
| 9. | District Administration (Revenue) .. | 90,02,000 | 25,000 | 90,27,000 |
| 10. | Police (Revenue) .. | 5,70,48,000 | 25,000 | 5,70,73,000 |
| 11. | Jails (Revenue) .. | 53,72,000 | — | 53,72,000 |
| 12. | Stationery and Printing (Revenue) .. | 94,00,000 | 1,61,000 | 95,61,000 |
| | (Capital) .. | 4,60,000 | — | 4,60,000 |
| 13. | Miscellaneous Services (Revenue) .. | 78,14,000 | — | 78,14,000 |
| 14. | Rehabilitation,Relief and Resettlement (Revenue) .. | 20,62,000 | — | 20,62,000 |
| 15. | General Education (Revenue) .. | 24,47,57,000 | 30,15,000 | 24,77,72,000 |
| 16. | Technical Education (Revenue) .. | 39,77,000 | — | 39,77,000 |
| 17. | Medical and Public Health (Revenue) .. | 11,50,73,000 | 33,000 | 11,51,06,000 |
| 18. | Housing and Urban Development (Revenue) .. | 63,30,000 | 2,000 | 63,32,000 |
| | (Capital) .. | 2,91,55,000 | 3,33,000 | 2,94,88,000 |
| 19. | Information and Publicity (Revenue) .. | 37,71,000 | — | 37,71,000 |
| 20. | Tourism and Cultural Affairs (Revenue) .. | 34,56,000 | — | 34,56,000 |
| 21. | Labour,Employment and Industrial Training (Revenue) .. | 1,86,67,000 | — | 1,86,67,000 |
| | (Capital) .. | 4,83,000 | — | 4,83,000 |

[Mr. Speaker]

| 1 | 2 | | 3 | |
|---|---|---|---|---|
| | | Rs. | Rs. | Rs. |
| 22. | Social Security and Welfare (Revenue) .. | 4,99,32,000 | — | 4,99,32,000 |
| | (Capital) .. | 33,33,000 | — | 33,33,000 |
| 23. | Planning and Statistics (Revenue) .. | 25,52,000 | 1,000 | 25,53,000 |
| 24. | Co-operation (Revenue) .. | 1,32,69,000 | 10,000 | 1,32,79,000 |
| | (Capital) .. | 2,20,84,000 | — | 2,20,84,000 |
| 25. | Agriculture (Revenue) .. | 6,28,64,000 | 32,000 | 6,28,96,000 |
| | (Capital) .. | 76,50,000 | — | 76,50,000 |
| 26. | Soil and Water Conservation (Revenue) .. | 81,89,000 | 2,000 | 81,91,000 |
| 27. | Food (Revenue) .. | 2,45,94,000 | — | 2,45,94,000 |
| | (Capital) .. | 1,80,31,75,000 | 28,000 | 1,80,32,03,000 |
| 28. | Animal Husbandry (Revenue) .. | 2,22,48,000 | 1,000 | 2,22,49,000 |
| 29. | Dairy Development (Revenue) .. | 25,34,000 | — | 25,34,000 |
| | (Capital) .. | 6,03,000 | — | 6,03,000 |
| 30. | Fisheries (Revenue) .. | 12,04,000 | 5,000 | 12,09,000 |
| 31. | Forest (Revenue) .. | 1,24,17,000 | 1,000 | 1,24,18,000 |
| 32. | Community Development (Revenue) .. | 1,96,92,000 | 2,000 | 1,96,94,000 |
| 33. | Industries (Revenue) .. | 1,39,97,000 | 3,000 | 1,40,00,000 |
| | (Capital) .. | 2,87,70,000 | — | 2,87,70,000 |
| 34. | Civil Aviation (Revenue) .. | 3,59,000 | — | 3,59,000 |
| 35. | Roads and Bridges (Revenue).. | 9,43,43,000 | — | 9,43,43,000 |
| | (Capital) .. | 2,08,00,000 | — | 2,08,00,000 |
| 36. | Road Transport (Revenue) .. | 8,30,10,000 | 1,38,000 | 8,31,48,000 |
| | (Capital) .. | 2,61,67,000 | — | 2,61,67,000 |
| 37. | Multipurpose River Projects (Revenue) .. | 1,86,19,000 | — | 1,86,19,000 |
| | (Capital) .. | 9,95,05,000 | — | 9,95,05,000 |
| 38. | Irrigation, Drainage and Flood Control (Revenue) .. | 5,29,17,000 | — | 5,29,17,000 |
| | (Capital) .. | 5,93,48,000 | — | 5,93,48,000 |
| 39. | Buildings (Revenue) .. | 4,52,12,000 | 90,000 | 4,53,02,000 |
| | (Capital) .. | 3,49,34,000 | 1,00,000 | 3,50,34,000 |
| .. | Public Debt (Capital) .. | — | 1,25,01,76,000 | 1,25,01,76,000 |
| .. | Interest Payments and Servicing of Debt (Revenue) .. | — | 10,00,00,000 | 10,00,00,000 |
| 40. | Loans and Advances by the State Government (Capital).. | 32,91,64,000 | — | 32,91,64,000 |
| | Total .. | 3,55,52,72,000 | 1,35,66,17,000 | 4,91,18,89,000 |

## EXTENSION OF TIME OF THE SITTING

**ਸ਼੍ਰੀ ਸਪੀਕਰ :** ਹਾਊਸ ਦਾ ਸਮਾਂ ਜਦੋਂ ਤਕ ਕਿ ਸਾਰਾ ਬਿਜ਼ਨੈਸ ਖ਼ਤਮ ਨਹੀਂ ਹੋ ਜਾਂਦਾ, ਐਕਸਟੈਂਡ ਕੀਤਾ ਜਾਂਦਾ ਹੈ। ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਮੈਂਬਰ ਕਿਰਪਾ ਕਰਕੇ ਚੈਂਬਰ ਵਿੱਚ ਆ ਜਾਣ। ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਜੀ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਅਸੀਂ ਪਹਿਲਾਂ ਖੜੇ ਹੋਏ ਸੀ। ਸਾਨੂੰ ਪਹਿਲਾਂ ਟਾਈਮ ਮਿਲਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਇਹ ਤਾਂ ਮਾਈਨਰ ਜਿਹੀ ਗੱਲ ਹੈ। ਪਹਿਲਾਂ ਉਨ੍ਹਾਂ ਨੂੰ ਬੋਲ ਲੈਣ ਦਿਓ। ਅੱਗੇ ਤੋਂ ਮੈਂ ਖ਼ਿਆਲ ਰੱਖਾਂਗਾ।

---

## VOTE-ON-ACCOUNT BUDGET FOR THE YEAR 1977-78

*(Resumption of discussion)*

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਵੋਟ ਆਨ ਅਕਾਊਂਟ ਤੇ ਹਾਊਸ ਵਿੱਚ ਬਹਿਸ ਹੋ ਰਹੀ ਹੈ, ਹੁਣੇ ਹੁਣੇ ਚੋਣਾਂ ਹੋ ਕੇ ਹਟੀਆਂ ਹਨ। ਚੋਣ ਮਹਿਕਮੇ ਨੇ ਬੜੀ ਨਿਰਪਖਤਾ ਨਾਲ ਇਹ ਚੋਣਾਂ ਕਰਵਾਈਆਂ ਹਨ। ਇਨ੍ਹਾਂ ਚੋਣਾਂ ਵਿੱਚ ਮੁੱਖ ਤੌਰ ਤੇ ਲੋਕਾਂ ਨੇ ਜ਼ਬਰੀ ਨੱਸ-ਬੰਦੀ, ਸੰਜੇ ਗਾਂਧੀ ਦੀ ਧੱਕੇਸ਼ਾਹੀ ਅਤੇ ਐਮਰਜੈਂਸੀ ਦੀ ਦੁਰਵਰਤੋਂ ਦੇ ਵਿਰੁੱਧ ਇੱਕ ਮਾਸਿਵ ਮੈਂਨਡੇਟ ਦਿੱਤਾ ਹੈ, ਸਾਰੇ ਦੇਸ਼ ਵਿੱਚ ਅਤੇ ਇਸ ਪ੍ਰਾਂਤ ਵਿੱਚ ਵੀ।

12.33 ਬਾਅਦ ਦੁਪਹਿਰ (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**Mr. Deputy Speaker :** In what capacity Mr. Sanjay is being referred to here ?

**Comrade Shamsher Singh Josh :** Mr. Sanjay was the leader of the entire extra constitutional centre. He is being referred to in the capacity of a political man.

ਜਦੋਂ ਉਹ ਪਾਲਿਟਿਕਸ ਵਿਚੋਂ ਨਿਕਲ ਜਾਣਗੇ ਤਾਂ ਫਿਰ ਰੈਫਰ ਨਹੀਂ ਕੀਤਾ ਜਾਵੇਗਾ। 131 ਮੈਂਬਰਾਂ ਨੇ ਲੋਕ ਸਭਾ ਵਿੱਚ ਲਿਖ ਕੇ ਦਿੱਤਾ ਹੈ ਕਿ ਇਸ ਨੇ ਸਾਨੂੰ ਮਰਵਾ ਦਿੱਤਾ। ਮੈਂ ਤਾਂ ਕੋਈ ਨਵੀਂ ਗੱਲ ਨਹੀਂ ਕਹਿ ਰਿਹਾ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ। ਕਿਰਪਾ ਕਰਕੇ ਬੈਠ ਜਾਓ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਡਿਪਟੀ ਸਪੀਕਰ ਸਾਹਿਬ, ਮੈਂ ਜ਼ਾਬਤੇ ਵਿੱਚ ਰਹਿ ਕੇ ਗਲ ਕਰਾਂਗਾ

---

**Not recorded as ordered by the Chair.

**ਸ਼੍ਰੀ ਡਿਪਟੀ ਸਪੀਕਰ** : ਮੈਂ ਇਰੈਲੇਵੈਂਟ ਟਾਕ ਅਲਾਓ ਨਹੀਂ ਕਰਾਂਗਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਡਿਪਟੀ ਸਪੀਕਰ ਸਾਹਿਬ, ਤਿੰਨ ਗੱਲਾਂ ਦੇ ਖਿਲਾਫ਼ ਲੋਕਾਂ ਨੇ ਵਰਡਿਕਟ ਦਿੱਤਾ ਹੈ । ਇਸ ਬੱਜਟ ਨੂੰ ਬਣਾਉਣ ਲੱਗਿਆਂ ਤੇ ਪੇਸ਼ ਕਰਨ ਲਗਿਆਂ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਸੀ ਕਿ ਜੋ ਲੋਕਾਂ ਨੇ ਆਪਣੀ ਰਾਏ ਦਿੱਤੀ ਹੈ ਉਸਦੇ ਮੁਤਾਬਿਕ ਹੀ ਬੱਜਟ ਬਣਾਇਆ ਜਾਵੇ । ਫੈਮਿਲੀ ਪਲਾਨਿੰਗ ਵਾਸਤੇ ਜਿਹੜਾ ਰੁਪਿਆ ਰੱਖਿਆ ਹੈ ਇਹ ਕੱਢ ਦੇਣਾ ਚਾਹੀਦਾ ਹੈ । ਸ਼੍ਰੀ ਰਾਜ ਨਾਰਾਇਣ ਨੇ ਸੈਂਟਰ ਦੇ ਬੱਜਟ ਵਿਚੋਂ 20 ਕਰੋੜ ਰੁਪਿਆ ਜਿਹੜਾ ਕਿ ਫੈਮਿਲੀ ਪਲਾਨਿੰਗ ਵਾਸਤੇ ਰੱਖਿਆ ਗਿਆ ਸੀ, ਨਾ ਮਨਜ਼ੂਰ ਕਰ ਦਿੱਤਾ ਹੈ ਅਤੇ ਫੈਮਿਲੀ ਪਲਾਨਿੰਗ ਦਾ ਡੈਜ਼ਿਗਨੇਸ਼ਨ ਹੀ ਹੈਲਥ ਮਨਿਸਟਰੀ ਤੋਂ ਵੱਖ ਕਰ ਦਿੱਤਾ ਹੈ । ਮੈਂ ਸਮਝਦਾ ਹਾਂ ਕਿ ਇਥੇ ਵੀ ਫੈਮਿਲੀ ਪਲਾਨਿੰਗ ਦਾ ਕੰਮ ਸਰਕਾਰੀ ਕੰਮ ਨਹੀਂ ਹੋਣਾ ਚਾਹੀਦਾ । ਇਹ ਸੋਸ਼ਲ ਆਰਗੇਨਾਈਜ਼ੇਸ਼ਨਜ਼ ਸਮਾਜਿਕ ਜਥੇਬੰਦੀਆਂ ਦਾ ਕੰਮ ਹੋਣਾ ਚਾਹੀਦਾ ਹੈ । ਉਹ ਇਸਦਾ ਪ੍ਰਚਾਰ ਕਰਨ । ਅਸੂਲੀ ਤੌਰ ਤੇ ਅਸੀਂ ਫੈਮਿਲੀ ਪਲਾਨਿੰਗ ਦੀ ਵਿਰੋਧਤਾ ਨਹੀਂ ਕਰਦੇ ਲੇਕਿਨ ਇਹ ਗੌਰਮਿੰਟ ਦਾ ਕੰਮ ਨਹੀਂ ਹੋਣਾ ਚਾਹੀਦਾ ।

**ਸ਼੍ਰੀ ਡਿਪਟੀ ਸਪੀਕਰ** : ਇਸ ਦੇ ਵਿੱਚ ਫੈਮਿਲੀ ਪਲਾਨਿੰਗ ਵਾਸਤੇ ਕਿਤਨਾ ਰੁਪਿਆ ਰੱਖਿਆ ਹੈ ?

**ਕਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿੱਚ ਵੋਟ ਆਨ ਅਕਾਊਂਟ ਦੇ ਸਬੰਧ ਵਿੱਚ ਰੂਲਜ਼ ਆਫ਼ ਪ੍ਰੋਸੀਜਰ ਐਂਡ ਕੰਡਕਟ ਆਫ਼ ਬਿਜ਼ਨੈਸ ਦਾ ਰੂਲ 175(3) ਲਿਆਉਣਾ ਚਾਹੁੰਦਾ ਹਾਂ । ਇਹ ਇਸ ਤਰ੍ਹਾਂ ਹੈ:

> "(3) Discussion of a general character shall be allowed on the motion or any amendments moved thereto, but the details of the grant shall not be discussed further than is necessary to develop the general points."

ਡਿਪਟੀ ਸਪੀਕਰ ਸਾਹਿਬ, ਵੋਟ ਆਨ ਅਕਾਊਂਟ ਤੇ ਡਿਸਕਸ਼ਨ ਜਨਰਲ ਨੇਚਰ ਦੀ ਹੋ ਸਕਦੀ ਹੈ । ਇਸ ਤੇ ਡਿਸਕਸ਼ਨ ਇਸ ਤਰ੍ਹਾਂ ਨਹੀਂ ਹੁੰਦੀ ਜਿਸ ਤਰ੍ਹਾਂ ਕਿ ਸਪਲੀਮੈਂਟਰੀ ਡਿਮਾਂਡਜ਼ ਤੇ ਕੀਤੀ ਜਾਂਦੀ ਹੈ । ਮੈਨੂੰ ਇਹ ਇਮਪਰੈਸ਼ਨ ਹੈ ਕਿ ਤਹਾਨੂੰ ਇਸ ਸਬੰਧ ਵਿੱਚ ਗਲਤਫ਼ਹਿਮੀ ਹੈ । ਜੋਸ਼ ਸਾਹਿਬ ਇਸ ਤੇ ਠੀਕ ਢੰਗ ਨਾਲ ਡਿਸਕਸ਼ਨ ਕਰ ਰਹੇ ਹਨ ।

**Mr. Deputy Speaker** : It should relate to the Vote-on-Account. I will not allow him to start discussing Avtar Singh Malhotra etc. He should concentrate on Vote-on-Account and discuss about it even in a general way.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਅਕਾਲੀ ਮੈਂਬਰਾਂ ਨੇ ਠੀਕ ਕਿਹਾ ਹੈ ਕਿ ਮਿਸਟਰ ਸੰਜੇ ਗਾਂਧੀ ਦਾ ਡਾਇਰੈਕਟਲੀ ਬਜਟ ਨਾਲ ਤੁਅੱਲਕ ਹੈ । ਉਨ੍ਹਾਂ ਦੇ ਪੰਜਾਬ ਵਿੱਚ ਜਿਹੜੇ ਵਿਜ਼ਿਟਸ ਹੋਏ ਹਨ ਉਨ੍ਹਾਂ ਤੇ ਬਹੁਤ ਖਰਚਾ ਹੋਇਆ ਹੈ । ਉਸਤੇ ਕਿਉਂ ਨਹੀਂ ਡਿਸਕਸ਼ਨ ਹੋਵੇਗੀ ? ਇਹ ਜ਼ਰੂਰ ਡਿਸਕਸ ਹੋਵੇਗਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਡਿਪਟੀ ਸਪੀਕਰ ਸਾਹਿਬ, ਮੈਂ ਪੁਰਾਣਾ ਵਿਧਾਨਕਾਰ ਹਾਂ । 11 ਸਾਲ ਤੋਂ ਇਥੇ ਮੈਂਬਰ ਚਲਿਆ ਆ ਰਿਹਾ ਹਾਂ । ਤੁਸੀਂ ਤਾਂ ਮੇਰਾ ਖ਼ਿਆਲ ਹੈ ਕਿ ਅਜੇ ਪੰਜ ਸਾਲ ਹੀ ਹੋਏ ਹਨ ਮੈਂਬਰ ਬਣੇ ਹੋ । ਮੈਂ ਜਿਹੜੀ ਗੱਲ ਕਹਿਣੀ ਚਾਹੁੰਦਾ ਹਾਂ ਉਹ ਕਿਰਪਾ ਕਰਕੇ ਸੁਣ ਲਓ, ਵੋਟ ਆਨ ਅਕਾਊਂਟ ਇੱਕ ਤਰ੍ਹਾਂ ਦਾ ਮਿਨੀਏਚਰ ਬੱਜਟ ਹੈ । ਪੇਜ ਦੋ ਤੇ 17ਵੀਂ ਆਈਟਮ ਵੋਟ ਆਨ ਅਕਾਊਂਟ ਬੱਜਟ ਦੀ ਹੈ, ਫ਼ੈਮਿਲੀ ਪਲਾਨਿੰਗ ਦੇ ਸਬੰਧ ਵਿੱਚ । ਇਸ ਲਈ 1,01,41,600 ਰੁਪਿਆ ਇਨ੍ਹਾਂ ਨੇ ਰੱਖਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਨੂੰ ਕੱਢ ਦਿਓ । ਅੱਗੇ ਬਹੁਤ ਨਸ-ਬੰਦੀ ਕਰ ਲਈ ਹੈ । ਇਸ ਨੂੰ ਛੱਡੋ । ਇਹ ਕਿਹੜੀ ਇਰੈਲੇਵੈਂਟ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਸਿਵਿਲ ਏਵੀਏਸ਼ਨ ਦੇ ਰਾਜ ਮੰਤਰੀ ਇਥੇ ਬੈਠੇ ਨਹੀਂ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਠੀਕ ਹੈ ਜਾਂ ਗਲਤ ਗੱਲ ਹੈ ਕਿ ਸਰਕਾਰ ਨੇ ਦੋ ਕਰੋੜ ਰੁਪਏ ਦੇ ਹਵਾਈ ਜਹਾਜ਼ ਮਾਰੂਤੀ ਕੰਪਨੀ ਤੋਂ ਖ਼ਰੀਦਣੇ ਹਨ ? ਬੱਸਾਂ ਤਾਂ ਪੰਜਾਬ ਦੇ ਲੋਕਾਂ ਨੂੰ ਮਿਲਦੀਆਂ ਨਹੀਂ ਹਨ । ਇਹ ਮਾਰੂਤੀ ਵੀ ਸੰਜੇ ਸਾਹਿਬ ਦੀ ਕੰਪਨੀ ਹੈ । ਇਹ ਫੈਕਟ ਹੈ । ਇਸਨੂੰ ਕੋਈ ਡਿਨਾਈ ਨਹੀਂ ਕਰ ਸਕਦਾ ਪੰਜਾਬ ਸਰਕਾਰ ਨੇ ਦੋ ਕਰੋੜ ਰੁਪਏ ਦੇ ਹਵਾਈ ਜਹਾਜ਼ ਕਿਉਂ ਖਰੀਦਣੇ ਹਨ ਜਦ ਕਿ ਬੱਜਟ ਘਾਟੇ ਦਾ ਹੈ ? ਦੋ ਕਰੋੜ ਰੁਪਏ ਨਾਲ 200 ਬੱਸਾਂ ਆ ਸਕਦੀਆਂ ਹਨ । ਬੱਸਾਂ ਲਈ ਤਾਂ ਸਿਰਫ ਸਾਢੇ ਤਿੰਨ ਕਰੋੜ ਰੁਪਏ ਰੱਖੇ ਹਨ । ਮੈਂ ਮੰਗ ਕਰਦਾ ਹਾਂ ਕਿ ਇਹ ਆਰਡਰ ਕੈਂਸਲ ਹੋਣਾ ਚਾਹੀਦਾ ਹੈ ।

ਤੀਜੀਂ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ 20-ਨੁਕਾਤੀ ਪ੍ਰੋਗਰਾਮ ਬਣਿਆ, ਇਹ ਬੜੀ ਖੁਸ਼ੀ ਦੀ ਗੱਲ ਹੈ, ਪਰ 5-ਨੁਕਾਤੀ ਪ੍ਰੋਗਰਾਮ ਨੂੰ ਹੁਣ ਇਹ ਭੁਲ ਗਏ ਅਤੇ ਚੋਣ ਤੋਂ ਇਕ ਮਹੀਨਾ ਪਹਿਲਾਂ ਹੀ ਇਹ 5-ਨੁਕਾਤੀ ਪ੍ਰੋਗਰਾਮ ਖ਼ਤਮ ਹੋ ਗਿਆ । ਸਾਡੀ ਕਮਿਊਨਿਸਟ ਪਾਰਟੀ ਨੇ 5-ਨੁਕਾਤੀ ਪ੍ਰੋਗਰਾਮ ਨੂੰ ਨਹੀਂ ਮੰਨਿਆ ਤਾਂ ਇਹ ਸਾਡੇ ਖ਼ਿਲਾਫ ਹੋ ਗਏ । ਮੈਂ ਪੁਛਣਾ ਚਾਹੁੰਦਾ ਹਾਂ ਕਿ ਹੁਣ ਉਸ 5-ਨੁਕਾਤੀ ਪ੍ਰੋਗਰਾਮ ਨੂੰ ਕਿਉਂ ਨਹੀਂ ਲਿਆਉਂਦੇ ? ਸਾਰੇ ਪੰਜਾਬ ਵਿਚ ਪੋਸਟਰ ਲਗਾਏ ਗਏ ਅਤੇ ਡਿਸਟਿਕਟ ਗਰੀਵੈਂਸਿਜ਼ ਕਮੇਟੀਆਂ ਵਿਚ ਇਹ ਕਿਹਾ ਗਿਆ ਕਿ ਹੁਣ 20-ਨੁਕਾਤੀ ਪ੍ਰੋਗਰਾਮ ਦੀ ਜਗ੍ਹਾ 25-ਨੁਕਾਤੀ ਪ੍ਰੋਗਰਾਮ ਬਣ ਗਿਆ ਹੈ । ਅਸੀਂ ਵੀ 5-ਨੁਕਾਤੀ ਪ੍ਰੋਗਰਾਮ ਦੀ ਵਿਰੋਧਤਾ ਨਹੀਂ ਕੀਤੀ ਭਾਵੇਂ ਹੋਰ ਨੁਕਤੇ ਇਸ ਵਿਚ ਐਡ ਕਰ ਦਿੰਦੇ । ਝਗੜਾ ਸਾਡਾ ਇਹ ਸੀ ਕਿ 20-ਨੁਕਾਤੀ ਪ੍ਰੋਗਰਾਮ ਦੇ ਮੁਕਾਬਿਲੇ ਵਿਚ 5-ਨੁਕਾਤੀ ਪ੍ਰੋਗਰਾਮ ਨੂੰ ਅਪਣਾ ਲਵੋ, ਪਰ ਇਕ ਨੁਕਤੇ ਨੂੰ ਨਾ ਲਵੋ । ਹੁਣ ਸਾਡੀ ਪਾਰਟੀ ਦਾ ਸਟੈਂਡ ਵਿੰਡੀਕੇਟ ਹੋ ਗਿਆ ਹੈ । ਇਹ ਠੀਕ ਹੈ ਕਿ 20-ਨੁਕਾਤੀ ਪ੍ਰੋਗਰਾਮ ਦੇ ਥੱਲੇ ਸ਼ਲਾਘਾਯੋਗ ਕੰਮ ਹੋਇਆ ਹੈ ਬਲਕਿ ਮੈਂ ਇਹ ਕਹਾਂਗਾ ਕਿ ਇਹ ਹੋਰ ਤੇਜ਼ੀ ਨਾਲ ਹੋਣਾ ਚਾਹੀਦਾ ਹੈ ।

ਚੌਥੀ ਗੱਲ ਮੈਂ ਜਨਰਲ ਕਹਿਣੀ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ ਹੁਣ ਹਾੜੀ ਦੀ ਫਸਲ ਆਉਣ ਵਾਲੀ ਹੈ । ਪੰਜਾਬ ਦਾ ਕਿਸਾਨ ਜੋ ਸਾਰੇ ਹਿੰਦੁਸਤਾਨ ਵਿਚ ਮੰਨਿਆ ਪਰਮੰਨਿਆ ਕਿਸਾਨ ਹੈ ਅਤੇ ਜੋ ਦੇਸ਼ ਦੇ ਅੰਨ ਦੇ ਭੰਡਾਰ ਵਿਚ ਹਿੱਸਾ ਪਾਉਣ ਵਿਚ ਨੰਬਰ ਇਕ ਤੇ ਹੈ, ਉਸ ਦਾ ਫਾਇਦਾ ਜ਼ਰੂਰ ਸੋਚਣਾ ਚਾਹੀਦਾ ਹੈ । ਮੈਂ ਵੀ ਕਿਸਾਨ ਹਾਂ, ਮੇਰੇ ਹੋਰ ਸਾਥੀ ਵੀ ਕਿਸਾਨ ਹਨ । ਕਿਸਾਨਾਂ ਦੀ ਗਰੀਵੈਂਸ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦੀ ਉਪਜ ਦਾ ਯੋਗ ਭਾਅ ਨਹੀਂ ਦਿੱਤਾ ਜਾਂਦਾ । ਬਿਰਲਿਆਂ ਅਤੇ ਟਾਟਿਆਂ ਨੂੰ ਤਾਂ ਕਿਸਾਨ ਦੀਆਂ ਪੈਦਾ ਕੀਤੀਆਂ ਹੋਈਆਂ ਚੀਜ਼ਾਂ ਸਸਤੇ ਭਾਅ ਤੇ ਦੇ ਦਿੱਤੀਆਂ ਜਾਂਦੀਆਂ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਹਨ, ਪਰ ਜਿਹੜੀਆਂ ਚੀਜ਼ਾਂ ਬਿਰਲੇ ਅਤੇ ਟਾਟੇ ਵਰਗੇ ਤਿਆਰ ਕਰਦੇ ਹਨ, ਜਿਸ ਤਰ੍ਹਾਂ ਚੀਨੀ, ਕਪੜਾ, ਦਵਾਈਆਂ ਵਗੈਰਾ, ਉਹ ਕਿਸਾਨ ਨੂੰ ਬਹੁਤ ਮਹਿੰਗੇ ਭਾਅ ਤੇ ਮਿਲਦੀਆਂ ਹਨ । ਇਸ ਕਰਕੇ ਇਹ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਕਿਸਾਨ ਨੂੰ ਵੀ ਉਸ ਦੀਆਂ ਚੀਜ਼ਾਂ ਦੇ ਭਾਅ ਮੁਨਾਸਿਬ ਮਿਲਣ । 1967 ਵਿਚ ਪੰਜਾਬ ਵਿਚ ਯੂਨਾਈਟਡ ਫਰੰਟ ਦੀ ਮਨਿਸਟਰੀ ਸੀ। ਉਸ ਵੇਲੇ ਫੂਡ ਮਨਿਸਟਰ ਕਾਮਰੇਡ ਸੱਤ ਪਾਲ ਡਾਂਗ ਸਨ ਅਤੇ ਉਸ ਵੇਲੇ ਕਣਕ ਦਾ ਭਾਅ ਕਿਸਾਨ ਨੂੰ ਮੰਡੀਆਂ ਵਿਚ 80-84 ਰੁਪਏ ਕੁਇੰਟਲ ਦਵਾਇਆ ਗਿਆ । ਉਸ ਤੋਂ ਬਾਅਦ ਦੀਆਂ ਸਰਕਾਰਾਂ ਬਾਰੇ ਮੈਂ ਦੱਸ ਦੇਂਦਾ ਹਾਂ । 1972 ਵਿਚ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਵੇਲੇ ਕਣਕ ਦਾ ਭਾਅ 105 ਰੁਪਏ ਕੁਇੰਟਲ ਕਿਸਾਨਾਂ ਨੂੰ ਦਿਵਾਇਆ ਗਿਆ ਜਿਹੜਾ ਕਿ ਕਿਸਾਨ ਦੇ ਹਿੱਤ ਵਿਚ ਕਦਮ ਨਹੀਂ ਸੀ । ਇਸ ਕਰਕੇ ਮੈਂ ਇਸ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਾਣੀ ਦਾ ਸਵਾਲ ਇਥੇ ਉਠਾਇਆ ਗਿਆ ਹੈ, ਉਸ ਤਰ੍ਹਾਂ ਹੀ ਕਿਸਾਨ ਨੂੰ ਉਸ ਦੀ ਜਿਨਸ ਦਾ ਠੀਕ ਭਾਅ ਦਿਵਾਉਣ ਤੇ ਵੀ ਵਿਚਾਰ ਕਰਨਾ ਚਾਹੀਦਾ ਹੈ । 105 ਰੁਪਏ ਕੁਇੰਟਲ ਕਣਕ ਦਾ ਭਾਅ ਉਸ ਵੇਲੇ ਮੁਕੱਰਰ ਹੋਇਆ ਸੀ ਜਦੋਂ ਖਾਦ ਦਾ ਭਾਅ 7 ਰੁਪਏ ਸੀ, ਪਰ ਹੁਣ ਇਹ ਸਤਾਰਾਂ ਰੁਪਏ ਹੋ ਗਿਆ ਹੈ । ਕਮਰਸ਼ਲ ਕਰਾਪਸ ਤੇ ਸੈਸ ਲਗਾ ਦਿਤਾ ਗਿਆ ਹੈ ਅਤੇ ਆਬਿਆਨਾ ਡਿਉੜਾ ਹੋ ਗਿਆ ਹੈ ਅਤੇ ਇਸ ਦੇ ਨਾਲ ਹੀ ਮਾਲੀਆ ਵੀ ਡਿਉਢਾ ਹੋ ਗਿਆ ਹੈ । ਇਸ ਕਰਕੇ ਮੈਂ ਅਕਾਲੀ ਪਾਰਟੀ ਦੇ ਲੀਡਰਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ 105 ਰੁਪਏ ਦੇ ਭਾਅ ਨੂੰ ਵਧਾਉਣ ਦੀ ਕੋਸ਼ਿਸ਼ ਕਰਨ ਤਾਂ ਜੋ ਕਿਸਾਨ ਨੂੰ ਯੋਗ ਕੀਮਤ ਮਿਲ ਸਕੇ । ਕਾਂਗਰਸ ਪਾਰਟੀ ਨੂੰ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਵੀ ਇਸ ਪਾਸੇ ਵਲ ਧਿਆਨ ਦੇਵੇ । ਸੈਂਟਰ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਐਗਰੀਕਲਚਰ ਅਤੇ ਇਰੀਗੇਸ਼ਨ ਦੇ ਮਨਿਸਟਰ ਹਨ ਅਤੇ ਥੋੜੇ ਚਿਰ ਵਿਚ ਹੀ ਕਣਕ ਦੇ ਭਾਅ ਬਾਰੇ ਫੈਸਲਾ ਹੋਣ ਵਾਲਾ ਹੈ । ਤੁਹਾਨੂੰ ਸਾਰਿਆਂ ਨੂੰ ਸੈਂਟਰ ਵਿਚ ਜਾ ਕੇ ਇਸ ਗੱਲ ਬਾਰੇ ਜ਼ੋਰ ਦੇਣਾ ਚਾਹੀਦਾ ਹੈ ਕਿ ਕਿਸਾਨਾਂ ਨੂੰ ਯੋਗ ਭਾਅ ਮਿਲਣ ਤਾਂ ਜੋ ਕਿਸਾਨਾਂ ਦਾ ਖੇਤੀ ਤੇ ਜੋ ਖ਼ਰਚ ਹੁੰਦਾ ਹੈ, ਉਹ ਉਨ੍ਹਾਂ ਨੂੰ ਵਾਪਿਸ ਮਿਲ ਸਕੇ ਅਤੇ ਕੁਝ ਪੈਸੇ ਉਨ੍ਹਾਂ ਨੂੰ ਬਚ ਸਕਣ ਅਤੇ ਉਹ ਆਪਣੇ ਬੱਚਿਆਂ ਨੂੰ ਪੜ੍ਹਾ ਸਕਣ । ਮਨਾਪਲਿਸਟਾਂ ਨੂੰ ਅੱਗੇ ਨਹੀਂ ਆਉਣ ਦੇਣਾ ਚਾਹੀਦਾ ਜੋ ਕਿਸਾਨਾਂ ਨੂੰ ਲੁਟਦੇ ਹਨ । ਇਸ ਵੇਲੇ ਕਿਸਾਨ ਖੋਖਲਾ ਹੋ ਚੁਕਾ ਹੈ ਅਤੇ 400 ਕਰੋੜ ਰੁਪਏ ਦੇ ਕਰੀਬ ਕਿਸਾਨ ਕਰਜ਼ੇ ਥੱਲੇ ਹੋਣਗੇ । 10-15 ਏਕੜ ਵਾਲੇ ਕਿਸਾਨ ਤਾਂ ਆਪਣੀ ਰੋਟੀ ਵੀ ਪੂਰੀ ਨਹੀਂ ਕਰ ਸਕਦੇ। ਇਸ ਕਰਕੇ ਇਹ ਭਾਅ 105 ਰੁਪਏ ਕੁਇੰਟਲ ਨਹੀਂ ਰਹਿਣਾ ਚਾਹੀਦਾ, ਮੁਨਾਸਿਬ ਬੜ੍ਹੌਤਰੀ ਇਸ ਭਾਅ ਵਿਚ ਹੋਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਵੀਕਰ ਸੈਕਸ਼ਨਜ਼ ਹਨ, ਮੁਲਾਜ਼ਿਮ ਹਨ, ਕਾਰਖਾਨੇ ਵਿਚ ਕੰਮ ਕਰਨ ਵਾਲਾ ਮਜ਼ਦੂਰ ਹੈ ਅਤੇ ਜਿਨ੍ਹਾਂ ਦੀ ਸੈਲਰੀ ਫਿਕਸਡ ਹੈ, ਉਨ੍ਹਾਂ ਦਾ ਵੀ ਧਿਆਨ ਸਰਕਾਰ ਨੂੰ ਰੱਖਣਾ ਚਾਹੀਦਾ ਹੈ ਅਤੇ ਇਨ੍ਹਾਂ ਤਬਕਿਆਂ ਨੂੰ ਕਣਕ ਵਾਜਬ ਭਾਅ ਤੇ ਦਿੱਤੀ ਜਾਵੇ ਅਤੇ ਜੋ ਵਾਧੂ ਖ਼ਰਚ ਆਵੇ ਉਹ ਸਰਕਾਰ ਨੂੰ ਸਬਸਿਡਾਈਜ਼ ਕਰਨਾ ਚਾਹੀਦਾ ਹੈ । ਪਰ ਜੇ ਕਣਕ ਦਾ ਭਾਅ ਨਾ ਵਧਾਉਣਾ ਹੋਵੇ ਤਾਂ ਫਿਰ ਇਹ ਹੋਣਾ ਚਾਹੀਦਾ ਹੈ ਕਿ ਜੋ ਇਨ-ਪੁੱਟਸ ਹਨ, ਖਾਦ ਹੈ, ਬਿਜਲੀ ਦੇ ਰੇਟ ਹਨ ਟਿਊਬਵੈਲਾਂ ਵਾਸਤੇ, ਉਨ੍ਹਾਂ ਨੂੰ ਘਟਾਇਆ ਜਾਵੇ ਤਾਂ ਜੋ ਕਿਸਾਨ ਸੌਖਾ ਹੋ ਸਕੇ । ਸਾਨੂੰ ਸਾਰਿਆਂ ਨੂੰ ਰਲ ਕੇ ਇਸ ਬਾਰੇ ਇਸ ਹਾਊਸ ਵਿਚ ਆਵਾਜ਼ ਉਠਾਊਣੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਤਿੰਨ ਚਾਰ ਗੱਲਾਂ ਜਨਰਲ ਕਹਿਣੀਆਂ ਹਨ । ਇਕ ਗੱਲ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਉਹ ਹੈ ਹਾਊਸਿੰਗ ਬੋਰਡ ਆਫ ਅਰਬਨ ਡਿਵੈਲਪਮੈਂਟ ਦੇ ਬਾਰੇ । ਇਸ ਬੋਰਡ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਬੜਾ ਘਪਲਾ ਹੈ । ਕਿਸ ਆਧਾਰ ਤੇ ਮਕਾਨਾਂ ਦੀ ਕੀਮਤ ਫਿਕਸ ਕੀਤੀ ਜਾਂਦੀ ਹੈ ਅਤੇ ਕਿਸ ਆਧਾਰ ਤੇ ਸੂਦ ਲਿਆ ਜਾਂਦਾ ਹੈ, ਇਹ ਬੜੀ ਹੈਰਾਨਕੁਨ ਚੀਜ਼ ਹੈ । ਐਲ. ਆਈ. ਸੀ. ਨੇ 'ਹੁਡਕੋ' ਤੋਂ ਇਨ੍ਹਾਂ ਨੂੰ 3% ਤੇ ਕਰਜ਼ਾ ਲੈ ਕੇ ਦਿੱਤਾ ਹੈ ਤਾਂ ਜੋ ਇਕਨਾਮੀਕਲੀ ਵੀਕਰ ਸੈਕਸ਼ਨਜ਼ ਲਈ ਮਕਾਨ ਬਣਾਏ ਜਾਣ । ਪਰ ਇਹ ਕਰਦੇ ਕੀ ਹਨ ਕਿ ਇਨ੍ਹਾਂ ਨੇ 3% ਸੂਦ ਤੇ ਕਰਜ਼ਾ ਲਿਆ ਹੈ ਪਰ ਲੋਕਾਂ ਕੋਲੋਂ ਇਹ ਸਾਢੇ ਬਾਰਾਂ ਪਰਸੈਂਟ ਵਸੂਲ ਕਰਦੇ ਸਨ । ਹੁਣ ਇਸ ਨੂੰ ਘਟਾ ਕੇ ਸਾਢੇ ਸੱਤ ਪਰਸੈਂਟ ਤੇ ਲਿਆਏ ਹਨ ਅਤੇ ਇਸ ਦੇ ਵਿਚੋਂ ਵੀ ਕੁਝ ਪਰਾਫਿਟ ਕਮਾਇਆ ਜਾ ਰਿਹਾ ਹੈ । ਜੇ ਇਨ੍ਹਾਂ ਨੂੰ 3% ਤੇ ਪੈਸੇ ਮਿਲੇ ਹਨ ਤਾਂ ਇਕ ਡੇਢ ਜਾਂ ਦੋ ਪਰਸੈਂਟ ਜਾਂ ਵੱਧ ਤੋਂ ਵੱਧ 5% ਸੂਦ ਲੈ ਲੈਣ, ਪਰ ਸਾਢੇ ਸੱਤ ਪਰਸੈਂਟ ਕਿਸ ਤਰ੍ਹਾਂ ਜਸਟੀਫਾਈਡ ਹੈ । ਇਸ ਹਾਊਸਿੰਗ ਬੋਰਡ ਬਾਰੇ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਇਸ ਹਾਊਸਿੰਗ ਬੋਰਡ ਨੇ 28 ਰੁਪਏ ਪ੍ਰਤੀ ਯਾਰਡ ਮੁਹਾਲੀ ਔਰ ਹੋਰ ਜਗ੍ਹਾਂ ਤੇ ਜਗ੍ਹਾ ਲੈ ਲਈ ਅਤੇ ਅਰਬਨ ਸੋਸਾਇਟੀਜ਼ ਨੇ 8-8 ਮਰਲੇ ਦੇ ਪਲਾਟ ਬਣਾਏ । ਇਨ੍ਹਾਂ 28 ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਜਗ੍ਹਾ ਲਈ ਪਰ ਇਹ ਗਰੀਬ ਲੋਕਾਂ ਤੋਂ 58 ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਕੀਮਤ ਵਸੂਲ ਕਰ ਰਹੇ ਹਨ, ਇਹ ਬਲੈਕ ਮਾਰਕੀਟ ਨਹੀਂ ਤਾਂ ਹੋਰ ਕੀ ਹੈ ? ਇਸ ਦੇ ਨਾਲ ਹੀ ਗ਼ਰੀਬਾਂ ਤੋਂ ਸਾਢੇ ਸੱਤ ਪਰਸੈਂਟ ਦੇ ਹਿਸਾਬ ਨਾਲ ਸੂਦ ਵੀ ਵਸੂਲ ਕੀਤਾ ਜਾਣਾ ਹੈ । ਫਿਰ ਜਿਹੜੇ ਮਕਾਨ ਬਣਾਏ ਗਏ ਹਨ, ਉਹ ਬੜੇ ਨਾਕਸ ਹਨ । ਜਿਸ ਮਕਾਨ ਤੇ 11 ਹਜ਼ਾਰ ਰੁਪਿਆ ਲੱਗਾ ਹੈ, ਉਹ 15 ਹਜ਼ਾਰ ਰੁਪਿਆ ਲੈ ਕੇ ਵੇਚ ਰਹੇ ਹਨ ਅਤੇ ਜਿਸ ਮਕਾਨ ਤੇ 40,000 ਰੁਪਿਆ ਲੱਗਿਆ ਹੈ ਉਸ ਨੂੰ 48,000 ਰੁਪਿਆ ਲੈਕੇ ਵੇਚ ਰਹੇ ਹਨ । ਇਸ ਕਰਕੇ ਲੋਕਾਂ ਵਿਚ ਅਨਰੈਸਟ ਹੈ ਅਤੇ ਬੜੀ ਰਿਜ਼ੈਂਟਮੈਂਟ ਫੈਲੀ ਹੋਈ ਹੈ । ਮੇਰੇ ਪਾਸ ਪੀ. ਡਬਲਿਊ. ਡੀ. ਦੀ ਇਕ ਲੈਟਰ ਹੈ ਜਿਹੜੀ ਉਨ੍ਹਾਂ ਨੇ ਹਾਊਸਿੰਗ ਬੋਰਡ ਨੂੰ ਲਿਖੀ ਕਿ 28 ਰੁਪਏ ਗਜ਼ ਜ਼ਮੀਨ ਲੈਕੇ 58 ਰੁਪਏ ਗਜ਼ ਦੇ ਹਿਸਾਬ ਨਾਲ ਵੇਚ ਰਹੇ ਹੋ ਅਤੇ ਸੂਦ ਜ਼ਿਆਦਾ ਲੈ ਰਹੇ ਹੋ । ਮੈਂ ਇਹ ਮੰਗ ਕਰਦਾ ਹਾਂ ਕਿ ਇਸ ਗੱਲ ਦੀ ਹਾਈ ਲੈਵਲ ਇਨ-ਕੁਆਇਰੀ ਹੋਣੀ ਚਾਹੀਦੀ ਹੈ ਜਿਹੜੇ ਕੁਆਰਟਰਜ਼ ਬਣਾਏ ਗਏ ਹਨ, ਉਨ੍ਹਾਂ ਦੀ ਕੁਆਲਿਟੀ ਕੀ ਹੈ । ਇਕ ਡੀ. ਆਰ. ਸਿੰਗਲਾ, ਚੀਫ ਇੰਜੀਨੀਅਰ ਹੁੰਦੇ ਸਨ, ਉਹ ਸ਼ਾਇਦ ਹੁਣ ਰਿਟਾਇਰ ਹੋ ਗਏ ਹਨ; ਉਨ੍ਹਾਂ ਨੇ ਰਬੜ ਦੀਆਂ ਪਾਈਪਾਂ, ਜਿਹੜੀਆਂ ਕਿ ਕਾਸਟ ਆਇਰਨ ਦੀਆਂ ਹੁੰਦੀਆਂ ਹਨ, ਖਰੀਦ ਲਈਆਂ ਅਤੇ ਇਨ੍ਹਾਂ ਕੁਆਰਟਰਾਂ ਵਿਚ ਲਗਾ ਦਿੱਤੀਆਂ ਅਤੇ ਇਸ ਤਰ੍ਹਾਂ ਨਾਲ 10 ਕਰੋੜ ਰੁਪਏ ਦੀਆਂ ਰਬੜ ਦੀਆਂ ਪਾਈਪਾਂ ਪਹਿਲਾਂ ਹੀ ਖਰੀਦ ਲਈਆਂ ਜਿਸ ਦੇ ਵਿਚੋਂ ਉਨ੍ਹਾਂ ਨੇ 1[illegible] ਲੱਖ ਰੁਪਿਆ ਕਮਾਇਆ ਹੈ । ਇਸ ਦੇ ਨਾਲ ਹੀ ਜਿਹੜਾ ਸੀਮਿੰਟ ਇਨ੍ਹਾਂ ਮਕਾਨਾਂ ਵਿਚ ਲਗਾਇਆ ਗਿਆ ਹੈ, ਉਸ ਦੇ ਵਿਚ ਵੀ ਬੜਾ ਘਪਲਾ ਹੈ । ਜੋ 8 ਰੁਪਏ ਬੋਰੀ ਮਿਲਣੀ ਚਾਹੀਦੀ ਸੀ, ਉਹ 22 ਰੁਪਏ ਬੋਰੀ ਲਈ ਗਈ ਅਤੇ ਫ਼ਿਰ ਮਕਾਨਾਂ ਵਿਚ ਸੀਮੈਂਟ ਇਸ ਮਿਕਦਾਰ ਨਾਲ ਲਗਾਇਆ ਗਿਆ ਹੈ ਕਿ ਹੱਥ ਲਗਾਉ ਤਾਂ ਉਹ ਗਿਰ ਜਾਂਦਾ ਹੈ । ਕਿਸੇ ਕੰਧ ਨੂੰ ਜਾਕੇ ਵੇਖ ਲਉ ਉਹ ਗਿਰਨ ਵਾਲੀ ਹੈ ਅਤੇ ਜਿਹੜੇ ਦਰਵਾਜ਼ੇ ਬਣਾਏ ਹਨ, ਉਹ ਇਸ ਸਰਕਾਰ ਨੇ ਮੰਨੇ ਸਨ ਕਿ ਦਿਆਰ ਦੀ ਲਕੜੀ ਦੇ ਬਣਾਵਾਂਗੇ, ਪਰ ਉਹ ਚੀਲ ਦੀ ਲਕੜੀ ਦੇ ਬਣਾ ਦਿੱਤੇ ਹਨ ਅਤੇ ਬਾਰੀਆਂ ਲਈ ਵੀ ਇਸੇ ਤਰ੍ਹਾਂ ਦੀ ਲਕੜੀ ਲਾ ਦਿੱਤੀ ਹੈ । ਜਿਹੜੀਆਂ ਪਾਣੀ ਦੀਆਂ ਟੈਂਕੀਆਂ ਬਣਾਈਆਂ ਗਈਆਂ ਹਨ, ਉਸ ਵਾਸਤੇ ਵੀ ਇਨ੍ਹਾਂ ਨੇ ਕਿਹਾ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਸੀ ਕਿ ਲੋਹੇ ਦੀ ਬਣਾਈਆਂ ਜਾਣਗੀਆਂ ਪਰ ਉਹ ਲੋਹੇ ਦੀ ਬਜਾਏ ਟੀਨ ਦੀਆਂ ਬਣਾ ਦਿੱਤੀਆਂ ਹਨ । ਉਨ੍ਹਾਂ ਤੇ ਜੇ ਕੋਈ ਨਿਆਣਾ ਵੀ ਬੈਠ ਜਾਵੇ ਤਾਂ ਉਹ ਟੁ ਜਾਂਦੀਆਂ ਹਨ । ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਵਾਸਤੇ ਕੋਈ ਹਾਈ ਪਾਵਰਡ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਿ ਇਸ ਸਾਰੀ ਗੱਲ ਨੂੰ ਵੇਖ ਸਕੇ ਅਤੇ ਮੈਂ ਇਸ ਚੀਜ਼ ਨੂੰ ਸਾਬਤ ਕਰਾਂਗਾ । ਗ਼ਰੀਬ ਆਦਮੀਆਂ ਨੇ ਇਸ ਵਾਸਤੇ ਪੈਸੇ ਦਿੱਤੇ ਹਨ । ਹੁਣ ਵੀ ਉਹ ਕਿਸ਼ਤਾਂ ਦੇ ਪੈਸੇ ਦੇ ਰਹੇ ਹਨ । ਉਨ੍ਹਾਂ ਨੂੰ ਪੂਰਾ ਹੱਕ ਦੇਣਾ ਚਾਹੀਦਾ ਹੈ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਸਰਕਾਰ ਨੇ ਕਿਹਾ ਹੈ ਕਿ ਜਿਨ੍ਹਾਂ ਨੂੰ ਪਲਾਟ ਦਿੱਤੇ ਹਨ ਉਨ੍ਹਾਂ ਨੂੰ ਸਰਕਾਰ ਮਕਾਨ ਪਾਉਣ ਲਈ ਕਰਜ਼ਾ ਦੇਣ ਦਾ ਪ੍ਰਬੰਧ ਕਰੇਗੀ, ਇਹ ਇਕ ਸ਼ਲਾਘਾਯੋਗ ਕਦਮ ਹੈ । ਜਿਸ ਤਰ੍ਹਾਂ ਸਰਕਾਰ ਨੇ ਪਿੰਡਾਂ ਦੇ ਗਰੀਬ ਲੋਕਾਂ ਨੂੰ ਪਲਾਟ ਦਿੱਤੇ ਹਨ ਇਸੇ ਤਰ੍ਹਾਂ ਹੀ ਸ਼ਹਿਰਾਂ ਦੇ ਬੇਘਰੇ ਲੋਕਾਂ ਨੂੰ ਵੀ ਪਲਾਟ ਦੇਣੇ ਚਾਹੀਦੇ ਹਨ ਚਾਹੇ ਉਹ 5, 5 ਮਰਲੇ ਦੇ ਹੀ ਹੋਣ । ਸ਼ਹਿਰਾਂ ਵਿਚ ਕਈ ਥਾਂਵਾਂ ਤੇ ਮਿਉਂਸਪਲ ਕਮੇਟੀਆਂ ਦੀ ਜਗ੍ਹਾ ਪਈ ਹੈ । ਜਿਸ ਤਰ੍ਹਾਂ ਪਿੰਡਾਂ ਦੇ ਲੋਕਾਂ ਨੂੰ ਪਲਾਟ ਦਿੱਤੇ ਗਏ ਹਨ । ਇਸੇ ਤਰ੍ਹਾਂ ਹੀ ਸ਼ਹਿਰਾਂ ਦੇ ਗਰੀਬ ਲੋਕਾਂ ਨੂੰ ਵੀ ਜ਼ਰੂਰ ਪਲਾਟ ਦੇਣੇ ਚਾਹੀਦੇ ਹਨ ।

ਇਕ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਵੀ ਇਹ ਪਲਾਟ ਦਿੱਤੇ ਗਏ ਹਨ, ਉਹ ਪਹਿਲੇ ਰੈਜ਼ੀਡੈਂਸ਼ੀਅਲ ਪਰਪਜ਼ ਲਈ ਦਿਤੇ ਗਏ ਹਨ । ਬਾਅਦ ਵਿਚ ਉਥੇ ਕੁਝ ਦੁਕਾਨਾਂ ਖੋਲੀਆਂ ਗਈਆਂ ਹਨ । 30 ਹਜ਼ਾਰ ਦੀ ਉਥੇ ਅਬਾਦੀ ਹੋ ਗਈ ਅਤੇ ਬਾਅਦ ਵਿਚ ਉਥੇ 12, 13, ਦੁਕਾਨਾਂ ਚਾਲੂ ਹੋ ਗਈਆਂ । ਜਿਨ੍ਹਾਂ ਨੇ ਉਨ੍ਹਾਂ ਕੋਠੀਆਂ ਵਿਚ ਕੋਈ ਦੁਕਾਨਾਂ ਬਣਾਈਆਂ ਹਨ ਉਨ੍ਹਾਂ ਨੂੰ ਤੀਜੇ ਦਿਨ ਨੋਟਿਸ ਚਲਾ ਜਾਂਦਾ ਹੈ ਕਿ ਇਹ ਰੈਜ਼ੀਡੈਂਸ਼ੀਅਲ ਕੋਠੀ ਹੈ, ਇਥੇ ਦੁਕਾਨ ਦਾ ਕੰਮ ਨਹੀਂ ਹੋ ਸਕਦਾ । ਮੈਂ ਸਰਕਾਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਥੇ ਕੋਠੀਆਂ ਖਾਲੀ ਪਈਆਂ ਹਨ ਅਤੇ ਦੁਕਾਨਾਂ ਬਣੀਆਂ ਨਹੀਂ ਹਨ, ਅਤੇ ਲੋਕਾਂ ਦੀ ਭਲਾਈ ਲਈ ਜੇ ਕਿਸੇ ਨੇ ਕੰਮ ਕਾਰ ਸ਼ੁਰੂ ਕੀਤਾ ਹੈ ਤਾਂ ਕੀ ਹਰਜ਼ ਹੈ। ਇਨ੍ਹਾਂ ਨੇ ਤਾਂ ਆਪ 'ਪਨਸਪ' ਇਕ ਕੋਠੀ ਵਿਚ ਚਾਲੂ ਕਰ ਰਖੀ ਹੈ । ਜਦੋਂ ਤਕ ਸਰਕਾਰ ਸ਼ਾਪਿੰਗ ਸੈਂਟਰ ਨਹੀਂ ਬਣਾਉਂਦੀ ਉਦੋਂ ਤਕ ਉਨ੍ਹਾਂ ਨੂੰ ਉਥੇ ਰਹਿਣ ਦੇਣਾ ਚਾਹੀਦਾ ਹੈ । ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਅਰਬਨ ਪਲਾਨਜ਼ ਬਣਾਉਣ ਅਤੇ ਉਸ ਵਿਚ ਸ਼ਾਪਿੰਗ ਸੈਂਟਰ ਪਹਿਲੇ ਬਣਾਉਣ । ਪਰ ਇਹ ਕਹਿੰਦੇ ਹਨ ਕਿ ਸ਼ਾਪਿੰਗ ਸੈਂਟਰ ਪਹਿਲੇ ਇਸ ਲਈ ਨਹੀਂ ਬਣਾਏ ਜਾਂਦੇ ਕਿ ਸਰਕਾਰ ਨੂੰ ਉਸ ਦੀ ਕੀਮਤ ਪਹਿਲੇ ਘੱਟ ਮਿਲਦੀ ਹੈ । ਇਸ ਦਾ ਮਤਬਲ ਇਹ ਹੋਇਆ ਕਿ ਲੋਕਾਂ ਦੀ ਇਨਕਨਵੀਨੀਐਂਸ ਦੀ ਕਾਸਟ ਤੇ ਗਲ ਕੀਤੀ ਜਾਂਦੀ ਹੈ ।

ਹੁਣ ਮੈਂ ਕਰਮਚਾਰੀਆਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਪੰਜਾਬ ਸਰਕਾਰ ਨੇ ਕਰਮਚਾਰੀਆਂ ਦੇ ਗਰੇਡ ਵਧਾ ਕੇ ਬੜਾ ਅੱਛਾ ਕੰਮ ਕੀਤਾ ਹੈ । ਡੀ. ਏ. ਦੀਆਂ ਵੀ 2 ਕਿਸ਼ਤਾਂ ਦਿੱਤੀਆਂ ਹਨ, ਇਹ ਵੀ ਇਕ ਸ਼ਲਾਘਾਯੋਗ ਕਦਮ ਹੈ । ਮੈਂ ਇਸ ਦੇ ਮੁਤਲਕ ਇਹ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਇਹ ਡੀ. ਏ. ਦੀਆਂ ਕਿਸ਼ਤਾਂ ਸੈਂਟਰ ਦੇ ਅਧਾਰ ਤੇ ਪਿਛਲੀ ਡੇਟ ਤੋਂ ਦੇਣੀਆਂ ਚਾਹੀਦੀਆਂ ਹਨ । ਇਸ ਦੇ ਨਾਲ ਹੀ ਜਿਹੜੇ ਐਡਹਾਕ ਕਰਮਚਾਰੀ ਹਨ ਉਨ੍ਹਾਂ ਨੂੰ ਨੋਟਿਸ ਜਾ ਰਹੇ ਹਨ ਕਿ ਤੁਹਾਡੀ ਨੌਕਰੀ ਖਤਮ ਕੀਤੀ ਜਾਵੇਗੀ । ਸਰਕਾਰ

ਨੂੰ ਇਸ ਤੇ ਗੌਰ ਕਰਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਕਰਮਚਾਰੀਆਂ ਨੂੰ ਨੌਕਰੀ ਤੋਂ ਨਾ ਕਢਿਆ ਜਾ ਸਕੇ ।

ਇਕ ਗਲ ਹੋਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਆਈ. ਏ. ਐਸ. ਅਫ਼ਸਰਾਂ ਦੇ ਤਾਂ ਗਰੇਡ ਵਧਾ ਦਿੱਤੇ ਹਨ ਲੇਕਿਨ ਕਲਰਕਾਂ ਅਤੇ ਸਹਾਇਕਾਂ ਦੇ ਗਰੇਡ, ਜਿਹੜੇ ਕਿ ਇਸ ਸਰਕਾਰ ਦੇ 72% ਕਰਮਚਾਰੀ ਹਨ, ਪਿਛਲੇ 30 ਸਾਲਾਂ ਤੋਂ ਰਿਵਾਇਜ਼ ਨਹੀਂ ਕੀਤੇ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਗਰੇਡ ਠੀਕ ਤਰ੍ਹਾਂ ਨਾਲ ਰਿਵਾਈਜ਼ ਕੀਤੇ ਜਾਣ ਅਤੇ ਜਿਹੜੀ 9 ਜਨਵਰੀ, 1974 ਦੀ ਤਨਖਾਹ ਨਹੀਂ ਦਿੱਤੀ ਇਹ ਜ਼ਰੂਰ ਦਿੱਤੀ ਜਾਵੇ । ਪੰਜਾਬ ਟੀਚਰਜ਼ ਐਸੋਸੀਏਸ਼ਨ ਦਾ ਮੈਮੋਰੰਡਮ ਇਨ੍ਹਾਂ ਕੋਲ ਆਇਆ ਹੋਇਆ ਹੈ, ਉਨ੍ਹਾਂ ਦੇ ਗਰੇਡ ਜ਼ਰੂਰ ਰਿਵਾਈਜ਼ ਕਰਨੇ ਚਾਹੀਦੇ ਹਨ, ਇਹ ਉਨ੍ਹਾਂ ਦੀ ਜਾਇਜ਼ ਮੰਗ ਹੈ । ਇਨ੍ਹਾਂ ਕਰਮਚਾਰੀਆਂ ਦੀ ਫੈਡਰੇਸ਼ਨ ਨੂੰ ਇਨ੍ਹਾਂ ਨੂੰ ਮਾਨਤਾ ਦੇਣੀ ਚਾਹੀਦੀ ਹੈ ।

ਇਕ ਟ੍ਰਾਂਸਪੋਰਟ ਦੇ ਬਾਰੇ ਵੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ । ਟ੍ਰਾਂਸਪੋਰਟ ਵਿਭਾਗ ਵਿਚ ਪਿਛਲੇ ਸਾਲ ਨਾਲੋਂ ਇਸ ਸਾਲ ਕਾਫੀ ਬੱਸਾਂ ਵੱਧੀਆਂ ਹਨ । ਇਸ ਲਈ ਮੈਂ ਇਕ ਗਲ ਕਹਿਣੀ ਚਾਹੁੰਦਾ ਹਾਂ ਕਿ ਟ੍ਰਾਂਸਪੋਰਟ ਵਿਭਾਗ ਵਾਸਤੇ ਇਨ੍ਹਾਂ ਨੇ ਸਾਢੇ 3 ਕਰੋੜ ਰੁਪਿਆ ਰਖਿਆ ਹੈ, ਇਹ ਬਹੁਤ ਥੋੜ੍ਹਾ ਹੈ । ਅੱਜ ਟ੍ਰਾਂਸਪੋਰਟ ਪੰਜਾਬ ਦੇ ਲੋਕਾਂ ਲਈ ਇਕ ਜ਼ਰੂਰੀ ਚੀਜ਼ ਬਣ ਗਈ ਹੈ । ਮੈਂ ਸਮਝਦਾ ਹਾਂ ਕਿ ਇਸ ਲਈ ਕਮ-ਅਜ਼-ਕਮ 25-30 ਕਰੋੜ ਰੁਪਿਆ ਜ਼ਰੂਰ ਰੱਖਣਾ ਚਾਹੀਦਾ ਹੈ ਤਾਂ ਕਿ ਬੱਸਾਂ ਦੀ ਗਿਣਤੀ ਵਿਚ ਹੋਰ ਵਾਧਾ ਹੋ ਸਕੇ । ਲੇਕਿਨ ਕਈ ਇਸ ਮਹਿਕਮੇ ਵਿਚ ਫਜ਼ੂਲ ਖਰਚੀਆਂ ਹੋ ਰਹੀ ਹਨ, ਉਨ੍ਹਾਂ ਨੂੰ ਖਤਮ ਕਰਨਾ ਚਾਹੀਦਾ ਹੈ । ਪੰਜਾਬ ਟ੍ਰਾਂਸਪੋਰਟ ਵਰਕਰਜ਼ ਯੂਨੀਅਨ ਨੇ ਮੈਨੂੰ ਇਕ ਚਿੱਠੀ ਲਿਖੀ । ਉਸ ਵਿਚ ਉਨ੍ਹਾਂ ਨੇ ਦਸਿਆ ਹੈ ਕਿ ਪੰਜਾਬ ਗੌਰਮਿੰਟ ਨੇ ਇਕ ਅਫ਼ਸਰ ਐਸ. ਪੂਰਤੀ, ਜਿਹੜਾ ਕਿ ਬੰਬੇ ਦਾ ਰਹਿਣ ਵਾਲਾ ਹੈ, ਨਾਲ ਡਾਇਗਨੋਸਟਕ ਸਰਵੇ ਕਰਨ ਲਈ 3 ਲੱਖ 40 ਹਜ਼ਾਰ ਰੁਪਏ ਦਾ ਕੰਟਰੈਕਟ ਕੀਤਾ ਹੈ । ਉਸ ਨੇ ਇਹ ਦੱਸਣਾ ਹੈ ਕਿ ਕਿਸ ਤਰ੍ਹਾਂ ਇਹ ਮਹਿਕਮਾ ਠੀਕ ਚਲ ਸਕਦਾ ਹੈ, ਕਿਸ ਤਰ੍ਹਾਂ ਰੂਟ ਠੀਕ ਚਲ ਸਕਦੇ ਹਨ । ਉਸ ਨੂੰ 63 ਹਜ਼ਾਰ ਰੁਪਏ ਤਾਂ ਦੇ ਵੀ ਦਿੱਤੇ ਹਨ । ਮੈਂ ਪੁੱਛਣਾ ਹੈ ਕਿ ਜਿਹੜਾ ਬੰਬੇ ਦਾ ਅਫ਼ਸਰ ਇਸ ਕੰਮ ਵਾਸਤੇ ਲਾਇਆ ਹੈ ਔਰ ਉਸ ਨਾਲ 3 ਲੱਖ 40 ਹਜ਼ਾਰ ਰੁਪਏ ਦਾ ਕੰਟਰੈਕਟ ਕਰ ਲਿਆ ਹੈ, ਇਸ ਦਾ ਕੀ ਫਾਇਦਾ ਹੈ ? ਇਹ ਕੰਮ ਤਾਂ ਸਰਕਾਰ ਦੇ ਆਪਣੇ ਅਫ਼ਸਰ ਵੀ ਕਰ ਸਕਦੇ ਹਨ । ਇਸ ਕੰਮ ਵਾਸਤੇ ਕੋਈ ਹਾਊਸ ਦੀ ਕਮੇਟੀ ਵੀ ਬਣਾਈ ਜਾ ਸਕਦੀ ਹੈ ਅਤੇ ਇਹ ਕਮੇਟੀ ਸਰਕਾਰ ਨੂੰ ਰਾਏ ਦੇ ਸਕਦੀ ਹੈ (ਘੰਟੀ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਟਰੈਕਟ ਕੈਂਸਲ ਕੀਤਾ ਜਾਣਾ ਚਾਹੀਦਾ ਹੈ ।

ਇਕ ਦੋ ਗਲਾਂ ਮੈਂ ਡੇਅਰੀ ਅਤੇ ਪੋਲਟਰੀ ਦੇ ਬਾਰੇ ਵੀ ਜ਼ਰੂਰ ਕਰਨੀਆਂ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਡੇਅਰੀ ਅਤੇ ਪੋਲਟਰੀ ਦਾ ਕੰਮ ਗਰੀਬ ਕਿਸਾਨਾਂ ਲਈ ਉਨ੍ਹਾਂ ਦੀ ਆਮਦਨ ਨੂੰ ਸਪਲੀਮੈਂਟ ਕਰਨ ਲਈ ਹੈ । ਕਿਸਾਨ ਸਿਰਫ ਖੇਤੀ ਤੇ ਗੁਜ਼ਾਰਾ ਨਹੀਂ ਕਰ ਸਕਦਾ । ਪੰਜਾਬ ਸਰਕਾਰ ਦਾ ਫੈਸਲਾ ਹੈ ਕਿ ਡੇਅਰੀਆਂ ਉਨ੍ਹਾਂ ਨੂੰ ਦਿੱਤੀਆਂ ਜਾਣ । ਇਹ ਤਾਂ ਇਕ ਸ਼ਲਾਘਾਯੋਗ ਕਦਮ ਹੈ ਪਰ ਇਸ ਵਿਚ ਦੋ ਤਿੰਨ ਮੁਸ਼ਕਲਾਂ ਹਨ । ਇਕ ਤਾਂ ਕੈਟਲ ਦੀ ਫੀਡ ਦਾ ਭਾਅ ਪਹਿਲੇ 80 ਰੁਪਏ ਕੁਇੰਟਲ ਰੱਖਿਆ ਗਿਆ ਸੀ ਅਤੇ ਦੁੱਧ ਦਾ ਭਾਅ 1 ਰੁਪਿਆ 50 ਪੈਸੇ ਕਿਲੋ ਰਖਿਆ ਸੀ । ਹੁਣ ਇਨ੍ਹਾਂ ਨੇ ਫੀਡ ਦਾ ਭਾਅ ਤਾਂ 110 ਰੁਪਏ ਕੁਇੰਟਲ ਕਰ ਦਿੱਤਾ ਹੈ, ਇਸ ਵਿਚ 30 ਰੁਪਏ ਦਾ ਵਾਧਾ ਕਰ ਦਿੱਤਾ ਹੈ ਪਰ ਦੁੱਧ ਦਾ ਭਾਅ ਉਹੀ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

1 ਰੁਪਿਆ 50 ਪੈਸੇ ਕਿਲੋ ਹੈ । ਮੈਂ ਕਹਿੰਦਾ ਹਾਂ ਕਿ ਉਸੇ ਤਰ੍ਹਾਂ ਹੀ ਦੁਧ ਦੇ ਵੀ ਭਾਅ ਵਧਣੇ ਚਾਹੀਦੇ ਹਨ । ਇਸੇ ਤਰ੍ਹਾਂ ਹੀ ਪੋਲਟਰੀ ਫੀਡ ਦਾ ਭਾਅ ਵੀ 80 ਰੁਪਏ ਤੋਂ 125 ਰੁਪਏ ਕੁਇੰਟਲ ਹੋ ਗਿਆ ਹੈ ਪਰ ਅੰਡੇ ਦਾ ਭਾਅ ਉਹੀ 24,25 ਪੈਸੇ ਹੈ । ਹੁਣ ਪੋਲਟਰੀ ਕਾਰਪੋਰੇਸ਼ਨ ਨੇ ਇਕ ਚੰਗਾ ਕੰਮ ਕੀਤਾ ਹੈ ਕਿ ਇਨ੍ਹਾਂ ਨੇ ਅੰਡੇ ਦਾ ਭਾਅ 25 ਪੈਸੇ ਫਿਕਸ ਕਰ ਦਿੱਤਾ ਹੈ । ਮੈਂ ਕਹਿੰਦਾ ਹਾਂ ਕਿ ਪ੍ਰਾਈਸਿਜ਼ ਨੂੰ ਫੀਡ ਨਾਲ ਲਿੰਕ ਕਰਨਾ ਚਾਹੀਦਾ ਹੈ ।

ਇਹ ਜਿਹੜੀ ਫੀਡ ਵਿਚ ਰਾਈਸ ਬਰੈਨ ਮਿਲਾਉਂਦੇ ਸਨ ਉਹ ਪਹਿਲੇ 80% ਪੋਲਟਰੀ ਫਾਰਮ ਵਾਲਿਆਂ ਨੂੰ ਦਿੱਤੀ ਜਾਂਦੀ ਸੀ ਅਤੇ 20% ਮਿਲ ਵਾਲਿਆਂ ਨੂੰ ਦਿੰਦੇ ਸਨ ਪਰ ਹੁਣ ਸਰਕਾਰ ਨੇ ਇਹ ਰੇਸ਼ੋ 60 ਅਤੇ 40 ਦੀ ਕਰ ਦਿੱਤੀ ਹੈ ਅਤੇ ਇਸ ਦਾ ਰੇਟ ਵੀ 28 ਰੁਪਏ ਤੋਂ ਵਧਾ ਕੇ 73 ਰੁਪਏ ਕਰ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਰਾਈਸ ਬਰੈਨ ਹੈ ਇਸ ਦੀ ਰੇਸ਼ੋ ਉਹੀ 80 ਅਤੇ 20 ਦੀ ਹੋਣੀ ਚਾਹੀਦੀ ਹੈ ਤਾਂਕਿ ਉਨ੍ਹਾਂ ਪੋਲਟਰੀ ਫਾਰਮ ਵਾਲਿਆਂ ਨੂੰ ਕੋਈ ਤਕਲੀਫ ਨਾ ਰਹੇ ।

ਹੁਣ ਸਰਕਾਰ ਨੇ ਇਕ ਨੋਟੀਫਿਕੇਸ਼ਨ ਕੀਤੀ ਹੈ ਅਤੇ ਇਕ ਮਿਲਕ ਪਲਾਂਟ ਦੇ ਨਾਲ 200, 200 ਪਿੰਡ ਜੋੜ ਦਿੱਤੇ ਹਨ । ਇਸ ਤਰ੍ਹਾਂ ਜਿਹੜੇ ਡੇਅਰੀ ਵਾਲੇ ਹਨ ਉਹ ਹੁਣ ਹੋਰ ਕਿਸੇ ਨੂੰ ਦੁਧ ਨਹੀਂ ਦੇ ਸਕਦੇ, ਉਹ ਮਿਲਕ ਸੈਂਟਰ ਤੇ ਹੀ ਦੇਣਾ ਹੋਵੇਗਾ। ਉਹ ਡੇਢ ਰੁਪਏ ਕਿਲੋ ਦੁਧ ਪਾਉਂਦੇ ਹਨ। ਉਹ ਹਰੀਜਨ ਅਤੇ ਗਰੀਬ ਕਿਸਾਨ ਹਨ । ਉਹ ਸਿਰਫ 10-12 ਰੁਪਏ ਰੋਜ਼ ਦੇ ਕਮਾਉਂਦੇ ਹਨ । ਇਸ ਨੋਟੀਫੀਕੇਸ਼ਨ ਨੇ ਬੜਾ ਗਰੀਬਾਂ ਨੂੰ ਹਿਟ ਕੀਤਾ ਹੈ । ਇਥੇ ਕੋਈ ਇਕ ਹਜ਼ਾਰ ਦੇ ਕਰੀਬ ਦੋਧੀ ਪੰਜਾਬ ਵਿਧਾਨ ਸਭਾ ਦੇ ਬਾਹਰ ਇਕੱਠੇ ਹੋਏ ਅਤੇ ਉਨ੍ਹਾਂ ਨੇ ਇਹ ਮੰਗ ਕੀਤੀ ਕਿ ਇਸ ਨੋਟੀਫੀਕੇਸ਼ਨ ਨੂੰ ਖਤਮ ਕੀਤਾ ਜਾਵੇ । ਮੇਰੇ ਹਲਕੇ ਦੇ ਵੀ ਕਾਫੀ ਦੋਧੀ ਆਏ ਹੋਏ ਸਨ । ਇਸਨੂੰ ਦੁਬਾਰਾ ਐਗਜ਼ਾਮਿਨ ਕਰਨਾ ਚਾਹੀਦਾ ਹੈ । ਜਿਥੇ 200 ਮਣ ਦੁਧ ਇਕੱਠਾ ਹੁੰਦਾ ਹੈ ਉਥੇ ਜੇ ਇਹ ਨੋਟੀਫੀਕੇਸ਼ਨ ਲਾਗੂ ਕਰ ਦਿਓ ਤਾਂ ਕੋਈ ਇਤਰਾਜ਼ ਨਹੀਂ ਹੈ । ਇਹ ਦੋਧੀ ਪਿੰਡਾਂ ਵਿਚੋਂ ਥੋੜ੍ਹਾ ਜਿਹਾ ਦੁਧ ਲੈ ਕੇ ਸ਼ਹਿਰਾਂ ਵਿਚ ਵੇਚਦੇ ਹਨ । ਮੈਂ ਕਹਾਂਗਾ ਕਿ ਇਸ ਨੋਟੀਫੀਕੇਸ਼ਨ ਦੇ ਵਿਚ ਇਸ ਤਰ੍ਹਾਂ ਅਮੈਂਡਮੈਂਟ ਕਰ ਦਿਉ ਤਾਂਕਿ ਇਨ੍ਹਾਂ ਗ਼ਰੀਬ ਲੋਕਾਂ ਤੇ ਕੋਈ ਅਸਰ ਨਾ ਹੋਵੇ । ਇਸ ਨੋਟੀਫੀਕੇਸ਼ਨ ਦੇ ਵਿਚ ਚੇਂਜ ਹੋਣੀ ਜ਼ਰੂਰੀ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕਮਿਊਨਿਟੀ ਡਿਵੈਲਪਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪੰਚਾਇਤਾਂ ਦੇ ਵਿਚ ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਪੂਰੇ ਅਧਿਕਾਰ ਹੋਣੇ ਚਾਹੀਦੇ ਹਨ । ਉਨ੍ਹਾਂ ਦੇ ਅਧਿਕਾਰ ਰਿਸਟੋਰ ਹੋਣੇ ਚਾਹੀਦੇ ਹਨ । ਇਹ ਅਧਿਕਾਰ ਕੇਵਲ ਕਾਗਜ਼ਾਂ ਵਿਚ ਹੀ ਨਹੀਂ ਹੋਣੇ ਚਾਹੀਦੇ । ਜਿਹੜੇ ਪਹਿਲੇ ਉਨ੍ਹਾਂ ਕੋਲ ਫਾਈਨੈਂਸ਼ੀਅਲ ਅਤੇ ਐਗਜ਼ੈਕਟਿਵ ਅਧਿਕਾਰ ਸਨ ਉਹ ਹੁਣ ਨਹੀਂ ਹਨ । ਮੈਂ ਕਹਿੰਦਾ ਹਾਂ ਕਿ ਇਹ ਬਹਾਲ ਹੋਣੇ ਚਾਹੀਦੇ ਹਨ । ਇਸ ਬਾਰੇ ਕਮੇਟੀ ਨੇ ਜਿਹੜੀਆਂ ਸਿਫਾਰਸ਼ਾਂ ਕੀਤੀਆਂ ਹਨ ਉਸ ਦੇ ਮੁਤਾਬਿਕ ਦੁਬਾਰਾ ਇਨ੍ਹਾਂ ਨੂੰ ਪਾਵਰ ਦਿੱਤੀ ਜਾਵੇ ਤਾਂਕਿ ਇਹ ਲੀਗਲ ਐਡਮਨਿਸਟ੍ਰੇਸ਼ਨ ਦੇ ਤੌਰ ਤੇ ਪਿੰਡਾਂ ਦੇ ਲੋਕਾਂ ਦੀ ਸੇਵਾ ਕਰ ਸਕਣ । ਜਿਹੜੇ ਭਰਿਸ਼ਟਾਚਾਰੀ ਸਰਪੰਚ ਹਨ ਉਨ੍ਹਾਂ ਨੂੰ ਚੰਗੀ ਤਰ੍ਹਾਂ ਰਗੜਾ ਲਗਣਾ ਚਾਹੀਦਾ ਹੈ ਅਤੇ ਲਗਾਇਆ ਵੀ ਗਿਆ ਹੈ । ਪੰਚਾਇਤਾਂ ਨੇ ਬਹੁਤ ਚੰਗੇ ਕੰਮ ਵੀ ਕੀਤੇ ਹਨ । ਪੰਚਾਇਤਾਂ

ਨੇ ਕੁਝ ਜਗ੍ਹਾਂ ਗਰੀਬਾਂ ਨੂੰ ਲੋਨ ਦੇ ਉੱਤੇ ਜ਼ਮੀਨਾ ਦਿੱਤੀਆਂ ਅਤੇ ਕੁਝ ਜਗ੍ਹਾਂ ਅਮੀਰ ਜ਼ਿਮੀਦਾਰਾਂ ਅਤੇ ਲੈਂਡਲਾਰਡਾਂ ਨੂੰ ਜ਼ਮੀਨਾਂ ਲੋਨ ਤੇ ਦਿੱਤੀਆਂ । ਜਿਹੜੇ ਛੋਟੇ ਕਿਸਾਨ ਅਤੇ ਗਰੀਬ ਹਰੀਜਨ, ਯਾਨੀ ਵੀਕਰ ਸੈਕਸ਼ਨ ਹੈ, ਜਿਨ੍ਹਾਂ ਦੇ ਕੋਲ 5 ਏਕੜ ਤੋਂ ਘੱਟ ਜ਼ਮੀਨ ਹੈ ਉਨ੍ਹਾਂ ਨੇ ਉਥੇ ਮਕਾਨ ਬਣਾ ਲਏ ਹਨ, ਉਨ੍ਹਾਂ ਨੂੰ ਅਪਰੂਟ ਨਹੀਂ ਕਰਨਾ ਚਾਹੀਦਾ । ਉਨ੍ਹਾਂ ਨੂੰ ਹੋਰ ਤੰਗ ਨਹੀਂ ਕਰਨਾ ਚਾਹੀਦਾ । ਵੱਡੇ ਵੱਡੇ ਲੈਂਡਲਾਰਡਾਂ ਕੋਲੋਂ ਜ਼ਮੀਨਾਂ ਵਾਪਿਸ ਲੈਣ, ਇਸ ਦੇ ਉੱਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ ।

ਇਕ ਗੱਲ ਮੈਂ ਹੁਣ ਮਾਰਕਫੈਡ ਦੇ ਬਾਰੇ ਕਰਨੀ ਚਾਹੁੰਦਾ ਹਾਂ । ਮਾਰਕਫੈਡ ਨੇ ਪੰਜਾਬ ਦੀ ਐਗਰੋ-ਇੰਡਸਟਰੀ ਦੀ ਬਹੁਤ ਮਦਦ ਕੀਤੀ ਹੈ । ਜੋ ਚੰਗੇ ਕਦਮ ਇਸ ਮਾਰਕਫੈਡ ਨੇ ਚੁੱਕੇ ਹਨ ਉਨ੍ਹਾਂ ਦੀ ਮੈਂ ਸ਼ਲਾਘਾ ਕਰਦਾ ਹਾਂ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਕਣਕ ਦੀ ਪ੍ਰੋਕਿਉਰਮੈਂਟ ਹੋਈ, ਇਸ ਸਾਲ ਵੀ ਹੋਣੀ ਹੈ । ਅੱਧੀ ਕਣਕ ਖ਼ਰੀਦਣ ਦਾ ਅਧਿਕਾਰ ਮਾਰਕਫੈਡ ਨੂੰ ਹੋਣਾ ਚਾਹੀਦਾ ਹੈ ਕਿਉਂਕਿ ਮਾਰਕਫੈਡ ਇਕ ਚੰਗਾ ਅਦਾਰਾ ਹੈ । ਕਣਕ ਬਹੁਤੀਆਂ ਏਜੰਸੀਆਂ ਰਾਹੀਂ ਨਹੀਂ ਖਰੀਦੀ ਜਾਣੀ ਚਾਹੀਦੀ । ਅੱਜ ਕੱਲ ਕਈ ਮਹਿਕਮੇ ਇਸ ਕਣਕ ਨੂੰ ਖ਼ਰੀਦਦੇ ਹਨ । ਮੈਂ ਕਹਿੰਦਾ ਹਾਂ ਕਿ ਜੇਕਰ ਮਾਰਕਫੈਡ ਨੂੰ ਹੋਰ ਮਜ਼ਬੂਤ ਕਰਨਾ ਹੈ ਤਾਂ 50% ਕਣਕ ਖਰੀਦਣ ਦਾ ਅਧਿਕਾਰ ਮਾਰਕਫੈਡ ਨੂੰ ਹੋਣਾ ਚਾਹੀਦਾ ਹੈ ।

ਇਕ ਗੱਲ ਮੈਂ ਜਨਤਕ ਵੰਡ ਪ੍ਰਣਾਲੀ ਦੇ ਬਾਰੇ ਕਰਨੀ ਚਾਹੁੰਦਾ ਹਾਂ । ਇਹ ਬੜਾ ਜ਼ਰੂਰੀ ਹੈ । 1029 ਦੁਕਾਨਾਂ ਪਿੰਡਾਂ ਦੇ ਵਿਚ ਖੋਲ੍ਹੀਆਂ ਗਈਆਂ ਹਨ । ਪਰ, ਡਿਪਟੀ ਸਪੀਕਰ ਸਾਹਿਬ, ਇਹ ਦੁਕਾਨਾਂ ਕੇਵਲ ਆਟਾ ਹੀ ਦਿੰਦੀਆਂ ਹਨ ਔਰ ਉਥੇ ਹੋਰ ਕੁਝ ਨਹੀਂ ਮਿਲਦਾ ਹੈ । ਅਸੀਂ ਮੰਗ ਕਰਦੇ ਹਾਂ ਕਿ ਜਨਤਕ ਵੰਡ ਪ੍ਰਣਾਲੀ ਮਜ਼ਬੂਤ ਕੀਤੀ ਜਾਵੇ । ਜਿੱਥੇ 5 ਹਜ਼ਾਰ ਦੀ ਆਬਾਦੀ ਹੋਵੇ ਉਥੇ ਇਕ ਦੁਕਾਨ ਜ਼ਰੂਰ ਹੋਣੀ ਚਾਹੀਦੀ ਹੈ । ਪੰਜਾਬ ਦੇ ਵਿਚ ਸਿਵਿਲ ਸਪਲਾਈ ਕਾਰਪੋਰੇਸ਼ਨ ਨੇ ਬੜਾ ਚੰਗਾ ਕੰਮ ਕੀਤਾ ਹੈ । ਇਸ ਕਰਕੇ ਕਈ ਚੀਜ਼ਾਂ ਸਸਤੇ ਮੁੱਲ ਤੇ ਮਿਲਦੀਆਂ ਹਨ । ਇਸ ਦੇ ਰਾਹੀਂ ਹੋਰ ਚੀਜ਼ਾਂ ਸਸਤੇ ਭਾਅ ਤੇ ਦੇਣ ਦੇ ਯਤਨ ਕਰਨੇ ਚਾਹੀਦੇ ਹਨ ਤਾਂਕਿ ਲੋਕਾਂ ਨੂੰ ਇਹ ਸਸਤੇ ਭਾਅ ਤੇ ਕਪੜਾ, ਤੇਲ, ਅਤੇ ਚੀਨੀ ਦੇ ਸਕਣ । ਸਸਤੇ ਭਾਅ ਦੀਆਂ ਦੁਕਾਨਾਂ ਖੋਲ੍ਹਣੀਆਂ ਚਾਹੀਦੀਆਂ ਹਨ । ਇਤਨਾ ਕਹਿਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਸਮੇਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਬੋਲਣ ਲਈ ਖੜੇ ਹੋਏ )

**ਸ਼੍ਰੀ ਡਿਪਟੀ ਸਪੀਕਰ :** ਕੈਰੋਂ ਸਾਹਿਬ, ਤੁਸੀਂ ਇਧਰੋਂ ਬੋਲਣਾ ਹੈ ਜਾਂ ਉਧਰੋਂ ਬੋਲਣਾ ਹੈ ?

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ** ** **

**Mr. Deputy Speaker :** It should not form part of the record.

**ਸਰਦਾਰ ਸੁਖਦੇਵ ਸਿੰਘ ਢਿਲੋਂ (ਤਲਵੰਡੀ ਸਾਬੋ) :** ਇਥੇ ਵੋਟ ਆਨ ਅਕਾਊਂਟ 4,91,18,89,000 ਰੁਪਏ ਪਾਸ ਕਰਵਾਉਣ ਲਈ ਬਜਟ ਪੇਸ਼ ਕੀਤਾ ਹੈ । ਇਸ ਦੀ ਕੋਈ ਜਸਟੀਫੀਕੇਸ਼ਨ ਨਜ਼ਰ ਨਹੀਂ ਆਉਂਦੀ । ਸਰਕਾਰ ਸਾਰਾ ਬਜਟ ਵੀ ਪਾਸ ਕਰਵਾ ਸਕਦੀ

**Expunged as ordered by the Chair.

[ਸਰਦਾਰ ਸੁਖਦੇਵ ਸਿੰਘ ਢਿਲੋਂ]

ਸੀ ਕਿਉਂਕਿ ਇਹ 20 ਤਾਰੀਖ ਨੂੰ ਇਲੈਕਸ਼ਨਾਂ ਤੋਂ ਵੇਹਲੀ ਹੋ ਗਈ ਸੀ । ਸਾਡੀ ਨਾਲ ਦੀ ਸਟੇਟ ਨੇ ਵੀ ਇਲੈਕਸ਼ਨਾਂ ਤੋਂ ਵੇਹਲੇ ਹੋ ਕੇ ਸਾਰੇ ਸਾਲ ਦਾ ਬਜਟ ਪਾਸ ਕਰਵਾਇਆ ਹੈ ਇਲੈਕਸ਼ਨਾਂ ਦੇ ਵਿਚ ਹਾਰ ਤਾਂ ਉਨ੍ਹਾਂ ਨੇ ਵੀ ਖਾਧੀ ਹੈ, ਇਸੇ ਤਰ੍ਹਾਂ ਤੁਸੀਂ ਵੀ ਹਾਰ ਖਾਧੀ ਹੈ । ਇਨ੍ਹਾਂ ਨੇ ਬਜਟ ਦੇ ਵਿਚ 46 ਕਰੋੜ ਰੁਪਏ ਦਾ ਘਾਟਾ ਦਸਿਆ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਕਰੀਬ 50 ਕਰੋੜ ਰੁਪਏ ਬਣਦਾ ਹੈ । ਇਨ੍ਹਾਂ ਨੂੰ ਸਾਰਾ ਬਜਟ ਪੇਸ਼ ਕਰਕੇ ਲੋਕਾਂ ਨੂੰ ਆਪਣੀ ਰਾਏ ਦੇਣੀ ਚਾਹੀਦੀ ਸੀ ਅਤੇ ਸਾਰਾ ਬਜਟ ਪਾਸ ਕਰਵਾਉਣਾ ਚਾਹੀਦਾ ਸੀ । ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਦੇ ਵਿਚ ਲੋਕਾਂ ਦੀ ਭਲਾਈ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ । ਇਸ ਕੰਮ ਲਈ ਸਾਰੇ ਬਜਟ ਵਿਚ ਕੋਈ ਪੈਸਾ ਨਹੀਂ ਰਖਿਆ ਹੈ । (ਵਿਘਨ)

ਇਸ ਸਾਰੇ ਬਜਟ ਦੇ ਵਿਚ 20–ਨੁਕਾਤੀ ਪ੍ਰੋਗਰਾਮ ਤੇ ਜ਼ਿਆਦਾ ਜ਼ੋਰ ਦਿੱਤਾ ਗਿਆ ਹੈ । ਇਸ ਦਾ ਹੀ ਹਰ ਥਾਂ ਤੇ ਜ਼ਿਕਰ ਕੀਤਾ ਗਿਆ ਹੈ । ਮੈਂ ਵੀ ਇਹ ਕਿਤਾਬ, ਜਿਹੜੀ 20-ਪੁਆਇੰਟ ਪ੍ਰੋਗਰਾਮ ਤੇ ਸੀ, ਪੜ੍ਹੀ ਹੈ ਪਰ ਮੈਨੂੰ ਤਾਂ ਕੋਈ ਖਾਸ ਗੱਲ ਇਸ ਵਿਚ ਨਜ਼ਰ ਨਹੀਂ ਆਈ । ਇਹ ਕਹਿੰਦੇ ਹਨ ਕਿ ਜਿੰਨੇ ਵੀ ਗਰੀਬਾਂ ਨੇ ਕਰਜ਼ੇ ਲਏ ਹੋਏ ਸਨ ਪਿੰਡਾਂ ਦੇ ਵਿਚ, ਉਹ ਸਾਰੇ ਮੁਆਫ ਕਰ ਦਿੱਤੇ ਹਨ, ਭਾਵੇਂ ਕਿਸੇ ਸਰਕਾਰੀ ਬੈਂਕ ਦਾ ਪੈਸਾ ਸੀ ਜਾਂ ਕੋਆਪਰੇਟਿਵ ਸੋਸਾਇਟੀ ਦਾ ਪੈਸਾ ਸੀ ਮੈਂ ਕਹਿੰਦਾ ਹਾਂ ਕਿ ਇਹ ਕਰਜ਼ਾ ਕੋਈ ਕਿਸੇ ਦਾ ਮੁਆਫ ਨਹੀਂ ਹੋਇਆ ਇਹ ਸਿਰਫ ਕਾਗਜ਼ਾਂ ਦੇ ਵਿਚ ਹੀ ਹੈ । ਪਰ ਇਹ ਹੋ ਸਕਦਾ ਹੈ ਕਿ ਕਿਸੇ ਇੰਡਵਿਜੁਅਲ ਨੇ ਕਰਜ਼ਾ ਲਿਆ ਹੋਵੇ ਭਾਵੇਂ ਉਹ ਸੌ ਰੁਪਿਆ ਹੋਵੇ ਅਤੇ ਭਾਵੇਂ 150 ਰੁਪਿਆ ਹੋਵੇ, ਉਥੇ ਭਾਵੇਂ ਮੁਆਫ ਕਰ ਦਿੱਤੇ ਹੋਣ । ਇਸੇ ਤਰ੍ਹਾਂ ਇਨ੍ਹਾਂ ਨੇ ਸੀਲਿੰਗ ਦੇ ਵਿਚ ਕੀਤਾ ਹੈ । ਮੈਂ ਤਾਂ ਸਮਝਦਾ ਹਾਂ ਕਿ ਇਹ 20-ਪੁਆਇੰਟ ਪ੍ਰੋਗਰਾਮ ਨਹੀਂ ਹੈ ਬਲਕਿ ਇਸ ਨੂੰ 420 ਕਹਿਣਾ ਚਾਹੀਦਾ ਹੈ । ਇਨ੍ਹਾਂ ਨੇ ਲੋਕਾਂ ਦੇ ਨਾਲ ਬੜੀ 420 ਕੀਤੀ ਹੈ ।

ਜਿਹੜੇ ਬਜਟ ਬਣਾਏ ਜਾਂਦੇ ਹਨ, ਫਾਈਵ ਯੀਅਰ ਪਲਾਨਜ਼ ਬਣਾਈਆਂ ਜਾਂਦੀਆਂ ਹਨ ਉਹ ਇਨ੍ਹਾਂ ਤਿੰਨ ਚੀਜ਼ਾਂ ਨੂੰ ਮੁੱਖ ਰਖਕੇ ਬਣਾਏ ਜਾਂਦੇ ਹਨ । ਰਿਮੂਵਲ ਆਫ਼ ਪਾਵਰਟੀ, ਰੀਮੂਵਲ ਆਫ਼ ਅਨ-ਇੰਪਲਾਇਮੈਂਟ ਐਂਡ ਰੀਮੂਵਲ ਆਫ਼ ਡਿਸਪੈਰਿਟੀ । ਮੈਂ ਸਮਝਦਾ ਹਾਂ ਕਿ ਪਿਛਲੇ ਜਿੰਨੇ ਬਜਟ ਬਣੇ ਹਨ ਉਨ੍ਹਾਂ ਵਿਚ ਅਤੇ ਹੁਣ ਦੇ ਬਜਟ ਵਿਚ ਵੀ ਇਨ੍ਹਾਂ ਤਿੰਨਾਂ ਗੱਲਾਂ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ ।

ਡਿਪਟੀ ਸਪੀਕਰ ਸਾਹਿਬ, ਅਨ-ਇੰਪਲਾਇਮੈਂਟ ਦਾ ਹਾਲ ਇਹ ਹੈ ਕਿ ਇਸ ਮਹੀਨੇ ਦੇ ਪਹਿਲੇ ਹਫਤੇ ਵਿਚ ਸ਼੍ਰੀ ਸੁਬਰਾਮਨੀਅਮ, ਸੈਂਟਰਲ ਗੌਰਮਿੰਟ ਦੇ ਐਫ.ਐਮ. ਦੀ ਸਟੇਟਮੈਂਟ ਹੈ ਕਿ ਇੱਕ ਕਰੋੜ ਆਦਮੀ ਵਿਹਲੇ ਫਿਰਦੇ ਪਏ ਹਨ । ਰਿਮੂਵਲ ਆਫ਼ ਡਿਸਪੈਰਿਟੀ ਦੇ ਸਬੰਧ ਵਿਚ ਉਨ੍ਹਾਂ ਦੀ ਸਟੇਟਮੈਂਟ ਹੈ ਕਿ 20 ਵੱਡੇ ਘਰ ਜਿਹੜੇ ਕਾਰਖਾਨੇਦਾਰ ਹਨ ਉਨ੍ਹਾਂ ਨੂੰ ਇਸ ਸਾਲ 600 ਕਰੋੜ ਰੁਪਏ ਦਾ ਮੁਨਾਫਾ ਹੋਇਆ ਹੈ । 60% ਲੋਕ ਗਰੀਬੀ ਦੀ ਲਾਈਨ ਤੋਂ ਹੇਠਾਂ ਆ ਗਏ ਹਨ । ਇਸ ਵਿਚ ਕੋਈ ਨਜ਼ਰ ਨਹੀਂ ਆਉਂਦਾ ਕਿ ਗਰੀਬਾਂ ਨੂੰ ਉਚਿਆਂ ਚੁੱਕਿਆ ਜਾ ਰਿਹਾ ਹੈ । 2 ਕਰੋੜ ਰੁਪਏ ਦੇ ਹਵਾਈ ਜਹਾਜ਼ ਮਾਰੂਤੀ ਤੋਂ ਖ਼ਰੀਦਣਗੇ (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਫਲੋਰ ਆਫ਼ ਦੀ ਹਾਊਸ ਤੇ ਮਿਸ-ਸਟੇਟਮੈਂਟ ਨਹੀਂ ਹੋਣੀ ਚਾਹੀਦੀ ਹੈ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਮੇਂਵਾਰੀ ਨਾਲ ਕਹਿ ਰਿਹਾ ਹਾਂ। 2 ਕਰੋੜ ਰੁਪਏ ਦੇ ਹਵਾਈ ਜਹਾਜ਼ ਲੈਣ ਵਾਸਤੇ ਇਥੇ ਲਿਖਿਆ ਹੋਇਆ ਹੈ। ਮੈਂ ਇਹ ਅਰਜ਼ ਕਰਦਾ ਹਾਂ ਕਿ ਸੰਜੇ ਗਾਂਧੀ ਤੋਂ ਨਾ ਲਉ। ਵਜ਼ੀਰ ਸਾਹਿਬਾਨ ਦੀ ਸਲਾਹ ਸੀ ਕਿ ਹਵਾਈ ਜਹਾਜ਼ ਤੇ ਚੜ੍ਹਿਆ ਜਾਵੇ। ਬਠਿੰਡਾ ਦੇ ਬੱਸ ਅੱਡੇ ਤੇ ਕੋਈ ਅਜਿਹੀ ਬੱਸ ਨਹੀਂ ਜਿਸ ਤੇ ਕਿ 60-60 ਸਵਾਰੀਆਂ ਉਤੇ ਨਾ ਚੜ੍ਹੀਆਂ ਹਣ। ਨਾ ਬੱਸਾਂ ਪਾਸ ਹੋਈਆਂ ਹਨ ਅਤੇ ਨਾ ਹੀ ਬੱਸਾਂ ਦੇ ਮਾਲਕਾਂ ਨੇ ਟੈਕਸ ਭਰਿਆ ਹੋਇਆ ਹੈ। ਉਂਜ ਹੀ ਕਾਰਪੋਰੇਸ਼ਨ ਵਾਲੇ ਬੱਸਾਂ ਚਲਾਈ ਫਿਰਦੇ ਹਨ। ਇਸ ਤਰਫ ਧਿਆਨ ਦੇਣ ਦੀ ਲੋੜ ਹੈ। ਗਰੀਬਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ (ਵਿਘਨ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੁਰਪਸ਼ਨ ਦੀ ਗੱਲ ਕਰਨਾ ਚਾਹੁੰਦਾ ਹਾਂ। ਜਿੰਨੀਆਂ ਵੀ ਕਾਰਪੋਰੇਸ਼ਨਾਂ ਹਨ ਉਨ੍ਹਾਂ ਵਿਚ ਲੁੱਟ-ਖਸੁੱਟ ਜਾਰੀ ਰਹਿੰਦੀ ਹੈ। ਜਿਹੜੇ ਲੋਕ ਇਲੈਕਸ਼ਨਜ਼ ਵਿਚ ਹਾਰੇ ਹੋਏ ਹਨ ਉਨ੍ਹਾਂ ਨੂੰ ਇਨ੍ਹਾਂ ਕਾਰਪੋਰੇਸ਼ਨਜ਼ ਦੇ ਚੇਅਰਮੈਨ ਲਗਾਇਆ ਜਾਂਦਾ ਹੈ। ਉਥ ਦਾ ਸਾਰਾ ਰੁਪਿਆ ਕੁਝ ਉਹ ਖਾ ਜਾਂਦੇ ਹਨ ਅਤੇ ਕੁਝ ਉਨ੍ਹਾਂ ਰਾਹੀਂ ਜਿਨਾਂ ਨੇ ਉਨ੍ਹਾਂ ਨੂੰ ਲਗਾਇਆ ਹੁੰਦਾ ਹੈ ਉਹ ਖਾ ਜਾਂਦੇ ਹਨ। ** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਭਵਨ ਦੇ ਬਾਰੇ ਕਿਹਾ ਗਿਆ ਹੈ, ਇਹ ਪ੍ਰੋਸੀਡਿੰਗ ਦਾ ਭਾਗ ਨਹੀਂ ਬਣਨਾ ਚਾਹੀਦਾ। ਅਕਾਲੀ ਸਰਕਾਰ ਵੇਲੇ ਕਿੰਨੀ ਕੁਰੱਪਸ਼ਨ ਹੋਈ ਹੈ ਔਰ ਕਾਂਗਰਸ ਸਰਕਾਰ ਵੇਲੇ ਕਿੰਨੀ ਕੁਰੱਪਸ਼ਨ ਹੋਈ ਹੈ, ਉਸ ਬਾਰੇ ਕੰਪੈਰੀਜਨ ਕਰੋ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੁਕਾਬਲਾ ਤਾਂ ਲੋਕਾਂ ਨੇ ਇਲੈਕਸ਼ਨਜ਼ ਵਿਚ ਦੱਸ ਦਿੱਤਾ ਹੈ। 17 ਅਪ੍ਰੈਲ, ਨੂੰ ਫਿਰ ਜਿਹੜੀ ਕਸਰ ਰਹਿੰਦੀ ਹੈ ਉਹ ਦੇ ਬਾਰੇ ਪਤਾ ਲਗ ਜਾਏਗਾ। ਡਿਪਟੀ ਸਪੀਕਰ ਸਾਹਿਬ, ਡੈਮੋਕ੍ਰੈਸੀ ਇਸ ਰਾਜ ਵਿਚ ਖਤਮ ਹੋ ਗਈ ਹੈ। ਕਲ ਰੰਧਾਵਾ ਸਾਹਿਬ ਨੇ ਬੜੀਆਂ ਗਲਾਂ ਸੁਣਾਈਆਂ। ਜੋ ਪੰਚਾਇਤ ਸੰਮਤੀਆਂ ਦੇ ਇਲੈਕਸ਼ਨਜ਼ ਆਏ ਤਾਂ ਸਾਡੇ ਮੈਂਬਰਾਂ ਦੇ ਹੱਕ ਵਿਚ ਦੇਣ ਵਾਲੇ ਵੋਟਰਾਂ ਨੂੰ ਫੜ ਕੇ ਜੇਲ੍ਹ ਵਿਚ ਦੇ ਦਿੱਤਾ ਗਿਆ ਤਾਂਕਿ ਵੋਟ ਉਨ੍ਹਾਂ ਦੇ ਮੈਂਬਰਾਂ ਦੇ ਹੱਕ ਵਿਚ ਪਾਏ ਜਾ ਸਕਣ। ਵਿਰੋਧੀ ਵੋਟਰਾਂ ਤੇ ਝੂਠੇ ਕੇਸ ਬਣਾਕੇ ਜੇਲ੍ਹਾਂ ਵਿਚ ਦੇ ਦਿੱਤਾ ਜਾਂਦਾ ਸੀ। ਕੋਆਪਰੇਟਿਵ ਸੋਸਾਇਟੀਆਂ ਦੀਆਂ ਚੋਣਾਂ ਹੋਈਆਂ ਜਾਂ ਮਾਰਟਗੇਜ ਬੈਂਕਾਂ ਦੀਆਂ ਚੋਣਾਂ ਵਿਚ ਇਨ੍ਹਾਂ ਦੇ ਰਿਟਰਨਿੰਗ ਅਫ਼ਸਰ ਵਿਰੋਧੀ ਦਲ ਦੇ ਬੰਦਿਆਂ ਦੇ ਕਾਗਜ਼ਾਂ ਨੂੰ ਰਿਜੈਕਟ ਕਰ ਦਿੰਦੇ ਸੀ ਔਰ ਇਨ੍ਹਾਂ ਦੇ ਬੰਦਿਆਂ ਦੇ ਕਾਗਜ਼ ਐਕਸੈਪਟ ਹੋ ਜਾਂਦੇ ਸੀ। ਸ਼ਾਇਦ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗਲਾਂ ਨਾ ਹੋਣ। ਉਨ੍ਹਾਂ ਨੂੰ ਅਜਿਹੀਆਂ ਗਲਾਂ ਨੂੰ ਰੋਕਣਾ ਚਾਹੀਦਾ ਹੈ। ਵੋਟਾਂ ਨਾਲ ਕੋਈ ਵੀ ਆ ਜਾਵੇ ਇਹਦੇ ਵਿਚ ਕੋਈ ਹਰਜ ਵਾਲੀ ਗਲ ਨਹੀਂ ਹੈ। ਡੈਮੋਕ੍ਰੈਟਿਕ ਵੇਜ਼ ਨਾਲ ਚਲਣਾ ਚਾਹੀਦਾ ਹੈ।

ਪਾਰਲੀਮੈਂਟ ਦੀਆਂ ਚੋਣਾਂ ਹਈਆਂ। ਉਸ ਵਿਚ ਕਿਸ ਤਰ੍ਹਾਂ ਨਾਲ ਅਫ਼ਸਰਾਂ ਦੀਆਂ ਬਦਲੀਆਂ ਹੋਈਆਂ, ਭਾਵੇਂ ਤੁਸੀਂ ਕਰਾਈਆਂ ਭਾਵੇਂ ਮੈਂ ਕਰਾਈਆਂ ਰਾਤੋਂ ਰਾਤ ਡਿਪਟੀ ਕਮਿਸ਼ਨਰਾਂ ਨੂੰ ਬਦਲਿਆ ਗਿਆ। ਕਿਸੇ ਨੂੰ ਫਿਰੋਜ਼ਪੁਰ ਤੋਂ ਫਰੀਦਕੋਟ ਬਦਲਿਆ ਗਿਆ

**Expunged as ordered by the Chair.

[ਸਰਦਾਰ ਸੁਖਦੇਵ ਸਿੰਘ ਢਿਲੋਂ]

ਔਰ ਕਿਸੇ ਨੂੰ ਚੰਡੀਗੜ੍ਹ ਲਿਆਂਦਾ ਗਿਆ । ਇਸ ਗਲ ਲਈ ਲੋਕਾਂ ਵਿਚ ਬਹੁਤ ਬੇਚੈਨੀ ਹੈ । ਇਹ ਮਿਸ-ਯੂਜ਼ ਆਫ ਪਾਵਰ ਨਹੀਂ ਹੋਣੀ ਚਾਹੀਦੀ । ਇਨਸਾਫ ਪਸੰਦੀ ਨਾਲ ਇਲੈਕਸ਼ਨਜ਼ ਕਰਾਉਣੇ ਚਾਹੀਦੇ ਹਨ । ਇੱਕ ਕਰੋੜ ਰੁਪਿਆ ਫਿਰੋਜ਼ਪੁਰ ਕੰਸਟੀਚਿਊਐਂਸੀ ਵਿਚ ਏਡ ਦੇ ਤੌਰ ਤੇ ਵੰਡਿਆ ਗਿਆ । ਜੁਲਾਈ ਵਿਚ ਬਾਰਸ਼ਾਂ ਹੋਈਆਂ ਉਦੋਂ ਤਾਂ ਗਰੀਬਾਂ ਨੂੰ ਕੋਈ ਰੁਪਿਆ ਨਹੀਂ ਦਿੱਤਾ ਗਿਆ ਅਤੇ ਹੁਣ ਇਲੈਕਸ਼ਨਾਂ ਵਿਚ ਇਹ ਰੁਪਿਆ ਵੰਡਿਆ ਗਿਆ ਹੈ । ਇਹ ਰੁਪਿਆ ਪਹਿਲਾਂ ਵੰਡਣਾ ਚਾਹੀਦਾ ਸੀ । ਇਲੈਕਸ਼ਨਜ਼ ਵੇਲੇ ਰੁਪਿਆ ਨਹੀਂ ਵੰਡਣਾ ਚਾਹੀਦਾ । ਇਹ ਰੁਪਿਆ ਲੋੜਵੰਦਾਂ ਨੂੰ ਨਹੀਂ ਵੰਡਿਆ ਗਿਆ ਬਲਕਿ ਇਹ ਤਾਂ ਆਪਣੇ ਵੋਟਰਾਂ ਨੂੰ ਵੰਡਿਆ ਗਿਆ ਹੈ । ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਇਹ ਗਰਾਂਟ ਕਿਸ ਤਰ੍ਹਾਂ ਗਲਤ ਢੰਗ ਨਾਲ ਵੰਡੀ ਗਈ ਹੈ । ਉਥੇ ਦੇ ਅਫਸਰਾਂ ਨੇ ਆਪਣੇ ਰਿਸ਼ਤੇਦਾਰਾਂ ਨੂੰ ਹੀ ਇਹ ਗਰਾਂਟ ਵੰਡ ਦਿੱਤੀ ਹੈ । ਇਸ ਗੱਲ ਦੀ ਵੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ** ** **

**ਸ੍ਰੀ ਡਿਪਟੀ ਸਪੀਕਰ :** ਗਵਰਨਰ ਸਾਹਿਬਾਨ ਬਾਰੇ ਜੋ ਕੁਝ ਕਿਹਾ ਗਿਆ ਹੈ ਇਹ ਪ੍ਰੋਸੀਡਿੰਗ ਦਾ ਭਾਗ ਨਹੀਂ ਬਨਣਾ ਚਾਹੀਦਾ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿਉਂਕਿ ਇਹ ਪੰਜਾਬ ਵਿਚ ਸਾਰੀਆਂ ਸੀਟਾਂ ਹੀ ਹਾਰ ਕੇ ਆਏ ਹਨ ਇਸ ਲਈ ਇਨ੍ਹਾਂ ਨੂੰ ਖੁਸ਼ਅਸਲੂਬੀ ਨਾਲ ਅਸਤੀਫਾ ਦੇ ਦੇਣਾ ਚਾਹੀਦਾ ਹੈ ।

ਸ੍ਰੀ ਡਿਪਟੀ ਸਪੀਕਰ : ਜਿਸ ਤਰ੍ਹਾਂ ਕਿ ਪਹਿਲਾਂ ਬਾਦਲ ਸਾਹਿਬ ਨੇ ਆਪਣੇ ਵੇਲੇ ਅਸਤੀਫਾ ਦੇ ਦਿੱਤਾ ਸੀ ?

ਸਰਦਾਰ ਸੁਖਦੇਵ ਸਿੰਘ ਢਿਲੋਂ : ਹਾਂ ਜੀ, ਇਨ੍ਹਾਂ ਨੂੰ ਹੁਣ ਅਸਤੀਫਾ ਦੇ ਦੇਣਾ ਚਾਹੀਦਾ ਹੈ । ਅਸੀਂ ਉਦੋਂ 10% ਸੀਟਾਂ ਜਿਤੇ ਸੀ ਪਰ ਹੁਣ ਤੁਹਾਨੂੰ ਤਾਂ 500 ਮੀਲ ਤੱਕ ਕੋਈ ਵੋਟ ਨਹੀਂ ਪਈ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸਰਦਾਰ ਸੁਖਦੇਵ ਸਿੰਘ ਢਿਲੋਂ : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਮੁਲਾਜ਼ਮਾਂ ਦੀਆਂ ਇਥੇ ਸਿਲੈਕਸ਼ਨਜ਼ ਹੁੰਦੀਆਂ ਹਨ ਉਹਦੇ ਲਈ ਵੀ ਰੇਟ ਫਿਕਸ ਕੀਤੇ ਹੋਏ ਹਨ । ਜੇ ਛੋਟਾ ਥਾਨੇਦਾਰ ਹੈ ਤਾਂ ਉਹਦੇ ਲਈ 30,000/-ਰੁਪਏ ਨੌਕਰੀ ਲਈ ਚਾਹੀਦੇ ਹਨ । ਫਿਲੌਰ ਵਿਚ ਡੇਢ ਸੌ ਮੁੰਡੇ ਟ੍ਰੇਨਿੰਗ ਲੈ ਰਹੇ ਹਨ ਅਤੇ ਉਨ੍ਹਾਂ ਦੀ ਸਿਲੈਕਸ਼ਨ ਲਈ ਤੀਹ ਤੀਹ ਹਜ਼ਾਰ ਰੁਪਿਆ ਲਿਤਾ ਗਿਆ ਹੈ । ਇਸੇ ਤਰ੍ਹਾਂ ਐਸ. ਡੀ. ਓ. ਦੀ ਨੌਕਰੀ ਲਈ 25 ਹਜ਼ਾਰ ਰੁਪਏ ਔਰ ਮਾਸਟਰ ਦੀ ਭਰਤੀ ਲਈ ਦਸ ਹਜ਼ਾਰ ਰੁਪਏ ਰਖੇ ਹੋਏ ਹਨ । ਇਨ੍ਹਾਂ ਸਾਰੀਆਂ ਨੌਕਰੀਆਂ ਲਈ ਸਰਕਾਰ ਨੂੰ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਇਸ ਕੰਮ ਲਈ ਹਾਊਸ

**Expunged as ordered by the Chair.

ਦੀ ਇਕ ਕਮੇਟੀ ਨਿਯੁਕਤ ਕਰ ਦੇਣੀ ਚਾਹੀਦੀ ਹੈ ਜੋ ਕਿ ਇਨ੍ਹਾਂ ਕੰਮਾਂ ਦੀ ਇਨਕੁਆਇਰੀ ਕਰੇ । ਜਿਹੜੀ ਭਰਤੀ ਕੀਤੀ ਗਈ ਹੈ ਉਸ ਵਿਚ ਕਿਤੇ ਇਹ ਨਹੀਂ ਦੇਖਿਆ ਗਿਆ ਕਿ ਕਿਸੇ ਦੀ ਆਈ ਸਾਈਟ ਕਿਹੋ ਜਿਹੀ ਹੈ, ਜਾਂ ਛਾਤੀ ਕਿੰਨੀ ਹੈ ਪਰ ਤੀਹ ਹਜ਼ਾਰ ਦਾ ਸੌਦਾ ਕਰਕੇ ਉਨ੍ਹਾਂ ਦੀ ਭਰਤੀ ਕੀਤੀ ਗਈ ਹੈ । ਇਸ ਗੱਲ ਨੂੰ ਸੀਰੀਅਸਲੀ ਤੌਰ ਤੇ ਲੈਣਾ ਚਾਹੀਦਾ ਹੈ ਚਾਹੇ ਥੋੜੇ ਦਿਨ ਹੀ ਤੁਸੀਂ ਰਾਜ ਕਰਨਾ ਹੈ ਪਰ ਜਿੰਨਾ ਚਿਰ ਵੀ ਸਰਕਾਰ ਵਿਚ ਬੈਠਣਾ ਹੈ ਇਨ੍ਹਾਂ ਗਲਾਂ ਦੀ ਪੜਤਾਲ ਕਰਨੀ ਚਾਹੀਦੀ ਹੈ ।

ਵੀਟ ਸਕੈਂਡਲ ਹੋਏ, ਰਾਈਸ ਸਕੈਂਡਲ ਹੋਏ, ਸ਼ਰਾਬ ਦੇ ਠੇਕਿਆਂ ਵਿਚ ਕਰੋੜਾਂ ਰੁਪਏ ਛਕੇ ਗਏ, ਸਿਨੇਮਿਆਂ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਡਰਾ ਕੇ ਕਾਫੀ ਰੁਪਿਆ ਲਿਤਾ ਗਿਆ ਹੈ । ਇਸ ਚੀਜ਼ ਦੀ ਬੜੀ ਚਰਚਾ ਹੈ । ਇਸ ਬਾਰੇ ਵੀ ਹਾਊਸ ਦੀ ਕਮੇਟੀ ਬਣਾਕੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਇਨ੍ਹਾਂ ਦੀ ਕੁਰੱਪਸ਼ਨ ਦੇ ਲੋਕਾਂ ਕੋਲ ਬਹੁਤ ਰਿਕਾਰਡ ਹਨ । ਇਨ੍ਹਾਂ ਨੇ ਬਹੁਤ ਸਾਰੇ ਘਪਲੇ ਕੀਤੇ ਹਨ । ਮੈਂ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਹਰਚੰਦ ਸਿੰਘ ਕਮੇਟੀ ਬਣਾਕੇ ਜ਼ਮੀਨਾਂ ਕੱਢੀਆਂ ਸਨ ਇਸੇ ਤਰ੍ਹਾਂ ਹੀ ਹੁਣ ਵੀ ਹਾਊਸ ਦੀ ਕਮੇਟੀ ਬਣਾਕੇ ਇਹ ਜਿਹੜੇ ਘਪਲੇ ਹੋਏ ਹਨ ਇਹ ਘਪਲੇ ਕੱਢੇ । ਇਹ ਘਪਲੇ ਕੱਢੇ ਜਾਣ ਅਤੇ ਹਾਊਸ ਦੇ ਸਾਹਮਣੇ ਰੱਖੇ ਜਾਣ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਦ ਉਹ ਜਵਾਬ ਦੇਣ ਤਾਂ ਇਸ ਸਬੰਧੀ ਇਕ ਕਮੇਟੀ ਬਣਾਉਣ ਦਾ ਐਲਾਨ ਕਰਨ । ਭਾਵੇਂ ਉਸ ਕਮੇਟੀ ਦੇ ਪ੍ਰਧਾਨ ਇਹ ਆਪ ਹੋਣ । ਇਹ ਸਾਰੇ ਘਪਲੇ ਕੱਢੇ ਜਾਣ ਤਾਂਕਿ ਸਰਕਾਰ ਦਾ ਥੋੜ੍ਹਾ ਜਿਹਾ ਵਕਾਰ ਠੀਕ ਹੋਵੇ । ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਰੋਕੋਗੇ, ਪਰ ਮੈਂ ਇਕ ਗਲ ਜ਼ਰੂਰ ਕਹਿਣਾ ਚਾਹੁੰਦਾ ਹਾਂ । ** **

**Mr. Deputy Speaker** : Not allowed. It should not form part of the proceedings.

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**Mr. Deputy Speaker** : Not allowed. This should not form part of the proceedings.

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**Mr. Deputy Speaker** : Not allowed.

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਅਖਬਾਰ ਦੀ ਨਿਊਜ਼ ਦੇ ਰਿਹਾ ਹਾਂ । ਉਨ੍ਹਾਂ ਨੇ ਇਹ ਕਿਹਾ ਸੀ ਕਿ ਜਿੰਨੇ ਕੁਰੱਪਟ ਅਫਸਰ ਹਨ ਉਹ ਸਾਰੇ ਵਜ਼ੀਰਾਂ ਦੀਆਂ ਕੋਠੀਆਂ ਵਿਚ ਦੇਖੇ ਜਾਂਦੇ ਹਨ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਪਤਾ ਨਹੀਂ ਉਨ੍ਹਾਂ ਦੀ ਨਾਲੇਜ ਵਿੱਚ ਇਹ ਚੀਜ਼ ਹੋਵੇਗੀ ਜਾਂ ਨਹੀਂ, ਉਨ੍ਹਾਂ ਤੇ ਐਕਸ਼ਨ ਲਿਆ ਜਾਵੇ ਅਤੇ ਉਨ੍ਹਾਂ ਨੂੰ ਬੰਦ ਕੀਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਦਾ ਬੜਾ ਰੌਲਾ ਪਿਆ । ਇਹ ਕਹਿੰਦੇ ਹਨ ਕਿ ਐਮਰਜੈਂਸੀ ਨੇ ਬਹੁਤ ਅਛਾ ਕਰ ਦਿਤਾ । ਡਿਪਟੀ ਸਪੀਕਰ ਸਾਹਿਬ, ਇਸ ਦਾ ਤੁਹਾਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਵੋਟ ਆਨ ਅਕਾਊਂਟ ਵਿਚ ਐਮਰਜੈਂਸੀ ਕਿਸ ਤਰ੍ਹਾਂ ਆ ਗਈ ?

**ਕਾਮਰੇਡ ਅਰਜਨ ਸਿੰਘ** ਮਸਤਾਨਾ : ** ** **

**Mr. Deputy Speaker** : It should not be recorded.

ਸਰਦਾਰ ਸੁਖਦੇਵ ਸਿੰਘ ਢਿਲੋਂ : ਡਿਪਟੀ ਸਪੀਕਰ ਸਾਹਿਬ, ਜੇ ਤੁਸੀਂ ਐਮਰਜੈਂਸੀ ਬਾਰੇ ਕੁਝ ਨਹੀਂ ਕਹਿਣ ਦਿੰਦੇ ਤਾਂ ਮੈਂ ਪਿਛਲੇ 19-20 ਮਹੀਨਿਆਂ ਬਾਰੇ ਤਾਂ ਗੱਲ ਕਰ ਸਕਦਾ ਹਾਂ । ਤੁਹਾਨੂੰ ਪਤਾ ਹੈ ਕਿ ਉਸ ਸਮੇਂ ਕਿੰਨੀ ਧੱਕੇਸ਼ਾਹੀ ਹੋਈ । ਪੁਲਿਸ ਨੇ ਝੂਠੇ ਕੇਸ ਬਣਾਏ । ਜਿੰਨੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਜਾਂ ਮੁਹਤਬਰ ਸਨ ਉਨ੍ਹਾਂ ਨੂੰ 20 ਮਹੀਨੇ ਜੇਲ੍ਹਾਂ ਵਿਚ ਰੱਖਿਆ ਗਿਆ । ਜਿੰਨੇ ਨੌਜਵਾਨ ਮੁੰਡੇ ਨੌਕਰੀ ਮੰਗਦੇ ਸੀ ਸਾਰਿਆਂ ਨੂੰ ਕਿਸੇ ਤੇ ਡੀ. ਆਈ. ਆਰ, ਲਗਾ ਕੇ ਅਤੇ ਕਿਸੇ ਨੂੰ ਮੀਸਾ ਦੇ ਤਹਿਤ ਜੇਲ੍ਹ ਵਿਚ ਡੱਕ ਦਿਤਾ ਗਿਆ ।

ਸਰਦਾਰ ਕਰਨੈਲ ਸਿੰਘ ਮਰਵਾਹੀ : ** **

**Mr. Deputy Speaker** : This is no point of order.

ਸਰਦਾਰ ਸੁਖਦੇਵ ਸਿੰਘ ਢਿਲੋਂ : ਇਨ੍ਹਾਂ ਐਕਸੈਸਿਜ਼, ਇਨ੍ਹਾਂ ਵਧੀਕੀਆਂ ਬਾਰੇ ਮੈਂ ਇਹ ਬੇਨਤੀ ਕਰਾਂਗਾ ਕਿ ਸਭ ਤੋਂ ਮਾੜੀ ਗੱਲ ਇਹ ਹੋਈ ਜਿਹੜੀ ਕਿ ਇਸ ਹਾਊਸ ਨਾਲ ਤੁਅੱਲਕ ਰੱਖਦੀ ਹੈ । ਉਹ ਇਹ ਕਿ ਸਰਦਾਰ ਬਲਵਿੰਦਰ ਸਿੰਘ ਭੂੰਦੜ, ਜੋ ਕਿ ਇਸ ਹਾਊਸ ਦੇ ਮੈਂਬਰ ਹਨ, ਨੂੰ ਬਠਿੰਡਾ ਜੇਲ੍ਹ ਵਿਚ ਰੱਖਿਆ ਗਿਆ । ਉਨ੍ਹਾਂ ਦੀ ਪਹਿਲਾਂ ਤਾਰੀਖ ਮਾਨਸਾ ਪਈ । ਉਨ੍ਹਾਂ ਨੂੰ ਹੱਥਕੜੀ ਲਗਾ ਕੇ ਜੇਲ੍ਹ ਦੇ ਸਾਹਮਣੇ ਪਰੇਡ ਕਰਾਈ ਗਈ । ਪੰਜ ਮੈਂਬਰ ਉਨ੍ਹਾਂ ਦੇ ਨਾਲ ਸਨ, ਜਿਸ ਦਾ ਸਾਡੇ ਕੋਲ ਪੂਰਾ ਸਬੂਤ ਹੈ । ਤੁਹਾਡੇ ਬਹੁਤ ਸਾਰੇ ਕਰਮਚਾਰੀ, ਵੱਡੇ ਅਫਸਰਾਂ ਨੇ ਆਕੇ ਇਸ ਗੱਲ ਦੀ ਪੁਸ਼ਟੀ ਕੀਤੀ ਕਿ ਉਨ੍ਹਾਂ ਦੀ ਪਰੇਡ ਕਰਾਈ ਗਈ । ਉਨ੍ਹਾਂ ਦੇ ਹੱਥਕੜੀ ਲਾ ਕੇ ਜੇਲ੍ਹ ਦੇ ਦਰਵਾਜ਼ੇ ਤੋਂ ਬੱਸ ਸਟੈਂਡ ਤੱਕ ਲਿਜਾਇਆ ਗਿਆ । ਫਿਰ ਮਾਨਸਾ ਬੱਸ ਸਟੈਂਡ ਤੋਂ ਕਚਹਿਰੀ ਤੱਕ ਪਰੇਡ ਕਰਾਈ ਗਈ ਅਤੇ ਹੱਥਕੜੀ ਲਗਾਈ ਗਈ ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਇਸ ਨਾਲ ਕੀ ਤੁਅੱਲਕ ਹੈ ?

**ਸਰਦਾਰ ਸੁਖਦੇਵ ਸਿੰਘ ਢਿਲੋਂ** : ਐਮ. ਐਲ. ਏ. ਦੇ ਹੱਥਕੜੀ ਨਹੀਂ ਲੱਗਣੀ ਚਾਹੀਦੀ ।

**ਕੈਪਟਨ ਰਤਨ ਸਿੰਘ** : ਪੁਆਇੰਟ ਆਫ ਆਰਡਰ, ਸਰ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਹਾਊਸ ਦੀ ਪਰੰਪਰਾ ਹੈ ਕਿ ਆਨਰੇਬਲ ਮੈਂਬਰ ਨੂੰ, ਜੋ ਕਿ ਹਾਊਸ ਦਾ ਐਮ. ਐਲ ਏ. ਹੈ, ਹੱਥਕੜੀ ਨਹੀਂ ਲੱਗਣੀ ਚਾਹੀਦੀ । ਇਸ ਬਾਰੇ ਹਾਊਸ ਨੇ ਫੈਸਲਾ ਕੀਤਾ ਹੈ । ਇਸ ਕਰਕੇ ਉਨ੍ਹਾਂ ਨੂੰ ਇਹ ਗੱਲ ਕਹਿਣ ਦਿਉ ਅਤੇ ਇਹ ਗੱਲ ਰਿਕਾਰਡ ਕਰਾਉ ਅਤੇ ਇਸ ਦੀ ਇਨਕੁਆਇਰੀ ਕਰਾਉ । ਹੱਥਕੜੀ ਕਿਉਂ ਲਗਾਈ ਗਈ ਜਦ ਕਿ ਨਹੀਂ ਲੱਗਣੀ ਚਾਹੀਦੀ ? ਇਸ ਕਰਕੇ ਸਾਨੂੰ ਅਜਿਹੀ ਗੱਲ ਦੱਸਣ ਵਿਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ । ਜਿਸ ਨੇ ਇਸ ਤਰ੍ਹਾਂ ਕੀਤਾ ਹੈ ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ ।

** Not recorded expunged as ordered by the Chair.

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਕੈਪਟਨ ਸਾਹਿਬ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਦੱਸਿਆ ਹੈ ਕਿ ਇਹ ਸਾਡੇ ਹਾਊਸ ਦੀ ਪਰੰਪਰਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਹਾਊਸ ਦੀ ਇਕ ਕਮੇਟੀ ਬਣਾਉਣ ਅਤੇ ਇਸ ਗੱਲ ਦੀ ਇਨਕੁਆਇਰੀ ਕੀਤੀ ਜਾਵੇ । ਅੱਜ 8 ਮਹੀਨੇ ਹੋ ਗਏ ਹਨ ਇਨ੍ਹਾਂ ਨੂੰ ਚਿੱਠੀਆਂ ਲਿਖੀਆਂ, ਸਪੀਕਰ ਨੂੰ ਵੀ ਲਿਖਿਆ ਗਿਆ, ਗਵਰਨਰ ਨੂੰ ਵੀ ਲਿਖਿਆ ਗਿਆ ਪਰ ਉਸ ਦਾ ਕੋਈ ਨੋਟਿਸ ਨਹੀਂ ਲਿਆ ਗਿਆ । ਇਸ ਲਈ ਅੱਜ ਹੀ ਹਾਊਸ ਵਿਚ ਕਮੇਟੀ ਬਣਾਈ ਜਾਵੇ । ਮੈਂ ਕਹਾਂਗਾ ਕਿ ਜ਼ਿਲੇ ਦਾ ਐਸ. ਐਸ. ਪੀ., ਏ. ਐਸ. ਪੀ. ਅਤੇ ਡੀ. ਐਸ. ਪੀ. ਪੁਲਿਸ ਲਾਈਨ ਦੇ ਸਾਹਮਣੇ ਇਨਸਪੈਕਸ਼ਨ ਕਰਦੇ ਹੱਸਦੇ ਰਹੇ ਪਰ ਉਨ੍ਹਾਂ ਨੂੰ ਹੱਥਕੜੀ ਲਾ ਕੇ ਘੜੀਸਦੇ ਜਾਂਦਿਆਂ ਨੂੰ ਨਹੀਂ ਰੋਕਿਆ । ਮੈਂ ਐਸ. ਡੀ. ਓ. ਮਾਨਸਾ ਦਾ ਮਸ਼ਕੂਰ ਹਾਂ ਜਿਸ ਨੇ ਕਿਹਾ ਕਿ ਐਮ. ਐਲ. ਏ. ਦੇ ਹੱਥਕੜੀ ਨਹੀਂ ਲੱਗਦੀ ਅਤੇ ਉਸ ਨੇ ਹੱਥਕੜੀ ਖੁਲ੍ਹਵਾਈ । ਉਨ੍ਹਾਂ ਨੂੰ ਮਾਨਸਾ ਦੀ ਹਵਾਲਾਤ ਵਿਚ ਬੰਦ ਰੱਖਿਆ ਗਿਆ ਅਤੇ ਸਿੱਧਾ ਮੈਜਿਸਟਰੇਟ ਦੇ ਪਰਡਿਊਸ ਨਹੀਂ ਕੀਤਾ ਗਿਆ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਿਹੜੀ ਇਸ ਗੱਲ ਦੀ ਇਨਕੁਆਇਰੀ ਕਰੇ ਅਤੇ ਇਸ ਦਾ ਫੈਸਲਾ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਵਿਚ ਤਾਂ ਇਨ੍ਹਾਂ ਨੇ ਡੈਮੋਕਰੇਸੀ ਦਾ ਜਨਾਜ਼ਾ ਹੀ ਕੱਢ ਦਿੱਤਾ । ਕਦੇ ਕਿਸੇ ਐਮ. ਐਲ. ਏ. ਨੂੰ ਫੜ ਲਿਆ ਅਤੇ ਕਦੇ ਕਿਸੇ ਮੁਹਤਬਰ ਨੂੰ ਫੜ ਲਿਆ । ਐਵੇਂ ਹੀ ਝੂਠੇ ਮੁਕੱਦਮੇ ਬਣਾ ਲਏ ਗਏ ਅਤੇ ਕਿਸੇ ਨੂੰ ਨਹੀਂ ਦੱਸਿਆ ਕਿ ਉਸ ਤੇ ਕੀ ਕੇਸ ਹੈ । ਫਿਰ ਇਥੇ ਹੀ ਬੱਸ ਨਹੀਂ 6-6 ਮਹੀਨੇ ਕਿਸੇ ਮਜਿਸਟਰੇਟ ਦੇ ਸਾਹਮਣੇ ਪੇਸ਼ ਨਹੀਂ ਕੀਤਾ । ਇਹ ਵੀ ਨਹੀਂ ਦੱਸਿਆ ਕਿ ਕਿਹੜੀ ਤਾਰੀਖ ਦੀ ਪੇਸ਼ੀ ਹੈ । ਇਕ ਸਿਪਾਹੀ ਕਾਗਜ਼ ਲੈ ਜਾਂਦਾ ਸੀ ਅਤੇ ਆਪੇ ਹੀ ਤਾਰੀਖ ਪੈ ਜਾਂਦੀ ਸੀ । ਇਹ ਜਿਸ ਦੀ ਵੀ ਜ਼ਿਮੇਂਵਾਰੀ ਹੈ ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ਤਾਕਿ ਜਿਹੜੇ ਸਰਕਾਰੀ ਅਫ਼ਸਰ ਵਧੀਕੀਆਂ ਕਰਦੇ ਰਹੇ ਹਨ ਉਨ੍ਹਾਂ ਦਾ ਦਿਮਾਗ ਠੀਕ ਹੋਵੇ ।

ਸਪੀਕਰ ਸਾਹਿਬ, ਲਾਅ ਐਂਡ ਆਰਡਰ ਬਾਰੇ ਪੁਜ਼ੀਸ਼ਨ ਇਹ ਹੈ ਕਿ ਜੇ ਅੱਜ ਸਵੇਰ ਦੀ ਅਖਬਾਰ ਪੜ੍ਹੋ ਤਾਂ ਲਾਅ ਐਂਡ ਆਰਡਰ ਦਾ ਜਨਾਜ਼ਾ ਨਿਕਲ ਜਾਂਦਾ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਡੀ ਖਬਰ ਮੈਂ ਮੋਗੇ ਤੋਂ ਦਿੱਤੀ ਹੋਈ ਪੜ੍ਹੀ ਸੀ । (ਵਿਘਨ) ਡਿਪਟੀ ਸਪੀਕਰ ਸਾਹਿਬ, ਤੁਸੀਂ ਹੋਮ ਮਨਿਸਟਰ ਰਹਿ ਚੁੱਕੇ ਹੋ ਜੇ ਤੁਸੀਂ ਲਾਅ ਐਂਡ ਆਰਡਰ ਬਾਰੇ ਕਹਿੰਦੇ ਹੋ ਕਿ ਲਾਅ ਐਂਡ ਆਰਡਰ ਇਥੇ ਹੈ ਹੀ ਨਹੀਂ ਤਾਂ ਫਿਰ ਗਲ ਬਿਲਕੁਲ ਪੱਕੀ ਹੈ । ਡਿਪਟੀ ਸਪੀਕਰ ਸਾਹਿਬ, ਲਾਅ ਐਂਡ ਆਰਡਰ ਬਾਰੇ ਮੈਂ ਦੱਸ ਰਿਹਾ ਹਾਂ । ਇਹ ਇਕ ਬਾਘਾ ਪੁਰਾਣਾ ਦਾ ਵਾਕਿਆ ਹੈ । ਪਿਛਲੇ 15 ਦਿਨਾਂ ਦੀ ਗੱਲ ਹੈ ਇਕ ਥਾਣੇਦਾਰ ਨੇ ਇਕ ਮੁਲਜ਼ਮ ਨੂੰ ਪੇਸ਼ ਕਰਨ ਵਾਸਤੇ ਉਸ ਦੇ ਵਾਰਸਾਂ ਨੂੰ ਬੁਲਾ ਕੇ ਕੁੱਟ ਕੇ ਮਾਰ ਦਿੱਤਾ । ਉਸ ਦਾ ਮੁਕੱਦਮਾ ਦਰਜ ਹੋਇਆ । ਉਸ ਦੀ ਐਫ. ਆਈ. ਆਰ. ਚੰਗੀ ਲਿਖੀ ਗਈ ਜਾਂ ਮਾੜੀ, ਮੈਂ ਇਸ ਗੱਲ ਵਿਚ ਨਹੀਂ ਜਾਂਦਾ ਲੇਕਿਨ ਇਸ ਦੀ ਜ਼ਿਮੇਂਵਾਰੀ ਸਰਕਾਰ ਤੇ ਆਉਂਦੀ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਪੁਆਇੰਟ ਆਫ ਆਰਡਰ, ਸਰ । ਆਨਰੇਬਲ ਮੈਂਬਰ ਨੇ ਜਿਹੜਾ ਲਾਅ ਐਂਡ ਆਰਡਰ ਦਾ ਹਵਾਲਾ ਦਿੱਤਾ ਹੈ ਅਤੇ ਨਾਲ ਹੀ ਆਪ ਦਾ ਜ਼ਿਕਰ

[ਸਰਦਾਰ ਪ੍ਰੇਮ ਸਿੰਘ ਪ੍ਰੇਮ]

ਕੀਤਾ ਗਿਆ ਹੈ, ਮੈਂ ਪੁਛਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਖਰਾਬ ਕਰਨ ਵਾਲੇ ਕੌਣ ਸਨ ? ਤੁਹਾਡਾ ਇਸ਼ਾਰਾ ਕਿਨ੍ਹਾਂ ਵੱਲ ਸੀ ?

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਤੁਹਾਡਾ ਜ਼ਿਕਰ ਨਹੀਂ ਕਰਦਾ, ਹੋਰ ਵੀ ਮੁਲਜ਼ਮ ਬਹੁਤ ਸਾਰੇ ਹਨ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਬਾਘਾ ਪੁਰਾਣਾ ਦਾ ਕੇਸ ਦੱਸ ਰਿਹਾ ਸੀ । ਲੌਂਗੋਵਾਲ ਥਾਣੇ ਦੀ ਪੁਲਿਸ ਨੇ ਕੁੱਟ ਕੁੱਟ ਕੇ ਇਕ ਬੰਦਾ ਮਾਰ ਦਿੱਤਾ । ਇਥੇ ਹੀ ਬੱਸ ਨਹੀਂ ਉਸ ਦੀ ਲਾਸ਼ ਨਹੀਂ ਦਿੱਤੀ । ਮੁਕੱਦਮਾ ਦਰਜ ਹੋਇਆ । ਉਹ ਅਦਾਲਤ ਵਿਚ ਪੇਸ਼ ਹੋਇਆ । ਮੁਕੱਦਮਾ ਇਸ ਗੱਲ ਤੇ ਡਿਸਚਾਰਜ ਕਰ ਦਿੱਤਾ ਕਿ ਡਿਸਟ੍ਰਿਕਟ ਮੈਜਿਸਟਰੇਟ ਦੀ ਸੈਂਕਸ਼ਨ ਨਹੀਂ ਲਈ ਸੀ, ਜਦ ਕਿ ਲਈ ਗਈ ਸੀ । ਇਹ ਜਿਹੜੇ ਅਫਸਰ ਲੋਕਾਂ ਨਾਲ ਇਸ ਤਰ੍ਹਾਂ ਦੀਆਂ ਜ਼ਿਆਦਤੀਆਂ ਕਰ ਰਹੇ ਹਨ ਲੋਕ ਇਨ੍ਹਾਂ ਨੂੰ ਮੁਆਫ ਨਹੀਂ ਕਰਨਗੇ ਤੁਸੀਂ ਜਿਹੜੇ ਅਫਸਰਾਂ ਦੀ ਨਜਾਇਜ਼ ਸਹਾਇਤਾ ਕਰਨ ਦੀ ਕੋਸ਼ਿਸ਼ ਕਰਦੇ ਹੋ ਲੋਕ ਤੁਹਾਨੂੰ ਵੀ ਮੁਆਫ ਨਹੀਂ ਕਰਨਗੇ । ਤੁਸੀਂ ਅੱਗੇ ਸਬਕ ਸਿੱਖ ਕੇ ਆਏ ਹੋ । (ਘੰਟੀ) ਉਸ ਨੂੰ ਦਾ ਦੁਬਾਰਾ ਚਲਾਨ ਪੇਸ਼ ਕਰਕੇ ਸਜ਼ਾ ਦਿਵਾਉਣ । (ਘੰਟੀ) ਇਕ, ਡਿਪਟੀ ਸਪੀਕਰ ਸਾਹਿਬ, ਬਾਘਾ ਪੁਰਾਣਾ ਦਾ ਕੇਸ ਹੈ । ਉਥੇ ਇਕ ਗਰੀਬ ਹਰੀਜਨ ਵਿਚਾਰੇ ਨੂੰ ਕੁਟ ਕੁਟ ਕੇ ਮਾਰ ਦਿੱਤਾ ਅਤੇ ਕਹਿ ਇਹ ਦਿੱਤਾ ਕਿ ਉਸ ਨੇ ਥਾਣੇ ਵਿਚ ਫਾਹਾ ਲੈ ਲਿਆ ਹੈ । ਡਾਕਟਰ ਇਸ ਦੇ ਬਾਰੇ ਲਿਖਦਾ ਹੈ ਕਿ ਫ਼ਾਹੇ ਦਾ ਤਾਂ ਕਿਧਰੇ ਨਿਸ਼ਾਨ ਨਹੀਂ । ਪਹਿਲਾਂ ਤਾਂ ਪਰਚਾ ਹੀ ਦਰਜ ਨਹੀਂ ਕੀਤਾ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਢਿਲੋਂ ਸਾਹਿਬ, ਵਾਈਂਡ ਅੱਪ ਕਰੋ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਜ਼ੁਲਮ ਦੀ ਗੱਲ ਕਰਦਾ ਹਾਂ, ਇਕ ਹਰੀਜਨ ਵਿਚਾਰੇ ਦੀ ਗੱਲ ਕਰਦਾ ਹਾਂ ਜਿਨ੍ਹਾਂ ਦੇ ਨਾਮ ਤੇ ਇਨ੍ਹਾਂ ਨੇ 25-30 ਸਾਲ ਰਾਜ ਕੀਤਾ । (ਵਿਘਨ) ਸੁਣ ਤਾਂ ਲਓ ਜੀ । ਤੁਸੀਂ ਤਾਂ ਸੁਣ ਲਓ । ਪੰਜ ਮਹੀਨੇ ਕੇਸ ਲੈ ਕੇ ਭੱਜਦੇ ਰਹੇ, ਫਿਰ ਪੰਜਵੇਂ ਮਹੀਨੇ ਉਸ ਦੇ ਮੁੰਡੇ ਨੂੰ ਕਿਹਾ ਕਿ ਤੂੰ ਲਿਖ ਕੇ ਦੇ ਕਿ ਉਹ ਜ਼ਹਿਰ ਖਾ ਕੇ ਮਰ ਗਿਆ ਹੈ । (ਵਿਘਨ) ਜਦੋਂ ਬਾਘੇ ਪੁਰਾਣੇ ਨੂੰ ਸਾੜਨ ਲਗੇ ਸੀ ਤਾਂ ਜਾ ਕੇ 302 ਦਾ ਕੇਸ ਦਰਜ ਹੋਇਆ । ਜਿਹੜਾ ਥਾਣੇਦਾਰ ਸੀ ਉਸ ਨੂੰ ਵੱਡਾ ਥਾਣੇਦਾਰ ਬਣਾ ਕੇ ਇਨਚਾਰਜ ਲਾ ਦਿੱਤਾ । ਜਿਹੜਾ ਮੁਲਜ਼ਮ ਹੈ ਉਸ ਨੂੰ ਇਸ ਦੀ ਸਜ਼ਾ ਦਿਉ । ਉਸ ਨੇ ਬਥੇਰੀ ਥਾਣੇਦਾਰੀ ਕਰ ਲਈ ਹੈ ਉਸ ਨੂੰ ਮੁਲਜ਼ਮ ਦੀ ਹੈਸੀਅਤ ਵਿਚ ਪੇਸ਼ ਕਰਾਉਣ ਅਤੇ ਸਜ਼ਾ ਦੇਣ । (ਵਿਘਨ) ** ** **

**Mr. Deputy Speaker** : Not allowed. It is a *sub judice* matter. It will be decided by the Court.

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**Expunged as ordered by the Chair.

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਹ ਸਬ-ਜੁਡਿਸ ਮੈਟਰ ਹੈ । (ਵਿਘਨ)

**Mr. Deputy Speaker** : This is a *sub judice* matter. This will not form part of the proceedings.

**ਸਰਦਾਰ ਕਰਨੈਲ ਸਿੰਘ ਮਰੜੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਬੜਾ ਹੈਰਾਨ ਹਾਂ ਕਿ ਸਾਡੇ ਮੈਂਬਰ ਸਾਹਿਬ ਬੋਲ ਰਹੇ ਹਨ ਫਿਰੋਜ਼ਪੁਰ ਇਲੈਕਸ਼ਨ ਦੇ ਬਾਰੇ । ਮੈਂ ਤੁਹਾਨੂੰ ਸਤਿਕਾਰ ਨਾਲ ਬੇਨਤੀ ਕਰਦਾ ਹਾਂ ਕਿ ਫਿਰੋਜ਼ਪੁਰ ਦੀ ਇਲੈਕਸ਼ਨ ਵਿਚ ਜਿਨ੍ਹਾਂ ਬੰਦਿਆਂ ਨੇ ਜੁੱਤੀਆਂ ਵਿਖਾਈਆਂ ਉਨ੍ਹਾਂ ਨੂੰ ਸਜ਼ਾ ਦਿਵਾਉਣੀ ਚਾਹੀਦੀ ਹੈ । ਇਸ ਗੱਲ ਦੀ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ ਕਿ ਉਥੇ ਕਿਹੜੀ ਪਾਰਟੀ ਨੇ ਧੱਕਾ ਕੀਤਾ ਹੈ । ਹਾਊਸ ਦੀ ਕਮੇਟੀ ਇਸ ਦੇ ਲਈ ਬਣਾਉ । ਨਾਲੇ ਚੋਰ ਨਾਲੇ ਚੱਤਰ । (ਵਿਘਨ) (ਥੰਪਿੰਗ)

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਵਿਚ ਨਹੀਂ ਪੈਣਾ ਚਾਹੁੰਦਾ । ਮੈਂਬਰ ਸਾਹਿਬ ਨੇ ਮੇਰੇ ਵਾਲੀ ਗੱਲ ਹੀ ਕੀਤੀ ਹੈ । ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਸਰਕਾਰ ਨੇ ਇਨਕੁਆਇਰੀ ਕਰਵਾਈ ਤਾਂ ਠੀਕ ਹੈ ਨਹੀਂ ਤਾਂ ਅਸੀਂ ਦੋ ਮਹੀਨੇ ਬਾਅਦ ਆ ਕੇ ਕਰਾਂਗੇ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਸੜਕਾਂ ਦੀ ਗੱਲ ਹੈ । (ਘੰਟੀ) ਇਨ੍ਹਾਂ ਨੇ ਸੜਕਾਂ ਦਾ ਜ਼ਿਕਰ ਕੀਤਾ ਹੈ ਕਿ ਸਾਰੇ ਪਿੰਡਾਂ ਨਾਲ ਸੜਕਾਂ ਮਿਲਾ ਦਿੱਤੀਆਂ ਹਨ । ਮੇਰੇ ਇਕ ਸਾਥੀ ਦੋਸਤ ਸਰਦਾਰ ਬਲਵਿੰਦਰ ਸਿੰਘ ਦਾ ਪਿੰਡ 2 ਫਰਲਾਂਗ ਸ਼ਹਿਰ ਤੋਂ ਦੂਰ ਹੈ । ਪੰਜ ਸਾਲ ਹੋ ਗਏ ਬੇਨਤੀ ਕਰਦੇ ਨੂੰ ਔਰ ਕਈ ਵਾਰੀ ਸਵਾਲ ਵੀ ਕੀਤਾ ਪਰ 2 ਫਰਲਾਂਗ ਹਾਲੀ ਤਕ ਉਥੇ ਸੜਕ ਨਹੀਂ ਬਣੀ । ਇਹ ਹਾਊਸ ਵਿਚ ਇਸ ਗੱਲ ਦਾ ਯਕੀਨ ਦਿਵਾਉਣ ਕਿ ਅਗਲੇ ਮਹੀਨੇ ਵਿਚ ਇਹ ਦੋ ਫਰਲਾਂਗ ਜਿਹੜੀ ਸੜਕ ਹੈ ਇਹ ਬਣਾ ਦਿੱਤੀ ਜਾਵੇਗੀ । (ਘੰਟੀ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸੜਕਾਂ ਬਣਾਉਣ ਵੇਲੇ ਇਹ ਨਹੀਂ ਦੇਖਣਾ ਚਾਹੀਦਾ ਕਿ ਇਹ ਐਮ. ਐਲ. ਏ. ਕਿਹੜੀ ਪਾਰਟੀ ਦਾ ਹੈ । ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਕ ਸੜਕ ਮੇਰੇ ਪਿੰਡ ਨੂੰ, ਸਰਦਾਰ ਧੰਨਾ ਸਿੰਘ ਗੁਲਸ਼ਨ ਜੀ ਦੇ ਔਰ ਜਲਾਲ ਸਾਹਿਬ ਦੇ ਪਿੰਡ ਨੂੰ ਜਾਂਦੀ ਹੈ । ਮਾਰਕਿਟ ਕਮੇਟੀ 8 ਸਾਲ ਪਹਿਲਾਂ ਉਸ ਸੜਕ ਨੂੰ ਬਣਾ ਚੁੱਕੀ ਹੈ ਪਰ ਹੁਣ ਉਥੇ ਗੋਡੇ ਗੋਡੇ ਟੋਏ ਪੈ ਗਏ ਹਨ ਨਾ ਪੀ. ਡਬਲਯੂ. ਡੀ. ਉਸ ਨੂੰ ਲੈਂਦਾ ਹੈ ਅਤੇ ਨਾ ਹੀ ਮਾਰਕਿਟ ਕਮੇਟੀ ਉਸ ਸੜਕ ਨੂੰ ਬਣਾ ਸਕਦੀ ਹੈ । ਮੈਂ ਸਰਕਾਰ ਨੂੰ, ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪੀ. ਡਬਲਯੂ. ਡੀ. ਉਸ ਨੂੰ ਟੇਕ ਓਵਰ ਕਰੇ ਅਤੇ ਉਸ ਸੜਕ ਦੀ ਮੁਰੰਮਤ ਕਰਵਾਏ । (ਘੰਟੀ)

ਇਕ, ਡਿਪਟੀ ਸਪੀਕਰ ਸਾਹਿਬ, ਬਿਜਲੀ ਦੇ ਰੇਟ ਤਾਂ ਘਟਵਾ ਦਿਉ । (ਹਾਸਾ) ਤੁਸੀਂ ਵੀ ਜ਼ਿਮੀਂਦਾਰਾ ਕਰਦੇ ਹੋ, ਇਹ ਤਾਂ ਜ਼ਿਮੀਂਦਾਰਾ ਦੇ ਭਲੇ ਦੀ ਗੱਲ ਹੈ । ਸਾਰਿਆਂ ਨੂੰ ਆਸ ਸੀ ਕਿ ਇਸ ਬਜਟ ਵਿਚ ਜ਼ਰੂਰ ਕੁਝ ਘਟਾਉਣਗੇ । (ਘੰਟੀ) (ਵਿਘਨ) ਮੇਰੀ ਬੇਨਤੀ ਹੈ ਕਿ ਬਿਜਲੀ ਦੇ ਰੇਟ ਘਟਾਉਣੇ ਚਾਹੀਦੇ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਤਲਵੰਡੀ ਸਾਬੋਕੇ ਵਿਚ 20 ਸਾਲ ਹੋ ਗਏ ਕੋਈ ਸਕੂਲ ਹੀ ਨਹੀਂ ਖੋਲ੍ਹਿਆ । ਉਥੇ ਕੋਈ ਸਰਕਾਰੀ ਸਕੂਲ ਖੋਲ੍ਹਣਾ ਚਾਹੀਦਾ ਹੈ । (ਘੰਟੀ)

**ਸ੍ਰੀ ਡਿਪਟੀ ਸਪੀਕਰ** : ਢਿਲੋਂ ਸਾਹਿਬ, ਬੈਠੋ ਹੁਣ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਪੀਚ ਬੰਦ ਤਾਂ ਕਰ ਲਵਾਂ, ਮੈਂ ਤੁਹਾਡਾ ਧੰਨਵਾਦ ਵੀ ਕਰ ਦੇਵਾਂਗਾ । (ਹਾਸਾ) (ਵਿਘਨ)

ਇਕ ਟਰਾਂਸਪੋਰਟ ਦੇ ਬਾਰੇ ਮੈਂ ਜ਼ਰੂਰ ਅਰਜ਼ ਕਰਨੀ ਚਾਹੁੰਦਾ ਹਾਂ । ਬਠਿੰਡੇ ਦੇ ਡਿਪੂ ਵਲ ਜ਼ਰੂਰ ਧਿਆਨ ਦਿੱਤਾ ਜਾਵੇ । ਮੈਂ ਵਜ਼ੀਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਉਥੇ ਬੜੀਆਂ ਟੁੱਟੀਆਂ ਭੱਜੀਆਂ ਬਸਾਂ ਹਨ । ਕੋਈ ਉਥੇ ਅਫਸਰ ਹੀ ਭੇਜ ਦੇਣ ਜਿਹੜਾ ਜਾ ਕੇ ਜਿਹੜੇ ਰੂਟ ਮਿਸ ਹੁੰਦੇ ਹਨ ਉਥੋਂ ਬਸਾਂ ਭਿਜਵਾਵੇ ਅਤੇ ਜਿਹੜੀ ਓਵਰ ਲੋਡਿੰਗ ਹੁੰਦੀ ਹੈ ਉਹ ਬੰਦ ਕਰਵਾਏ । (ਘੰਟੀ) ਬਸ ਜੀ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** (ਫਗਵਾੜਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਸਾਡੇ ਸਾਹਮਣੇ ਵੋਟ-ਆਨ-ਅਕਾਊਂਟ ਸਿਰਫ 4 ਮਹੀਨੇ ਦਾ ਖਰਚ ਕਰਨ ਲਈ ਜਿਹੜੀ ਰਕਮ 4,91,18,89,000 ਰੁਪਏ ਇਥੇ ਪਾਸ ਕਰਨਾ ਹੈ ਅਤੇ ਵਿੱਤ ਮੰਤਰੀ ਜੀ ਨੇ ਇਹ ਬਿਲ ਸਾਡੇ ਸਾਹਮਣੇ ਲਿਆਂਦਾ ਹੈ ਉਸ ਦੇ ਬਾਰੇ ਮੈਂ ਇਥੋਂ ਆਪਣੀ ਗੱਲ ਸ਼ੁਰੂ ਕਰਦਾ ਹਾਂ ਕਿ ਇਥੇ ਮੇਰੇ ਕਿਸੇ ਸਾਥੀ ਨੇ ਕਿਹਾ ਸੀ ਕਿ ਇਸ 4,91,18,89,000 ਰੁਪਏ ਵਿਚੋਂ ਖਰਚ ਕਰਨ ਲਈ ਗਰੀਬਾਂ ਦਾ ਕੋਈ ਜ਼ਿਕਰ ਨਹੀਂ । ਉਨ੍ਹਾਂ ਨੂੰ ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਜੇ ਇਕੱਲੇ ਗਰੀਬਾਂ ਦੀ ਹੀ ਗੱਲ ਲਈਏ, ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਹੀ ਗੱਲ ਲਈਏ ਤਾਂ ਮੈਨੂੰ ਪਤਾ ਹੈ ਕਿ ਜੇ ਮੈਂ ਡੀਟੇਲ ਵਿਚ ਦੱਸਣ ਲਗਾ ਤਾਂ ਤੁਸੀਂ ਮੈਨੂੰ ਟਾਈਮ ਨਹੀਂ ਦੇਣਾ ਪਰ ਮੈਂ ਮੋਟੀਆਂ ਮੋਟੀਆਂ ਗੱਲਾਂ ਆਪ ਨੂੰ ਦੱਸਣਾ ਚਾਹੁੰਦਾ ਹਾਂ । ਕੌਣ ਲੋਕ ਹਨ ਜਿਨ੍ਹਾਂ ਨੂੰ 3 ਲੱਖ 3 ਹਜ਼ਾਰ ਪਲਾਟ ਦਿਤੇ ਗਏ ਹਨ ਔਰ ਇਨ੍ਹਾਂ ਵਿਚੋਂ 3 ਹਜ਼ਾਰ ਮਕਾਨ ਬਣ ਵੀ ਚੁਕੇ ਹਨ । ਕੋਆਪਰੇਟਿਵ ਸੋਸਾਇਟੀਆਂ ਬਣ ਚੁਕੀਆਂ ਹਨ, ਥੋੜੇ ਥੋੜੇ ਮਕਾਨ ਉਹ ਬਣਾ ਰਹੀਆਂ ਹਨ । ਵਿਰੋਧੀਆਂ ਨੂੰ ਇਹ ਵੀ ਨਜ਼ਰ ਨਹੀਂ ਆ ਰਿਹਾ ਕਿ ਪੰਜਾਬ ਸਰਕਾਰ ਨੇ ਗਰੀਬਾਂ ਦੀ ਮੱਦਦ ਲਈ 5 ਕਰੋੜ ਰੁਪਏ ਦੀ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਬਣਾਈ ਹੈ ਅਤੇ 5 ਕਰੋੜ ਰੁਪਏ ਦੀ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਬੈਕਵਰਡ ਕਲਾਸਿਜ਼ ਲਈ ਬਣਾਈ ਔਰ ਉਸ ਦੇ ਵਿਚੋਂ ਗਰੀਬ ਆਦਮੀ ਕਰਜ਼ੇ ਲੈਕੇ ਆਪਣੇ ਕਾਰੋਬਾਰ ਵਿਚ ਲਗੇ ਹੋਏ ਹਨ । ਇਹ ਅਲਗ ਬਾਤ ਹੈ ਕਿ ਇਹ ਪੈਸਾ ਥੋੜ੍ਹਾ ਹੈ ਅਤੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜਾ 10 ਕਰੋੜ ਰੁਪਿਆ ਦੋਹਾਂ ਕਾਰਪੋਰੇਸ਼ਨਾਂ ਨੂੰ ਦਿਤਾ ਹੈ ਉਹ ਥੋੜ੍ਹਾ ਹੈ ਅਤੇ ਉਸ ਦੇ ਵਿਚ ਵਾਧਾ ਕਰਨਾ ਚਾਹੀਦਾ ਹੈ । ਜਿਹੜੀਆਂ ਕਰੋੜਾਂ ਰੁਪਏ ਦੀਆਂ ਸਕੀਮਾਂ ਹਨ ਪਤਾ ਨਹੀਂ ਇਨ੍ਹਾਂ ਨੂੰ ਨਜ਼ਰ ਕਿਉਂ ਨਹੀਂ ਆਉਂਦੀਆਂ ? (ਵਿਘਨ)

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜ਼ਮੀਨ ਖਰੀਦਣ ਲਈ ਸ਼ਡਿਊਲਡ ਕਾਸਟਸ, ਬੈਕਵਰਡ ਕਲਾਸਿਜ਼ ਅਤੇ ਹੋਰ ਜਿਹੜੇ ਗਰੀਬ ਲੋਕ ਹਨ, ਨੂੰ ਪੰਜ-ਪੰਜ ਹਜ਼ਾਰ ਰੁਪਿਆ ਗਰਾਂਟ ਦੇ ਤੌਰ ਤੇ ਦਿੱਤਾ ਜਾਂਦਾ ਹੈ । ਗਰੀਬ ਸਟੂਡੈਂਟਸ ਨੂੰ ਲਾਅ ਲਈ, ਮੈਡੀਕਲ, ਇੰਜੀਨੀਅਰਿੰਗ ਲਈ ਕਿਤਾਬਾਂ ਖਰੀਦਣ ਲਈ ਸਬਸਿਡੀ ਔਰ ਕਰਜ਼ੇ ਦਿਤੇ ਜਾਂਦੇ ਹਨ । ਇਸੇ ਤਰ੍ਹਾਂ ਹਰ ਸਾਲ ਇਕ ਕਰੋੜ ਰੁਪਿਆ ਹਰੀਜਨ ਬਸਤੀ ਸੁਧਾਰ

ਸਕੀਮ ਵਿਚ ਰਖਿਆ ਜਾਂਦਾ ਹੈ ਔਰ ਇਕ ਕਰੋੜ ਰੁਪਿਆ ਹਰ ਸਾਲ ਧਰਮਸ਼ਾਲਾਵਾਂ ਬਣਾਉਣ ਲਈ ਰੱਖਿਆ ਜਾਂਦਾ ਹੈ । ਇਸੇ ਤਰ੍ਹਾਂ ਸਵੀਪਰਜ਼ ਨੂੰ ਘਰ ਬਣਾ ਕੇ ਦਿਤੇ ਜਾਂਦੇ ਹਨ । ਇਕ ਸਕੀਮ ਕਰੈਚਿਜ਼ ਦੀ ਹੈ । ਜਿਹੜੀਆਂ ਮੇਰੀਆਂ ਸਫਾਈ ਕਰਨ ਵਾਲੀਆਂ ਭੈਣਾਂ ਕੰਮਾਂ ਤੇ ਜਾਂਦੀਆਂ ਹਨ ਉਨ੍ਹਾਂ ਦੇ ਬਚਿਆਂ ਦੀ ਦੇਖ ਭਾਲ ਕੀਤੀ ਜਾਂਦੀ ਹੈ । ਇਥੇ ਹੀ ਬਸ ਨਹੀਂ ਹਰ ਸਾਲ 50 ਲੜਕੇ ਔਰ ਲੜਕੀਆਂ ਨੂੰ ਸਰਕਾਰ ਦੇ ਖਰਚ ਤੇ ਆਈ. ਏ. ਐਸ. ਅਤੇ ਆਈ. ਪੀ. ਐਸ. ਦੀ ਟਰੇਨਿੰਗ ਦਿਵਾਈ ਜਾਂਦੀ ਹੈ । ਇਸ ਤੋਂ ਇਲਾਵਾ ਇਸ ਵੇਲੇ ਪੰਜਾਬ ਵਿਚ 70 ਹਜ਼ਾਰ ਤੋਂ ਵੱਧ ਲੋਕ ਬੁਢਾਪਾ ਪੈਨਸ਼ਨ, ਵਿਡੋ ਪੈਨਸ਼ਨ ਅਤੇ ਡਿਸਏਬਲਡ ਪਰਸਨਜ਼ ਪੈਨਸ਼ਨ ਲੈ ਰਹੇ ਹਨ । ਇਥੇ ਇਨ੍ਹਾਂ ਦੀ ਨਜ਼ਰ ਨਹੀਂ ਜਾਂਦੀ । ਇਹ ਤਾਂ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ ਅਤੇ ਜਨਤਾ ਪਾਰਟੀ ਜਨਤਾ ਪਾਰਟੀ ਕਹੀ ਜਾਂਦੇ ਹਨ । ਜਿਹੜੇ ਸ਼ਡਿਊਲਡ ਕਾਸਟਸ ਸਟੂਡੈਂਟਸ ਹਨ ਜਿਨ੍ਹਾਂ ਨੂੰ ਪਹਿਲਾਂ 9ਵੀਂ ਜਮਾਤ ਵਿਚ 6 ਰੁਪਏ ਵਜ਼ੀਫ਼ਾ ਮਿਲਦਾ ਸੀ, ਹੁਣ ਵਧਾ ਕੇ 19 ਰੁਪਏ ਔਰ 27 ਰੁਪਏ ਕਰ ਦਿਤਾ ਹੈ ਔਰ ਇਹ ਵਜ਼ੀਫ਼ਾ 6ਵੀਂ ਜਮਾਤ ਤੋਂ ਭੀ ਮਿਲਣ ਲਗ ਪਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਗੱਲਾਂ ਹਨ, ਇਨ੍ਹਾਂ ਨੂੰ ਕਿਉਂ ਨਜ਼ਰ ਨਹੀਂ ਆਉਂਦੀਆਂ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** ** (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਡਿਪਟੀ ਸਪੀਕਰ ਸਾਹਿਬ, ਮੈਂ ਕੇਵਲ ਇੰਨਾਂ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਚੰਗੀ ਗੱਲ ਹੋਈ ਹੈ ਉਸ ਨੂੰ ਜ਼ਰੂਰ ਮੰਨ ਲੈਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਭੀ ਕਹਿਣਾ ਚਾਹੁੰਦਾ ਹਾਂ ਕਿ ਤਾਲੀਮ ਲਈ, ਲੋਕਾਂ ਦੀ ਸਿਹਤ ਕਾਇਮ ਰਖਣ ਲਈ ਸਰਕਾਰ ਨੇ ਬੜੇ ਚੰਗੇ ਕੰਮ ਕੀਤੇ ਹਨ । ਇਨ੍ਹਾਂ ਕੰਮਾਂ ਲਈ ਕਾਫੀ ਪੈਸਾ ਰਖਿਆ ਹੈ । ਮੈਂ ਇਕ ਗੱਲ ਇਹ ਵੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਦਾ ਜ਼ਿਮੀਂਦਾਰ ਅਤੇ ਕਿਸਾਨ ਸਾਰੇ ਹਿੰਦੁਸਤਾਨ ਨੂੰ ਅਨਾਜ ਦਿੰਦਾ ਹੈ । ਉਹ ਬੜੀ ਮਿਹਨਤ ਕਰਦਾ ਹੈ, ਉਸ ਨੂੰ ਆਪਣੀ ਮਿਹਨਤ ਦਾ ਪੂਰਾ ਇਵਜ਼ਾਨਾ ਮਿਲਣਾ ਚਾਹੀਦਾ ਹੈ। ਜਿਥੋਂ ਤਕ ਇਨਪੁਟਸ ਦੀਆਂ ਕੀਮਤਾਂ ਹਨ ਬਿਜਲੀ, ਟਰੈਕਟਰ, ਖਾਦ, ਪਾਣੀ ਮਾਲੀਆ ਅਤੇ ਕੀੜੇ ਮਾਰ ਦਵਾਈਆਂ ਆਦਿ ਜੋ ਵੀ ਵਰਤੋਂ ਦੀਆਂ ਚੀਜ਼ਾਂ ਹਨ, ਸਸਤੀਆਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ । ਚਾਹੇ ਕਿਸੇ ਹੀ ਢੰਗ ਨਾਲ ਸਰਕਾਰ ਸਬਸਿਡੀ ਦੇਵੇ ਉਸ ਨੂੰ ਆਪਣੇ ਅਨਾਜ ਦੀ ਕੀਮਤ ਪੂਰੀ ਮਿਲਣੀ ਚਾਹੀਦੀ ਹੈ। ਨਾਲ ਦੀ ਨਾਲ ਮੈਂ ਖਪਤਕਾਰਾਂ ਲਈ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਠੀਕ ਰੇਟ ਤੇ ਅਨਾਜ ਮਿਲਣਾ ਚਾਹੀਦਾ ਹੈ । ਜੰਮੂ-ਕਸ਼ਮੀਰ ਵਿਚ 18-20 ਕਰੋੜ ਰੁਪਏ ਦੀ ਸਬਸਿਡੀ ਕਿਸਾਨਾਂ ਲਈ ਦਿਤੀ ਜਾਂਦੀ ਹੈ । ਉਥੇ ਆਟਾ, ਚਾਵਲ ਔਰ ਚੀਨੀ ਆਦਿ ਸਾਰੇ ਹਿੰਦੁਸਤਾਨ ਨਾਲੋਂ ਸਸਤੇ ਹਨ । ਜਿਥੇ ਜ਼ਿਮੀਦਾਰਾਂ ਨੂੰ ਉਨ੍ਹਾਂ ਦੀ ਉਪਜ ਦਾ ਪੂਰਾ ਭਾਅ ਮਿਲੇ ਉਥੇ ਖਪਤਕਾਰਾਂ ਨੂੰ ਵੀ ਮਾਲ ਸਬਸਿਡਾਈਜ਼ਡ ਰੇਟਸ ਤੇ ਮਿਲਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਹਰੀਜਨ ਬਸਤੀ ਸੁਧਾਰ ਸਕੀਮ ਸਾਡੀ ਸਰਕਾਰ ਨੇ ਚਲਾਈ ਹੋਈ ਹੈ । ਇਹ ਵੈਲਫੇਅਰ ਡਿਪਾਰਟਮੈਂਟ ਦੀ ਸਕੀਮ ਹੈ ਪੰਚਾਇਤੀ ਰਾਜ ਦਾ

---

**Expunged as ordered by the Chair.

[ਸ਼੍ਰੀ ਪਿਆਰਾ ਰਾਮ ਧੰਨੋਵਾਲੀ]

ਇਕ ਵੱਖਰਾ ਡਾਇਰੈਕਟੋਰੇਟ ਬਣਾਇਆ ਹੋਇਆ ਹੈ ਔਰ ਪਿੰਡਾਂ ਦੀ ਹਾਲਤ ਸੁਧਾਰਨ ਲਈ ਇਨ੍ਹਾਂ ਪਾਸ ਕਾਫੀ ਫੰਡਜ਼ ਹਨ। ਪਿੰਡਾਂ ਦੀ ਬੜੀ ਤੇਜ਼ੀ ਨਾਲ ਡਿਵੈਲਪਮੈਂਟ ਹੋ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਮਾਡਲ ਗਰਾਮ, ਜਿਹੜੇ ਵੱਡੇ ਪਿੰਡ ਸਨ ਉਨ੍ਹਾਂ ਲਈ ਇਕ ਲੱਖ ਰੁਪਏ ਖ਼ਰਚ ਕਰਨੇ ਸਨ ਅਤੇ ਜਿਹੜੇ ਛੋਟੇ ਪਿੰਡ ਸਨ ਉਨ੍ਹਾਂ ਤੇ 50 ਹਜ਼ਾਰ ਜਾਂ 30 ਹਜ਼ਾਰ ਰੁਪਏ ਖ਼ਰਚ ਕਰਨੇ ਸਨ। ਇਨ੍ਹਾਂ ਪੈਸਿਆਂ ਨਾਲ ਉਨ੍ਹਾਂ ਪਿੰਡਾਂ ਵਿਚ ਪੱਕੀਆਂ ਨਾਲੀਆਂ, ਗਲੀਆਂ ਆਦਿ ਬਣਾਈਆਂ ਜਾਣ। ਜਿਹੜੇ ਵੱਡੇ ਪਿੰਡ ਹਨ ਉਨ੍ਹਾਂ ਵਿਚੋਂ ਕੁਝ ਨਾਮੁਕੰਮਲ ਰਹਿ ਗਏ ਹਨ। ਉਨ੍ਹਾਂ ਤੇ ਥੋੜ੍ਹਾ ਥੋੜ੍ਹਾ ਪੈਸਾ ਲਗਦਾ ਹੈ, ਕਿਸੇ ਪਿੰਡ ਵਿਚ ਦਸ ਹਜ਼ਾਰ ਅਤੇ ਕਿਸੇ ਵਿਚ ਪੰਦਰਾਂ ਹਜ਼ਾਰ ਅਤੇ ਉਹ ਬਹੁਤ ਗਿਣਤੀ ਦੇ ਪਿੰਡ ਨਹੀਂ ਹਨ, ਉਨ੍ਹਾਂ ਨੂੰ ਮੁਕੰਮਲ ਕੀਤਾ ਜਾਵੇ। ਇਸੇ ਤਰ੍ਹਾਂ ਵਾਟਰ ਸਪਲਾਈ ਸਕੀਮਾਂ ਹਨ ਅਤੇ ਹੋਰ ਬਹੁਤ ਸਾਰੀਆਂ ਸਕੀਮਾਂ ਭੀ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਬਾਰੇ ਇਕ ਗੱਲ ਕਰਨੀ ਚਾਹੁੰਦਾ ਹਾਂ। ਜਿਥੇ ਸਰਕਾਰ ਨੇ ਲਖਾਂ ਕਰੋੜਾਂ ਰੁਪਏ ਹੈਲਥ ਡਿਪਾਰਟਮੈਂਟ ਲਈ ਰੱਖੇ ਹਨ, ਨਵੀਆਂ ਡਿਸਪੈਂਸਰੀਆਂ ਖੋਲ੍ਹਣੀਆਂ ਹਨ, ਹਸਪਤਾਲ ਅੱਪਗਰੇਡ ਕਰਨੇ ਹਨ, ਫਗਵਾੜਾ ਵਿਚ 70 ਹਜ਼ਾਰ ਦੀ ਆਬਾਦੀ ਹੈ ਅਤੇ ਸ਼ਹਿਰ ਜੀ. ਟੀ. ਰੋਡ ਤੇ ਵਾਕਿਆ ਹੈ ਉਥੇ ਇਕ ਬੜੇ ਹਸਪਤਾਲ ਦਾ ਹੋਣਾ ਬਹੁਤ ਜ਼ਰੂਰੀ ਹੈ। ਮੈਂ ਬੇਨਤੀ ਕਰਾਂਗਾ ਕਿ ਉਥੇ ਇਸੇ ਸਾਲ ਹੀ ਬੜਾ ਹਸਪਤਾਲ ਬਣਾ ਕੇ ਜਿਹੜੀ ਸਾਡੀ ਦੇਰ ਦੀ ਮੰਗ ਚਲੀ ਆ ਰਹੀ ਹੈ, ਪ੍ਰਵਾਨ ਕੀਤੀ ਜਾਵੇ। ਮੈਂ ਇਨ੍ਹਾਂ ਸ਼ਬਦਾਂ ਨਾਲ ਧੰਨਵਾਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, 491 ਕਰੋੜ 18 ਲੱਖ 89 ਹਜ਼ਾਰ ਰੁਪਏ ਦੇ ਵੋਟ ਆਨ' ਅਕਾਉਂਟ ਦੀ ਰਕਮ ਇਨ੍ਹਾਂ ਨੇ ਪਾਸ ਕਰਾਉਣੀ ਹੈ। ਮੈਂ ਕਹਿੰਦਾ ਹਾਂ ਕਿ ਇਸ ਦੇ ਵਿਚ ਕਈ ਰਕਮਾਂ ਬੇਲੋੜੀਆਂ ਹਨ ਅਤੇ ਲੋਕਾਂ ਉਤੇ ਬੋਝ ਹੈ, ਜਿਨਾਂ ਵਿਚੋਂ ਇਕ ਫੈਮਿਲੀ ਪਲਾਨਿੰਗ ਹੈ। ਇਸ ਤੇ ਜਿਹੜੀ ਰਕਮ ਖ਼ਰਚ ਕੀਤੀ ਜਾ ਰਹੀ ਹੈ ਇਸ ਦੀ ਕੋਈ ਲੋੜ ਨਹੀਂ ਕਿਉਂਕਿ ਫ਼ੈਮਿਲੀ ਪਲਾਨਿੰਗ ਵਿਚ ਐਮਰਜੈਂਸੀ ਦੇ ਦੌਰਾਨ ਬੜੀਆਂ ਜ਼ਿਆਦਤੀਆਂ ਕੀਤੀਆਂ ਗਈਆਂ ਅਤੇ ਜਿਹੜੀ ਵੀ ਨਸਬੰਦੀ ਜਾਂ ਨਲਬੰਦੀ ਹੋਈ ਹੈ ਉਹ ਜ਼ਿਆਦਾ ਗ਼ਰੀਬਾਂ ਦੀ ਹੋਈ ਹੈ। 75% ਤਾਂ ਹਰੀਜਨ ਔਰ ਦੂਸਰੇ ਗ਼ਰੀਬ ਲੋਕਾਂ ਦੀ ਹੋਈ ਹੈ। ਇਸ ਲਈ ਇਸ ਕੰਮ ਲਈ ਹੋਰ ਖਰਚ ਕਰਨਾ ਵਾਜਬ ਨਹੀਂ।

ਇਸ ਤੋਂ ਇਲਾਵਾ ਇਨ੍ਹਾਂ ਨੇ ਆਪਣੇ ਲਈ ਜਿਹੜੇ ਹਵਾਈ ਜਹਾਜ਼ ਖ਼ਰੀਦਣੇ ਹਨ ਉਨ੍ਹਾਂ ਦੀ ਵੀ ਕੋਈ ਲੋੜ ਨਹੀਂ। ਹਿੰਦੁਸਤਾਨ ਵਿਚ ਗ਼ਰੀਬ ਲੋਕਾਂ ਦੀ ਹਾਲਤ ਬਹੁਤ ਪਤਲੀ ਹੈ। ਗਰੀਬ ਹੋਰ ਗ਼ਰੀਬ ਹੋ ਰਹੇ ਹਨ। ਅੱਜ ਹਿੰਦੁਸਤਾਨ ਵਿਚ 70% ਲੋਕ ਗ਼ਰੀਬੀ ਦੀ ਹੱਦ ਤੋਂ ਥਲੇ ਹਨ। ਉਨ੍ਹਾਂ ਦੀ ਆਮਦਨ 20 ਰੁਪਏ ਮਹੀਨੇ ਤੋਂ ਵੀ ਘੱਟ ਹੈ ਉਨ੍ਹਾਂ ਦੀ ਹਾਲਤ ਇੰਪਰੂਵ ਕਰਨ ਦੀ ਲੋੜ ਹੈ ਅਤੇ ਗ਼ਰੀਬਾਂ ਦੀ ਹਾਲਤ ਸੁਧਾਰਨ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਜਿਹੜੀ ਗ਼ਰੀਬੀ ਵਧੀ ਹੈ ਇਸ ਨੂੰ ਕੰਟਰੋਲ ਕਰਨ ਦੀ ਲੋੜ ਹੈ। ਇਹ ਗਰੀਬੀ ਇਨ੍ਹਾਂ ਦੀਆਂ ਗਲਤ ਪਾਲਿਸੀਆਂ ਕਰਕੇ ਵਧੀ ਹੈ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਅੱਜ 5 ਕਰੋੜ ਲੋਕ ਬੇਰੋਜ਼ਗਾਰ ਹਨ। ਲੱਖਾਂ ਦੀ ਤਾਦਾਦ ਵਿਚ ਤਾਂ ਇਕੱਲੇ ਪੰਜਾਬ ਵਿਚ ਹੀ ਹੋਣਗੇ। ਸ਼ਰਮਾ ਜੀ ਨੇ ਆਪਣੇ ਬਜਟ ਵਿਚ ਕਿਹਾ ਹੈ ਕਿ ਅਸੀਂ ਇਸ ਦੇ ਲਈ ਕੋਈ ਹੱਲ ਲਭਿਆ ਹੈ। ਕੋਈ ਹਕੀਕੀ ਗੱਲ ਨਹੀਂ ਦਸੀ ਗਈ।

ਇਹ ਜਿਹੜੀਆਂ ਲੋਕਾਂ ਦੀਆਂ ਮੇਨ ਔਕੜਾਂ ਹਨ ਇਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ । ਮਜ਼ਦੂਰਾਂ ਦੀ ਜਿਹੜੀ ਦਿਹਾੜੀ ਇਨ੍ਹਾਂ ਨੇ ਆਪ ਮੰਨੀ ਹੈ ਉਹ ਆਪਣੇ ਮਜ਼ਦੂਰਾਂ ਨੂੰ ਜਿਹੜੇ ਇਨ੍ਹਾਂ ਦੀਆਂ ਸੜਕਾਂ ਅਤੇ ਰਜਵਾਹਿਆਂ ਤੇ ਕੰਮ ਕਰਦੇ ਹਨ, ਪੂਰੀ ਨਹੀਂ ਦਿੰਦੇ। ਇਹ ਉਨ੍ਹਾਂ ਨੂੰ 4 ਰੁਪਏ ਦਿਹਾੜੀ ਦਿੰਦੇ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਦੱਸੋ ਕਿ ਜਿਸ ਮਜ਼ਦੂਰ ਦੇ 4-5 ਬਚੇ ਹੋਣ ਕੀ 4 ਰੁਪਏ ਨਾਲ ਉਸ ਦਾ ਗੁਜ਼ਾਰਾ ਹੋ ਸਕਦਾ ਹੈ ? ਇਸੇ ਤਰ੍ਹਾਂ ਕਿਸਾਨਾਂ ਦੀ ਹਾਲਤ ਵੀ ਬਹੁਤ ਪਤਲੀ ਹੈ । ਉਨ੍ਹਾਂ ਦੀ ਖਾਦ ਦੇ ਜਿਹੜੇ ਰੇਟ ਹਨ ਉਹ ਬੜੇ ਹਾਈ ਹਨ ਪਿਛਲੇ ਸਮੇਂ ਜਦੋਂ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ ਰੇਟ ਘਟਾ ਦਿਤੇ ਹਨ ਉਨ੍ਹਾਂ ਬਾਰੇ ਮੈਂ ਦਸਦਾ ਹਾਂ ਕਿ 1974 ਵਿਚ ਯੂਰੀਆ ਦਾ ਰੇਟ 38 ਰੁਪਏ ਮਣ ਸੀ ਅਤੇ 1975 ਵਿਚ 78 ਰੁਪਏ ਮਣ ਹੋ ਗਿਆ ਹੈ ਅਤੇ 1976 ਵਿਚ 63 ਰੁਪਏ ਮਣ ਕਰ ਦਿਤਾ ਔਰ ਇਹ ਕਹਿੰਦੇ ਹਨ ਕਿ ਰੇਟ ਘਟਾ ਦਿਤਾ ਹੈ। ਅਮੂਨੀਆ ਦਾ ਰੇਟ 1974 ਵਿਚ 590 ਰੁਪਏ ਟਨ ਸੀ ਅੱਜ 925 ਰੁਪਏ ਟਨ ਹੈ ਔਰ ਇਹ ਕਹਿੰਦੇ ਹਨ ਕਿ ਰੇਟ ਘਟਾ ਦਿਤੇ ਹਨ । ਡਿਪਟੀ ਸਪੀਕਰ ਸਾਹਿਬ, ਕੈਲਸ਼ੀਅਮ ਦਾ ਰੇਟ 645 ਰੁਪਏ ਸੀ ਅਤੇ ਤਿੰਨ ਮਹੀਨੇ ਬਾਅਦ ਹੀ 1974 ਵਿਚ ਇਹ 1,145 ਰੁਪਏ ਕਰ ਦਿਤਾ । ਹੁਣ ਘਟਾ ਕੇ 1060 ਰੁਪਏ ਕਰ ਦਿੱਤਾ ਹੈ ਜਿਹੜਾ ਕਿ ਜਨਵਰੀ, 1974 ਨਾਲੋਂ ਤਕਰੀਬਨ ਦੁਗਣਾ ਹੈ । ਇਸ ਤਰ੍ਹਾਂ ਇਹ ਹਰ ਰੋਜ਼ ਕਿਸਾਨ ਤੇ ਬੋਝ ਲੱਦਦੇ ਜਾ ਰਹੇ ਹਨ । ਬਿਜਲੀ ਦਾ ਰੇਟ ਪਹਿਲਾਂ ਅੱਠ ਰੁਪਏ ਹੁੰਦਾ ਸੀ, ਫਿਰ 12 ਰੁਪਏ ਕਰ ਦਿਤਾ ਅਤੇ ਹੁਣ ਇਹ 19 ਰੁਪਏ ਹੈ । ਜਦੋਂ ਅਸੀਂ ਹਲਕੇ ਵਿਚ ਜਾਂਦੇ ਹਾਂ ਤਾਂ ਲੋਕ ਕਹਿੰਦੇ ਹਨ ਕਿ ਸਰਕਾਰ ਨੂੰ ਕਹੋ ਕਿ ਇਹ ਰੇਟ ਘਟਾਵੇ ਮੈਂ ਤਾਂ ਇਹੀ ਜਵਾਬ ਦਿੰਦਾ ਹਾਂ ਕਿ ਸਰਕਾਰ ਦੇ ਕੰਨਾਂ ਵਿਚ ਤਾਂ ਬੂਜੇ ਫਿੱਟ ਹੋਏ ਹਨ । ਬਿਜਲੀ ਦਾ ਰੇਟ ਘਟਾਉ ਤਾਂ ਕਿ ਕਿਸਾਨ ਦੀ ਹਾਲਤ ਤਸੱਲੀਬਖਸ਼ ਹੋ ਸਕੇ । ਉਸਦੀ ਲਹੂ ਪਸੀਨੇ ਦੀ ਕਮਾਈ ਨੂੰ ਖ਼ਤਮ ਨਾ ਕਰੋ । ਜਿਹੜੀ ਉਹ ਜਿਣਸ ਪੈਦਾ ਕਰਦਾ ਹੈ ਉਸਦੀ ਕੀਮਤ ਤਾਂ ਘੱਟ ਦਿਵਾਈ ਜਾਂਦੀ ਹੈ । ਨਰਮਾ 400 ਰੁਪਏ ਕੁਇੰਟਲ ਦੇ ਭਾਅ ਨਾਲ ਸਰਕਾਰ ਨੇ ਲੋਕਾਂ ਕੋਲੋਂ ਖਰੀਦਿਆਂ ਅਤੇ ਦੂਜੇ ਦੇਸ਼ਾਂ ਵਿਚੋਂ ਇਹ 600 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦਿਆਂ । 200 ਰੁਪਏ ਪ੍ਰਤੀ ਕੁਇੰਟਲ ਕਿਸਾਨ ਨੂੰ ਘਾਟਾ ਪਿਆ। ਵੱਡੇ ਵਡੇ ਮਿਲ ਮਾਲਕਾਂ ਨੂੰ 20 ਕਰੋੜ ਰੁਪਏ ਦੀ ਸਬਸਿਡੀ ਦਿਤੀ ਗਈ । ਡਿਪਟੀ ਸਪੀਕਰ ਸਾਹਿਬ, ਹੁਣ ਇਹ ਸਰਕਾਰ ਸਿੱਧੇ ਟੈਕਸ ਨਹੀਂ ਲਾਉਂਦੀ, ਅਸਿੱਧੇ ਟੈਕਸ ਲਾਉਂਦੀ ਹੈ । ਪਿਛਲੇ ਦਿਨਾਂ ਵਿੱਚ ਬੱਸਾਂ ਦੇ ਕਿਰਾਏ 20% ਵਧਾ ਦਿੱਤੇ ਹਨ । ਮੈਂ ਕਹਿੰਦਾ ਹਾਂ ਕਿ ਲੋਕਾਂ ਨੂੰ ਇਹੋ ਜਿਹੇ ਅਸਹਿ ਭਾਰ ਤੋਂ ਮੁਕਤ ਕਰਾਓ । (ਘੰਟੀ)

ਡਿਪਟੀ ਸਪੀਕਰ ਸਾਹਿਬ, ਕੋਆਪਰੇਟਿਵ ਅਦਾਰਾ ਬੜਾ ਪਾਪੂਲਰ ਸੀ। ਕਾਂਗਰਸ ਸਰਕਾਰ 30 ਸਾਲ ਹੋ ਗਏ ਹਨ ਪੰਜਾਬ ਵਿਚ ਵੀ ਹੈ ਅਤੇ ਸੈਂਟਰ ਵਿਚ ਵੀ ਸੀ। ਲੇਕਿਨ ਇਨ੍ਹਾਂ ਨੇ ਇਸ ਅਦਾਰੇ ਦਾ ਭੱਠਾ ਹੀ ਬਿਠਾ ਦਿਤਾ ਹੈ। ਇਹ ਮੈਂਬਰ ਨਾਮੀਨੇਟ ਕਰਨ ਲੱਗ ਪਏ ਹਨ। ਜਿਹੜਾ ਆਪੋਜ਼ੀਸ਼ਨ ਦਾ ਬੰਦਾ ਹੋਵੇ ਉਸਦੇ ਕਾਗਜ਼ ਹੀ ਰੱਦ ਕਰ ਦਿੰਦੇ ਹਨ । ਇਨ੍ਹਾਂ ਨੇ ਆਪਣੀਆਂ ਕੋਆਪਰੇਟਿਵ ਸੁਸਾਇਟੀਆਂ, ਮਾਰਕਿਟਿੰਗ-ਕਮ-ਪਰਾਸੈਸਿੰਗ ਸੁਸਾਇਟੀਆਂ ਬਣਾਈਆਂ ਹਨ ਅਤੇ ਇਨ੍ਹਾਂ ਦੀਆਂ ਚੋਣਾ ਬੋਗਸ ਹੋਈਆਂ ਹਨ । ਇਨ੍ਹਾਂ ਵਿਚ ਲੱਖਾਂ ਰੁਪਏ ਦਾ ਗ਼ਬਨ ਕਰਕੇ ਇਹ ਹਜ਼ਮ ਕਰ ਗਏ ਹਨ ਅਤੇ ਢਿੱਡ ਫੁਲਾਈ ਬੈਠੇ ਹਨ। ਜੰਡਾਲੀ ਕਲਾਂ ਵਿਚ ਸੋਸਾਇਟੀ ਤੇ 20, 25 ਸਾਲ ਤੋਂ ਇਨ੍ਹਾਂ ਦਾ ਕਬਜ਼ਾ ਹੈ । ਜਦੋਂ ਵੀ ਸੁਸਾਇਟੀ ਵਲੋਂ ਮੰਗ ਉਠਦੀ ਹੈ, ਇਹ ਉਸ ਨੂੰ ਦਬਾਅ ਦਿੰਦੇ ਹਨ । ਲੱਖਾਂ ਰੁਪਏ ਦਾ ਗ਼ਬਨ ਉਥੇ ਹੋਇਆ ਹੈ । ਉਥੇ ਇਨਕੁਆਇਰੀ ਵੀ ਹੋਈ ਸੀ । ਉਥੇ ਚੋਣਾ ਡੈਮੋਕਰੈਟਿਕ ਤਰੀਕੇ ਨਾਲ ਨਹੀਂ ਕਰਾਈਆ

[ਮਾਸਟਰ ਚੰਦ ਸਿੰਘ]

ਗਈਆਂ। ਕਾਗਜ਼ ਰੱਦ ਕਰ ਦਿੱਤੇ ਹਨ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਵਿੱਚ ਇਕ ਮਿੰਟ ਗੱਲ ਕਰਨੀ ਹੈ।

**ਸ੍ਰੀ ਡਿਪਟੀ ਸਪੀਕਰ:** ਹੁਣ ਤੁਸੀਂ ਬੈਠ ਜਾਓ, ਕੱਲ ਗੱਲ ਕਰ ਲੈਣਾ। ਸ਼ਰਮਾ ਜੀ, ਹੁਣ ਤੁਸੀਂ ਬੋਲੋ ।

**ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ) :** ਡਿਪਟੀ ਸਪੀਕਰ ਸਾਹਿਬ, ਇਹ ਬੱਜਟ ਜਿਹੜਾ ਮੈਂ ਪੇਸ਼ ਕੀਤਾ ਹੈ, ਇਸ ਦੇ ਬਾਰੇ ਵਿੱਚ ਇਨ੍ਹਾਂ ਨੂੰ ਕੁਝ ਤੌਖਲਾ ਹੋਇਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਹ ਖੱਪਾ 28 ਕਰੋੜ ਤੋਂ ਵੀ ਜ਼ਿਆਦਾ ਹੋ ਜਾਵੇਗਾ। ਮੈਂ ਕਿਹਾ ਸੀ ਕਿ ਇਸ ਖੱਪੇ ਨੂੰ ਅਸੀਂ ਵੱਧਣ ਨਹੀਂ ਦਿਆਂਗੇ । ਨਵਾਂ ਕੋਈ ਟੈਕਸ ਨਹੀਂ ਲਗਾਵਾਂਗੇ । ਇਸ ਖੱਪੇ ਨੂੰ ਅਸੀਂ ਦੋ ਤਿੰਨ ਸਾਧਨਾ ਰਾਹੀਂ ਪੂਰਾ ਕਰਾਂਗੇ। ਕੁਝ ਗੌਰਮਿੰਟ ਆਫ ਇੰਡੀਆ ਤੋਂ ਸਾਨੂੰ ਜ਼ਿਆਦਾ ਮਦੱਦ ਮਿਲੇਗੀ ਜਿਸ ਤਰ੍ਹਾਂ ਕਿ ਪਿਛਲੇ ਸਾਲਾਂ ਵਿੱਚ ਸਾਨੂੰ ਮਿਲਦੀ ਆਈ ਹੈ। ਕੁਝ ਅਸੀਂ ਆਪਣੀ ਟੈਕਸ ਕੁਲੈਕਸ਼ਨ ਮਸ਼ੀਨਰੀ ਨੂੰ ਤੇਜ਼ ਕਰਾਂਗੇ। ਕੁਝ ਟੈਕਸਾਂ ਦੀ ਚੋਰੀ ਨੂੰ ਰੋਕਾਂਗੇ। ਕੁਝ ਐਸੇ ਖਰਚੇ ਹਨ ਜਿਹੜੇ ਕਿ ਘਟਾਏ ਜਾ ਸਕਦੇ ਹਨ ਜਿਸ ਤਰ੍ਹਾਂ ਕਿ ਅਸੀਂ ਪਿਛੇ ਘਟਾਉਂਦੇ ਆਏ ਹਾਂ । ਇਹ ਸਾਰੇ ਤਰੀਕੇ ਇਸਤੇਮਾਲ ਕਰਕੇ ਅਸੀਂ ਇਸ ਖੱਪੇ ਨੂੰ ਘਟਾਵਾਂਗੇ ਅਤੇ ਨਵਾਂ ਟੈਕਸ ਵੀ ਕੋਈ ਨਹੀਂ ਲਾਵਾਂਗੇ। ਇਸ ਲਈ ਮੈਬਰਾਂ ਨੂੰ ਇਸ ਬਾਰੇ ਤੌਖਲਾ ਨਹੀਂ ਹੋਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਮੈਂ ਮੈਂਬਰਾ ਦੀ ਸੇਵਾ ਵਿੱਚ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਵੇਖਣ ਅਸੀਂ ਆਪਣੇ ਪੰਜਾਬ ਦੇ ਰਿਸੋਰਸਿਜ਼ ਹਰ ਸਾਲ ਕਿਤਨੇ ਵਧਾਏ ਹਨ ਅਤੇ ਆਹਿਸਤਾ ਆਹਿਸਤਾ ਇਨ੍ਹਾਂ ਪੰਜ ਸਾਲਾਂ ਵਿੱਚ ਅਸੀਂ ਕਿਤਨਾ ਵੱਡਾ ਪਲਾਨ ਬਣਾਇਆ ਹੈ। ਇਸ ਗੱਲ ਤੇ ਬਤੌਰ ਪੰਜਾਬੀ ਇਹ ਮਾਣ ਕਰ ਸਕਦੇ ਹਨ। ਅਸੀਂ ਨਿਰੀ ਸੈਂਟਰ ਤੋਂ ਹੀ ਮੱਦਦ ਨਹੀਂ ਲਈ। 1974-75 ਵਿਚ ਪਲਾਨ ਆਊਟਲੇ (ਐਕਚੂਅਲ) 137 ਕਰੋੜ ਰੁਪਏ ਸੀ ਅਤੇ 1975-76 ਵਿੱਚ ਇਹ 167 ਕਰੋੜ ਰੁਪਏ ਸੀ ਅਤੇ 1976-77 ਦਾ ਰਿਵਾਈਜ਼ਡ ਐਸਟੀਮੇਟ ਜਿਹੜਾ ਅਸੀਂ ਲਾਇਆ ਹੈ ਇਹ 224 ਕਰੋੜ ਰੁਪਏ ਹੈ । 1977-78, ਜਿਸ ਸਾਲ ਦਾ ਬਜਟ ਮੈਂ ਪੇਸ਼ ਕੀਤਾ, ਇਸ ਵਿੱਚ ਪਲਾਨ ਐਕਸਪੈਂਡੀਚਰ 257 ਕਰੋੜ ਰੁਪਏ ਹੋਵੇਗਾ। ਇਹ ਸਾਰਾ ਪਲਾਨਡ ਖਰਚਾ ਹੈ ਜਿਸ ਵਿੱਚ ਤਨਖਾਹਾਂ ਡੀ. ਏ. ਟੀ. ਏ., ਦਫਤਰਾਂ ਦੇ ਕਰਾਏ ਪਟਰੋਲ ਦਾ ਖਰਚਾ ਆਦਿ ਸ਼ਾਮਿਲ ਹੈ ਪਰ ਇਸ ਵਿਚ ਪੁਲਿਸ ਦਾ ਖਰਚਾ ਸ਼ਾਮਿਲ ਨਹੀਂ ਹੈ। ਇਹ ਸਿਰਫ ਉਹ ਖਰਚਾ ਹੈ ਜਿਹੜਾ ਕਿ ਡਿਵੈਲਪਮੈਂਟ ਦੇ ਕੰਮਾਂ ਜਿਵੇਂ ਖੇਤੀਬਾੜੀ, ਪਾਣੀ ਅਤੇ ਬਿਜਲੀ ਤੇ ਖਰਚ ਕੀਤਾ ਗਿਆ ਹੈ ਅਤੇ ਲੋਕਾਂ ਦੀ ਵੈਲਫੇਅਰ ਤੇ ਖਰਚ ਕੀਤਾ ਗਿਆ ਹੈ। ਇਸ ਨਾਲ ਪੰਜਾਬ ਅੱਗੇ ਵਧਿਆ ਹੈ।

1.55 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਜਿਹੜੇ ਪੈਸੇ ਸਟੇਟ ਨੇ ਆਪਣੇ ਰਿਸੋਰਸਿਜ਼ ਨੂੰ ਮੋਬਲਾਈਜ਼ ਕਰਕੇ ਜਾਂ ਹੋਰ ਖਰਚੇ ਘਟਾ ਕੇ ਬਚਾਏ ਹਨ । ਇਹ 1974-75 ਵਿੱਚ 38.43 ਕਰੋੜ ਸਨ, 1975-76 ਵਿੱਚ ਇਹ 74,79 ਕਰੋੜ ਸੀ ਅਤੇ 1976-77 ਵਿਚ ਇਹ ਵੱਧ ਕੇ 135.59 ਕਰੋੜ ਹੋ ਗਏ ਹਨ 1977-78 ਵਿੱਚ ਇਹ 150.56 ਕਰੋੜ ਰੁਪਿਆ ਹੋਵੇਗਾ। ਇਹ ਪੈਸਾ ਬਾਕੀ ਦੇ ਸਾਰੇ ਖਰਚਿਆਂ, ਜਿਵੇਂ ਕਿ ਸਰਕਾਰੀ ਮੁਲਾਜ਼ਮਾਂ ਨੂੰ ਡੀ. ਏ. ਦੀਆਂ ਇਨਸਟਾਲਮੈਂਟਾਂ ਦੇਣੀਆਂ ਹਨ, ਤਰੱਕੀਆਂ ਦੇਣੀਆਂ ਹਨ, ਜੀਪਾਂ ਤੇ ਪਟਰੋਲ ਦੇ ਖਰਚੇ ਹਨ, ਪੈਨਸ਼ਨਾਂ ਦੇਣੀਆਂ ਹਨ, ਤੋਂ

ਅਲਹਿਦਾ ਹੈ। ਇਹ ਪੈਸੇ ਬਚਾ ਕੇ ਅਸੀਂ ਸੂਬੇ ਦੀ ਡਿਵੈਲਮੈਂਟ ਵਾਸਤੇ ਇਸਤੇਮਾਲ ਕੀਤੇ ਹਨ। ਇਸ ਦੇ ਨਾਲ ਲੋਕਾਂ ਨੂੰ ਪਾਣੀ ਅਤੇ ਬਿਜਲੀ ਦੀ ਸਹੂਲਤ ਮਿਲੀ ਹੈ। ਵੀਕਰ ਸੈਕਸ਼ਨਜ਼ ਆਫ ਦੀ ਸੁਸਾਇਟੀ ਨੂੰ ਕੁਝ ਰਾਹਤ ਮਿਲੀ ਹੈ। ਬਾਕੀ ਸਾਰੇ ਸੂਬੇ ਇਹ ਗੱਲ ਮੰਨਦੇ ਹਨ ਕਿ ਪੰਜਾਬੀਆਂ ਨੇ ਬੜੀ ਸਸਟੇਂਡ ਐਫਰਟ ਕੀਤੀ ਹੈ, ਪਜਾਬੀਆਂ ਨੇ ਬੜਾ ਉਦਮ ਕੀਤਾ ਹੈ, ਮਿਹਨਤ ਕੀਤੀ ਹੈ ਮੇਰੇ ਸਾਥੀਆਂ, ਮੁੱਖ ਮੰਤਰੀ ਸਾਹਿਬ, ਆਪੋਜੀਸ਼ਨ ਦੇ ਮੈਂਬਰਾਂ ਅਤੇ ਬਾਕੀ ਸਾਥੀਆਂ ਦੀ ਕੁਆਪਰੇਸ਼ਨ ਨਾਲ ਅਤੇ ਤੁਹਾਡੇ ਵਲੋਂ ਮਿਲੀ ਇਨਸਪੀਰੇਸ਼ਨ ਨਾਲ ਸਾਡੇ ਸੂਬੇ ਦਾ ਪਲਾਨ ਲਗਾਤਾਰ ਹਰ ਸਾਲ ਵੱਧਦਾ ਵੱਧਦਾ ਇਤਨਾ ਇਤਨਾ ਜ਼ਿਆਦਾ ਹੋ ਗਿਆ ਹੈ। ਪੰਜਾਬ ਵਿੱਚ ਪਰ-ਕੈਪੀਟਾ ਇਨਕਮ ਸਾਰੇ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਜ਼ਿਆਦਾ ਹੈ। ਇਸ ਗੱਲ ਦੀ ਮੁਬਾਰਕਬਾਦ ਮੈਂ ਸਾਰੇ ਸਾਥੀਆਂ ਨੂੰ ਦੇਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਹੁਣ ਰੈਵੀਨਿਊ ਰਿਸੀਟਸ ਲੈ ਲਉ। 1974-75 ਵਿੱਚ ਇਹ 250 ਕਰੋੜ ਰੁਪਏ ਸੀ। 1975—76 ਵਿੱਚ ਇਹ ਵੱਧ ਕੇ 304 ਕਰੋੜ ਰੁਪਏ ਹੋ ਗਏ। 1976-77 ਵਿੱਚ ਇਹ 408 ਕਰੋੜ ਸੀ ਅਤੇ 1977-78 ਵਿੱਚ ਇਹ 433 ਕਰੋੜ ਰੁਪਏ ਹੋਵੇਗੀ। ਇਹ ਰੈਵਨਿਊ ਰਿਸੀਟਸ ਦੀ ਪੁਜੀਸ਼ਨ ਹੈ।

ਜੋ ਰੈਵੀਨਿਊ ਐਕਸਪੈਂਡੀਚਰ ਹੈ ਉਹ 1974-75 ਵਿਚ 220 ਕਰੋੜ ਰੁਪਏ, 1975-76 ਵਿਚ 278 ਕਰੋੜ ਰੁਪਏ 1976-77 ਵਿਚ 323 ਕਰੋੜ ਰੁਪਏ ਅਤੇ 1977-78 ਵਿਚ 350 ਕਰੋੜ ਰੁਪਏ ਹੈ। ਇਹ ਸਨ ਰੈਵੀਨਿਊ ਰਿਸੀਟਸ ਅਤੇ ਰੈਵੇਨਿਊ ਐਕਸਪੈਂਡੀਚਰ ਹੁਣ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਰੈਵੀਨਿਊ ਸਰਪਲਸ ਕਿੰਨਾ ਹੈ। ਇਹ 1974-75 ਵਿਚ 29 ਕਰੋੜ ਰੁਪਏ, 1975-76 ਵਿਚ 26 ਕਰੋੜ ਰੁਪਏ, 1976-77 ਵਿਚ 85 ਕਰੋੜ ਰੁਪਏ ਅਤੇ 1977-78 ਵਿਚ 82 ਕਰੋੜ ਰੁਪਏ ਹੈ। ਇਹ ਸੀ ਸਾਡਾ ਵੱਧ ਰੈਵੀਨਿਊ। ਅਗਰ ਅਸੀਂ ਇਹ ਸਰਪਲਸ ਨਾ ਕਢਦੇ ਤਾਂ ਬਾਕੀ ਬੈਂਕਾਂ ਅਤੇ ਕਮਰਸ਼ਲ ਇੰਸਟੀਚਿਊਸ਼ਨਜ਼ ਤੋਂ ਅਤੇ ਗਵਰਨਮੈਂਟ ਆਫ ਇੰਡੀਆ ਤੋਂ ਪੈਸੇ ਨਾ ਮਿਲਦੇ ਤਾਂ ਅਸੀਂ ਇੰਨਾ ਬਜਟ ਪੇਸ਼ ਨਹੀਂ ਕਰ ਸਕਦੇ ਸੀ। ਪਹਿਲਾਂ 400 ਕਰੋੜ ਰੁਪਏ ਦਾ ਬਜਟ ਸੀ ਇਹ ਸਾਰਾ ਸ਼ਾਮਲ ਕਰਕੇ 12 ਸੌ ਕਰੋੜ ਰੁਪਏ ਦਾ ਟੋਟਲ ਬਜਟ ਹੈ ਜੋ ਕੱਲ ਪੇਸ਼ ਕੀਤਾ ਸੀ। ਚਾਰ ਸਾਲਾਂ ਵਿਚ ਕੋਈ ਟੈਕਸ ਨਹੀਂ ਲਗਾਇਆ ਗਿਆ। ਇਹ ਟੈਕਸ ਬਹੁਤ ਘੱਟ ਲਗਾਏ ਹਨ। ਇਸ ਤੋਂ ਬੇਹਤਰ ਫਾਈਨਾਂਸ਼ਲ ਮੈਨੇਜਮੈਂਟ ਕਿਸ ਤਰ੍ਹਾਂ ਹੋ ਸਕਦੀ ਹੈ।

ਇਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਜਿਥੋਂ ਤਕ ਮੇਰੇ ਕੁਝ ਸਾਥੀਆਂ ਨੇ ਕਿਹਾ ਸੀ ਕਿ ਵੀਕਰ ਸੈਕਸ਼ਨ ਵਾਸਤੇ ਜਾਂ ਇਸ ਬਜਟ ਦੇ ਵਿਚ ਸੋਸ਼ਲਿਸਟਕ ਸੁਸਾਇਟੀ ਬਣਾਉਣ ਵਲ ਨਹੀਂ ਜਾ ਰਹੇ। ਮੈਂ ਨਿਹਾਇਤ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਦੇ ਵਿਚ ਇਸ ਬਾਰੇ ਪਾਵਰ ਬਾਰੇ, ਪ੍ਰੋਡਕਸ਼ਨ ਵਧਾਉਣ ਦਾ ਖਰਚਾ ਹੈ ਜਦੋਂ ਤਕ ਖੇਤਾਂ ਅਤੇ ਕਾਰਖਾਨਿਆਂ ਵਿਚ ਪ੍ਰੋਡਕਸ਼ਨ ਨਾ ਵਧੇ, ਬਿਜਲੀ ਦੀਆਂ ਪ੍ਰਾਜੈਕਟਸ ਨਾ ਬਣਨ ਤਦ ਤਕ ਅਸੀਂ ਗਰੀਬਾਂ ਦੀ ਮਦੱਦ ਨਹੀਂ ਕਰ ਸਕਦੇ ਅਤੇ ਉਨ੍ਹਾਂ ਨੂੰ ਜ਼ਿਆਦਾ ਰੋਜ਼ਗਾਰ ਨਹੀਂ ਮਿਲ ਸਕਦਾ। ਰੋਜ਼ਗਾਰ ਵੀ ਉਦੋਂ ਮਿਲਦਾ ਹੈ ਜਦੋਂ ਗਰੀਨ ਰੈਵੋਲਿਊਸ਼ਨ, ਇੰਡਸਟਰੀਅਲ ਰੈਵੋ ਲਿਊਸ਼ਨ ਅਤੇ ਵਾਈਟ ਰੈਵੋ ਲਿਊਸ਼ਨ ਆਵੇ। ਇਸ ਤਰ੍ਹਾਂ ਰੋਜ਼ਗਾਰ ਦੇ ਸਾਧਨ ਮਿਲਦੇ ਹਨ। ਸਾਨੂੰ ਪੰਜਾਬ ਵਿੱਚ ਅਨਪੜ੍ਹਤਾ ਦੀ ਸਮਸਿਆ ਤੰਗ ਨਹੀਂ ਕਰਦੀ। ਪੜ੍ਹਿਆ ਲਿਖਿਆਂ ਦੀ ਸਮੱਸਿਆ ਹੈ। ਜੋਸ਼ ਸਾਹਿਬ ਦੀ ਸੇਵਾ ਵਿਚ ਮੈਂ ਅਰਜ਼ ਕਰਾਂਗਾ ਅਤੇ ਸੁਖਿੰਦਰ ਸਿੰਘ ਹੋਰਾਂ ਦੀ ਸੇਵਾ ਵਿਚ ਵੀ ਅਰਜ਼ ਕਰਾਂਗਾ.. ...... ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸੁਖਿੰਦਰ ਸਿੰਘ ਕਿਹੜੇ ਜੀ ।

**ਵਿੱਤ ਮੰਤਰੀ** : ਸੁਖੀ ਸਾਹਿਬ ਨੂੰ ਅਰਜ਼ ਕਰਾਂਗਾ ——— ।

**ਸ੍ਰੀ ਸਪੀਕਰ** : ਇਹ ਪਿਆਰ ਦਾ ਨਾਂ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਹ ਪਿਆਰ ਦੀ ਗੱਲ ਘਰ ਕਰ ਲੈਣ ।

**ਵਿੱਤ ਮੰਤਰੀ** : ਸਰਦਾਰ ਸੁਖਦੇਵ ਸਿੰਘ ਢਿਲੋਂ ਜੀ ਕਹਿ ਦਿੰਦਾ ਹਾਂ ਜੀ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਸਰਕਾਰ, ਸੈਂਟਰ ਦੀ ਜਾਂ ਪ੍ਰਦੇਸ਼ ਦੀ ਹੋਵੇ, ਸਾਰਿਆਂ ਪੜ੍ਹਿਆਂ ਲਿਖਿਆਂ ਨੂੰ ਰੋਜ਼ਗਾਰ ਨਹੀਂ ਦਿਵਾ ਸਕਦੀ ਕਿਉਂਕਿ ਹਰ ਸਾਲ ਬਹੁਤ ਸਾਰੇ ਲੋਕ ਯੂਨੀ-ਵਰਸਿਟੀਆਂ ਜਾਂ ਕਾਲਜਾਂ ਵਿਚੋਂ ਪੜ੍ਹਕੇ ਨਿਕਲਦੇ ਹਨ । ਇਨ੍ਹਾਂ ਨੂੰ ਰੋਜ਼ਗਾਰ ਤਾਂ ਹੀ ਮਿਲ ਸਕਦਾ ਹੈ ਜੇ ਗਰੀਨ ਰੈਵੋਲਿਊਸ਼ਨ ਆਵੇ ਵ੍ਹਾਈਟ ਰੈਵੋਲਿਊਸ਼ਨ ਅਤੇ ਇੰਡਸਟਰੀਅਲ ਰੈਵੋਲਿਊਸ਼ਨ ਆਵੇ ਅਤੇ ਲੋਕਾਂ ਨੂੰ ਪਿੰਡਾਂ ਵਿਚ ਵੀ ਰੋਜਗਾਰ ਮਿਲ ਸਕੇ । ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇੰਡਸਟਰੀਅਲ ਰੈਵੋਲਿਊਸ਼ਨ ਲਿਆਉਣ ਵਾਸਤੇ 3-4 ਸੌ ਕਰੋੜ ਰੁਪਿਆ ਲਗਾ ਕੇ ਅਸੀਂ ਕਾਰਖਾਨਿਆਂ ਨੂੰ ਚਲਵਾਇਆ ਹੈ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਹੀ ਹਰ ਆਦਮੀ ਨੂੰ ਰੋਜ਼ਗਾਰ ਪ੍ਰੋਵਾਈਡ ਕੀਤਾ ਜਾ ਸਕਦਾ ਹੈ । ਤਜ਼ਾਰਤ, ਦੁਕਾਨਦਾਰੀ, ਇੰਡਸਟਰੀ ਅਤੇ ਜ਼ਿਆਦਾ ਪ੍ਰੋਡਕਸ਼ਨ ਜਿਹੜੀ ਹੈ, ਇਹ ਸਭ ਕੁਝ ਰੋਜ਼ਗਾਰ ਦਿਵਾਉਣ ਵਿਚ ਸਹਾਈ ਹੋਣਗੇ, ਇਨ੍ਹਾਂ ਸਾਧਨਾਂ ਦਾ ਇਸ ਚੀਜ਼ ਤੇ ਮੁਨਹੱਸਰ ਹੈ ।

ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅਸੀਂ ਹਰ ਤਹਿਸੀਲ ਵਿਚ ਆਈ.ਟੀ.ਆਈ. ਖੋਲ੍ਹਣ ਦਾ ਫੈਸਲਾ ਕੀਤਾ ਹੈ ਅਤੇ ਜਿਹੜੇ ਮੈਟ੍ਰਿਕ, ਅੰਡਰ ਮੈਟ੍ਰਿਕ ਹੋਣਗੇ ਉਨ੍ਹਾਂ ਨੂੰ 8-9 ਮਹੀਨੇ ਦੀ ਟਰੇਨਿੰਗ ਉਥੇ ਦਿਵਾਈ ਜਾਵੇਗੀ ਅਤੇ ਉਸ ਤੋਂ ਬਾਅਦ ਉਹ ਕੋਈ ਆਪਣਾ ਕੰਮ ਕਰ ਸਕਣਗੇ ਤਾਂ ਜੋ ਵੇਹਲੇ ਨਾ ਰਹਿਣ, ਕਿਉਂਕਿ ਸਾਰਿਆਂ ਨੂੰ ਚਪੜਾਸੀ ਜਾਂ ਕਲਰਕ ਜਾਂ ਹੋਰ ਨੌਕਰੀਆਂ ਤੇ ਤਾਂ ਲਗਾਇਆ ਨਹੀਂ ਜਾ ਸਕਦਾ । ਅਸੀਂ ਆਈ. ਟੀ. ਆਈ. ਦੇ ਸਬਜੈਕਟ ਰਖੇ ਹਨ, ਜਿਨ੍ਹਾਂ ਵਿਚ ਮੈਟ੍ਰਿਕ, ਅੰਡਰ ਮੈਟ੍ਰਿਕ ਅਤੇ ਗਰੈਜੂਏਟਸ ਵੀ ਟਰੇਨਿੰਗ ਲੈ ਕੇ ਆਪਣਾ ਕੰਮ ਫੌਰਨ ਸ਼ੁਰੂ ਕਰ ਸਕਦੇ ਹਨ । ਇਸ ਕੰਮ ਵਾਸਤੇ ਪੈਸੇ ਵੀ ਰੱਖੇ ਹਨ । ਉਨ੍ਹਾਂ ਨੂੰ ਬੈਂਕਾਂ ਤੋਂ ਕਰਜ਼ਾ ਲੈ ਕੇ ਦੇਵਾਂਗੇ ਅਤੇ ਉਸ ਪੈਸੇ ਦਾ ਸਾਢੇ ਚਾਰ ਪਰਸੈਂਟ ਸੂਦ ਸਰਕਾਰ ਆਪ ਅਦਾ ਕਰੇਗੀ ਅਤੇ ਬਾਕੀ ਦਾ ਖਰਚ ਵੀ ਸਰਕਾਰ ਦੇਵੇਗੀ। ਜਿਸ ਤਰ੍ਹਾਂ ਰਿਕਸ਼ਾ ਵਾਲਿਆਂ ਨੂੰ ਵੀ ਬੈਂਕਾਂ ਤੋਂ ਕਰਜ਼ਾ ਲੈ ਕੇ ਦਿੱਤਾ ਹੈ ਅਤੇ ਉਸ ਦਾ ਸੂਦ ਸਰਕਾਰ ਨੇ ਦਿੱਤਾ ਇਸੇ ਤਰ੍ਹਾਂ ਜੋ ਲੋਕੀ ਆਈ. ਟੀ. ਆਈਜ਼ ਵਿਚੋਂ ਟਰੇਨਿੰਗ ਲੈਣਗੇ, ਉਹ ਆਪਣਾ ਕੰਮ ਆਪ ਸ਼ੁਰੂ ਕਰਨਗੇ ਅਤੇ ਸਰਕਾਰ ਸੂਦ ਆਪਣੇ ਕੋਲੋਂ ਦੇਵੇਗੀ । ਇਸ ਤਰ੍ਹਾਂ ਕਰਨ ਨਾਲ ਲੱਖਾਂ ਲੋਕਾਂ ਦੀ ਅਨ-ਐਂਪਲਾਇਮੈਂਟ ਦੂਰ ਕੀਤੀ ਜਾ ਸਕਦੀ ਹੈ ਅਤੇ ਪੰਜਾਬ ਹੋਰ ਤਰੱਕੀ ਕਰ ਸਕੇਗਾ । ਜਿਥੋਂ ਤਕ ਆਮ ਐਂਪਲਾਇਮੈਂਟ ਦੇ ਬਾਰੇ, ਅਨਪੜ੍ਹਾਂ ਬਾਰੇ ਕਿਹਾ ਗਿਆ ਹੈ, ਇਸ ਬਾਰੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਸੜਕਾਂ ਤੇ ਕੰਮ ਕਰਨ ਵਾਸਤੇ ਸਾਡੇ ਇਥੇ ਦੂਜੇ ਪ੍ਰਾਂਤਾਂ ਤੋਂ ਵੀ ਲੋਕ ਆਉਂਦੇ ਹਨ । ਇਸ ਕਰਕੇ ਇਹ ਮਸਲਾ ਸਾਡੇ ਸਾਹਮਣੇ ਨਹੀਂ ਹੈ ।

ਵੈਲਫੇਅਰ ਐਕਟਿਵਿਟੀਜ਼ ਜੋ ਕੀਤੀਆਂ ਗਈਆਂ ਹਨ, ਉਸ ਬਾਰੇ ਦੂਜੇ ਸਾਥੀਆਂ ਨੇ ਵੀ ਕਿਹਾ ਹੈ । ਇੰਪਲਾਈਜ਼ ਦੇ ਬਾਰੇ ਵਿਚ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਜਟ ਦੇ ਵਿਚ ਉਨ੍ਹਾਂ ਨੂੰ ਰਾਹਤ ਦਿੱਤੀ ਹੈ, ਜਿਸ ਦੇ ਨਾਲ 3 ਕਰੋੜ ਰੁਪਏ ਸਾਲ ਦਾ ਖਰਚ ਪਵੇਗਾ।

ਇਸ ਰਾਹਤ ਨਾਲ ਪੈਨਸ਼ਨਾਂ ਗਰੈਚੁਟੀ, ਟੀ, ਏ./ਡੀ. ਏ. ਅਤੇ ਬੇਸਿਕ ਪੇ ਵਿਚ ਫਰਕ ਪਵੇਗਾ। ਇੰਪਲਾਈਜ਼ ਦੀਆਂ ਕੁਝ ਹੋਰ ਵੀ ਮੰਗਾਂ ਹਨ, ਜਿਨ੍ਹਾਂ ਬਾਰੇ ਬਾਤ ਚੀਤ ਕਰ ਰਹੇ ਹਾਂ ਅਤੇ ਸਰਕਾਰ ਲਾਜ਼ਮੀ ਤੌਰ ਤੇ ਰੀਜ਼ਨੇਬਲ ਤੌਰ ਤੇ ਇਨ੍ਹਾਂ ਦਾ ਹਲ ਕਢੇਗੀ। (ਥੰਪਿੰਗ)

ਇਸ ਦੇ ਨਾਲ ਹੀ ਜਿਥੋਂ ਤਕ ਐਡ-ਹਾਕ ਇੰਪਲਾਈਜ਼ ਦਾ ਸਵਾਲ ਹੈ, ਉਸ ਮੁਤਾਲਿਕ ਸਰਕਾਰ ਨੇ ਫੈਸਲਾ ਕੀਤਾ ਹੈ ਔਰ ਇਹ ਫੈਸਲਾ ਇਕ-ਦੋ ਦਿਨ ਵਿਚ ਤੁਹਾਡੇ ਸਾਹਮਣੇ ਆ ਜਾਵੇਗਾ। ਉਨ੍ਹਾਂ ਦੀ ਮਿਆਦ ਦੋ ਸਾਲ ਤੋਂ ਲੈ ਕੇ, ਯਾਨੀ ਜਿਨ੍ਹਾਂ ਨੂੰ ਦੋ ਸਾਲ ਹੋ ਗਏ ਹਨ, ਰੈਗੂਲੇਰਾਈਜ਼ ਕਰਾਂਗੇ, ਇਹ ਸਦਨ ਨੂੰ ਮੈਂ ਦੱਸ ਦੇਣਾ ਚਾਹੁੰਦਾ ਹਾਂ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਇਕ ਗੱਲ ਪੁੱਛਣੀ ਹੈ

**ਸ੍ਰੀ ਸਪੀਕਰ** : ਆਚਾਰਿਆ ਜੀ, ਤੁਸੀਂ ਮਨਿਸਟਰ ਸਾਹਿਬ ਦੀ ਸਪੀਚ ਖਤਮ ਹੋਣ ਤੇ ਪੁੱਛ ਲੈਣਾ।

**ਵਿੱਤ ਮੰਤਰੀ**: ਸਪੀਕਰ ਸਾਹਿਬ ਜੋ ਕਲਰਕਾਂ, ਅਸਿਸਟੈਂਟਾਂ ਅਤੇ ਕਲਾਸ ਫੋਰ ਦੀਆਂ ਪ੍ਰਾਬਲਮਜ਼ ਹਨ, ਉਨ੍ਹਾਂ ਦੀ ਡੀ.ਏ. ਦੀ ਸੀਲਿੰਗ ਬਾਰੇ ਜਾਂ ਗਰੇਡ ਦੀ ਸੀਲਿੰਗ ਬਾਰੇ, ਇਸ ਤੇ ਵੀ ਅਸੀਂ ਵਿਚਾਰ ਕਰ ਰਹੇ ਹਾਂ ਅਤੇ ਸਾਰਿਆਂ ਨਾਲ, ਸਾਰੀਆਂ ਸੰਸਥਾਵਾਂ ਨਾਲ ਬਾਤ-ਚੀਤ ਕਰ ਰਹੇ ਹਾਂ ਤਾਂ ਜੋ ਕੋਈ ਖਾਤਰ ਖਾਹ ਹਲ ਨਿਕਲ ਸਕੇ।

ਇਸ ਦੇ ਨਾਲ ਹੀ ਟੀਚਰਜ਼ ਦੇ ਵਾਸਤੇ ਵੀ 18-20 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ ਔਰ ਅਗਰ 5 ਪਰਸੈਂਟ ਕੱਟ ਵੀ ਪਲੈਨ ਤੇ ਲਗਾਉਣੀ ਪਵੇ ਤਾਂ ਲਾਵਾਂਗੇ ਤਾਂਕਿ ਮਾਰਜੀਨਲ ਫਾਰਮਰਜ਼, ਸਮਾਲ ਫਾਰਮਰਜ਼, ਟੀਚਰਜ਼ ਭਾਵੇਂ ਗੌਰਮਿੰਟ ਦੇ ਹੋਣ ਜਾਂ ਪ੍ਰਾਈਵੇਟ ਹੋਣ, ਦੀਆਂ ਡੀਮਾਂਡਜ਼ ਨੂੰ ਮੰਨਿਆ ਜਾ ਸਕੇ। ਜੋ ਪੰਜ ਜਾਂ ਦਸ ਏਕੜ ਵਾਲਾ ਕਿਸਾਨ ਹੈ, ਉਸ ਨੂੰ ਵੀ ਰਾਹਤ ਦੇਣਾ ਚਾਹੁੰਦੇ ਹਾਂ।

ਮੈਂ ਇਹ ਸਮਝਦਾ ਹਾਂ ਕਿ ਇਹ ਜੋ ਚਾਰ ਮਹੀਨਿਆਂ ਦਾ ਵੋਟ-ਆਨ-ਆਕਊਂਟਸ ਇਥੇ ਪੇਸ਼ ਹੈ, ਇਸ ਨੂੰ ਪਾਸ ਕਰ ਦਿੱਤਾ ਜਾਵੇ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਇੰਪ-ਲਾਈਜ਼ ਐਡਹਾਕ ਬੇਸਿਜ਼ ਤੇ ਲੱਗੇ ਹੋਏ ਸਨ ਅਤੇ ਉਨ੍ਹਾਂ ਨੂੰ ਟਰਮੀਨੇਟ ਕਰ ਦਿੱਤਾ ਗਿਆ ਜਦੋਂ ਕਿ ਉਹ 3-4 ਸਾਲ ਐਡ-ਹਾਕ ਬੇਸਿਜ਼ ਤੇ ਕੰਮ ਕਰ ਚੁਕੇ ਹਨ ਅਤੇ ਉਨ੍ਹਾਂ ਨੂੰ ਇਕ ਦੋ ਮਹੀਨੇ ਪਹਿਲਾਂ ਹੀ ਹਟਾਇਆ ਗਿਆ ਹੈ, ਕੀ ਉਨ੍ਹਾਂ ਨੂੰ ਮੁੜ ਕੇ ਰਖ ਲਿਆ ਜਾਵੇਗਾ ਅਤੇ ਰੈਗੂਲਰ ਕਰ ਦਿੱਤਾ ਜਾਵੇਗਾ ?

ਵਿੱਤ ਮੰਤਰੀ : ਇਹ ਮੈਂ ਦੱਸਿਆ ਹੈ ਕਿ ਦੋ ਦਿਨਾਂ ਵਿਚ ਹੀ ਪਤਾ ਲਗ ਜਾਵੇਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਹ ਪੁੱਛਣਾ ਹੈ ਕਿ ਜਿਹੜਾ ਸਿਵਿਲ ਏਵੀਏਸ਼ਨ ਵਾਸਤੇ ਇਨ੍ਹਾਂ ਨੇ ਦੋ ਕਰੋੜ ਰੁਪਿਆ ਰੱਖਿਆ ਅਤੇ ਮਾਰੂਤੀ ਤੋਂ ਜਹਾਜ਼ ਲੈਣ ਦਾ ਫੈਸਲਾ ਕੀਤਾ ਹੈ, ਕੀ ਉਸ ਨੂੰ ਕੈਂਸਲ ਕਰਨਗੇ ?

ਵਿੱਤ ਮੰਤਰੀ: ਅਸੀਂ ਕੋਈ ਪੈਸਾ ਇਸ ਵਾਸਤੇ ਹਾਲੇ ਨਹੀਂ ਦਿੱਤਾ। ਬਾਤਚੀਤ ਚਲ ਰਹੀ ਹੈ। ਨਾ ਕੋਈ ਪੈਸਾ ਦਿਤਾ ਹੈ ਅਤੇ ਨਾ ਹੀ ਕੋਈ ਹਵਾਈ ਜਹਾਜ਼ ਖਰੀਦਿਆ ਹੈ।

**Mr. Speaker**: Question is—

That Vote-on-Account for four months (viz., April, May, June and July, 1977) amounting to Rs. 4,91,18,89,000 as in the attached schedule be taken into consideration at once and passed.

*The motion was carried.*

THE SCHEDULE

| 1 | 2 | 3 | | |
|---|---|---|---|---|
| | | Sums not exceeding | | |
| Demand No. | Services and Purposes | Grants made by the Legislative Assembly | Charged on the Consolidated Fund | Total |
| | | Rs. | Rs. | Rs. |
| 1 | State Legislatures (Revenue) .. | 15,84,000 | 28,000 | 16,12,000 |
| | Staff, House-hold and Allowances of the Governor (Revenue) .. | .. | 3,94,000 | 3,94,000 |
| 2. | Council of Ministers (Revenue) | 22,09,000 | .. | 22,09,000 |
| 3 | Administration of Justice (Revenue) .. | 67,12,000 | 17,12,000 | 84,24,000 |
| 4 | Elections (Revenue) .. | 13,76,000 | .. | 13,76,000 |
| 5 | Revenue (Revenue) .. | 2,19,47,000 | 14,000 | 2,19,61,000 |
| 6 | Excise and Taxation (Revenue) | 88,56,000 | 18,000 | 88,74,000 |
| 7 | Finance (Revenue) .. | 2,58,21,000 | 23,000 | 2,58,44,000 |
| .. | Public Service Commission (Revenue) .. | .. | 2,38,000 | 2,38,000 |
| 8 | Civil Secretariat (Revenue) .. | 64,55,000 | 7,000 | 64,62,000 |
| 9 | District Administration (Revenue) .. | 90,02,000 | 25,000 | 90,27,000 |
| 10 | Police (Revenue) .. | 5,70,48,000 | 25,000 | 5,70,73,000 |
| 11 | Jails (Revenue) .. | 53,72,000 | .. | 53,72,000 |
| 12 | Stationery and Printing (Revenue) .. | 94,00,000 | 1,61,000 | 95,61,000 |
| | (Capital) .. | 4,60,000 | .. | 4,60,000 |
| 13 | Miscellaneous Services (Revenue) .. | 78,14,000 | .. | 78,14,000 |
| 14 | Rehabilitation Relief and Resettlement (Revenue) .. | 20,62,000 | .. | 20,62,000 |

| 1 | 2 | 3 | | |
|---|---|---|---|---|
| | | Rs | Rs | Rs |
| 15 | General Education (Revenue) .. | 24,47,57,000 | 30,15,000 | 24,77,72,000 |
| 16 | Technical Education (Revenue) | 39,77,000 | .. | 39,77,000 |
| 17 | Medical and Public Health (Revenue) .. | 11,50,73,000 | 33,000 | 11,51,06,000 |
| 18 | Housing and Urban Development (Revenue) .. | 63,30,000 | 2,000 | 63,32,000 |
| | (Capital) .. | 2,91,55,000 | 3,33,000 | 2,94,88,000 |
| 19 | Information and Publicity (Revenue) .. | 37,71,000 | .. | 37,71,000 |
| 20 | Tourism and Cultural Affairs (Revenue) .. | 34,56,000 | .. | 34,56,000 |
| 21 | Labour, Employment and Industrial Training (Revenue) | 1,86,67,000 | .. | 1,86,67,000 |
| | (Capital) .. | 4,83,000 | .. | 4,83,000 |
| 22 | Social Security and Welfare (Revenue) .. | 4,99,32,000 | .. | 4,99,32,000 |
| | (Capital) .. | 33,33,000 | .. | 33,33,000 |
| 23 | Planning and Statistics (Revenue) .. | 25,52,000 | 1,000 | 25,53,000 |
| 24 | Co-operation (Revenue) .. | 1,32,69,000 | 10,000 | 1,32,79,000 |
| | (Capital) .. | 2,20,84,000 | .. | 2,20,84,000 |
| 25 | Agriculture (Revenue) .. | 6,28,64,000 | 32,000 | 6,28,96,000 |
| | (Capital) .. | 76,50,000 | .. | 76,50,000 |
| 26 | Soil and Water Conservation (Revenue) .. | 81,89,000 | 2,000 | 81,91,000 |
| 27 | Food (Revenue) .. | 2,45,94,000 | .. | 2,45,94,000 |
| | (Capital) .. | 1,80,31,75,000 | 28,000 | 1,80,32,03,000 |
| 28 | Animal Husbandry (Revenue) .. | 2,22,48,000 | 1,000 | 2,22,49,000 |
| 29 | Dairy Development (Revenue .. | 25,34,000 | .. | 25,34,000 |
| | (Capital) .. | 6,03,000 | .. | 6,03,000 |
| 30 | Fisheries (Revenue) .. | 12,04,000 | 5,000 | 12,09,000 |
| 31 | Forest (Revenue) .. | 1,24,17,000 | 1,000 | 1,24,18,000 |
| 32 | Community Development (Revenue) .. | 1,96,92,000 | 2,000 | 1,95,94,000 |

| 1 | 2 | 3 | | |
|---|---|---|---|---|
| | | Rs | Rs | Rs |
| 33 | Industries (Revenue) .. | 1,39,97,000 | 3,000 | 1,40,00,000 |
| | (Capital) .. | 2,87,70,000 | .. | 2,87,70,000 |
| 34 | Civil Aviation (Revenue) .. | 3,59,000 | .. | 3,59,000 |
| 35 | Roads and Bridges (Revenue) | 9,43,43,000 | .. | 9,43,43,000 |
| | (Capital) .. | 2,08,00,000 | .. | 2,08,00,000 |
| 36 | Road Transport (Revenue) .. | 8,30,10,000 | 1,38,000 | 8,31,48,000 |
| | (Capital) .. | 2,61,67,000 | .. | 2,61,67,000 |
| 37 | Multipurpose River Projects (Revenue) .. | 1,86,19,000 | .. | 1,86,19,000 |
| | (Capital) .. | 9,95,05,000 | .. | 9,95,05,000 |
| 38 | Irrigation, Drainage and Flood Control (Revenue) .. | 5,29,17,000 | .. | 5,29,17,000 |
| | (Capital) .. | 5,93,48,000 | .. | 5,93,48,000 |
| 39 | Buildings (Revenue) .. | 4,52,12,000 | 90,000 | 4,53,02,000 |
| | (Capital) .. | 3,49,34,000 | 1,00,000 | 3,50,34,000 |
| .. | Public Debt (Capital) .. | .. | 1,25,01,76,000 | 1,25,01,76,000 |
| .. | Interest Payments and Servicing of Debt (Revenue) .. | .. | 10,00,00,000 | 10,00,00,000 |
| 40 | Loans and Advances by the State Government (Capital).. | 32,91,64,000 | .. | 32,91,64,000 |
| | Total .. | 3,55,52,72,000 | 1,35,66,17,000 | 4,91,18,89,00 |

## LEGISLATIVE BUSINESS

## THE PUNJAB APPROPRIATION (VOTE-ON-ACCOUNT) BILL, 1977

**Finance Minister (Shri Hans Raj Sharma)**: Sir, I beg to introduce the Punjab Appropriation (Vote-on-Account) Bill.

Sir, I also beg to move—

That the Punjab Appropriation (Vote-on-Account) Bill be taken into consideration at once.

**Mr. Speaker**: Motion moved—

That the Punjab Appropriation (Vote-on-Account) Bill be taken into consideration at once.

**ਸਰਦਾਰ ਹਰਬੰਸ ਸਿੰਘ ਜਲਾਲ (ਫੂਲ)** : ਸਪੀਕਰ ਸਾਹਿਬ, ਕੱਲ ਜਦੋਂ ਬਜਟ ਪੇਸ਼ ਕਰਨ ਵੇਲੇ ਜਿਨ੍ਹਾਂ ਲੱਛੇਦਾਰ ਸ਼ਬਦਾਂ ਨਾਲ ਬੜ੍ਹਕਾਂ ਮਾਰੀਆਂ (ਸ਼ੋਰ) ਸਪੀਕਰ ਸਾਹਿਬ, ਪਹਿਲੇ ਇਨ੍ਹਾਂ ਨੂੰ ਚੁੱਪ ਕਰਾਓ ਜੀ।

**ਸ੍ਰੀ ਸਪੀਕਰ** : ਤੁਸੀਂ ਗਲ ਵੀ ਆਪਣੇ ਮੂੰਹੋਂ ਬੜਕਾਂ ਵਾਲੀ ਅਤੇ ਲੱਛੇਦਾਰ ਕੀਤੀ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਬਜਟ ਇਨ੍ਹਾਂ ਨੇ 491 ਕਰੋੜ ਰੁਪਏ ਦਾ ਪੇਸ਼ ਕੀਤਾ ਉਸ ਵਿਚ 28 ਕਰੋੜ ਰੁਪਏ ਦਾ ਘਾਟਾ ਦੱਸਿਆ ਸੀ। ਪਰ ਜੇ ਸਹੀ ਮਾਹਨਿਆਂ ਵਿਚ ਵੇਖਿਆ ਜਾਵੇ ਤਾਂ ਇਹ 300 ਕਰੋੜ ਰੁਪਏ ਦਾ ਘਾਟੇ ਦਾ ਬਜਟ ਹੈ। ਪਿਛਲੀ ਵਾਰ ਸਰਕਾਰ ਨੇ 999 ਕਰੋੜ ਰੁਪਏ ਦਾ ਐਸਟੀਮੇਟ ਲਾਇਆ ਸੀ ਜਦ ਕਿ ਸਾਰਾ ਬਜਟ ਮੁਕੰਮਲ 1200 ਕਰੋੜ ਦਾ ਹੋ ਚੁੱਕਾ ਸੀ। ਐਤਕੀ ਸਰਕਾਰ ਨੇ 1230 ਕਰੋੜ ਰੁਪਏ ਦਾ ਐਸਟੀਮੇਟ ਲਾਇਆ ਸੀ ਅਤੇ ਆਉਣ ਵਾਲੇ ਸਮੇਂ ਵਿਚ 1600 ਕਰੋੜ ਰੁਪਏ ਤੋਂ ਘੱਟ ਨਹੀਂ ਹੋਵੇਗਾ। 28 ਕਰੋੜ ਰੁਪਏ ਦਾ ਘਾਟਾ ਦਸਣਾ ਇਹ ਲੋਕਾਂ ਨਾਲ ਇਕ ਧੋਖਾ ਹੈ। ਦਰਅਸਲ ਇਹ 300 ਕਰੋੜ ਰੁਪਏ ਦਾ ਘਾਟਾ ਹੈ। ਸ਼ਰਮਾ ਜੀ ਨੇ ਬੜੀ ਦਲੇਰੀ ਨਾਲ ਕਿਹਾ ਹੈ ਕਿ ਕੋਈ ਨਵਾਂ ਟੈਕਸ ਨਹੀਂ ਲਾਇਆ ਗਿਆ। ਬਜਟ ਘਾਟੇ ਦਾ ਪੇਸ਼ ਕਰ ਰਹੇ ਹਨ ਅਤੇ ਕਹਿ ਰਹੇ ਹਨ ਕਿ ਕੋਈ ਟੈਕਸ ਨਹੀਂ ਲਾਇਆ। ਦਰਅਸਲ 2 ਦਰਜਨ ਮੱਦਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਪਿਛਲੇ ਸਾਲ ਪੈਸਾ ਰਖਿਆ ਗਿਆ ਸੀ ਪਰ ਐਤਕੀਂ ਉਨ੍ਹਾਂ ਮੱਦਾਂ ਵਿਚ ਇਕ ਨਵਾਂ ਪੈਸਾ ਨਹੀਂ ਰਖਿਆ ਗਿਆ। ਮਿਸਾਲ ਦੇ ਤੌਰ ਤੇ ਕੰਟਿਨਜੰਸੀ ਫੰਡ, ਜਿਹੜਾ ਕਿ ਹੜ੍ਹਾਂ ਦੇ ਸਮੇਂ ਵਾਸਤੇ ਹੁੰਦਾ ਹੈ ਜਾਂ ਕੋਈ ਹੋਰ ਹੰਗਾਮੀ ਹਾਲਾਤ ਤੇ ਖਰਚ ਕਰਨਾ ਹੁੰਦਾ ਹੈ, ਪਿਛਲੇ ਸਾਲ ਇਸ ਵਾਸਤੇ 642 ਲੱਖ ਰੁਪਿਆ ਰਖਿਆ ਗਿਆ ਸੀ ਪਰ ਐਤਕੀਂ ਇਸ ਵਾਸਤੇ ਇਕ ਨਵਾਂ ਪੈਸਾ ਨਹੀਂ ਰਖਿਆ ਗਿਆ। ਐਤਕੀਂ ਇਸ ਮੱਦ ਵਿਚ ਕੋਈ ਪੈਸਾ ਨਾ ਰਖਿਆ ਜਾਣਾ ਇੰਜ ਲਗਦਾ ਹੈ ਜਿਵੇਂ ਕਿ ਕੋਈ ਵੀ ਆਫ਼ਤ ਨਹੀਂ ਆ ਸਕਦੀ ਪੇਂਡੂ ਉਨਤੀ ਫੰਡ ਵਾਸਤੇ ਪਿਛਲੇ ਸਾਲ ਪੈਸਾ ਰਖਿਆ ਗਿਆ ਸੀ ਪਰ ਇਸ ਸਾਲ ਇਸ ਵਾਸਤੇ ਕੋਈ ਪੈਸਾ ਨਹੀਂ ਰਖਿਆ ਗਿਆ ਜਦ ਕਿ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਇਸ ਵਾਸਤੇ ਪੈਸਾ ਰਖਿਆ ਜਾਂਦਾ ਰਿਹਾ ਹੈ। ਇਸੇ ਤਰ੍ਹਾਂ ਹੀ ਫੂਡ ਗਰੇਨ ਰਿਜ਼ਰਵ ਫੰਡ, ਜਿਹੜਾ ਕਿ ਕਾਲ ਪੈਣ ਤੇ ਜਾਂ ਕੋਈ ਆਫਤ ਆਉਣ ਤੇ ਖਰਚ ਕਰਨ ਵਾਸਤੇ ਰਖਿਆ ਜਾਂਦਾ ਰਿਹਾ ਹੈ, ਇਸ ਸਾਲ ਇਸ ਵਾਸਤੇ ਕੋਈ ਪੈਸਾ ਨਹੀਂ ਰਖਿਆ ਗਿਆ ਜਦ ਕਿ ਪਿਛਲੇ ਸਾਲ ਇਸ ਵਾਸਤੇ 35 ਲੱਖ ਰੁਪਿਆ ਰਖਿਆ ਗਿਆ ਸੀ। ਫਿਰ ਇਹ ਕਹਿੰਦੇ ਹਨ ਕਿ ਅਸੀਂ ਕੋਈ ਟੈਕਸ ਨਹੀਂ ਲਾਏ। ਮੈਨੂੰ ਅਫਸੋਸ ਇਸ ਗਲ ਦਾ ਹੈ ਕਿ ਮੈਂ ਇਨ੍ਹਾਂ ਨੂੰ ਇਸ ਬਜਟ ਵਾਸਤੇ ਵਧਾਈ ਨਹੀਂ ਦਿੰਦਾ। ਸਿਰਫ ਫੈਮਲੀ ਪਲੈਨਿੰਗ ਤੇ 4 ਲੱਖ ਰੁਪਏ ਤੋਂ ਘਟਾ ਕੇ 3 ਲੱਖ ਰੁਪਏ ਕਰ ਦਿੱਤਾ ਗਿਆ ਹੈ ਜਿਹੜੀ ਕਿ ਸੁਧਾਰ ਵਾਲੀ ਗਲ ਹੈ ਬਾਕੀ ਵੱਧ ਰਿਲੀਫ਼ ਵਾਸਤੇ, ਜਿਸ ਵਿਚ ਫਲੱਡ ਵੀ ਆਉਂਦੇ ਹਨ, ਗੜ੍ਹੇ ਵੀ ਪੈ ਜਾਂਦੇ ਹਨ, ਕੋਈ ਪੈਸਾ ਨਹੀਂ ਰਖਿਆ। ਪਿਛਲੇ ਸਾਲ ਵੀ ਕਈ ਹੋਰ ਮੱਦਾਂ ਵਿਚੋਂ ਪੈਸਾ ਕਢ ਕੇ ਹੜ੍ਹਾਂ ਵਾਸਤੇ ਪੈਸਾ ਰਿਲੀਫ਼ ਵਾਸਤੇ ਦਿਤਾ ਸੀ। ਪਿਛਲੇ ਸਾਲ ਇਨ੍ਹਾਂ ਨੇ ਨੈਚੁਰਲ ਕਲੇਮਿਟੀਜ਼ ਵਾਸਤੇ 1314 ਲੱਖ ਰੁਪਿਆ ਰਖਿਆ ਸੀ ਪਰ ਐਤਕੀ ਇਹ ਘਟਾ ਕੇ 152 ਲੱਖ ਕੀਤਾ ਗਿਆ ਹੈ। ਖਾਸ ਕਰਕੇ ਹੜ੍ਹ ਪੀੜਤਾਂ ਵਾਲਿਆਂ ਵਾਸਤੇ ਇਹ ਬੜੀ ਬੇਇਨਸਾਫੀ ਦੀ ਗਲ ਹੈ।

ਇਕ ਗਲ ਮੈਂ ਇਲੈਕਸ਼ਨ ਦੇ ਬਾਰੇ ਵੀ ਕਰਨਾ ਚਾਹੁੰਦਾ ਹਾਂ। ਇਨ੍ਹਾਂ ਨੂੰ ਸਟੇਟ ਅਤੇ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਤੇ ਖਰਚ ਕਰਨ ਵਾਸਤੇ ਕੋਈ ਅਧਿਕਾਰ ਨਹੀਂ! ਪਰ ਇਨ੍ਹਾਂ ਨੇ

[ਸਰਦਾਰ ਹਰਬੰਸ ਸਿੰਘ ਜਲਾਲ]
ਇਸ ਵਾਸਤੇ ਖਰਚ 20 ਲੱਖ ਰੁਪਏ ਤੋਂ ਵਧਾ ਕੇ 41 ਲੱਖ ਰੁਪਏ ਕਰ ਦਿੱਤਾ ਹੈ ਜਦ ਕਿ ਇਨ੍ਹਾਂ ਕੋਲ ਇਲੈਕਸ਼ਨ ਕਰਾਉਣ ਦਾ ਕੋਈ ਅਧਿਕਾਰ ਨਹੀਂ। ਇਹ ਸਾਰਾ ਪੈਸਾ ਪੁਲਿਸ ਤੇ ਖਰਚ ਕੀਤਾ ਜਾਂਦਾ ਹੈ ਮੈਂ ਪੁਲਿਸ ਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਹ ਬਜਟ ਤੇ ਭਾਸ਼ਣ ਕਰਨ ਲਗਦੇ ਹਨ ਤਾਂ ਇਹ ਦੇਖ ਲਿਆ ਕਰਨ ਕਿ ਜਿੰਨਾ ਪੈਸਾ ਕੁਲ ਰਖਿਆ ਹੈ ਉਸ ਦਾ ਜ਼ਿਆਦਾ ਹਿਸਾ ਪੁਲਿਸ ਦੀ ਵਰਤੋਂ ਵਾਸਤੇ ਨਹੀਂ ਹੋਣਾ ਚਾਹੀਦਾ, ਪਰ ਇਨ੍ਹਾਂ ਨੇ ਪੁਲਿਸ ਦੀ ਵਰਤੋਂ ਵਾਸਤੇ ਜ਼ਿਆਦਾ ਪੈਸੇ ਰਖੇ ਹਨ। ਇਹ ਪੰਜਾਬ ਵਿਚ ਪੁਲਿਸ ਰਾਜ ਕਾਇਮ ਕਰਨਾ ਚਾਹੁੰਦੇ ਹਨ। ਇਸ ਕਰਕੇ ਮੈਂ ਮਹਿਸੂਸ ਕਰਦਾ ਹਾਂ ਕਿ ਇਹ ਪੁਲਿਸ ਤੇ ਜ਼ਿਆਦਾ ਜ਼ੋਰ ਦੇ ਰਹੇ ਹਨ।

ਇਸੇ ਤਰ੍ਹਾਂ ਹੀ ਸ਼ਡਿਊਲਡ ਕਾਸਟਸ ਅਤੇ ਲੇਬਰ ਦੀ ਭਲਾਈ ਵਾਸਤੇ ਇਨ੍ਹਾਂ ਨੇ ਪਸਾ ਘੱਟ ਰਖਿਆ ਹੈ। ਪਿਛਲੇ ਸਾਲ ਇਸ ਵਾਸਤੇ 1800 ਲੱਖ ਰੁਪਿਆ ਰਖਿਆ ਸੀ ਪਰ ਐਤਕੀ ਇਸ ਵਾਸਤੇ 1600 ਲੱਖ ਰੁਪਿਆ ਕਰ ਦਿੱਤਾ ਹੈ। (ਘੰਟੀ)

ਇਕ ਗਲ ਮੈਂ ਐਗਰੀਕਲਚਰ ਦੇ ਬਾਰੇ ਵੀ ਜ਼ਰੂਰ ਕਰਾਂਗਾ। ਮੈਂ ਹੋਰ ਕੋਈ ਵੀ ਆਈਟਮ ਛੱਡ ਸਕਦਾ ਹਾਂ ਪਰ ਇਹ ਆਈਟਮ ਨਹੀਂ ਛੱਡ ਸਕਦਾ। ਕੈਪੀਟਲ ਆਊਟਲੇ ਆਨ ਐਗਰੀਕਲਚਰ ਤੇ ਵੀ ਇਨ੍ਹਾਂ ਨੇ ਪਿਛਲੀਂ ਵਾਰੀ 214 ਲੱਖ ਰੁਪਿਆ ਰਖਿਆ ਸੀ ਪਰ ਐਤਕੀ ਇਹ ਘਟਾ ਕੇ 199 ਲੱਖ ਰੁਪਿਆ ਕਰ ਦਿੱਤਾ ਹੈ। ਇਸ ਤਰ੍ਹਾਂ ਨਾਲ ਕਰਕੇ ਫਿਰ ਇਹ ਕਹਿੰਦੇ ਹਨ ਕਿ ਅਸੀਂ ਟੈਕਸ ਨਹੀਂ ਲਾ ਰਹੇ। ਇਹ ਹਾਊਸ ਨੂੰ * * ਬਣਾ ਰਹੇ ਹਨ।

**ਸ੍ਰੀ ਸਪੀਕਰ:** ਇਹ ਵਰਡ * * ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਖੇਤੀ ਦੇ ਵਾਸਤੇ ਲੋਨ ਦਿੱਤਾ ਹੈ ਸੀਡ ਕਾਰਪੋਰੇਸ਼ਨ ਨੂੰ ਲੋਨ ਦਿੱਤਾ ਹੈ ਪਰ ਇਸ ਰਕਮ ਨੂੰ 20 ਲੱਖ ਰੁਪਏ ਤੋਂ ਘਟਾ ਕੇ ਹੁਣ 15 ਲੱਖ ਰੁਪਏ ਕਰ ਦਿੱਤਾ ਹੈ ਜਦ ਕਿ ਇਸ ਨੂੰ ਜ਼ਿਆਦਾ ਪੈਸਾ ਦੇਣ ਦੀ ਲੋੜ ਸੀ।

ਹੁਣ ਡੇਅਰੀ ਡਿਵੈਲਪਮੈਂਟ ਦੇ ਬਾਰੇ ਇਕ ਗੱਲ ਕਹਿਣੀ ਚਾਹੁੰਦਾ ਹਾਂ। ਇਸ ਕਾਰਪੋਰੇਸ਼ਨ ਲਈ ਰਕਮ 27 ਲੱਖ ਰੁਪਏ ਤੋਂ ਵਧਾ ਕੇ 46 ਲੱਖ ਰੁਪਏ ਕਰ ਦਿੱਤੀ ਗਈ ਹੈ ਜਦ ਕਿ ਇਸ ਮਹਿਕਮੇ ਦੇ ਵਿਚ ਕਰੋੜਾਂ ਰੁਪਏ ਦਾ ਗਬਨ ਅਤੇ ਸਕੈਂਡਲ ਹੋਇਆ ਹੈ। (ਵਿਘਨ)

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ (ਜਲਾਲਾਬਾਦ) :** ਸਪੀਕਰ ਸਾਹਿਬ, ਇਸ ਦੇ ਵਿਚ ਕੁਝ ਰਕਮ ਫਲੱਡ ਕੰਟਰੋਲ ਲਈ ਰਖੀ ਗਈ ਹੈ। ਇਸ ਦੇ ਵਿਚ ਜਿਥੋਂ ਤਕ ਹੜ੍ਹਾਂ ਦੇ ਨਾਲ ਹੋਇਆ ਨੁਕਸਾਨ ਹੋਣ ਦਾ ਤੁਅਲੱਕ ਹੈ ਇਸ ਦੇ ਲਈ ਕਾਫੀ ਰਕਮਾਂ ਦੀ ਲੋੜ ਹੁੰਦੀ ਹੈ ਪਿਛਲੇ ਸਾਲ ਕਿੰਨਾ ਗੜ੍ਹਿਆਂ ਅਤੇ ਹੜ੍ਹਾਂ ਦੇ ਨਾਲ ਨੁਕਸਾਨ ਹੋਇਆ ਅਤੇ ਕਾਫੀ ਜ਼ਮੀਨ ਦਾ ਵੀ ਨੁਕਸਾਨ ਹੋਇਆ ਸੀ। ਇਸ ਨਾਲ ਲੱਖਾਂ ਰੁਪਏ ਦਾ ਫਸਲ ਦਾ ਨੁਕਸਾਨ ਹੋਇਆ ਸੀ ਬਹੁਤ ਸਾਰੀ ਫਸਲ ਨੂੰ ਸੇਮ ਨੇ ਖਾ ਲਿਆ। ਲੱਖਾਂ ਰੁਪਏ ਦੀ ਉਪਜਾਊ ਫ਼ਸਲ ਦਾ ਨੁਕਸਾਨ ਹੋਇਆ। ਖਾਸ ਤੌਰ ਤੇ ਫਿਰੋਜ਼ਪੁਰ

**Expunged as ordered by the Chair.

ਦੇ ਇਲਾਕੇ ਵਿਚ ਕਾਫੀ ਉਪਜਾਊ ਫਸਲ ਖਰਾਬ ਹੋ ਗਈ ਹੈ ਅਤੇ ਇਸ ਉਪਜਾਊ ਜ਼ਮੀਨ ਨੂੰ ਬਚਾਉਣ ਦੇ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਹੋਰ ਤਬਾਹੀ ਨਾ ਹੋ ਸਕੇ । ਇਸ ਮਸਲੇ ਨੂੰ ਹੱਲ ਕਰਨ ਦੀ ਬਹੁਤ ਸਖਤ ਲੋੜ ਹੈ । ਇਸ ਤੇ ਥੋੜਾ ਜਿਹਾ ਖਰਚ ਕਰਕੇ ਕਾਫੀ ਮਾਤਰਾ ਵਿਚ ਨੁਕਸਾਨ ਨੂੰ ਬਚਾਇਆ ਜਾ ਸਕਦਾ ਹੈ । ਜਿਥੋਂ ਤਕ ਸੋਸ਼ਲ ਸਿਕਿਉਰਿਟੀ ਦਾ ਤੁਅੱਲਕ ਹੈ ਇਸ ਦੇ ਬਾਰੇ ਵੀ ਕੁਝ ਦੱਸਣਾ ਚਾਹੁੰਦਾ ਹਾਂ । ਇਸ ਵਾਸਤੇ ਸਾਰੀ 19 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ਪਰ ਇਸ ਦੇ ਵਿਚ 4 ਮਹੀਨਿਆਂ ਦੇ ਲਈ ਸਿਰਫ 5 ਕਰੋੜ ਰੁਪਿਆ ਰਖਿਆ ਹੈ । ਬਾਕੀ ਜਿੱਥੋਂ ਤਕ ਰਾਏ ਸਿੱਖਾਂ ਦਾ ਸਬੰਧ ਹੈ ਇਹ ਬਹੁਤ ਗਰੀਬ ਅਤੇ ਪਛੜਿਆ ਹੋਇਆ ਤਬਕਾ ਹੈ । ਇਸ ਲਈ ਮੇਰੀ ਸਰਕਾਰ ਦੇ ਅੱਗੇ ਬੇਨਤੀ ਹੈ ਕਿ ਇਨ੍ਹਾਂ ਲੋਕਾਂ ਦੀ ਮਾਲੀ ਤੌਰ ਤੇ ਅਤੇ ਜ਼ਿੰਦਗੀ ਦੇ ਹਰ ਪੱਖ ਵਿਚ ਇਨ੍ਹਾਂ ਲੋਕਾਂ ਦੀ ਸੇਵਾ ਅਤੇ ਮਦੱਦ ਕਰਨ ਲਈ ਕੁਝ ਨਾ ਕੁਝ ਜ਼ਰੂਰ ਕੀਤਾ ਜਾਵੇ ਤਾਂ ਕਿ ਇਹ ਲੋਕ ਆਪਣਾ ਜ਼ਿੰਦਗੀ ਦਾ ਮਿਆਰ ਵੀ ਉੱਚਾ ਕਰ ਸਕਣ । ਮੈਂ ਸਮਝਦਾ ਹਾਂ ਕਿ ਪੰਜਾਬ ਦੀ ਸਰਕਾਰ ਅਤੇ ਪੰਜਾਬ ਦੇ ਮੁੱਖ ਮੰਤਰੀ ਜੀ ਵੀ ਇਸ ਗੱਲ ਨੂੰ ਜਾਇਜ਼ ਸਮਝਦੇ ਹਨ ਕਿ ਇਹ ਲੋਕ ਬਹੁਤ ਗਰੀਬ ਅਤੇ ਪਛੜੇ ਹੋਏ ਹਨ ਪਰ ਇਨ੍ਹਾਂ ਵਲ ਹਾਲੇ ਤਕ ਕੋਈ ਖਾਸ ਧਿਆਨ ਨਹੀਂ ਦਿਤਾ ਗਿਆ ਜਿਸ ਦੇ ਨਾਲ ਇਨ੍ਹਾਂ ਦੀ ਮਾਲੀ ਹਾਲਤ ਸੁਧਾਰ ਸਕੇ । ਪੰਜਾਬ ਦੇ ਚੀਫ ਮਨਿਸਟਰ ਸਾਹਿਬ ਨੇ ਇਨ੍ਹਾਂ ਨੂੰ ਸ਼ਡਿਊਲਡ ਟਰਾਈਬਜ਼ ਕਰਾਰ ਦੇਣ ਲਈ ਕੇਂਦਰੀ ਸਰਕਾਰ ਨੂੰ ਲਿਖਿਆ ਸੀ ਪਰ ਉਹ ਕੁਝ ਕਾਰਨਾਂ ਕਰਕੇ ਇਨ੍ਹਾਂ ਨੂੰ ਸ਼ਡਿਊਲਡ ਟਰਾਈਬਜ਼ ਕਰਾਰ ਨਹੀਂ ਦੇ ਸਕੇ । ਮੈਂ ਪੰਜਾਬ ਦੀ ਸਰਕਾਰ ਨੂੰ ਕਹਾਂਗਾ ਕਿ ਜੇਕਰ ਕੇਂਦਰੀ ਸਰਕਾਰ ਨਹੀਂ ਕਰਦੀ ਤਾਂ ਤੁਸੀਂ ਇਨ੍ਹਾਂ ਨੂੰ ਸ਼ਡਿਊਲਡ ਟਰਾਈਬਜ਼ ਕਰਾਰ ਦੇ ਦਿਉ ਤਾਂਕਿ ਇਨ੍ਹਾਂ ਲੋਕਾਂ ਦੀ ਕੁਝ ਮਦਦ ਹੋ ਸਕੇ ਤਾਕਿ ਇਨ੍ਹਾਂ ਲੋਕਾਂ ਨਾਲ ਇਨਸਾਫ ਹੋ ਸਕੇ ।

ਇਸੇ ਤਰ੍ਹਾਂ ਜ਼ਮੀਨਾਂ ਦਾ ਮਸਲਾ ਹੈ । ਇਸ ਬਾਰੇ ਮੈਂ ਇਤਨਾ ਹੀ ਕਹਿਣਾ ਹੈ ਕਿ ਜਿਹੜਿਆਂ ਗਰੀਬ ਆਦਮੀਆਂ ਨੂੰ ਪਿੰਡਾਂ ਵਿਚ ਜਗ੍ਹਾ ਦਿਤੀ ਹੋਈ ਹੈ ਉਨ੍ਹਾਂ ਨੂੰ ਕਿਸੇ ਹਾਲਤ ਵਿਚ ਬੇ-ਦਖਲ ਨਾ ਕੀਤਾ ਜਾਵੇ । ਜਿੱਥੇ ਇਹ ਰਾਏ ਸਿੱਖਾਂ ਦਾ ਤਬਕਾ ਰਹਿੰਦਾ ਹੈ ਉਨ੍ਹਾਂ ਨੂੰ ਨਾ ਉਠਾਇਆ ਜਾਵੇ । ਜਿੱਥੇ ਤਕ ਡਿਵੈਲਪਮੈਂਟ ਦਾ ਸਬੰਧ ਹੈ, ਮੈਂ ਤੁਹਾਨੂੰ ਦਸਦਾ ਹਾਂ ਕਿ ਨਾ ਉਥੇ ਕੋਈ ਅੱਛਾ ਪਸ਼ੂਆਂ ਲਈ ਹਸਪਤਾਲ ਹੈ ਅਤੇ ਨਾ ਆਦਮੀਆਂ ਦੇ ਲਈ ਹਸਪਤਾਲ ਹੈ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਇਨ੍ਹਾਂ ਲੋਕਾਂ ਦੀ ਸਿਹਤ ਵਲ ਧਿਆਨ ਦੇਣਾ ਚਾਹੀਦਾ ਹੈ ।

ਹੁਣ ਮੈਂ ਜਲਾਲਾਬਾਦ ਦੀ ਡਿਵੈਲਪਮੈਂਟ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਇਹ ਇਕ ਬਾਰਡਰ ਏਰੀਆ ਹੈ, ਉਥੇ ਹੜ੍ਹਾਂ ਨੇ ਕਿਸ ਤਰ੍ਹਾਂ ਨਾਲ ਤਬਾਹੀ ਕੀਤੀ ਅਤੇ ਉਥੇ ਕਿਤਨੀ ਗਿਣਤੀ ਵਿਚ ਪਸ਼ੂ ਮਰੇ ਅਤੇ ਕਈ ਲੋਕਾਂ ਦੀਆਂ ਜਾਨਾਂ ਗਈਆਂ । ਹੜ੍ਹਾਂ ਨਾਲ ਬਹੁਤ ਸਾਰੀ ਉਪਜਾਊ ਜ਼ਮੀਨ ਖ਼ਰਾਬ ਹੋਈ ਅਤੇ ਕਾਫੀ ਮਾਤਰਾ ਵਿਚ ਫਸਲਾਂ ਦਾ ਭਾਰੀ ਨੁਕਸਾਨ ਹੋਇਆ ਹੈ ਪਰ ਫਿਰ ਵੀ ਇਸ ਇਲਾਕੇ ਨੂੰ ਪਿੱਛੇ ਪਾਇਆ ਜਾ ਰਿਹਾ ਹੈ । ਸਰਕਾਰ ਨੂੰ ਇਸ ਇਲਾਕੇ ਦੀ ਵੱਧ ਤੋਂ ਵੱਧ ਮਦਦ ਕਰਨੀ ਚਾਹੀਦੀ ਹੈ । ਇਸ ਬਾਰਡਰ ਦੇ ਇਲਾਕੇ ਵਿਚ 90% ਲੋਕਾਂ ਦੀ ਆਬਾਦੀ ਰਾਏ ਸਿੱਖਾਂ ਦੀ ਹੈ ਇਸ ਲਈ ਇਨ੍ਹਾਂ ਵਲ ਧਿਆਨ ਦੇਣ ਦੀ ਲੋੜ ਹੈ । ਦੇਸ਼ ਵਿਚ ਸਭ ਤੋਂ ਵਧ ਇਹ ਪਛੜਿਆ ਹੋਇਆ ਇਲਾਕਾ ਹੈ । (ਵਿਘਨ) ਨਾ ਉਥੇ ਕੋਈ ਚੰਗਾ ਬਿਜਲੀ ਦਾ ਪ੍ਰਬੰਧ ਹੈ, ਨਾ ਉਥੇ ਸੜਕਾਂ ਠੀਕ ਹਨ ਅਤੇ ਨਾ ਹੀ ਉਥੇ ਕੋਈ ਹਾਈ ਸਕੂਲ ਹੈ, ਸਿਰਫ ਇਕ ਮਿਡਲ ਸਕੂਲ ਹੈ ਜਿਹੜਾ ਬੜੀ ਮੁਸ਼ਕਲ ਨਾਲ ਕਾਇਮ ਕਰਵਾਇਆ ਸੀ । (ਘੰਟੀ) । ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਉਨ੍ਹਾਂ ਲੋਕਾਂ ਦੇ ਬੱਚਿਆਂ ਲਈ ਵਿਦਿਆ ਦਾ ਕੀ ਖ਼ਾਸ ਪ੍ਰਬੰਧ ਕੀਤਾ ਗਿਆ ਹੈ ਜਿਸ ਦੇ ਨਾਲ ਉਨ੍ਹਾਂ ਦੇ ਗਰੀਬ

[ਕਾਮਰੇਡ ਮਹਿਤਾਬ ਸਿੰਘ ਨੌਕੇਰੀਆ]

ਬੱਚੇ ਚੰਗੀ ਵਿਦਿਆ ਪ੍ਰਾਪਤ ਕਰ ਸਕਣ । ਮੈਂ ਦਸਦਾ ਹਾਂ ਕਿ ਇਤਨੇ ਪਛੜੇ ਹੋਣ ਦੇ ਕਾਰਣ, ਉਨ੍ਹਾਂ ਦੇ ਤਬਕੇ ਵਿਚੋਂ ਹਾਲਾਂ ਤਕ ਕੋਈ ਮੁੰਡਾ ਅਫਸਰ ਨਹੀਂ ਲਗਾ । ਉਹ ਬੱਚੇ ਆਪਣੇ ਗਰੀਬ ਮਾਂ ਬਾਪ ਦੇ ਖੂਨ ਪਸੀਨੇ ਦੀ ਕਮਾਈ ਨਾਲ ਥੋੜ੍ਹਾ ਜਿਹਾ ਪੜ੍ਹ ਕੇ ਸਰਵਿਸ ਕਰ ਰਹੇ ਹਨ । ਇਸ ਤਬਕੇ ਦੇ ਬੱਚੇ ਕੇਵਲ ਛੋਟੀਆਂ ਛੋਟੀਆਂ ਪੋਸਟਾਂ ਤੇ ਲਗੇ ਹੋਏ ਹਨ । ਇਹ ਬੜੀ ਇਨ੍ਹਾਂ ਦੇ ਨਾਲ ਬੇ-ਇਨਸਾਫ਼ੀ ਹੈ ।

ਹੁਣ ਮੈਂ ਡੇਅਰੀ ਡਿਵੈਲਪਮੈਂਟ ਵਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਸ ਦੇ ਲਈ ਵੀ ਰਕਮ ਰਖੀ ਗਈ ਹੈ। ਪਰ ਪਿੰਡਾਂ ਦੇ ਵਿਚ ਗਰੀਬ ਕਿਸਾਨਾਂ ਦਾ ਬਹੁਤ ਬੁਰਾ ਹਾਲ ਹੈ। ਇਸ ਡੇਅਰੀ ਦੇ ਕੰਮ ਵਾਸਤੇ ਇਨ੍ਹਾਂ ਗਰੀਬ ਲੋਕਾਂ ਨੂੰ ਇਮਦਾਦ ਦੇ ਕੇ ਮਦਦ ਕਰਨ ਦੀ ਲੋੜ ਹੈ ਤਾਕਿ ਇਹ ਲੋਕ ਜ਼ਿੰਦਗੀ ਦਾ ਮਿਆਰ ਉਚਾ ਕਰ ਸਕਣ । ਇਨ੍ਹਾਂ ਨੂੰ ਆਸਾਨ ਕਿਸ਼ਤਾਂ ਤੇ ਕਰਜ਼ੇ ਮਿਲਣੇ ਚਾਹੀਦੇ ਹਨ । ਤਾਕਿ ਉਹ ਆਪਣੀ ਡੇਅਰੀ ਫਾਰਮਿੰਗ ਕਰ ਸਕਣ । ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੇ ਕਰੋੜ ਨੂੰ ਲੱਖ ਪੜ੍ਹ ਲਿਆ ਅਤੇ ਜਿਥੇ ਲੱਖ ਸੀ ਉਥੇ ਕਰੋੜ ਪੜ੍ਹ ਲਿਆ । ਇਸ ਦੇ ਵਿਚ ਮੇਰੀ ਗਲਤੀ ਨਹੀਂ ਹੈ । ਇਨ੍ਹਾਂ ਨੇ ਕੰਟਿਨਜੰਸੀ ਫੰਡ ਦਾ ਜ਼ਿਕਰ ਕੀਤਾ ਹੈ। ਇਸ ਦੇ ਵਿਚ 8 ਕਰੋੜ ਰੁਪਏ ਦੀ ਮੰਗ ਕੀਤੀ ਗਈ ਹੈ। ਇਹ ਇਸ ਹਾਊਸ ਨੇ ਪਾਸ ਕਰਨੀ ਹੈ । ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਕਿਹਾ ਕਿ ਕੋਈ ਕੰਟਿਨਜੰਸੀ ਫੰਡ ਨਹੀਂ ਰਖਿਆ ਗਿਆ ਹੈ । ਸਾਡੀ ਪ੍ਰਮਾਤਮਾ ਅਗੇ ਪ੍ਰਾਰਥਨਾ ਹੈ ਕਿ ਇਸ ਤਰ੍ਹਾਂ ਦੀਆਂ ਆਫਤਾਂ ਨਾ ਆਉਣ ਦੇਵੇ । ਇਨ੍ਹਾਂ ਆਫਤਾਂ ਦਾ ਮੁਕਾਬਲਾ ਕਰਨ ਲਈ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ । ਇਹ ਗੜ੍ਹੇ ਅਤੇ ਹੜ੍ਹ ਨਾ ਆਉਣ, ਸਾਡੀ ਇਹ ਹੀ ਪ੍ਰਾਰਥਨਾ ਹੈ ਪ੍ਰਮਾਤਮਾ ਦੇ ਅੱਗੇ । ਇਹ ਨਹੀਂ ਕਿ ਸਾਡੇ ਕੋਲ ਪੈਸੇ ਨਹੀਂ ਹਨ । ਇਨ੍ਹਾਂ ਆਫਤਾਂ ਦਾ ਮੁਕਾਬਲਾ ਅਸੀਂ ਪਿਛਲੇ ਸਾਲ ਵੀ ਕੀਤਾ । ਪਿਛਲੇ ਸਾਲ 16 ਕਰੋੜ ਰੁਪਏ ਹੜ੍ਹਾਂ ਦੇ ਵਾਸਤੇ ਖਰਚ ਕੀਤੇ ਜਦ ਕਿ ਪਹਿਲੇ 2 ਕਰੋੜ ਰੁਪਏ ਇਸ ਕੰਮ ਲਈ ਰੱਖੇ ਗਏ ਸਨ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਨ੍ਹਾਂ ਨੇ ਗਲਤ ਇਨਫਰਮੇਸ਼ਨਜ਼ ਦਿੱਤੀਆਂ ਹਨ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਇਸ ਹਾਊਸ ਨੇ ਇਹ 8 ਕਰੋੜ ਰੁਪਏ ਦੀ ਰਕਮ ਜਿਹੜੀ ਕੰਟਿਨਜੰਸੀ ਫੰਡ ਲਈ ਹੈ ਉਹ ਪਾਸ ਕਰਨੀ ਹੈ । ਜੇਕਰ ਅੱਜ 300 ਕਰੋੜ ਰੁਪਏ ਦਾ ਬਜਟ ਵਧਿਆ ਹੈ ਤਾਂ ਉਧਰ ਪੰਜਾਬ ਸਟੇਟ ਦੀ ਇਨਕਮ ਨੂੰ ਵੀ ਵਧਾਇਆ ਹੈ । ਬਾਕੀ ਕਾਮਰੇਡ ਸਾਹਿਬ ਨੇ ਕਿਹਾ ਹੈ ਕਿ ਅਸੀਂ ਬੜੀ ਲੋਕਾਂ ਦੀ ਮਦਦ ਕੀਤੀ ਹੈ, ਇਸ ਚੀਜ਼ ਨੂੰ ਇਹ ਵੀ ਮੰਨਦੇ ਹਨ ਅਤੇ ਪਿਛਲੇ ਸਾਲ ਦੇ ਮੁਕਾਬਲੇ ਜ਼ਿਆਦਾ ਮਦਦ ਕਰ ਰਹੇ ਹਾਂ । ਫਲੱਡ ਰਿਲੀਫ ਦੇ ਵਿਚ ਕਿਸੇ ਨੂੰ ਪੈਸਾ ਮਿਲਿਆ ਜਾਂ ਕਿਸੇ ਨੂੰ ਨਹੀਂ ਮਿਲਿਆ ਪਰ ਮੈਂ ਦਸਦਾ ਹਾਂ ਕਿ ਮੇਰੇ ਤੋਂ ਪਹਿਲਾਂ ਵੀ ਇਸ ਤਰ੍ਹਾਂ ਦੀਆਂ ਆਫਤਾਂ ਆਉਂਦੀਆਂ ਰਹੀਆਂ ਹਨ ਪਰ ਕਿਸੇ ਨੇ ਨਕਦੀ

ਦੀ ਸ਼ਕਲ ਵਿਚ ਕੁਝ ਨਹੀਂ ਦਿਤਾ ਸੀ ਸਿਵਾਏ ਕਿ ਕੁਝ ਮਾਲੀਆ ਮਾਫ ਕਰ ਦਿੱਤਾ ਜਾਂ ਅੱਧਾ ਮਾਫ ਕਰ ਦਿਤਾ । ਜਿਹੜੇ ਕੰਮ ਸ਼ਲਾਘਾ ਯੋਗ ਹੁੰਦੇ ਹਨ ਉਨ੍ਹਾਂ ਦੀ ਤਾਰੀਫ ਕਰਨ ਦੀ ਬਜਾਏ ਇਹ ਦੂਜੇ ਪਾਸੇ ਚਲੇ ਜਾਂਦੇ ਹਨ । ਜੇਕਰ ਕਿਧਰੇ ਵਿਤਕਰਾ ਹੋਇਆ ਹੈ ਤਾਂ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

ਸਪੀਕਰ ਸਾਹਿਬ, ਮੈਂ ਦੋ ਮਿੰਟਾਂ ਵਿਚ ਹੀ ਦਸ ਦੇਣਾ ਚਾਹੁੰਦਾ ਹਾਂ ਕਿ ਇਥੇ ਹਾਊਸ ਵਿਚ ਗਲਤ ਇੰਪ੍ਰੈਸ਼ਨ ਦਿੱਤਾ ਗਿਆ ਹੈ ਕਿ ਐਨਾ ਖਰਚਾ ਹੋ ਗਿਆ ਹੈ । ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਲਈ ਤਿੰਨ ਸਾਲ ਪਹਿਲਾਂ 54 ਕਰੋੜ ਰੁਪਏ, ਦਾ ਬਜਟ ਸੀ ਜਿਹੜਾ ਕਿ ਹੁਣ ਇਹ 76 ਕਰੋੜ ਰੁਪਏ ਦਾ ਹੈ । ਇਸੇ ਤਰ੍ਹਾਂ ਹੀ ਹੈਲਥ ਲਈ ਪਹਿਲਾਂ 19 ਕਰੋੜ ਰੁਪਏ ਦਾ ਬਜਟ ਸੀ ਜਿਹੜਾ ਕਿ ਹੁਣ ਵਧਾ ਕੇ 37 ਕਰੋੜ ਰੁਪਏ ਦਾ ਹੋ ਗਿਆ ਹੈ । ਲੇਬਰ ਔਰ ਐਂਪਲਾਇਮੈਂਟ ਲਈ 2.77 ਕਰੋੜ ਰੁਪਏ ਤੋਂ ਵਧ ਕੇ 5.46 ਕਰੋੜ ਰੁਪਏ ਦਾ ਬਜਟ ਹੋ ਗਿਆ ਹੈ । ਅਗਰ ਵੈਲਫੇਅਰ ਆਫ ਸ਼ਡਿਊਲਡ ਕਾਸਟਸ ਔਰ ਵੀਕਰ ਸੈਕਸ਼ਨਜ਼ ਵਲ ਦੇਖੀਏ ਤਾਂ ਇਹ ਰਕਮ ਪਹਿਲਾਂ 10 ਕਰੋੜ ਰੁਪਏ ਸੀ ਜੋ ਕਿ ਹੁਣ ਵਧ ਕੇ 21 ਕਰੋੜ ਰੁਪਏ ਹੋ ਗਈ ਹੈ । ਇਹ ਚੀਜ਼ਾਂ ਸਾਬਤ ਕਰਦੀਆਂ ਹਨ ਕਿ ਕਿਸ ਤਰ੍ਹਾਂ ਖਰਚਾ ਵਧਿਆ ਹੈ ।

**Mr. Speaker :** Question is—

That the Punjab Appropriation (Vote-on-Account) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

## CLAUSE 2

**Mr. Speaker :** Question is—

That Clause 2 stand part of the Bill.

*The motion was carried.*

## CLAUSE 3

**Mr. Speaker :** Question is—

That Clause 3 stand part of the Bill.

*The motion was carried.*

## SCHEDULE

**Mr. Speaker :** Question is—

That the Schedule stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried*

TITLE

**Mr. Speaker** : Question is—

That Title be the Title of the Bill.

*The motion was carried.*

**Finance Minister (Shri Hans Raj Sharma)** : Sir, I beg to move—

That the Punjab Appropriation (Vote-on-Account) Bill be passed.

**Mr. Speaker** : Motion moved—

That the Punjab Appropriation (Vote-on-Account) Bill be passed.

**Mr. Speaker** : Question is—

'That the Punjab Appropriation (Vote-on-Account) Bill be passed.

*The motion was carried.*

## THE PUNJAB STATE LEGISLATURE MEMBERS (PENSION AND MEDICAL FACILITIES REGULATION) BILL, 1977.

**Revenue & Elections Minister** (Sardar Umrao Singh): Sir, I beg to introduce the Punjab State Legislature Members (Pension and Medical Facilities Regulation) Bill.

Sir, I also beg to move—

That the Punjab State Legislature Members (Pension and Medical Facilities Regulation) Bill be taken into consideration at once.

ਸਪੀਕਰ ਸਾਹਿਬ, ਬਹੁਤ ਸਾਰੇ ਮੈਂਬਰਾਂ ਵਲੋਂ ਰਿਪਰਜ਼ੈਂਟੇਸ਼ਨਜ਼ ਆਏ ਸੀ ਕਿ ਜਦੋਂ ਕੋਈ ਹਾਊਸ ਦਾ ਮੈਂਬਰ ਨਹੀਂ ਰਹਿੰਦਾ ਹੈ ਤਾਂ ਉਨ੍ਹਾਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਇਸ ਹਾਊਸ ਦੀ, ਲੋਕਾਂ ਦੀ ਸੇਵਾ ਕੀਤੀ ਹੁੰਦੀ ਹੈ। ਬਹੁਤ ਸਾਰੀਆਂ ਸਟੇਟ ਅਸੈਂਬਲੀਆਂ ਵਿਚ, ਪਾਰਲੀਮੈਂਟ ਵਿਚ ਵੀ ਇਸ ਤਰ੍ਹਾਂ ਦੇ ਬਿੱਲ ਪੇਸ਼ ਕੀਤੇ ਗਏ ਹਨ। ਪੰਜਾਬ ਸਰਕਾਰ ਨੇ ਵੀ ਫੈਸਲਾ ਕੀਤਾ ਹੈ ਜਿਸ ਦੇ ਮੁਤਾਬਿਕ ਇਹ ਬਿਲ ਲਿਆਂਦਾ ਗਿਆ ਹੈ। ਉਹ ਮੈਂਬਰ ਜਿਹੜਾ 5 ਸਾਲ ਵਾਸਤੇ ਇਸ ਸਦਨ ਦਾ ਮੈਂਬਰ ਰਿਹਾ ਹੋਵੇ ਉਸਨੂੰ 300/- ਰੁਪਏ ਮਹੀਨਾ ਮਿਲਿਆ ਕਰੇਗਾ। ਜਿਹੜਾ 5 ਸਾਲ ਤੋਂ ਵੱਧ ਮੈਂਬਰ ਰਿਹਾ ਹੋਵੇ ਉਸਨੂੰ 50/- ਰੁਪਏ ਫੀ ਸਾਲ ਦੇ ਹਿਸਾਬਨਾਲ ਪਰ 500/- ਰੁਪਏ ਮਹੀਨਾ ਮੈਕਸੀਮਮ ਦੇ ਤੌਰ ਤੇ ਮਿਲਿਆ ਕਰੇਗਾ। ਜਿਹੜਾ ਵੀ ਇਸ ਸਦਨ ਦਾ ਜਾਂ ਪੰਜਾਬ ਵਿਚ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਰਿਹਾ ਹੋਵੇ ਉਸਨੂੰ ਇਹ ਪੈਨਸ਼ਨ ਮਿਲ ਸਕਦੀ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਰਾਹੀਂ ਪੈਨਸ਼ਨ ਉਨ੍ਹਾਂ ਮੈਂਬਰਾਂ ਨੂੰ ਮਿਲਣੀ ਹੈ ਜਿਹੜੇ ਰਿਟਾਇਰ ਹੋਏ ਹਨ।

ਇਸਦੇ ਵਿਚ ਅਸੀਂ ਇਹ ਵੀ ਰਖਿਆ ਹੈ ਕਿ ਮੈਡੀਕਲ ਫੈਸਿਲਿਟੀਜ਼ ਜੋ ਰਿਟਾਇਰਡ ਕਲਾਸ-1 ਅਫਸਰਾਂ ਨੂੰ ਮਿਲਦੀਆਂ ਹਨ ਉਹ ਵੀ ਇਨ੍ਹਾਂ ਨੂੰ ਦਿੱਤੀਆਂ ਜਾਣ ਤਾਕਿ ਐਕਸ-ਐਮ. ਐਲ. ਏ. ਸਾਹਿਬਾਨ ਦੀ ਸਿਹਤ ਵਗੈਰਾ ਦਾ ਖਿਆਲ ਰਖਿਆ ਜਾਵੇ ।

ਪਿਛਲੇ ਪੰਜਾਂ ਸਾਲਾਂ ਵਿਚ ਜੋ ਗਿਆਨੀ ਜੀ ਦੀ ਸਰਕਾਰ ਵੇਲੇ ਮੈਂਬਰ ਸਾਹਿਬਾਨ ਨੂੰ ਫੈਸਿਲਿਟੀਜ਼ ਮਿਲੀਆਂ ਹਨ ਉਨ੍ਹਾਂ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ । ਜਿਥੇ ਪੰਜਾਬ ਦੇ ਲੋਕਾਂ ਨੂੰ ਬਹੁਤ ਸਾਰੀਆਂ ਸਹੂਲਤਾਂ ਦਿਤੀਆਂ ਹਨ ਉਥੇ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਵੀ ਕੋਸ਼ਿਸ਼ ਕੀਤੀ ਗਈ ਹੈ ਕਿ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ ਤਾਂ ਕਿ ਉਹ ਆਪਣੀ ਕਾਂਸਟੀਚਿਊਐਂਸੀ ਔਰ ਪੰਜਾਬ ਦੇ ਲੋਕਾਂ ਦੀ ਚੰਗੀ ਤਰ੍ਹਾਂ ਨਾਲ, ਸਹੀ ਢੰਗ ਨਾਲ ਨੁਮਾਇੰਦਗੀ ਕਰ ਸਕਣ ਅਤੇ ਜੋ ਜ਼ਿਮੇਂਵਾਰੀ ਉਨ੍ਹਾਂ ਨੂੰ ਸੌਂਪੀ ਗਈ ਹੈ ਉਸਨੂੰ ਅੱਛੀ ਤਰ੍ਹਾਂ ਨਾਲ ਨਿਭਾ ਸਕਣ । ਤੁਹਾਨੂੰ ਯਾਦ ਹੋਵੇਗਾ ਕਿ ਮੈਂਬਰ ਸਾਹਿਬਾਨ ਦਾ ਡੇਲੀ ਅਲਾਊਂਸ 35/- ਤੋਂ 45/- ਰੁਪਏ ਕੀਤਾ ਗਿਆ, ਟੈਲੀਫੂਨ ਦਾ ਬਿਲ 50/- ਤੋਂ 100/- ਰੁਪਏ ਕੀਤਾ ਗਿਆ । ਇਸ ਤਰ੍ਹਾਂ ਮੈਡੀਕਲ ਫੈਸਿਲਟੀਜ਼ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਹਿਲੇ ਪ੍ਰੋਸੀਜਰ ਵਿਚ ਕਾਫੀ ਡਿਫੀਕਲਟੀਜ਼ ਸਨ । ਮੈਡੀਕਲ ਅਫਸਰਾਂ ਦੇ ਸਰਟੀਫੀਕੇਟਸ ਲੈਣੇ ਪੈਂਦੇ ਸੀ । ਉਸ ਨੂੰ ਰੈਸ਼ਨੇਲਾਈਜ਼ ਕਰਕੇ ਸਿੰਪਲੀਫਾਈ ਕਰ ਦਿੱਤਾ ਗਿਆ ਹੈ, ਜਿਹੜੇ ਬਿੱਲਜ਼ ਮੈਂਬਰਜ਼ ਸਾਹਿਬਾਨ ਸਬਮਿਟ ਕਰਨ ਉਨ੍ਹਾਂ ਨੂੰ ਮੰਨ ਲਿਆ ਜਾਏ ।

ਜੇ ਮੈਂਬਰ ਸਾਹਿਬਾਨ ਕਾਰਾਂ ਤੇ ਆਉਣਾ ਚਾਹੁਣ ਤਾਂ ਉਹ ਉਸੇ ਤਰ੍ਹਾਂ ਹੀ ਟਰੈਵਲ ਕਰ ਸਕਦੇ ਹਨ । ਬਾਈ ਏਅਰ ਟਰੈਵਲ ਵੀ ਕਰ ਸਕਦੇ ਹਨ ।

ਕਾਂਸਟੀਚਿਊਐਂਸੀ ਅਲਾਊਂਸ ਬਾਰੇ ਅਰਜ਼ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਨੂੰ ਆਪਣੀ ਕਾਂਸਟੀਚਿਊਐਂਸੀ ਵਿਚ ਲੋਕਾਂ ਨਾਲ ਰਾਬਤਾ ਕਾਇਮ ਕਰਨ ਵਾਸਤੇ ਇਨ੍ਹਾਂ ਨੂੰ 225/- ਰੁਪਏ ਮਹੀਨਾ ਇਹ ਅਲਾਊਂਸ ਦੇਣ ਦਾ ਵੀ ਫੈਸਲਾ ਕੀਤਾ ਸੀ ।

ਐਮ. ਐਲ ਏਜ਼. ਹੋਸਟਲ ਵਿਚ ਕਈ ਦਫਾ ਮੈਂਬਰ ਸਾਹਿਬਾਨ ਵਲੋਂ, ਸਪੀਕਰ ਸਾਹਿਬ ਤੁਹਾਡੇ ਵਲੋਂ ਵੀ ਅਤੇ ਹਾਊਸ ਕਮੇਟੀ ਵਲੋਂ ਵੀ ਮੰਗ ਆਉਂਦੀ ਰਹੀ ਹੈ ਕਿ ਐਮ. ਐਲ. ਏਜ਼ ਹੋਸਟਲ ਵਿਚ ਕਮਰਿਆਂ ਵਿਚ ਟੈਲੀਫੂਨ ਦੇਣਾ ਚਾਹੀਦਾ ਹੈ, ਫਰਨੀਚਰ, ਬੈਡਜ਼ ਅੱਛੇ ਦੇਣੇ ਚਾਹੀਦੇ ਹਨ । 1957 ਦਾ ਜਦੋਂ ਦਾ ਮੈਂ ਮੈਂਬਰ ਚਲਿਆ ਆ ਰਿਹਾ ਹਾਂ ਉਦੋਂ ਦੀਆਂ ਇਹ ਮੰਗਾਂ ਕੀਤੀਆਂ ਜਾਂਦੀਆਂ ਸਨ, ਇਹ ਫੈਸਿਲਿਟੀਜ਼ ਵੀ ਅਸੀਂ ਪ੍ਰੋਵਾਈਡ ਕੀਤੀਆਂ ਹਨ । ਇਹ ਸਭ ਕੁਝ ਤਾਂ ਕੀਤਾ ਗਿਆ ਹੈ ਤਾਂਕਿ ਮੈਂਬਰ ਸਾਹਿਬਾਨ ਆਪਣੇ ਹਲਕੇ ਦੇ ਲੋਕਾਂ ਨਾਲ ਰਾਬਤਾ ਕਾਇਮ ਰਖ ਸਕਣ ਔਰ ਇਥੇ ਆਕੇ ਉਨ੍ਹਾਂ ਦੀ ਸਹੀ ਢੰਗ ਨਾਲ ਨੁਮਾਇੰਦਗੀ ਵੀ ਕਰ ਸਕਣ ।

**Mr. Speaker:** Motion moved—

> That the Punjab State Legislature Members (Pension and Medical Facilities Regulation) Bill be taken into consideration at once.

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਸਪੀਕਰ ਸਾਹਿਬ, ਇਹ ਜੋ ਮੈਂਬਰ ਸਾਹਿਬਾਨ ਨੂੰ ਸਰਕਾਰ ਨੇ ਪੈਨਸ਼ਨ ਔਰ ਮੈਡੀਕਲ ਅਲਾਊਂਸ ਦਿੱਤਾ ਹੈ ਇਹ ਬੜੀ ਚੰਗੀ ਗੱਲ ਹੈ । ਚੰਗੇ ਕੰਮ ਨੂੰ ਚੰਗਾ ਹੀ ਕਹਿਣਾ ਪੈਂਦਾ ਹੈ । ਇਕ ਗੱਲ ਮੈਂ ਕਹਿਣਾ

[ਗਿਆਨੀ ਕੁੰਦਨ ਸਿੰਘ ਪਤੰਗ]

ਚਾਹੁੰਦਾ ਹਾਂ, ਇਹ ਕਹਿਣ ਲੱਗਿਆਂ ਹਾਸਾ ਵੀ ਆਉਂਦਾ ਹੈ ਕਿ ਕਿਤੇ ਗੌਰਮਿੰਟ ਨੇ ਅਗਲਾ ਆਉਣ ਵਾਲਾ ਸਮਾਂ ਤਾਂ ਨਹੀਂ ਦੇਖ ਲਿਆ। (ਹਾਸਾ) ਅਸੀਂ ਤਾਂ ਜਿਹੜੀਆਂ ਤਕਲੀਫਾਂ ਸਹਿ ਲਈਆਂ ਹਨ ਕੋਈ ਗੱਲ ਨਹੀਂ। ਇਹ ਜਿਹੜਾ ਮੈਡੀਕਲ ਭੱਤਾ ਦਿੱਤਾ ਗਿਆ ਹੈ, ਇਹ ਠੀਕ ਦਿੱਤਾ ਗਿਆ ਹੈ। ਕਈ ਮੈਂਬਰਜ਼ ਰਿਟਾਇਰ ਹੋ ਜਾਂਦੇ ਹਨ ਕਈ ਉਨ੍ਹਾਂ ਵਿਚੋਂ ਘਰ ਤੋਂ ਚੰਗੇ ਹੁੰਦੇ ਹਨ ਉਨ੍ਹਾਂ ਨੂੰ ਤਾਂ ਕੋਈ ਤਕਲੀਫ ਨਹੀਂ ਹੁੰਦੀ ਪਰ ਕਈ ਮੇਰੇ ਵਾਂਗੂ ਪਛੜੀਆਂ ਸ਼੍ਰੇਣੀਆਂ ਵਿਚੋਂ ਹੁੰਦੇ ਹਨ, ਉਹ ਰਿਟਾਇਰ ਹੋਣ ਉਪਰੰਤ ਦਿਹਾੜੀ ਕਰਨ ਜੋਗੇ ਵੀ ਨਹੀਂ ਰਹਿੰਦੇ ਔਰ ਨਾ ਹੀ ਕੋਈ ਹੋਰ ਕੰਮ ਕਰਨ ਜੋਗੇ ਰਹਿੰਦੇ ਹਨ। (ਵਿਘਨ) ਜਿਹੜੇ ਕਾਰਾਂ ਵਿਚ ਆਉਂਦੇ ਹਨ ਉਨ੍ਹਾਂ ਦਾ ਤਾਂ ਉਸੇ ਤਰ੍ਹਾਂ ਹੀ ਮੰਨਿਆ ਜਾਂਦਾ ਹੈ ਪਰ ਜਿਹੜੇ ਮੇਰੇ ਵਰਗੇ ਬੱਸਾਂ ਵਿਚ ਆਉਂਦੇ ਹਨ ਉਨ੍ਹਾਂ ਦਾ ਇਸ ਤਰ੍ਹਾਂ ਵੀ ਨਹੀਂ ਮੰਨਿਆ ਜਾਂਦਾ ਹੈ।

ਵਜ਼ੀਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਅਸੀਂ ਮੈਂਬਰਾਂ ਨੂੰ ਟੈਲੀਫੂਨ ਦਿੱਤਾ ਹੈ। ਇਹ ਟੈਲੀਫੂਨ ਤਾਂ ਸ਼ਹਿਰਾਂ ਵਿਚ ਹੀ ਹਨ ਪਰ ਮੇਰੇ ਘਰ ਤਾਂ ਹੁਣ ਤੱਕ ਟੈਲੀਫੂਨ ਦੀ ਛਾਂ ਤਕ ਨਹੀਂ ਆਈ। ਹੁਣ, ਸਪੀਕਰ ਸਾਹਿਬ, ਤੁਸੀਂ ਹੀ ਦੱਸੋ ਕਿ ਟੈਲੀਫੂਨ ਦਾ ਮੈਨੂੰ ਕੀ ਲਾਭ ਹੋਇਆ ? ਇਕ ਆਦਮੀ ਮੇਰੇ ਵਰਗਾ ਜਿਹੜਾ ਸ਼ਹਿਰ ਤੋਂ ਦੂਰ ਬੈਠਾ ਹੋਇਆ ਹੈ ਉਸ ਵਾਸਤੇ ਬੜਾ ਮੁਸ਼ਕਲ ਹੈ। ਚੌਧਰੀ ਜਗਤ ਰਾਮ ਅਤੇ ਧਨੋਵਾਲੀ ਜੀ ਵਰਗੇ ਤਾਂ ਪਿੰਡ ਛੱਡਕੇ ਸ਼ਹਿਰ ਵਿਚ ਆ ਗਏ ਹਨ, ਇਹ ਫਗਵਾੜੇ ਆ ਗਏ ਪਰ ਅਸੀਂ ਤਾਂ ਆਪਣਾ ਘਰ ਨਹੀਂ ਛਡ ਸਕਦੇ। ਇਸ ਤਰ੍ਹਾਂ ਮੇਰੇ ਵਰਗੇ ਨੂੰ ਟੈਲੀਫੂਨ ਦੀ ਸਹੂਲਤ ਨਹੀਂ ਹੈ। (ਘੰਟੀ) ਵਜ਼ੀਰ ਸਾਹਿਬ ਨੇ ਬੜਾ ਚੰਗਾ ਕੰਮ ਕੀਤਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਟੈਲੀਫੂਨ ਦਾ ਲਾਹਾ ਸ਼ਹਿਰੀਆਂ ਨੂੰ ਹੁੰਦਾ ਹੈ ਉਥੇ ਮੇਰੇ ਵਰਗੇ ਜਿਹੜੇ ਗਰੀਬ ਤੋਂ ਗਰੀਬ ਮੈਂਬਰ ਹਨ, ਜਿਹੜੇ ਕਿ ਸ਼ਹਿਰ ਤੋਂ ਦੂਰ ਬੈਠੇ ਹਨ, ਉਥੇ ਵੀ ਟੈਲੀਫੂਨ ਪਹੁੰਚਾਉਣਾ ਚਾਹੀਦਾ ਹੈ। ਹਾਲਾਂ ਕਿ ਮੇਰੇ ਪਿੰਡ ਦੇ ਲਾਗੇ ਮਹਿਲ ਕਲਾਂ ਥਾਨੇ ਵਿਚ ਟੈਲੀਫੂਨ ਹੈ। ਮੈਂ ਟੈਲੀਫੂਨ ਬਾਰੇ ਕਹਾਂ ਤਾਂ ਇਹ ਕਹਿੰਦੇ ਹਨ ਕਿ ਤਾਰਾਂ ਆਦਿ ਦਾ ਖਰਚਾ ਦਿਉ। ਮੇਰੇ ਵਰਗਾ ਅਜਿਹਾ ਖਰਚ ਦੇ ਨਹੀਂ ਸਕਦਾ ਅਤੇ ਸਰਕਾਰ ਵੀ ਕੁਝ ਨਹੀਂ ਕਰਦੀ। ਫਿਰ ਇਹ ਕਹਿੰਦੇ ਹਨ ਕਿ 10 ਸਾਲ ਦੀ ਗਰੰਟੀ ਦਿਓ। ਤੁਸੀਂ 10 ਸਾਲ ਦੀ ਗਰੰਟੀ ਦੀ ਗੱਲ ਕਰਦੇ ਹੋ ਪਰ ਇਥੇ ਤਾਂ 2 ਮਹੀਨੇ, ਮਤਲਬ ਕਿ ਜੂਨ ਤੱਕ ਦੀ ਗਰੰਟੀ ਨਹੀਂ। ਜੇ ਪੰਜ ਸਾਲ ਮੈਂਬਰ ਨਹੀਂ ਰਹਿਣਾ ਤਾਂ ਉਹ 10 ਸਾਲ ਦੀ ਗਰੰਟੀ ਕਿਸ ਤਰ੍ਹਾਂ ਦੇਵੇ। ਇਹ ਗਰੰਟੀ ਖਤਮ ਕਰ ਦੇਣੀ ਚਾਹੀਦੀ ਹੈ। ਜਿਸ ਦਿਨ ਕੋਈ ਮੈਂਬਰ ਬਣਦਾ ਹੈ ਉਸ ਦਿਨ ਤੋਂ ਹੀ ਉਸ ਦੇ ਘਰ ਟੈਲੀਫੂਨ ਲੱਗ ਜਾਵੇ ਅਤੇ ਜਿਸ ਵੇਲੇ ਉਹ ਮੈਂਬਰ ਹਟ ਜਾਵੇ ਉਦੋਂ ਉਸ ਦੇ ਘਰ ਤੋਂ ਟੈਲੀਫੂਨ ਦਾ ਸਾਮਾਨ ਚੁੱਕ ਲਿਆ ਜਾਵੇ। ਤੁਹਾਨੂੰ ਕੁਝ ਨਾ ਕੁਝ ਤਾਂ ਸਾਡੇ ਨਾਲ ਹਮਦਰਦੀ ਕਰਨੀ ਚਾਹੀਦੀ ਹੈ। ਮੈਡੀਕਲ ਦੀ ਸਹੂਲਤ ਬਾਰੇ ਕਿਹਾ ਹੈ। ਇਹ ਵੀ ਕਿਹਾ ਗਿਆ ਕਿ ਜਦ ਕੋਈ ਮੈਂਬਰ ਨਹੀਂ ਰਹੇਗਾ ਤਾਂ ਉਦੋਂ ਉਸ ਨੂੰ ਪੈਨਸ਼ਨ ਦੇਣੀ ਹੈ। ਇਹ ਬੜਾ ਚੰਗਾ ਹੈ। ਜਦ ਕੋਈ ਮੈਂਬਰ ਬੁੱਢਾ ਹੋ ਜਾਂਦਾ ਹੈ, ਉਸ ਨੂੰ ਹੋਰ ਤਾਂ ਕਿਸੇ ਨੇ ਕੀ ਪਛਾਨਣਾ ਹੈ ਉਸ ਦਾ ਪੁੱਤਰ ਵੀ ਉਸ ਨੂੰ ਨਹੀਂ ਪਛਾਣਦਾ। ਇਸ ਲਈ ਉਨ੍ਹਾਂ ਨੂੰ ਸਹੂਲਤਾਂ ਵੱਧ ਤੋਂ ਵੱਧ ਦੇਣੀਆਂ ਚਾਹੀਦੀਆਂ ਹਨ। ਮੈਡੀਕਲ ਦਾ ਖਰਚ ਵੀ ਜ਼ਰੂਰ ਦੇਣਾ ਚਾਹੀਦਾ ਹੈ ਪਰ ਇਸ ਨੂੰ ਜ਼ਰੂਰ ਨਰਮ ਕਰ ਦੇਣਾ ਚਾਹੀਦਾ ਹੈ। ਨਰਮੀ ਤੋਂ ਮੇਰਾ ਭਾਵ

ਹੈ ਕਿ ਸਾਨੂੰ ਹੁਣ ਜਿਹੜਾ ਮੈਡੀਕਲ ਖਰਚ ਮਿਲਦਾ ਹੈ ਪਹਿਲਾਂ ਤਾਂ ਉਥੋਂ ਡਾਕਟਰ ਕੋਲੋਂ ਲਿਖਾਕੇ ਲਿਆਉਂਦੇ ਹਾਂ, ਫਿਰ ਮੋਹਰ ਲਵਾਉਂਦੇ ਹਾਂ ਫਿਰ ਜਦ ਇਥੇ ਲੈ ਕੇ ਆਉਂਦੇ ਹਾਂ ਤਾਂ ਫਾਰਮ ਬਦਲ ਜਾਂਦੇ ਹਨ । ਫਿਰ ਇਹ ਕਹਿੰਦੇ ਹਨ ਕਿ ਦੂਸਰਾ ਫਾਰਮ ਲੈ ਕੇ ਆਓ । ਸੋ ਇਹ ਜਿਹੜੇ ਚੱਕਰ ਹਨ ਇਹ ਨਹੀਂ ਹੋਣੇ ਚਾਹੀਦੇ । ਮੈਡੀਕਲ ਦੇਣਾ, ਪੈਨਸ਼ਨ ਦੇਣੀ, ਬੜੀ ਚੰਗੀ ਗੱਲ ਹੈ । (ਘੰਟੀ) ਇਸ ਵਿਚ ਇਕ ਗੱਲ ਦਾ ਜ਼ਿਕਰ ਨਹੀਂ ਕੀਤਾ ਗਿਆ ਕਿ ਇਹ ਭੱਤਾ ਮੈਂਬਰਾਂ ਨੂੰ ਕਦੋਂ ਤੋਂ ਸ਼ੁਰੂ ਹੋ ਰਿਹਾ ਹੈ ਅਤੇ ਕਿਸ ਕਿਸ ਨੂੰ ਮਿਲ ਰਿਹਾ ਹੈ ?

**ਸ੍ਰੀ ਸਪੀਕਰ** : ਇਸ ਦੇ ਵਿਚ ਜ਼ਿਕਰ ਕੀਤਾ ਗਿਆ ਹੈ ਅਤੇ ਇਹ ਸਾਰਿਆਂ ਨੂੰ ਮਿਲੇਗਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਜੇ ਤਾਂ ਇਹ ਸਹੂਲਤਾਂ 1967 ਤੋਂ ਚੁਣਕੇ ਆਏ ਹੋਏ ਮੈਂਬਰਾਂ ਨੂੰ ਮਿਲਣੀਆਂ ਹਨ ਫਿਰ ਤਾਂ ਮੇਰਾ ਵੀ ਹੱਕ ਬਣਦਾ ਹੈ ਪਰ ਜੇ ਨਹੀਂ ਤਾਂ ਫਿਰ ਤੁਹਾਡੀ ਮਰਜ਼ੀ ।

**ਸ੍ਰੀ ਸਪੀਕਰ** : ਤੁਹਾਨੂੰ ਮਿਲੇਗਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਅੱਛਾ ਜੀ, ਮੈਂ ਇਸ ਬਿੱਲ ਦੀ ਹਮਾਇਤ ਕਰਦਾ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** (ਮਾਨਸਾ) : ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਹਮਾਇਤ ਕਰਦਾ ਹਾਂ । ਇਹ ਬਿੱਲ ਬੜਾ ਚੰਗਾ ਹੈ ਅਤੇ ਜਿਹੜੇ ਕਮਜ਼ੋਰ ਲੋਕ ਹਨ ਉਨ੍ਹਾਂ ਦੀ ਇਹ ਮਦਦ ਕਰੇਗਾ । ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਇਹ ਨਿਰੀ ਮੱਦਦ ਹੀ ਹੈ ਤਾਂ ਜਿਸ ਦੀ 10 ਹਜ਼ਾਰ ਰੁਪਏ ਦੀ ਘੱਟ ਤੋਂ ਘੱਟ ਆਮਦਨ ਹੈ ਉਸ ਨੂੰ ਇਹ ਪੈਨਸ਼ਨ ਨਹੀਂ ਦੇਣੀ ਚਾਹੀਦੀ । ਫਰੀਡਮ ਫਾਈਟਰਜ਼ ਦੇ ਬਾਰੇ ਵਿਚ ਇਹ ਫੈਸਲਾ ਹੋਇਆ ਹੈ ਕਿ ਜਿਸ ਦੀ 6 ਹਜ਼ਾਰ ਰੁਪਏ ਦੀ ਸਾਲ ਦੀ ਆਮਦਨ ਹੈ ਉਸ ਨੂੰ ਪੈਨਸ਼ਨ ਨਹੀਂ ਮਿਲਦੀ । ਪਰ ਫਰੀਡਮ ਫਾਈਟਰਜ਼ ਨੂੰ, ਜਿਨ੍ਹਾਂ ਦੀ ਜ਼ਿਆਦਾ ਆਮਦਨ ਹੈ, ਪੈਨਸ਼ਨ ਮਿਲੀ ਹੈ । ਜਿਨ੍ਹਾਂ ਨੇ ਝੂਠ ਬੋਲਿਆ, ਇਹ ਵੱਖਰੀ ਗੱਲ ਹੈ ।

**ਸ੍ਰੀ ਸਪੀਕਰ** : ਇਸ ਵਿਚ ਫਰੀਡਮ ਫਾਈਟਰਜ਼ ਕਿਵੇਂ ਆ ਗਏ ? ਇਹ ਤਾਂ ਐਮ ਐਲ਼ਏਜ਼ ਨੂੰ ਪੈਨਸ਼ਨ ਦੇਣ ਦੇ ਬਾਰੇ ਵਿੱਚ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਪਰ ਅਸੀਂ ਕਹਿੰਦੇ ਹਾਂ ਕਿ ਜਿਸ ਦੀ ਘੱਟ ਤੋਂ ਘੱਟ 10 ਹਜ਼ਾਰ ਰੁਪਏ ਦੀ ਸਲਾਨਾ ਆਮਦਨ ਹੋਵੇ ਉਸ ਨੂੰ ਪੈਨਸ਼ਨ ਨਾ ਮਿਲੇ । ਉਸ ਦਾ ਗੁਜ਼ਾਰਾ ਚੰਗਾ ਹੈ, ਉਸ ਦੇ ਕੋਲ ਕਾਫੀ ਜਾਇਦਾਦ ਹੈ । ਇਸ ਲਈ ਪਹਿਲੀ ਗਲ ਤਾਂ ਮੇਰੀ ਇਹ ਹੈ । ਦੂਸਰੀ ਇਹ ਗੱਲ ਹੈ ਕਿ ਇਸ ਵਿਚ ਕੁਝ ਤਰੁੱਟੀਆਂ ਹਨ । ਜੇ ਕੋਈ ਮੈਂਬਰ ਰਿਟਾਇਰ ਹੋ ਜਾਵੇ ਅਤੇ ਉਸ ਦੇ ਬਾਅਦ ਉਹ ਪੰਜਾਬ ਵਿਚ ਨਾ ਰਹੇ ਅਤੇ ਭਾਵੇਂ ਉਹ ਦਿੱਲੀ ਰਹਿਣਾ ਚਾਹੇ ਜਾਂ ਹਿੰਦੁਸਤਾਨ ਵਿਚ ਕਿਤੇ ਵੀ ਰਹਿਣਾ ਚਾਹੇ, ਉਸ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ । ਇਸ ਦਾ ਜ਼ਿਕਰ ਤੁਸੀਂ ਦਫਾ 5 ਵਿਚ ਕੀਤਾ ਹੈ ਕਿ ਅਗਰ ਕੋਈ ਮੈਂਬਰ ਪੰਜਾਬ ਛੱਡਕੇ ਦਿੱਲੀ, ਹਰਿਆਣਾ ਜਾਂ ਹੋਰ ਕਿਤੇ ਗਿਆ ਤਾਂ ਉਸ ਨੂੰ ਪੈਨਸ਼ਨ ਨਹੀਂ ਮਿਲੇਗੀ । ਇਸ ਲਈ ਇਹ

[ਕਾਮਰੇਡ ਜੰਗੀਰ ਸਿੰਘ ਜੋਗਾ]

ਬੜੀ ਭਾਰੀ ਤਰੁੱਟੀ ਹੈ । ਭਾਵੇਂ ਉਹ ਹਿੰਦੁਸਤਾਨ ਦੇ ਕਿਸੇ ਹਿੱਸੇ ਵੀ ਰਹੇ, ਉਸ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ । ਕਿਸੇ ਵੇਲੇ ਉਹ ਆਪਣਾ ਇਲਾਜ ਕਰਾਉਣ ਲਈ ਦਿੱਲੀ ਹਸਪਤਾਲ ਵਿਚ ਦਾਖਲ ਹੋ ਜਾਂਦਾ ਹੈ ਅਤੇ ਉਥੇ ਉਹ ਸਾਲ ਡੇਢ ਸਾਲ ਰਹਿੰਦਾ ਹੈ ਤਾਂ ਫਿਰ ਇਸ ਹਿਸਾਬ ਨਾਲ ਉਸ ਨੂੰ ਪੈਨਸ਼ਨ ਨਹੀਂ ਮਿਲਦੀ । ਅਸੀਂ ਇਸ ਬਾਰੇ ਤਰਮੀਮ ਵੀ ਦਿਤੀ ਹੈ । ਮੈਂ ਉਮੀਦ ਕਰਦਾ ਹਾਂ ਕਿ ਇਹ ਸਾਡੀ ਉਸ ਤਰਮੀਮ ਨੂੰ ਮਨਜ਼ੂਰ ਕਰਨਗੇ । ਦੂਸਰਾ ਇਹ ਕਹਿੰਦੇ ਹਨ ਕਿ ਰਿਟਾਇਰ ਹੋਣ ਦੇ ਬਾਅਦ ਗਜ਼ਟਿਡ ਅਫਸਰਾਂ ਦੇ ਬਰਾਬਰ ਸਹੂਲਤਾਂ ਮਿਲਣਗੀਆਂ । ਅਸੀਂ ਕਹਿੰਦੇ ਹਾਂ ਕਿ ਪੂਰੀਆਂ ਸਹੂਲਤਾਂ ਮਿਲਣੀਆ ਚਾਹੀਦੀਆਂ ਹਨ । ਡਾਕਟਰੀ ਸਹੂਲਤਾਂ ਕਾਇਮ ਰਹਿਣੀਆਂ ਚਾਹੀਦੀਆਂ ਹਨ । ਇਹ ਮੇਰੀਆਂ ਦੋ ਤਜਵੀਜ਼ਾਂ ਹਨ । ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਨੂੰ ਪਰਵਾਨ ਕਰਨ । ਜਿਹੜੀਆਂ ਸਹੂਲਤਾਂ ਸਾਨੂੰ ਹੁਣ ਦਿਤੀਆਂ ਜਾਂਦੀਆਂ ਹਨ, ਇਹ ਮਿਲਣੀਆਂ ਚਾਹੀਦੀਆਂ ਹਨ । ਅਸੀ ਹੋਰ ਕੋਈ ਨਵੀਂ ਸਹੂਲਤ ਨਹੀਂ ਮੰਗਦੇ । ਬੱਸ ਜੀ ਮੈਂ ਐਨੀ ਗੱਲ ਹੀ ਕਹਿਣੀ ਚਾਹੁੰਦਾ ਸੀ ।

ਸ੍ਰੀ ਪ੍ਰੇਮ ਗੁਪਤਾ (ਪਟਿਆਲਾ) : ਇਹ ਜਿਹੜਾ ਬਿੱਲ ਹੈ, ਇਹ ਬਹੁਤ ਚੰਗਾ ਹੈ । ਬਹੁਤ ਦੇਰ ਤੋਂ ਅਸੀਂ ਰੀਪਰੀਜ਼ੈਂਟ ਕਰਦੇ ਰਹੇ ਹਾਂ ਕਿ ਜਿਹੜਾ ਮੈਂਬਰ ਇਥੇ ਸਰਵ ਕਰਕੇ ਚਲਾ ਜਾਂਦਾ ਹੈ ਉਸ ਦੇ ਬਾਅਦ ਉਸ ਦੀ ਹਾਲਤ ਚੰਗੀ ਨਹੀਂ ਰਹਿੰਦੀ, ਉਸ ਵਾਸਤੇ ਪੈਨਸ਼ਨ ਦਾ ਪ੍ਰਬੰਧ ਕੀਤਾ ਜਾਵੇ । ਹੋਰ ਸੂਬਿਆਂ ਨੇ ਵੀ ਕੀਤਾ ਹੈ, ਲੋਕ ਸਭਾ ਨੇ ਵੀ ਕੀਤਾ ਹੈ, ਇਸ ਲਈ ਪੰਜਾਬ ਨੂੰ ਵੀ ਕਰਨਾ ਚਾਹੀਦਾ ਹੈ । ਸੋ ਇਹ ਸਾਡੀ ਮੰਗ ਮੰਨੀ ਗਈ ਹੈ। ਮੈਂ ਇਸ ਬਿੱਲ ਦਾ ਸਵਾਗਤ ਕਰਦਾ ਹਾਂ । ਨਾਲ ਹੀ ਮੈਂ ਇਕ ਰਾਏ ਦੇਣੀ ਚਾਹੁੰਦਾ ਹਾਂ । ਉਹ ਇਹ ਕਿ ਇਸ ਦੇ ਵਿਚ ਇਕ ਸੈਕਸ਼ਨ ਰੱਖੀ ਗਈ ਹੈ ਜਿਹੜਾ ਬੰਦਾ ਹਾਊਸ ਦਾ ਮੈਂਬਰ ਨਹੀਂ ਰਹਿੰਦਾ, ਅਗਰ ਉਹ ਪੰਜਾਬ ਤੋਂ ਬਾਹਰ ਰਹਿੰਦਾ ਹੈ ਤਾਂ ਉਸ ਨੂੰ ਇਹ ਸਹੂਲਤ ਨਹੀਂ ਮਿਲੇਗੀ। ਮੈਂ ਕਹਿੰਦਾ ਹਾਂ ਕਿ ਇਹ ਕਲਾਜ਼ ਡਿਲੀਟ ਹੋਣੀ ਚਾਹੀਦੀ ਹੈ । ਉਹ ਕਿਤੇ ਵੀ ਹਿੰਦੁਸਤਾਨ ਵਿਚ ਰਹੇ, ਉਸ ਤੇ ਬਾਈਡਿੰਗ ਨਾ ਕੀਤਾ ਜਾਵੇ ਕਿ ਉਹ ਪੰਜਾਬ ਵਿਚ ਰਹੇ । ਉਸ ਨੂੰ ਝੂਠ ਬੋਲਣ ਤੇ ਮਜ਼ਬੂਰ ਨਾ ਕੀਤਾ ਜਾਵੇ ਕਿ ਤੂੰ ਪੰਜਾਬ ਦਾ ਐਡਰੈਸ ਦੇ । ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਹੁੰਦੀ ਰਹਿੰਦੀ ਹੈ, ਇਥੇ ਦਿੱਲੀ ਦੇ ਮੈਂਬਰ ਵੀ ਸਨ, ਹਰਿਆਣਾ ਦੇ ਵੀ ਮੈਂਬਰ ਸਨ, ਸੋ ਜਦ ਅਸੀਂ ਇਸ ਭਾਵਨਾ ਨਾਲ ਇਹ ਬਿੱਲ ਲਿਆਏ ਹਾਂ ਕਿ ਉਨ੍ਹਾਂ ਨੂੰ ਕੁਝ ਸਹੂਲਤਾਂ ਦੇਣੀਆਂ ਹਨ ਤਾਂ ਫਿਰ ਸਾਨੂੰ ਰੀਅਲ ਪੋਜ਼ੀਸ਼ਨ ਨੂੰ ਜ਼ਰੂਰ ਅੰਡਰਸਟੈਂਡ ਕਰਨਾ ਚਾਹੀਦਾ ਹੈ । ਸੋ ਇਸ ਨੂੰ ਅਮੈਂਡ ਕਰਨਾ ਚਾਹੀਦਾ ਹੈ ਅਤੇ ਇਹ ਨਹੀਂ ਹੋਣਾ ਚਾਹੀਦਾ ਕਿ ਉਹ ਜ਼ਰੂਰ ਪੰਜਾਬ ਵਿਚ ਹੀ ਰਹੇ ।

ਮੈਡੀਕਲ ਫੈਸਿਲਿਟੀਜ਼ ਦੇ ਬਾਰੇ ਮੈਂ ਅਰਜ਼ ਕਰਦਾ ਹਾਂ । ਮੈਡੀਕਲ ਫੈਸਿਲਿਟੀਜ਼ ਦੇ ਬਾਰੇ ਇਕ ਰਿਟਾਇਰਡ ਕਲਾਸ ਵੰਨ ਦੀ ਬਜਾਏ ਉਸ ਦੇ ਵਿਚ ਇਹ ਕਲਾਸ ਪ੍ਰੋਵਾਈਡ ਕਰ ਦਿਓ ਕਿ ਜਿਸ ਤਰ੍ਹਾਂ ਹੁਣ ਇਕ ਪਰੈਜ਼ੈਂਟ ਮੈਂਬਰ ਨੂੰ ਫੈਸਿਲਿਟੀਜ਼ ਮਿਲਦੀਆਂ ਹਨ ਉਸੇ ਢੰਗ ਨਾਲ ਹੀ ਜਿਸ ਵੇਲੇ ਉਹ ਮੈਂਬਰ ਇਲੈਕਟ ਹੋ ਕੇ ਨਹੀਂ ਆਉਂਦਾ, ਉਸ ਵੇਲੇ ਵੀ ਉਸ ਨੂੰ ਉਹੀ ਮੈਡੀਕਲ ਫੈਸਿਲਟੀਜ਼ ਮਿਲਣਗੀਆਂ । ਉਨ੍ਹਾਂ ਨੂੰ ਸਰਵਿਸ ਨਾਲ ਨਹੀਂ ਮਿਲਾਉਣਾ ਚਾਹੀਦਾ ਹੈ । ਉਨ੍ਹਾਂ ਨੂੰ ਪਬਲਿਕਮੈਨ ਦੇ ਨਾਲ ਲੈਣਾ ਚਾਹੀਦਾ ਹੈ । ਸੋ ਇਹ ਮੇਰੀਆਂ ਦੋ ਸੁਜੈਸ਼ਨਜ਼ ਹਨ । ਸਰਕਾਰ ਇਸ ਦੇ ਮੁਤਾਬਿਕ ਇਸ ਵਿਚ ਅਮੈਂਡਮੈਂਟ ਕਰ ਦੇਵੇ (ਘੰਟੀ)

**ਸਰਦਾਰ ਕਰਨੈਲ ਸਿੰਘ ਮਰੜ੍ਹੀ** (ਜੰਡਿਆਲਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਵਾਗਤ ਕਰਨ ਵਾਸਤੇ ਉਠਿਆ ਹਾਂ । ਮੈਂ ਦੋ ਰਾਇਆਂ ਦੇਣਾ ਚਾਹੁੰਦਾ ਹਾਂ । ਸਭ ਤੋਂ ਪਹਿਲੀ ਗੱਲ ਇਹ ਕਿ ਇਸ ਵਿਚ ਇਹ ਜਿਹੜਾ ਲਿਖਿਆ ਹੈ ਕਿ ਜਿਹੜਾ ਪੰਜਾਬ ਤੋਂ ਬਾਹਰ ਚਲਿਆ ਜਾਵੇਗਾ ਉਸ ਨੂੰ ਪੈਨਸ਼ਨ ਨਹੀਂ ਮਿਲੇਗੀ, ਉਸ ਨੂੰ ਸਹੂਲਤ ਮਿਲਣੀ ਚਾਹੀਦੀ ਹੈ । ਦੂਸਰੀ ਗੱਲ ਇਹ ਕਿ ਜਿਹੜਾ ਵੀ ਕੋਈ ਐਮ. ਐਲ. ਏ. ਰਿਟਾਇਰ ਹੋ ਜਾਂਦਾ ਹੈ ਉਸ ਨੂੰ ਇਥੇ ਹੋਸਟਲ ਵਿਚ ਕਮਰਾ ਨਹੀਂ ਮਿਲਦਾ । ਉਸ ਨੂੰ ਕਮਰਾ ਮਿਲਣਾ ਚਾਹੀਦਾ ਹੈ । ਉਨ੍ਹਾਂ ਨੂੰ ਇਥੇ ਚੰਡੀਗੜ੍ਹ ਵਿਚ ਕਮਰਾ ਨਹੀਂ ਮਿਲਦਾ । ਦੂਸਰੀ ਚੀਜ਼ ਇਹ ਹੋਣੀ ਚਾਹੀਦੀ ਹੈ ਕਿ ਬੱਸਾਂ ਦਾ ਕਿਰਾਇਆ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਅਤੇ ਜਾਂ ਵਾਊਚਰ ਰੱਖੇ ਜਾਣ । ਜਿਸ ਤਰ੍ਹਾਂ ਹੁਣ ਸਹੂਲਤਾਂ ਮਿਲਦੀਆਂ ਹਨ ਮੈਂਬਰ ਨਾ ਰਹਿਣ ਤੇ ਵੀ ਇਹੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਬੱਸਾਂ ਦਾ ਕਿਰਾਇਆ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਜਾਂ ਬੱਸਾਂ ਦਾ ਸਫਰ ਫਰੀ ਹੋਣਾ ਚਾਹੀਦਾ ਹੈ । (ਘੰਟੀ) ਇਹ ਬਿੱਲ ਬਹੁਤ ਚੰਗਾ ਹੈ । ਇਸ ਤੇ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । (ਘੰਟੀ)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਇਹ ਬਿਲ ਲੋਕਾਂ ਦੀਆਂ ਆਸ਼ਾਵਾਂ ਦੇ ਉਲਟ ਹੈ । ਸਾਡੇ ਪੰਜਾਬ ਵਿਚ ਲੋਕਾ ਦੇ ਸਿਰ ਤੇ ਅਗੇ ਹੀ ਹਰ ਤਰ੍ਹਾਂ ਦਾ ਭਾਰ ਹੈ ਅਤੇ ਲੋਕ ਅਗੇ ਹੀ ਬੜੇ ਦਬੇ ਹੋਏ ਹਨ । ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ ਅਤੇ ਜੇ ਇਸ ਤਰ੍ਹਾਂ ਆਪਣੀ ਪੈਨਸ਼ਨ ਜਾਂ ਹੋਰ ਭੱਤੇ ਵਧਾਉਂਦੇ ਰਹੀਏ ਜਿਹੜੇ ਕਿ ਅਗੇ ਵੀ ਵਧਾਏ ਹਨ ਤਾਂ ਲੋਕਾਂ ਤੇ ਇਸ ਦਾ ਭਾਰ ਪਵੇਗਾ ਅਤੇ ਉਹ ਇਸ ਭਾਰ ਥਲੇ ਹੋਰ ਦੱਬ ਜਾਣਗੇ । ਜੇ ਕੋਈ 5 ਸਾਲ ਵਾਸਤੇ ਮੈਂਬਰ ਬਣ ਜਾਵੇਗਾ ਤਾਂ ਅਗਲੇ 5 ਸਾਲ ਵਾਸਤੇ ਚੁਣਿਆ ਗਿਆ ਤਾਂ ਉਸ ਨੂੰ ਕੋਈ ਇਨਟ੍ਰੈਸਟ ਨਹੀਂ ਹੋਵੇਗਾ ਅਤੇ ਉਹ ਲੋਕਾਂ ਦੇ ਕੰਮ ਨਹੀਂ ਕਰ ਸਕੇਗਾ । ਇਸ ਤਰ੍ਹਾਂ ਲੋਕਾਂ ਦਾ ਨੁਕਸਾਨ ਹੋਵੇਗਾ ਅਤੇ ਇਸ ਬਿਲ ਦੇ ਨਾਲ ਲੋਕਾਂ ਤੇ ਭਾਰ ਪਵੇਗਾ, ਇਸ ਲਈ ਮੈਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਹ ਬਿਲ ਲਿਆਂਦਾ ਹੈ । ਇਕ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਆਨਰੇਬਲ ਮੈਂਬਰ ਨਹੀਂ ਪੈਸੇ ਲੈਣੇ ਚਾਹੁੰਦਾ ਹਟਣ ਤੋਂ ਬਾਅਦ ਤਾਂ ਮੱਲੋ ਮੱਲੀਂ ਅਸੀਂ ਉਸ ਨੂੰ ਨਾ ਦੇਈਏ, ਕੀ ਪਤਾ ਫਿਰ ਹਾਰਟ ਅਟੈਕ ਹੋ ਜਾਵੇ । ਇਸ ਦੇ ਵਿਚ ਇਹ ਤਰਮੀਮ ਕਰ ਦਿਉ ਕਿ ਜਿਹੜਾ ਨਹੀਂ ਲੈਣਾ ਚਾਹੁੰਦਾ ਉਹ ਨਾ ਲਵੇ । ਇਹ ਇਕ ਰਿਵਾਜ ਜਿਹਾ ਹੈ ਕਿ ਜੇ ਕੋਈ ਅਲਾਉਂਸ ਮਿਲਦਾ ਹੈ ਇਥੇ ਖੜੇ ਹੋ ਕੇ ਇਸ ਤਰ੍ਹਾਂ ਕਹਿ ਦਿਉ ਲੋਕਾਂ ਨੂੰ ਦੱਸਣ ਲਈ ਕਿ ਹਮੇ ਨਹੀਂ ਚਾਹੀਏ ਪਰ ਉਨ੍ਹਾਂ ਦੇ ਬਿਲ ਜਦੋਂ ਆਉਂਦੇ ਹਨ ਤਾਂ ਸਭ ਤੋਂ ਪਹਿਲਾਂ ਬਣ ਕੇ ਆਉਂਦੇ ਹਨ । ਇਹ ਤਾਂ ਇਕ ਇਨ੍ਹਾਂ ਦਾ ਐਵੇਂ ਪ੍ਰਾਪੇਗੰਡਾ ਹੀ ਹੈ ।

ਫਿਰ, ਸਪੀਕਰ ਸਾਹਿਬ, ਅਪੋਜ਼ੀਸ਼ਨ ਵਾਲੇ ਸਾਹਮਣੇ ਬੈਠੇ ਹਨ, ਇਨ੍ਹਾਂ ਨੂੰ ਪੈਸੇ ਦੀ ਜ਼ਰੂਰਤ ਨਹੀਂ, ਇਹ ਸਾਰੇ ਅਮੀਰ ਆਦਮੀ ਹਨ ਕਿਸੇ ਨੇ ਕੋਈ ਇਸ ਬਿਲ ਦੇ ਬਾਰੇ ਚੰਗੀ ਗਲ ਨਹੀਂ ਕਹੀ । ਬੋਲਣ ਵਾਲਾ ਜਾਂ ਪਤੰਗ ਜਾਂ ਚੌਧਰੀ ਜਗਤ ਰਾਮ ਹੈ ਜਿਨ੍ਹਾਂ ਨੂੰ ਪੈਸੇ ਚਾਹੀਦੇ ਹਨ । (ਵਿਘਨ)

[ਚੌਧਰੀ ਜਗਤ ਰਾਮ]

**ਇਸ ਦੇ ਨਾਲ ਹੀ, ਸਪੀਕਰ ਸਾਹਿਬ,** ਮੈਂ ਅਰਜ਼ ਕਰਾਂਗਾ ਕਿ ਜਿਹੜੇ ਆਨਰੇਬਲ ਮੈਂਬਰ ਸੱਚੀ ਮੁੱਚੀ ਸੋਹਣੇ ਢੰਗ ਨਾਲ ਪਾਰਟੀ ਦੀ ਨੀਤੀ ਨਾਲ ਚੁਣ ਕੇ ਆਉਂਦੇ ਹਨ ਅਤੇ ਜੇ ਉਹ ਪਾਰਟੀ ਨੂੰ ਛੱਡਣ ਵੇਲੇ ਅਸਤੀਫ਼ਾ ਨਹੀਂ ਦਿੰਦੇ ਤਾਂ ਉਨ੍ਹਾਂ ਨੂੰ ਪੈਨਸ਼ਨ ਲਾਉਣ ਦੀ ਲੋੜ ਨਹੀਂ। (ਵਿਘਨ) (ਇਕ ਆਵਾਜ਼ : ਮਰਾੜ੍ਹੀ ਸਾਹਿਬ ਤੇ ਬਾਜਵਾ ਸਾਹਿਬ ਉਧਰ ਬੈਠੇ ਹਨ) ਉਹ ਦੋ-ਤਿੰਨ ਹੈ ਹੀ ਨਹੀਂ ਜਿਹੜੇ ਤੁਸੀਂ ਖਰੀਦੇ ਹਨ। (ਵਿਘਨ)

ਅੰਤ ਵਿਚ, ਸਪੀਕਰ ਸਾਹਿਬ, ਮੈਂ ਸਰਕਾਰ ਦਾ ਧੰਨਵਾਦੀ ਹਾਂ ਪਰ ਇਕ ਗਲ ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸੇ ਨੇ ਏਥੇ ਬੈਠੇ ਨਹੀਂ ਰਹਿਣਾ, ਅਸੀਂ ਲੋਕਾਂ ਦੇ ਕੰਮ ਕਰਵਾਉਣੇ ਹਨ ਅਤੇ ਕੰਮ ਕਰਵਾਉਣ ਵਾਸਤੇ ਇਥੇ ਆਉਣਾ ਜਾਣਾ ਪੈਣਾ ਹੈ, ਇਸ ਲਈ ਆਉਣ ਜਾਣ ਵਾਸਤੇ ਕਿਰਾਇਆ ਸਾਨੂੰ ਦੇਣਾ ਚਾਹੀਦਾ ਹੈ। ਮੈਡੀਕਲ ਦੀ ਜੋ ਸਹੂਲਤ ਹੈ ਉਹ ਵੀ ਦਿਉ। ਪੋਲਿਟੀਕਲ ਆਦਮੀ ਅਤੇ ਅਫ਼ਸਰ ਵਿਚ ਬੜਾ ਫਰਕ ਹੈ। ਪੋਲਿਟੀਕਲ ਆਦਮੀ ਨੂੰ ਇਹ ਰਿਆਇਤਾਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਰਿਆਇਤਾਂ ਜ਼ਰੂਰ ਦਿਉ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਕਈ ਮੈਂਬਰ ਸਾਹਿਬਾਨ ਨੇ ਸੁਜੈਸ਼ਨਜ਼ ਇਥੇ ਦਿਤੀਆਂ ਹਨ ਉਹ ਵਿਚਾਰ ਲਈਆਂ ਜਾਣਗੀਆਂ ਅਤੇ ਜੇਕਰ ਕੋਈ ਯੋਗ ਹੋਈ ਤਾਂ ਉਸ ਨੂੰ ਦੁਬਾਰਾ ਸਦਨ ਵਿਚ ਲੈ ਆਂਦਾ ਜਾਵੇਗਾ। ਜਿਸ ਤਰ੍ਹਾਂ ਮੈਡੀਕਲ ਫੈਸਿਲੀਟੀਜ਼ ਦੇ ਬਾਰੇ ਵਿਚ ਕਿਹਾ ਗਿਆ ਹੈ.... ।

**ਆਵਾਜ਼ਾਂ** : ਹੁਣੇ ਹੀ ਮੈਡੀਕਲ ਫੈਸਿਲਿਟੀਜ਼ ਦਾ ਕਰ ਦਿਉ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੈਡੀਕਲ ਦੇ ਬਾਰੇ ਵਿਚ ਤਾਂ ਸਾਰੇ ਮੈਂਬਰ ਸਾਹਿਬਾਨ ਦੀ ਰਾਏ ਹੈ ਕਿ ਹੁਣੇ ਹੀ ਕਰ ਦਿਉ। ਜੇ ਤੁਸੀਂ ਇਜਾਜ਼ਤ ਦਿਉ ਤਾਂ ਇਹ ਇਸ ਦੇ ਵਿਚ ਕਰ ਦੇਈਏ।

**ਸ੍ਰੀ ਸਪੀਕਰ** : ਠੀਕ ਹੈ ਜੀ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਦੂਸਰੀਆਂ ਜਿਹੜੀਆਂ ਤਜ਼ਵੀਜ਼ਾਂ ਹਨ ਉਨ੍ਹਾਂ ਤੇ ਵਿਚਾਰ ਕਰ ਲਵਾਂਗੇ। ਚੋਪੜਾ ਸਾਹਿਬ ਨੇ ਕਿਹਾ ਹੈ ਕਿ ਇਹ ਭਾਰ ਹੈ। ਮੈਂ ਸਮਝਦਾ ਹਾਂ ਕਿ ਜੋ ਲਫਜ਼ ਇਨ੍ਹਾਂ ਨੇ ਕਹੇ ਹਨ ਉਨ੍ਹਾਂ ਨੂੰ ਨੇਪਰੇ ਚਾੜ੍ਹਨਗੇ ਕਿਉਂਕਿ ਪੈਨਸ਼ਨ ਲੈਣੀ ਕੋਈ ਜ਼ਰੂਰੀ ਨਹੀਂ ਹੈ। ਕਈ ਐਸੇ ਸੱਜਣ ਹਨ ਜਿਹੜੇ ਤਨਖਾਹ ਲੈਂਦੇ ਹਨ, ਉਹ ਨਹੀਂ ਲੈਣਾ ਚਾਹੁੰਦੇ ਤਾਂ ਨਾ ਲੈਣ ਅਤੇ ਜੇ ਉਹ ਨਹੀਂ ਲੈਣਗੇ ਤਾਂ ਅਸੀਂ ਉਨ੍ਹਾਂ ਦਾ ਧੰਨਵਾਦ ਕਰਾਂਗੇ। ਪਰ ਇਹ ਗੱਲ ਠੀਕ ਨਹੀਂ ਕਿ ਜੇ ਕੋਈ ਹੋਰ ਮੈਂਬਰਜ਼ ਲੈਣਾ ਚਾਹੁੰਣ ਤਾਂ ਉਸ ਦੇ ਵਿਚ ਇਹ ਰੁਕਾਵਟ ਬਣਨ।

ਬਾਕੀ, ਸਪੀਕਰ ਸਾਹਿਬ, ਪਤੰਗ ਜੀ ਨੇ ਕੁਝ ਵਜ਼ੀਰਾਂ ਦਾ ਜ਼ਿਕਰ ਕੀਤਾ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਭੁਲੇਖਾ ਲਗਾ ਹੈ ਅਤੇ ਇਨ੍ਹਾਂ ਨੂੰ ਆਪਣੇ ਪੁਰਾਣੇ ਵਜ਼ੀਰਾਂ ਦੀ ਯਾਦ ਆ ਗਈ ਹੈ। (ਵਿਘਨ) ਸੋ ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿੰਨੇ ਵੀ ਇਥੇ ਆਨਰੇਬਲ ਮੈਂਬਰ ਸਾਹਿਬਾਨ ਬੈਠੇ ਹਨ ਅਸੀਂ ਸਾਰਿਆਂ ਦੀ ਇਜ਼ਤ ਕਰਦੇ ਹਾਂ ਅਤੇ

ਸਾਰਿਆਂ ਨੂੰ ਇਕੋ ਨਿਗਾਹ ਨਾਲ ਦੇਖਦੇ ਹਾਂ, ਕਿਸੇ ਤੇ ਇਸ ਤਰ੍ਹਾਂ ਦਾ ਦੋਸ਼ ਨਹੀਂ ਲਾਉਣਾ ਚਾਹੀਦਾ। ਬਾਕੀ ਪਤੰਗ ਸਾਹਿਬ ਨੇ ਟੈਲੀਫੂਨ ਬਾਰੇ ਸ਼ਿਕਾਇਤ ਕੀਤੀ ਹੈ। ਪਤਾ ਨਹੀਂ ਪਤੰਗ ਸਾਹਿਬ ਜ਼ਮੀਨ ਤੇ ਰਹਿੰਦੇ ਹਨ ਜਾਂ ਆਸਮਾਨ ਤੇ ਰਹਿੰਦੇ ਹਨ। (ਇਕ ਆਵਾਜ਼ : ਹਵਾ ਵਿਚ ਰਹਿੰਦੇ ਹਨ) ਅਸੀਂ ਜੋ ਵੀ ਉਨ੍ਹਾਂ ਦੀ ਟੈਲੀਫੂਨ ਦੀ ਜਾਂ ਹੋਰ ਕੋਈ ਤਕਲੀਫ ਹੈ, ਉਹ ਦੂਰ ਕਰਾਂਗੇ।

**Mr. Speaker** : Question is—

That the Punjab State Legislature Members (Pension and Medical Facilities Regulation) Bill be taken into consideration at once.

*The motion was carried.*

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, 2 ਅਮੈਂਡਮੈਂਟਾ ਦਿਤੀਆਂ ਸਨ ਉਨ੍ਹਾਂ ਦਾ ਕੀ ਬਣਿਆ ?

**ਸ੍ਰੀ ਸਪੀਕਰ** : ਉਹ ਡਿਸਅਲਾਓ ਹੋ ਗਈਆਂ ਹਨ। ਅੰਡਰ ਰੂਲ 129 ਉਹ ਡਿਸਅਲਾਓ ਕਰ ਦਿਤੀਆਂ ਹਨ। ਗਵਰਨਰ ਸਾਹਿਬ ਦੀ ਇਸ ਦੇ ਲਈ ਮਨਜ਼ੂਰੀ ਚਾਹੀਦੀ ਹੈ।

**Mr. Speaker**: Now the House will proceed to consider the Bill Clause by Clause.

SUB-CLAUSE (2) OF CLAUSE 1, CLAUSES 2 AND 3.

**Mr. Speaker**: If the House agrees, I will put Sub-clause (2) of Clause 1, Clauses 2 and 3 together.

(*Voices* : Yes, yes.)

**Mr. Speaker** : Question is—

That Sub-clause (2) of Clause 1, Clauses 2 and 3 stand part of the Bill.

*The motion was carried.*

CLAUSE 4

**Mr. Speaker**: There is an amendment to clause 4 by the Revenue and Elections Minister.

CLAUSE 4 as amended.

**Mr. Speaker** : Question is—

That Clause 4 as amended, stand part of the Bill.

*The motion was carried.*

*Please see Debate dated 9-4-1977.

CLAUSE 5

**Mr. Speaker :** Question is—

That Clause 5 stand part of the Bill.

*The motion was carried*

SUB-CLAUSE (1) OF CLAUSE 1

**Mr. Speaker :** Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Revenue and Elections Minister** (Sardar Umrao Singh): Sir, I beg to move that the Punjab State Legislature Members (Pension and Medical Facilities Regulation) Bill, as amended, be passed.

**Mr. Speaker :** Motion moved —

That the Punjab State Legislature Members (Pension and Medical Facilities Regulation) Bill, as amended, be passed.

**Mr. Speaker:** Question is—

That the punjab State Legislature Members (Pension and Medical Facilities Regulation) Bill, as amended, be passed.

*The motion was carried.*

## STATEMENT BY FINANCE MINISTER

**ਵਿੱਤ ਮੰਤਰੀ** (ਸ਼੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਚੂੰਕਿ ਹਾਊਸ ਇਨ ਸੈਸ਼ਨ ਹੈ, ਅਨਾਊਂਸਮੈਂਟ ਕਰਨਾ ਚਾਹੁੰਦਾ ਹਾਂ ਕਿ ਲੁਧਿਆਣਾ ਔਰ ਅੰਮ੍ਰਿਤਸਰ, ਸਰਕਾਰ ਦੇ ਫ਼ੈਸਲੇ ਅਨੁਸਾਰ ਜਿਹੜਾ ਸਰਕਾਰ ਨੇ 1976 ਵਿਚ ਐਕਟ ਪਾਸ ਕੀਤਾ ਸੀ, ਦੀਆਂ ਦੋਨੋ ਮਿਉਂਸਪਲ ਕਮੇਟੀਆਂ ਵਿਚ ਇਮੀਜੀਏਟ ਇਫ਼ੈਕਟ ਤੋਂ ਕਾਰਪੋਰੇਸ਼ਨਜ਼ ਬਣ ਗਈਆਂ ਹਨ। ਜਿਹੜਾ ਪਟਿਆਲਾ ਡਵੀਜ਼ਨ ਦਾ ਕਮਿਸ਼ਨਰ ਹੈ ਔਰ ਜਿਹੜਾ ਜਲੰਧਰ ਡਵੀਜ਼ਨ ਦਾ ਕਮਿਸ਼ਨਰ ਹੈ ਉਹ ਇਨ ਐਡੀਸ਼ਨ ਟੂ ਦੇਅਰ ਪ੍ਰੈਜ਼ੈਂਟ ਡਿਊਟੀਜ਼ ਲੁਧਿਆਣਾ ਔਰ ਅੰਮ੍ਰਿਤਸਰ ਕਾਰਪੋਰੇਸ਼ਨਜ਼ ਦੇ ਕ੍ਰਮਵਾਰ ਕਮਿਸ਼ਨਰਜ਼ ਹੋਣਗੇ।

## THE PUNJAB LEGISLATIVE ASSEMBLY (ALLOWANCES OF MEMBERS) AMENDMENT BILL, 1977.

**Revenue and Elections Minister** (Sardar Umrao Singh): Sir, I beg to introduce the Punjab Legislative Assembly (Allowances of Members) Amendment Bill.

Sir, I also beg to move—

That the Punjab Legislative Assembly (Allowances of Members) Amendment Bill be taken into consideration at once-

ਸਪੀਕਰ ਸਾਹਿਬ, ਜਨਰਲ ਪਰਪਜ਼ਿਜ਼ ਕਮੇਟੀ ਦੀ ਰਿਕਮੈਂਡੇਸ਼ਨ ਸੀ ਕਿ ਜਿਹੜੇ ਮੈਂਬਰ ਅੰਡਰ ਡਿਟੇਨਸ਼ਨ ਹੋਣਗੇ ਉਨ੍ਹਾਂ ਨੂੰ ਮੰਥਲੀ ਅਲਾਊਂਸ ਮਿਲਣਾ ਚਾਹੀਦਾ ਹੈ । ਪੁਰਾਣੇ ਰੂਲਾਂ ਦੇ ਮੁਤਾਬਕ ਨਹੀਂ ਸੀ ਮਿਲਦਾ । ਜਨਰਲ ਪਰਪਜ਼ਿਜ਼ ਕਮੇਟੀ ਦੀ ਰਿਕਮੈਂਡੇਸ਼ਨ ਸਰਕਾਰ ਨੇ ਮੰਨ ਲਈ ਹੈ ਅਤੇ ਜਿਹੜੇ ਅੰਡਰ ਡਿਟੇਨਸ਼ਨ ਮੈਂਬਰਜ਼ ਹੋਣਗੇ ਉਨ੍ਹਾਂ ਨੂੰ ਮੰਥਲੀ ਅਲਾਊਂਸ ਮਿਲਿਆ ਕਰੇਗਾ ।

**Mr. Speaker:** Motion moved—

That the Punjab Legislative Assembly (Allowances of Members) Amendment Bill be taken into consideration at once.

ਮੈਂ ਕੁਝ ਆਪਣੀ ਆਬਜ਼ਰਵੇਸ਼ਨ ਕਰਨੀ ਚਾਹਵਾਂਗਾ । ਮਾਨਯੋਗ ਮੈਂਬਰਾਂ ਵਾਸਤੇ ਪੈਨਸ਼ਨ ਦਾ ਬਿਲ ਜਿਹੜਾ ਪੰਜਾਬ ਸਰਕਾਰ ਨੇ ਲਿਆਂਦਾ ਹੈ, ਬੜਾ ਸ਼ਲਾਘਾਯੋਗ ਹੈ। ਸਦਨ ਦੇ ਮਾਨਯੋਗ ਮੈਂਬਰਾਂ ਲਈ ਪਿਛਲੇ ਪੰਜ ਸਾਲਾਂ ਵਿਚ ਪੰਜਾਬ ਸਰਕਾਰ ਨੇ ਬਹੁਤ ਸਾਰੀਆਂ ਸਹੂਲਤਾਂ ਦਿਤੀਆਂ ਹਨ ਜਿਨ੍ਹਾਂ ਵਿਚ 35 ਰੁਪਏ ਤੋਂ 45 ਰੁਪਏ ਰੋਜ਼ਾਨਾ ਅਲਾਂਊਸ ਕਰ ਦੇਣਾ, ਟੈਲੀਫੂਨ ਹਲਕਿਆਂ ਵਿਚ ਲਗਵਾ ਦੇਣਾ, 100 ਰੁਪਏ ਮਹੀਨਾ ਟਰੰਕ ਕਾਲਾਂ ਵਾਸਤੇ ਮਨਜ਼ੂਰ ਕਰ ਦੇਣਾ; ਐਮ. ਐਲ. ਏਜ਼. ਹੋਸਟਲ ਵਿਚ ਨਵਾਂ ਫ਼ਰਨੀਚਰ ਮੁਹੱਈਆ ਕਰਨਾ, ਹਰ ਕਮਰੇ ਵਿਚ ਟੈਲੀਫੂਨ ਸਹੂਲਤ ਮੁਹੱਈਆ ਕਰਨਾ, ਕਾਰ ਵਿਚ ਸਫ਼ਰ ਕਰਨ ਵਾਲੇ ਮੈਂਬਰਾਂ ਦਾ ਸਫ਼ਰ ਭੱਤਾ ਵਧਾ ਦੇਣਾ, ਮੈਡੀਕਲ ਰੀਇੰਬਰਸਮੈਂਟ ਦੇ ਢੰਗ ਨੂੰ ਸੌਖਾ ਬਣਾਉਣਾ ਅਤੇ 225 ਰੁਪਏ ਮਹੀਨਾ ਹਲਕੇ ਦਾ ਅਲਾਊਂਸ ਦਾ ਮਿਲਾਕੇ ਮਿਲਣ ਵਾਲੇ ਸੀ. ਏ. ਦਾ 725 ਰੁਪਏ ਬਣ ਜਾਣਾ ਸ਼ਾਮਿਲ ਹੈ । ਮੈਂ ਅਨੁਭਵ ਕਰਦਾ ਹਾਂ ਕਿ ਇਨ੍ਹਾਂ ਸਹੂਲਤਾਂ ਦੇ ਮਿਲਣ ਨਾਲ ਮਾਨਯੋਗ ਮੈਂਬਰ ਆਪਣੇ ਹਲਕੇ ਦੀ ਖਾਸ ਤੌਰ ਤੇ ਅਤੇ ਆਪਣੇ ਪੰਜਾਬ ਸੂਬੇ ਦੀ ਆਮ ਤੌਰ ਤੇ ਸੇਵਾ ਕਰਨ ਵਿਚ ਬਹੁਤ ਸਫ਼ਲਤਾ ਪ੍ਰਾਪਤ ਕਰਨਗੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ** (ਬੈਠੇ ਬੈਠੇ) : ਇਹ ਬਿਲ ਕਦੋਂ ਤੋਂ ਲਾਗੂ ਹੋਵੇਗਾ ?

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਹਿਬ, ਬਰਾੜ ਸਾਹਿਬ ਨੇ ਬੈਠੇ ਬੈਠੇ ਇਕ ਕਲੈਰੀਫਿਕੇਸ਼ਨ ਮੰਗੀ ਹੈ ਕਿ ਇਹ ਬਿਲ ਜਿਹੜਾ ਹੈ ਇਹ ਕਦੋਂ ਤੋਂ ਲਾਗੂ ਹੋਵੇਗਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬਿਲ 1972 ਤੋਂ ਲਾਗੂ ਹੋਵੇਗਾ ।

**Mr. Speaker** : Question is—

That the Punjab Legislative Assembly (Allowances of Members) Amendment Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

CLAUSE 2

**Mr. Speaker** : Question is—

That Clause 2 stand part of the Bill.

*The motion was carried*

CLAUSE 1

**Mr. Speaker :** Question is—

That clause 1 stand part of the Bill.

*The Motion was carried.*

TITLE

**Mr. Speaker :** Question is—

That Title be the Title of the Bill.

*The motion was carried*

**Revenue and Elections Minister (Sardar Umrao Singh) :** Sir I beg to move—

> That the Punjab Legislative Assembly (Allowances of Members) Amendment Bill be passed.

**Mr. Speaker :** Motion moved—

> That the Punjab Legislative Assembly (Allowances of Members) Amendment Bill be passed.

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮੈਂਬਰਜ਼ ਦੀ ਪੈਨਸ਼ਨ ਵਾਲਾ ਬਿਲ ਹੈ ਇਹ ਕਦੋਂ ਤੋਂ ਲਾਗੂ ਹੋਵੇਗਾ ?

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਪੁਲਿਟੀਕਲ ਬੰਦਿਆਂ ਤੇ ਕਈ ਕੇਸ ਹੋਏ ਹਨ, ਜਿਸ ਤਰ੍ਹਾਂ ਡਿਟੈਨਸ਼ਨ ਹੈ, ਦਫਾ 107/151 ਹੈ ਜਾਂ ਦਫ਼ਾ 144 ਦੇ ਤਹਿਤ ਹੈ, ਇਹ ਬਿਲ ਇਨ੍ਹਾਂ ਸਾਰੀਆਂ ਗਲਾਂ ਲਈ ਲਾਗੂ ਹੋਵੇਗਾ ਜਾਂ ਇਕੱਲਾ ਮੀਸਾ ਲਈ ਹੈ ?

**ਸ਼੍ਰੀ ਸਪੀਕਰ :** Detention is detention, ਚਾਹੇ ਕੋਈ ਵੀ ਕੇਸ ਕਿਉਂ ਨਾ ਹੋਵੇ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ :** ਸਪੀਕਰ ਸਾਹਿਬ, ਇਹ ਕਲੀਅਰ ਕਰਾਉਣਾ ਚਾਹੁੰਦੇ ਹਾਂ ਕਿ ਪੈਨਸ਼ਨ ਵਾਲਾ ਬਿਲ ਕਦੋਂ ਤੋਂ ਲਾਗੂ ਹੋਣਾ ਹੈ ਔਰ ਡੀਟੈਨਸ਼ਨ ਵਾਲਾ ਕਦੋਂ ਤੋਂ ਲਾਗੂ ਹੋਣਾ ਹੈ ਕਿਉਂਕਿ ਸਾਨੂੰ ਸੁਣਨ ਵਿਚ ਕੁਝ ਭੁਲੇਖਾ ਲਗਿਆ ਹੈ ?

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਦੋ ਬਿਲ ਹਨ । ਜਿਹੜਾ ਡੀਟੈਨਸ਼ਨ ਵਾਲਾ ਬਿਲ ਹੈ ਉਹ ਤਾਂ 1972 ਤੋਂ ਲਾਗੂ ਹੋਵੇਗਾ ਅਤੇ ਜਿਹੜਾ ਪੈਨਸ਼ਨ ਵਾਲਾ ਬਿਲ ਹੈ ਉਹ 1952 ਤੋਂ ਲਾਗੂ ਹੋਵੇਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ ਜਿਹੜੇ ਐਮ. ਐਲ. ਏ. ਰਿਟਾਇਰ ਹੋਣਗੇ ਜੇ ਉਹ ਮੀਸਾ ਆਦਿ ਵਿਚ ਨਜ਼ਰ ਬੰਦ ਹੋ ਜਾਣ ਤਾਂ ਕੀ ਉਨ੍ਹਾਂ ਨੂੰ ਪੈਨਸ਼ਨ ਮਿਲੇਗੀ ਜਾਂ ਨਹੀਂ ?

ਸ੍ਰੀ ਸਪੀਕਰ : ਉਹ ਬਿਲ ਤਾਂ ਆਲਰੈਡੀ ਪਾਸ ਹੋ ਚੁਕਾ ਹੈ ।

Question is—

That the Punjab Legislative Assembly (Allowances of Members) Amendment Bill be passed.

*The motion was carried*

## SECOND REPORT OF THE BUSINESS ADVISORY COMMITTEE

**Mr. Speaker** : I have to present to the House the Second Report of the Business Advisory Committee. The report reads :

After some discussion, it was decided that the following business be transacted at the undermentioned sittings of the Vidhan Sabha to be held from the Ist to 12th April, 1977 :—

| | |
|---|---|
| Friday, the 1st April (9.00 A.M.) | Discussion on the Governor's Address. |
| Saturday, the 2nd April | Off-day. |
| Sunday, the 3rd April | Holiday. |
| Monday, the 4th April (2.00 P.M.) | Resumption of discussion on the Governor's Address. |
| Tuesday, the 5th April (9.00 A.M.) | Resumption of discussion and voting on Motion of Thanks on the Governor's Address. |
| Wednesday, the 6th April (9.00 A.M.) | General Discussion on Budget for the year 1977-78. |
| Thursday, the 7th April (9.00 A.M.) | Non-Official Business. |
| Thursday, the 7th April (2·30 P.M.) | Resumption of General Discussion on the Budget for the year 1977-78. |
| Friday, the 8th April (9.00 A.M.) | Discussion and Voting of Demands for Grants in respect of Irrigation, Power, Agriculture and Co-operation relating to Budget Estimates for the year 1977-78. |
| Saturday, the 9th April | Off-day. |
| Sunday, the 10th April | Holiday. |
| Monday, the 11th April (2.00 P.M.) | Discussion and Votings of Demand for Grants in respect of General Administration relating to Budget Estimates for the year 1977-78; and guillotine will be applied in respect of the remaining Demands for Grants, under the Rules. |
| Tuesday, the 12th April (9.00 A.M.) | (i) Appropriation Bill on the Budget Estimates for the year 1977-78.<br>(ii) Legislative Business, if any. |

Call Attention Notices, if any, will not be taken up in the afternoon sitting on the 7th April, 1977.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Revenue and Elections Minister** (Sardar Umrao Singh) :-Sir, I beg to move—

> That this House agrees with the recommendations contained in the Second Report of the Business Advisory Committee.

**Mr. Speaker** : Motion moved—

> That this House agrees with the recommendations contained in the Second Report of the Business Advisory Committee.

**Mr. Speaker** : Question is—

> That this House agrees with the recommendations contained in the Second Report of the Business Advisory Committee.

*The Motion was carried.*

---

## THE LEPERS (PUNJAB AMENDMENT) BILL, 1977.

**Minister of State for Health and Family Planning**: (Sardar Balbir Singh) Sir, I beg to introduce the Lepers (Punjab Amendment) Bill.

Sir, I also beg to move—

> That the Lepers (Punjab Amendment) Bill be taken into consideration at once.

**Mr. Speaker** : Motion moved—

> That the Lepers (Punjab Amendment) Bill be taken into consideration at once.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ (ਖੰਨਾ ਐਸ.ਸੀ.)** ; ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਿਹਤ ਮੰਤਰੀ ਜੀ ਨੇ ਹਾਊਸ ਦੇ ਸਾਹਮਣੇ ਰੱਖਿਆ ਹੈ, ਇਸ ਵਿਚ ਦੋ ਤਿੰਨ ਪੁਆਇੰਟਸ ਬੜੇ ਜ਼ਰੂਰੀ ਹਨ । ਕੋਹੜ ਦੀ ਬਿਮਾਰੀ ਨੂੰ ਕੰਟਰੋਲ ਕਰਨ ਵਾਸਤੇ ਸਰਕਾਰ ਨੇ ਇਹ ਇੱਕ ਸਟੈਪ ਲਿਆ ਹੈ । ਮੈਂ ਸਮਝਦਾ ਹਾਂ ਕਿ ਇਹ ਸਟੈਪ ਨਾਮੁਕੰਮਲ ਹੈ । ਜੇ ਅਸੀਂ ਕੋਹੜ ਦੀ ਬਿਮਾਰੀ ਨੂੰ ਕੰਟਰੋਲ ਕਰਨਾ ਚਾਹੁੰਦੇ ਹਾਂ ਤਾਂ ਕੋਹੜੀਆਂ ਦੀਆਂ ਅਲਹਿਦਾ ਬਸਤੀਆਂ ਬਣਾਈਆਂ ਜਾਣ ਅਤੇ ਉਨ੍ਹਾਂ ਨੂੰ ਅਲਹਿਦਾ ਰੱਖ ਕੇ ਉਨ੍ਹਾਂ ਦਾ ਇਲਾਜ ਕੀਤਾ ਜਾਵੇ । ਦੂਜਾ ਸਟੈਪ ਇਹ ਹੈ ਕਿ ਜੇਕਰ ਸਰਕਾਰ ਚਾਹੁੰਦੀ ਹੈ ਕਿ ਅਗੇ ਨੂੰ ਕੋਹੜੀ ਪੈਦਾ ਨਾ ਹੋਣ ਤੇ ਕੋਹੜੀ ਦੀ ਔਲਾਦ ਖ਼ਤਮ ਕਰਨੀ ਹੈ ਤਾਂ ਇਨ੍ਹਾਂ ਨੂੰ ਪਰਮਾਨੈਂਟਲੀ ਸਟੈਰਲਾਈਜ਼ ਕਰਨਾ ਚਾਹੀਦਾ ਹੈ ਨਹੀਂ ਤਾਂ ਕੋਹੜੀ ਆਪਣੇ ਕੋਹੜੀ ਬੱਚੇ ਹੀ ਪੈਦਾ ਕਰਦੇ ਰਹਿਣਗੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦਾ ਸਮਰੱਥਨ ਕਰਦਾ ਹਾਂ ।

**Mr. Speaker** : Question is—

> That the Lepers (Punjab Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

CLAUSE 2

**Mr. Speaker** : Question is—

That clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

CLAUSE 4

**Mr. Speaker** : Question is—

That clause 4 stand part of the Bill.

*The motion was carried.*

CLAUSE 5

**Mr. Speaker**: Question is—

That Clause 5 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr Speaker** : Question is

That the Title be the Title of the Bill.

*The motion was carried.*

**Minister of State for Health and Family Planning** : (Sardar Ialbir Singh) : Sir, I beg to move—

That the Lepers (Punjab Amendment) Bill be passed.

**Mr. Speaker**: Motion moved—

That the Lepers (Punjab Amendment) Bill be passed.

**Mr. Speaker**: Question is—

That the Lepers (Punjab Amendment) Bill be passed.

*The motion was carried.*

**Mr. Speaker**: The House stands adjourned till 9.00 A.M. on Friday, the Ist April 1977.

3. 17 P. M.

*(The Sabha then adjourned till 9.00 A. M. on Friday, the Ist April, 1977).*

96—20-6-1977—286 Copies—Govt. Press, Patiala.

APPENDIX

TO

PUNJAB VIDHAN SABHA DEBATES

*Dated the 31st March, 1977*

Vol. 1—No. 4

**ਲੋਕਲ ਬੱਸ ਦੇ ਕਿਰਾਇਆਂ ਵਿਚ ਵਾਧਾ**

*3936 1. ਕਾਮਰੇਡ ਸੱਘੜ ਸਿੰਘ
2. ਕਾਮਰੇਡ ਸੱਤ ਪਾਲ ਡਾਂਗ } : ਕੀ ਟਰਾਂਸਪੋਰਟ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ—

(ੳ) ਕੀ ਸਾਲ 1976 ਦੇ ਦੌਰਾਨ ਲੋਕਲ ਬੱਸ ਦੇ ਕਿਰਾਇਆਂ ਵਿਚ ਕੋਈ ਵਾਧਾ ਹੋਇਆ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ;

(ਅ) 1 ਜਨਵਰੀ 1977 ਨੂੰ ਲੋਕਲ ਬੱਸਾਂ ਦੇ ਕਿਰਾਏ ਦਾ ਹਿਸਾਬ ਲਾਉਣ ਦਾ ਤਰੀਕਾ ਕੀ ਸੀ ;

(ੲ) ਕੀ ਉਪਰੋਕਤ ਭਾਗ (ਅ) ਵਿਚ ਹਵਾਲਾ ਦਿਤੇ ਤਰੀਕੇ ਨੂੰ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਕੀ ਲੋਕਾਂ ਤੋਂ ਕੋਈ ਇਤਰਾਜ਼ ਮੰਗੇ ਗਏ ਹਨ ;

(ਸ) ਰਾਜ ਵਿਚ ਕਸਬਾ ਵਾਰ ਇਸ ਤਰ੍ਹਾਂ ਹੁਣ ਤਕ ਕਿੰਨੇ ਇਤਰਾਜ਼ ਪ੍ਰਾਪਤ ਕੀਤੇ ?

**ਸਰਦਾਰ ਦਿਲਬਾਗ ਸਿੰਘ ਡਾਲੇਕੇ**: (ੳ) ਹਾਂ ਜੀ, ਬੱਸਾਂ ਦਾ ਕਰਾਇਆ ਅਤੇ ਭਾੜੇ (ਜਿਸ ਵਿਚ ਲੋਕਲ ਬੱਸਾਂ ਵੀ ਸ਼ਾਮਲ ਹਨ) ਦੀਆਂ ਦਰਾਂ ਵਿਚ ਪੰਜਾਬ ਸਰਕਾਰ ਦੇ ਨੋਟੀਫੀਕੇਸ਼ਨ ਨੰ: 6656-3 ਪੀ.ਸੀ. 76/38150, ਮਿਤੀ 28 ਅਕਤੂਬਰ, 1976 ਰਾਹੀਂ ਸੋਧ ਕੀਤੀ ਗਈ ਸੀ । ਇਨ੍ਹਾਂ ਦਰਾਂ ਵਿਚ 1 ਨਵੰਬਰ, 1976 ਤੋਂ ਪਹਿਲਾਂ ਵਾਲੇ ਰੇਟਾਂ ਵਿਚ 20% ਵਾਧਾ ਕੀਤਾ ਗਿਆ ਸੀ ਅਤੇ ਮੈਦਾਨੀ ਇਲਾਕਿਆਂ ਵਿਚ ਪੱਕੀਆਂ ਸੜਕਾਂ ਦੇ ਕਿਰਾਏ ਦੀ ਦਰ 3.25 ਪੈਸੇ ਤੋਂ ਵਧਾ ਕੇ 3.90 ਪੈਸੇ ਪ੍ਰਤੀ ਮੁਸਾਫਿਰ ਪ੍ਰਤੀ ਕਿਲੋਮੀਟਰ ਕਰ ਦਿਤੀ ਸੀ ।

(ਅ) ਲੋਕਲ ਬੱਸਾਂ ਦੇ ਕਰਾਏ ਨੂੰ ਮਿਥਣ ਦੀ ਵਿਧੀ ਮਿਤੀ 1 ਜਨਵਰੀ, 1977 ਨੂੰ 3.90 ਪੈਸੇ ਪ੍ਰਤੀ ਮੁਸਾਫਰ ਪ੍ਰਤੀ ਕਿਲੋਮੀਟਰ ਦੇ ਦਰ ਨਾਲ ਸੀ । ਇਸ ਤਰ੍ਹਾਂ ਵੱਖ ਵੱਖ ਸਟੇਜਾਂ ਲਈ ਮਿਥਿਆ ਗਿਆ ਕਰਾਇਆ 5 ਪੈਸੇ ਦੇ ਨੇੜੇ ਵਾਲੇ ਗੁਣਤ ਅੰਕ ਨਾਲ ਜੋੜ ਦਿਤਾ ਜਾਂਦਾ ਸੀ, ਬਸ਼ਰਤੇ ਕਿ ਇਹ ਵਾਧਾ 2 ਪੈਸੇ ਤੋਂ ਵੱਧ ਨਾ ਹੋਵੇ । ਸਟੇਜ-ਵਾਰ ਕਰਾਏ ਦੇ ਚਾਰਟ ਆਰ.ਟੀ.ਏ. ਤੋਂ ਮਨਜ਼ੂਰ ਕਰਾ ਕੇ ਲਾਏ ਜਾਂਦੇ ਹਨ, ਜਿਸ ਤਰ੍ਹਾਂ ਕਿ ਮੋਟਰ ਵਹੀਕਲ ਰੂਲਜ਼ 1940 ਦੇ ਰੂਲ 4.9 (1) (ii) ਦੇ ਫਾਰਮ ਪੀ. ਐਸ. ਟੀ. ਐਸ. ਵਿਚ ਉਪਬੰਧ ਕੀਤਾ ਗਿਆ ਹੈ ।

(ੲ) ਹਾਂ ਜੀ, ਮੁਢਲੀਆਂ ਹਦਾਇਤਾਂ ਜਿਹੜੀਆਂ ਕਿ ਐਸ. ਟੀ. ਏ. ਨੂੰ ਦਿੱਤੀਆਂ ਜਾਣੀਆਂ ਸਨ, ਦਾ ਖਰੜਾ ਮਿਤੀ 13 ਦਸੰਬਰ, 1976 ਨੂੰ ਪ੍ਰਕਾਸ਼ਤ ਕੀਤਾ ਗਿਆ ਸੀ। ਦੱਸੇ ਗਏ ਸਮੇਂ ਦੇ ਅੰਦਰ ਜੋ ਇਤਰਾਜ਼ ਜਨਤਾ ਵਲੋਂ ਪ੍ਰਾਪਤ ਹੋਏ ਸਨ ਉਨ੍ਹਾਂ ਤੇ ਵਿਚਾਰ ਕਰ ਲਿਆ ਗਿਆ ਹੈ। ਸਰਕਾਰ-ਸਟੇਜ-ਵਾਰ ਘੱਟ ਤੋਂ ਘੱਟ ਕਰਾਇਆ 15 ਪੈਸੇ ਪਹਿਲੀ ਸਟੇਜ ਲਈ ਨਿਯਤ ਕਰਨਾ ਤਜਵੀਜ਼ ਕਰਦੀ ਹੈ ਅਤੇ ਉਸ ਤੋਂ ਬਾਅਦ ਕਰਾਇਆ ਉਨ੍ਹਾਂ ਦਰਾਂ ਤੇ ਵਸੂਲਿਆ ਜਾਵੇਗਾ ਜਿਹੜੀਆਂ ਕਿ ਮੋਟਰ ਵਹੀਕਲ ਐਕਟ 1939 ਅਧੀਨ ਪੱਕੀਆਂ ਸੜਕਾਂ ਲਈ ਸਮੇਂ ਸਮੇਂ ਸਿਰ ਨਿਯਤ ਕੀਤੀਆਂ ਜਾਣਗੀਆਂ।

(ਸ) ਜਨਤਾ ਵਲੋਂ 146 ਇਤਰਾਜ਼ ਪ੍ਰਾਪਤ ਹੋਏ ਸਨ ਇਹ ਸੂਚਨਾ ਕਸਬਾ-ਵਾਰ ਦੇਣੀ ਸੰਭਵ ਨਹੀਂ ਹੈ, ਕਿਉਂਜੋ ਕਈ ਇਤਰਾਜ਼ ਕਰਨ ਵਾਲਿਆਂ ਨੇ ਆਪਣਾ ਪੂਰਾ ਪਤਾ ਨਹੀਂ ਦਿੱਤਾ ਹੈ।

———

96—20-6-1977—286—ਕਾਪੀ ਪੰਜਾਬ ਸਰਕਾਰ ਪਰੈਸ, ਪਟਿਆਲਾ।

# E R R A T A

to

Punjab Vidhan Sabha Debates

Dated:- 31-3-1977

( Vol.I-No.4 )

| Read | For | Page | Line |
|---|---|---|---|
| ਸ੍ਰੀ ਪਿਆਰਾ ਰਾਮ ਧੰਨੋਵਾਲੀ | ਸ੍ਰੀ ਪਿਆਰਾ ਾਮ ਧੰਨੋਵਾਲੀ | (4)8 | 1 |
| instalments | enstalments | (4)22 | 22 |
| the | t s | (4)22 | 15th from below |
| respect | respepect | (4)22 | 12th from below |
| Territory | Terrytory | (4)22 | 10th from below |
| Committees | Committes | (4)25 | 14th from below |
| he | h | (4)26 | 5th from below |
| Category | Categery | (4)26 | 4th from below |
| therefor | therefore | (4)30 | 2nd from below |
| children | chiidren | (4)31 | 14 |
| ਹਿੰਦੁਸਤਾਨ | ਹਿੰਦੁਸਾਨ | (4)42 | 15th from below |
| [illegible] | [illegible] | [illegible])42 | [illegible] |
| ਸਰਦਾਰ ਬਲਵਿੰਦਰ ਸਿੰਘ ਭੂੰਦੜ | ਸਰਦਾਰ ਬਲਵਿੰਦਟ ਸਿੰਘ ਭੂਦੜ | (4)42 | 12th from below |

# PUNJAB VIDHAN SABHA

## DEBATES

*1st April, 1977*

Vol. I—No. 5

## OFFICIAL REPORT

## CONTENTS

*Friday, the 1st April, 1977*


| | | PAGE |
|---|---|---|
| Starred Questions and Answers | .. | (5) 1 |
| Written Answers to Starred Questions Laid on the Table of the House under Rule 38 | .. | (5) 21 |
| Unstarred Questions and Answers | .. | (5) 27 |
| Questions of Privilege | .. | (5) 32 |
| Call Attention Notices under Rule 66 | .. | (5) 32 |
| Discussion on Governor's Address | .. | (5) 38 |
| Question of Privilege | .. | (5) 68 |
| Discussion on Governor's Address (*Resumption*) | .. | (5) 71 |



Punjab Vidhan Sabha Secretariat, Chandigarh.
Rs. 27-10

# PUNJAB VIDHAN SABHA DEBATES

*Friday, the 1st April, 1977*

*The Vidhan Sabha met in the Punjab Vidhan Sabha Hall, Vidhan Bhavan, Chandigarh at 9-00 A. M. of the Clock Mr. Speaker (Dr. Kewal Krishan) in the Chair*

## STARRED QUESTIONS AND ANSWERS

### LABOUR OFFICERS IN THE AGRICULTURE DEPARTMENT

*3826. 1. **Comrade Mehtab Singh Nokerian**
2. **Comrade Satya Pal Dang**, } Will the Minister for Agriculture and Forest be pleased to state :—

(a) whether any posts of Labour Officers for agricultural labourers exist on the plan side; if so, the number thereof ;

(b) the number of posts out of those referred to in part (a) above which have been filled up and the number of those which are still lying vacant ;

(c) the name of Labour Officers who have been appointed against the said posts together with the reasons for which the remaining posts have not been filled up so far ?

**ਮਾਸਟਰ ਗੁਰਬੰਤਾ ਸਿੰਘ** : (ੳ) ਕੋਈ ਨਹੀਂ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਸਪੀਕਰ** : ਫਾਈਨੈਂਸ ਮਨਿਸਟਰ ਸਾਹਿਬ ਤਾਂ ਆਏ ਨਹੀਂ, ਉਨ੍ਹਾਂ ਦਾ ਸਵਾਲ ਹੈ, ਮਾਟਸਰ ਜੀ, ਤੁਸੀਂ ਜਵਾਬ ਦੇ ਸਕੋਗੇ ?

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਮੇਰੇ ਮਹਿਕਮੇ ਵਿਚ ਕੋਈ ਐਸਾ ਆਦਮੀ ਨਹੀਂ ਰੱਖਿਆ ਗਿਆ ਹੈ। ਲੇਬਰ ਵੈਲਫੇਅਰ ਅਫ਼ਸਰ ਐਗਰੀਕਲਚਰ ਡਿਪਾਰਟਮੈਂਟ ਵਾਸਤੇ ਲੇਬਰ ਡਿਪਾਰਟ-ਮੈਂਟ ਰੱਖਦਾ ਹੈ ।

**ਸ੍ਰੀ ਸਪੀਕਰ** : ਸ਼ਰਮਾ ਜੀ ਆ ਗਏ ਹਨ । ਸ਼ਰਮਾ ਜੀ ਵੇਲੇ ਸਿਰ ਆ ਜਾਇਆ ਕਰੋ ।

---

*Starred Qn. No. 3826 was included in the printed list of starred questions dated 31st March, 1977 but was taken up on 1st April, 1977 under orders of the hon. Speaker.

**ਵਿੱਤ ਮੰਤਰੀ (ਸ਼੍ਰੀ ਹੰਸ ਰਾਜ ਸ਼ਰਮਾ)**: ਅਸੀਂ ਆਪਣੇ ਇਸ ਮਹਿਕਮੇ ਵਿਚ ਹਰ ਜ਼ਿਲ੍ਹੇ ਵਿਚ, ਐਗਰੀਕਲਚਰ ਵਾਸਤੇ ਜੋ ਮਿਨੀਮਮ ਵੇਜਿਜ਼ ਮੁਕਰੱਰ ਕੀਤੀਆਂ ਹਨ, ਉਨ੍ਹਾਂ ਨੂੰ ਇੰਪਲੀਮੈਂਟ ਕਰਨ ਵਾਸਤੇ, 12 ਲੇਬਰ ਵੈਲਫੇਅਰ ਅਫਸਰ ਰਖਣੇ ਹਨ ਅਤੇ 12 ਜ਼ਿਲ੍ਹਿਆਂ ਵਾਸਤੇ ਉਨ੍ਹਾਂ ਲਈ ਪੈਸੇ ਰਖੇ ਹਨ । ਇਨ੍ਹਾਂ 12 ਅਫਸਰਾਂ ਵਿਚੋਂ 5 ਅਸੀਂ ਮਹਿਕਮੇ ਵਿਚੋਂ ਭਰਨੇ ਹਨ ਅਤੇ 7 ਦੀ ਰਿਕੁਇਜ਼ੀਸ਼ਨ ਪਬਲਿਕ ਸਰਵਿਸ ਕਮਿਸ਼ਨ ਨੂੰ ਭੇਜੀ ਹੋਈ ਹੈ ।

**ਕਾਮਰੇਡ ਸੱਤ ਪਾਲ ਡਾਂਗ**: ਕਲ ਜਿਹੜਾ ਸਾਲ ਮੁਕ ਗਿਆ, ਪੈਸੇ ਉਸ ਵਿਚ ਰਖੇ ਸਨ ਅਤੇ ਇਸ ਬਾਰੇ ਪਿਛਲੀ ਬਜਟ ਤਕਰੀਰ ਵਿਚ ਇਹ ਗੱਲ ਕਹੀ ਗਈ ਸੀ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਹੁਣ ਤਕ ਐਕਚੁਅਲੀ ਕਿੰਨੀਆਂ ਐਪੁਆਇੰਟਮੈਂਟਸ ਹੋਈਆਂ ਹਨ ? ਕੀ ਕੋਈ ਲੇਬਰ ਵੈਲਫੇਅਰ ਅਫਸਰ ਕਿਸੇ ਜ਼ਿਲ੍ਹੇ ਵਿਚ ਲਗਾਇਆ ਗਿਆ ਹੈ ਜਿਹੜਾ ਕਿ ਐਗਰੀਕਲਚਰਲ ਲੇਬਰ ਦੀਆਂ ਮਿਨੀਮਮ ਵੇਜਿਜ਼ ਦਿਲਾਉਣ ਦਾ ਜ਼ਿਮੇਵਾਰ ਹੈ ? ਬਜਟ ਸਪੀਚ ਵਿਚ ਪਿਛਲੇ ਸਾਲ ਤਕਰੀਰ ਵਿਚ ਕਿਹਾ ਗਿਆ ਸੀ ਅਤੇ ਗੌਰਮਿੰਟ ਆਫ ਇੰਡੀਆ ਤੋਂ ਵੀ ਪੈਸੇ ਮਿਲ ਗਏ ।

**ਮੰਤਰੀ** : ਪਬਲਿਕ ਸਰਵਿਸ ਕਮਿਸ਼ਨ ਨੇ ਲਿਖਿਆ ਸੀ ਕਿ ਜਿਹੜੀਆਂ ਕੁਆਲੀਫਿਕੇਸ਼ਨਜ਼ ਰੱਖੀਆਂ ਗਈਆਂ ਹਨ, ਉਸ ਅਨੁਸਾਰ ਬੰਦਾ ਕੋਈ ਨਹੀਂ ਮਿਲਿਆ ਅਤੇ ਉਨ੍ਹਾਂ ਨੇ ਇਹ ਚੀਜ਼ ਸਾਨੂੰ ਪੋਸਟਾਂ ਦੀ ਐਡਵਰਟਾਈਜ਼ਮੈਂਟ ਕਰਕੇ ਇੰਟਰਵਿਊ ਕਰਕੇ ਬਾਅਦ ਵਿਚ ਲਿਖੀ । ਇਸ ਕਰਕੇ ਅਸੀਂ ਹੁਣ ਕੁਆਲੀਫਿਕੇਸ਼ਨਜ਼ ਰਿਲੈਕਸ ਕਰ ਰਹੇ ਹਾਂ ਅਤੇ ਇਸ ਕੰਮ ਵਾਸਤੇ ਇਕ ਕਮੇਟੀ ਬਣਾਈ ਹੈ ਅਤੇ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਜਿਹੜੇ 5 ਆਦਮੀ ਮਹਿਕਮੇ ਵਿਚੋਂ ਰਖਣੇ ਸਨ, ਇਕ ਆਦਮੀ ਐਸਾ ਮਿਲਿਆ ਹੈ ਜੋ ਕੁਆਲੀਫਿਕੇਸ਼ਨਜ਼ ਫੁਲਫਿਲ ਕਰਦਾ ਸੀ ਅਤੇ ਉਸ ਨੂੰ ਲਗਾ ਦਿੱਤਾ ਇਕ ਜ਼ਿਲੇ ਵਿਚ, ਉਸ ਦਾ ਨਾਂ ਹੈ ਸਾਹਨੀ । 4 ਆਦਮੀ ਹੋਰ ਡਿਪਾਰਟਮੈਂਟ ਵਿਚੋਂ ਲਗਣੇ ਹਨ, ਉਨ੍ਹਾਂ ਵਾਸਤੇ ਕੁਆਲੀਫਿਕੇਸ਼ਨਜ਼ ਰਿਲੈਕਸ ਕਰ ਰਹੇ ਹਾਂ ਅਤੇ ਫਿਰ ਉਹ ਲਗਾ ਦਿੱਤੇ ਜਾਣਗੇ ਅਤੇ ਬਾਕੀ 7 ਪਬਲਿਕ ਸਰਵਿਸ ਕਮਿਸ਼ਨ ਨੇ ਲਗਾਉਣੇ ਹਨ ਜਿਨ੍ਹਾਂ ਵਾਸਤੇ ਕੁਆਲੀਫਿਕੇਸ਼ਨਜ਼ ਰਿਲੈਕਸ ਕੀਤੀਆਂ ਜਾ ਰਹੀਆਂ ਹਨ ।

**Acharya Prithvi Singh Azad** : Will the hon. Minister be pleased to state what are the qualifications fixed for Labour Inspectors and Labour Officers and what are the qualifications which the Govt. is to re-fix now ?

**ਮੰਤਰੀ** : ਮੈਂ ਜਵਾਬ ਦਿੱਤਾ ਹੈ ਕਿ ਉਨ੍ਹਾਂ ਦੀਆਂ ਕੁਆਲੀਫਿਕੇਸ਼ਨਜ਼ ਰਿਲੈਕਸ ਕਰ ਰਹੇ ਹਾਂ, ਇਹ ਮਾਮਲਾ ਅੰਡਰ ਕਨਸਿਡਰੇਸ਼ਨ ਹੈ, ਬਾਅਦ ਵਿਚ ਪੁਛ ਲੈਣਾ ।

**ਕਾਮਰੇਡ ਸੱਤ ਪਾਲ ਡਾਂਗ**: ਸਾਲ ਤਾਂ ਪਿਛੇ ਲੰਘ ਗਿਆ ਹੈ । ਮਿਨੀਮਮ ਵੇਜਿਜ਼ ਜਿਹੜੀਆਂ ਘੱਟ ਤੋਂ ਘੱਟ ਲੇਬਰ ਨੂੰ ਮਿਲਣੀਆਂ ਚਾਹੀਦੀਆਂ ਹਨ, ਉਹ ਮਿਲਦੀਆਂ ਨਹੀਂ, ਇਸ ਕਰਕੇ ਕੀ ਮਨਿਸਟਰ ਸਾਹਿਬ ਇਹ ਦੱਸ ਸਕਣਗੇ ਕਿ ਸਾਰਿਆਂ ਜ਼ਿਲ੍ਹਿਆਂ ਵਿਚ ਕਦੋਂ ਤਕ ਲੇਬਰ ਵੈਲਫੇਅਰ ਅਫਸਰ ਲਗਾ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ ਅਸੀਂ ਕੋਈ ਢਿਲ ਨਹੀਂ ਕੀਤੀ, ਪ੍ਰੋਸੀਜਰ ਉਹੀ ਅਡਾਪਟ ਕੀਤਾ ਜੋ ਕਿ ਲੇਡ-ਡਾਊਨ ਹੈ । ਅਸੀਂ ਜਲਦੀ ਤੋਂ ਜਲਦੀ ਕਮਿਸ਼ਨ ਨੂੰ ਇਸ ਬਾਰੇ ਕਹਿ

ਰਹੇ ਹਾਂ ਅਤੇ ਜਲਦੀ ਕੁਆਲੀਫਿਕੇਸ਼ਨਜ਼ ਰਿਲੈਕਸ ਕਰ ਰਹੇ ਹਾਂ ਅਤੇ ਜਿਹੜੇ ਮਹਿਕਮੇ ਵਿਚੋਂ ਚਾਰ ਰਖਣੇ ਹਨ ਉਹ ਵੀ ਰਖ ਲਵਾਂਗੇ। ਵੈਸੇ ਪੰਜਾਬ ਵਿਚ ਮਿਨੀਮਮ ਵੇਜਿਜ਼ ਬਕਾਇਦਾ ਮਿਲ ਰਹੀਆਂ ਹਨ ਅਤੇ ਇਸ ਬਾਰੇ ਕਿਸੇ ਐਮ. ਐਲ. ਏ. ਸਾਹਿਬ ਤੋਂ ਕੋਈ ਸ਼ਿਕਾਇਤ ਨਹੀਂ ਆਈ ਕਿਸੇ ਜਗ੍ਹਾ ਤੋਂ ਕੋਈ ਸ਼ਿਕਾਇਤ ਨਹੀਂ ਆਈ ਕਿ ਫਲਾਂ ਜਗ੍ਹਾਂ ਮਿਨੀਮਮ ਵੇਜ ਨਹੀਂ ਮਿਲਦੀ। ਅਸੀਂ ਦੂਜੇ ਅਫਸਰ ਭੇਜੇ ਹੋਏ ਹਨ, ਇਨ੍ਹਾਂ ਨੂੰ ਵੀ ਪਤਾ ਹੈ। ਕਈ ਜ਼ਿਲ੍ਹਿਆਂ ਵਿਚ ਮਿਨੀਮਮ ਵੇਜ ਥੋੜ੍ਹੀ ਜਿਹੀ ਘੱਟ ਹੈ ਅਤੇ ਕਈ ਜ਼ਿਲਿਆਂ ਵਿਚ ਥੋੜ੍ਹੀ ਜਿਹੀ ਵਧ ਵੀ ਹੈ, ਪਰ ਇਸ ਬਾਰੇ ਕਿਸੇ ਬੈਕਵਰਡ ਏਰੀਆਂ ਜਾਂ ਪਰਾਗਰੈਸਿਵ ਏਰੀਆ ਵਿਚੋਂ ਕੋਈ ਸ਼ਿਕਾਇਤ ਨਹੀਂ ਆਈ ਹੈ।

**आचार्य पृथ्वी सिंह आज़ाद :** मैं यह पूछना चाहता हूं कि जो मिनीमम वेज मज़दूरों की मुकर्रर की है, उस से ज्यादा मज़दूरी ज़िमीदार जो बाहर के सूबों के मज़दूर आते हैं उन को वे देते हैं क्योंकि यहां का मज़दूर सरकार की मिनीमम वेज पर काम करने को तैयार नहीं होता ? ।

**ਮੰਤਰੀ :** ਕਈ 10-15 ਦਿਨ ਵਾਸਤੇ ਵੱਧ ਵੀ ਦੇ ਦਿੰਦੇ ਹਨ, ਕੁਝ ਅਰਸਾ ਹੁੰਦਾ ਹੈ ਜਦੋਂ ਕੰਮ ਦਾ ਰਸ਼ ਹੁੰਦਾ ਹੈ ਅਤੇ ਕੁਝ ਲੋਕ ਨਾਲ ਰੋਟੀ ਵੀ ਦੇ ਦਿੰਦੇ ਹਨ। ਲੇਕਿਨ ਇਹ ਗਲਤ ਹੈ ਕਿ ਕੋਈ ਕੰਮ ਕਰਨ ਨੂੰ ਤਿਆਰ ਨਹੀਂ ਹੁੰਦਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਮਨਿਸਟਰ ਸਾਹਿਬ ਦੀ ਇਨਫਰਮੇਸ਼ਨ ਗਲਤ ਹੈ। ਸਾਡੇ ਇਥੇ ਬਾਹਰੋਂ ਵੀ ਐਗਰੀਕਲਚਰਲ ਲੈਬਰਰਜ਼ ਆਉਂਦੇ ਹਨ ਜਿਹੜੇ ਕਿ ਇਨ੍ਹਾਂ ਦੀਆਂ ਫਿਕਸਡ ਤਨਖਾਹ ਤੋਂ ਘੱਟ ਤੇ ਕੰਮ ਕਰਦੇ ਹਨ. ਇਸ ਕਰਕੇ ਜਿਹੜਾ ਇਹ ਐਕਟ ਹੈ ਇਹ ਗਲਤ ਇੰਪਲੀਮੈਂਟ ਹੋ ਰਿਹਾ ਹੈ।

**ਸ੍ਰੀ ਸਪੀਕਰ :** ਤੁਸੀਂ ਸਵਾਲ ਕਰੋ ਜੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਜਿਹੜੇ ਇਨ੍ਹਾਂ ਦੇ ਆਪਣੇ ਮਹਿਕਮੇਂ ਦੇ ਲੋਕ ਹਨ ਉਨ੍ਹਾਂ ਨੂੰ 5 ਰੁਪਏ ਦਿਹਾੜੀ ਦਿੱਤੀ ਜਾਂਦੀ ਹੈ ਪਰ ਜੋ ਬਾਹਰੋਂ ਰਾਜਸਥਾਨ ਜਾਂ ਹੋਰ ਜਗ੍ਹਾ ਤੋਂ ਆਉਂਦੇ ਹਨ, ਅਤੇ ਸੜਕਾਂ ਵਗੈਰਾ ਤੇ ਕੰਮ ਕਰਦੇ ਹਨ, ਉਨ੍ਹਾਂ ਨੂੰ ਘੱਟ ਪੈਸੇ ਦਿੱਤੇ ਜਾਂਦੇ ਹਨ, ਇਹ ਫਰਕ ਕਿਉਂ ਰੱਖਿਆ ਜਾਂਦਾ ਹੈ ?

**ਮੰਤਰੀ:** ਸਾਡੇ ਮਿਨਿਮਮ ਵੇਜਿਜ਼ ਬਾਕੀ ਪ੍ਰਾਂਤਾਂ ਨਾਲੋਂ ਜ਼ਿਆਦਾ ਹਨ ਅਤੇ ਇਹ ਕਹਿਣਾ ਕਿ ਇਹ ਚੀਜ਼ ਇੰਪਲੀਮੈਂਟ ਨਹੀਂ ਹੋ ਰਹੀ ਹੈ, ਇਹ ਠੀਕ ਨਹੀਂ ਹੈ? ਇਥੇ ਬਾਹਰੋਂ ਵੀ ਲੇਬਰ ਆਉਂਦ ਹੈ। ਮੈਂ ਕਲ ਵੀ ਜ਼ਿਕਰ ਕੀਤਾ ਸੀ ਕਿ ਸਾਡੇ ਕੋਲ ਜੋ ਲੇਬਰ ਹੈ ਉਹ ਰੱਸ਼ ਵੇਲੇ ਸਾਰੀ ਦੀ ਸਾਰੀ ਕੰਮ ਤੇ ਲਗ ਜਾਂਦੀ ਹੈ ਅਤੇ ਇਸ ਤੋਂ ਇਲਾਵਾ ਜੋ ਸੜਕਾਂ ਬਣਾਉਣ ਵਾਲੇ ਬਾਹਰੋਂ ਆਉਂਦੇ ਹਨ, ਜਿਨ੍ਹਾਂ ਨੂੰ ਕਿ 3 ਰੁਪਏ ਕੁਝ ਆਨੇ ਮਿਲਦੇ ਸਨ, ਉਨ੍ਹਾਂ ਨੂੰ ਵੀ 5 ਰੁਪਏ ਹੀ ਮਿਲਦੇ ਹਨ। ਕਨੇਡੀਅਨ ਸਾਹਿਬ ਨੇ ਕਦੇ ਇਸ ਬਾਰੇ ਕੋਈ ਚੀਜ਼ ਸਾਨੂੰ ਲਿਖ ਕੇ ਤਾਂ ਭੇਜੀ ਨਹੀਂ, ਕੋਈ ਸ਼ਿਕਾਇਤ ਨਹੀਂ ਕਦੇ ਭੇਜੀ ਕਿ ਫਲਾਂ ਜਗ੍ਹਾ ਘੱਟ ਵੇਜ ਮਿਲ ਰਹੀ ਹੈ।

---

## SUPPLY OF FERTILIZERS TO THE FARMERS IN THE STATE

*3925. **Shri Sardari Lal Kapur,** : Will the Minister for Agriculture and Forest be pleased to state the details of the steps

[Shri Sardari Lal Kapur]

proposed to be taken by the Government to ensure the required supply of fertilizers to the farmers in the State during the current year and the next year ?

**Master Gurbanta Singh** : Necessary steps were taken to obtain the fertilizers according to the requirements for Kharif and Rabi crops in the current year. The Government of India have already agreed to meet the full requirements of the State for Kharif 1977 in the meeting held with Government of India in January, 1977. All possible efforts will be made to get fertilizers as per requirements of the State for Rabi 1977-78, for which the Central Government will hold meeting in July, 1977.

**ਸ੍ਰੀ ਸਰਦਾਰੀ ਲਾਲ ਕਪੂਰ**: ਮਾਨਯੋਗ ਮੰਤਰੀ ਜੀ ਨੇ ਜਿਹੜੀ ਗੱਲ ਦੱਸੀ ਹੈ, ਉਸ ਦੇ ਮੁਤਾਬਿਕ ਫਰਟੇਲਾਈਜ਼ਰ ਬਾਰੇ ਗੌਰਮਿੰਟ ਆਫ ਇੰਡੀਆ ਨਾਲ ਮੀਟਿੰਗ ਹੋਵੇਗੀ ।
ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਫਾਰਮਰਜ਼ ਹਨ ਉਨ੍ਹਾਂ ਨੂੰ ਜੇ ਵਕਤ ਸਿਰ ਫਰਟੇਲਾਈਜ਼ਰ ਮਿਲ ਜਾਵੇ ਤਾਂ...

**ਸ੍ਰੀ ਸਪੀਕਰ** : ਸਵਾਲ ਕਰੋ, ਤੁਸੀਂ ਤਾਂ ਇਨਫਰਮੇਸ਼ਨ ਦੇਣ ਲਗ ਪਏ ।

**ਸ੍ਰੀ ਸਰਦਾਰੀ ਲਾਲ ਕਪੂਰ**: ਮੈਂ ਇਨਫਰਮੇਸ਼ਨ ਦੇ ਕੇ ਸਵਾਲ ਪੁੱਛਾਂਗਾ । ਫਰਟੇਲਾਈਜ਼ਰ ਜਿਹੜਾ ਤੁਸੀਂ ਲਿਆਉਂਦੇ ਹੋ, ਉਹ ਫਾਰਮਰਜ਼ ਨੂੰ ਦਰੁਸਤ ਤਰੀਕੇ ਨਾਲ ਮਿਲ ਜਾਂਦਾ ਹੈ, ਪਰ ਕਈ ਦਫਾ ਜਿਹੜੀਆਂ ਕੋਆਪਰੇਟਿਵ ਸੋਸਾਇਟੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਵਿਚੋਂ ਕਈ ਡਿਫੌਲਟ ਹੋ ਜਾਂਦੀਆਂ ਹਨ, ਇਸ ਕਾਰਨ ਕਰਕੇ ਕਿਸਾਨਾਂ ਨੂੰ ਫਰਟੇਲਾਈਜ਼ਰ ਠੀਕ ਤਰੀਕੇ ਨਾਲ ਨਹੀਂ ਮਿਲਦਾ ਅਤੇ ਉਨ੍ਹਾਂ ਨੂੰ ਨੁਕਸਾਨ ਹੁੰਦਾ ਹੈ । ਇਸ ਕਰਕੇ ਕੀ ਇਹ ਮੁਨਾਸਿਬ ਨਹੀਂ ਹੋਵੇਗਾ ਕਿ ਕਿਸਾਨਾਂ ਨੂੰ ਪੈਸੇ ਦੇ ਦਿੱਤੇ ਜਾਣ ਤਾਂ ਜੋ ਉਹ ਫਰਟੇਲਾਈਜ਼ਰ ਖਰੀਦ ਲੈਣ ।

**ਮੰਤਰੀ**: ਕਿਸਾਨਾਂ ਨੂੰ ਵੇਲੇ ਸਿਰ ਫਰਟੇਲਾਈਜ਼ਰ ਮਿਲ ਜਾਂਦਾ ਹੈ । ਜਿਹੜੀਆਂ ਕੋਆਪਰੇਟਿਵ ਸੋਸਾਇਟੀਆਂ ਡਿਫਾਲਟਰ ਹੋ ਜਾਂਦੀਆਂ ਹਨ, ਉਨ੍ਹਾਂ ਬਾਰੇ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਇਲਾਕੇ ਵਿਚ ਕੋਆਪ੍ਰੇਟਿਵ ਸੋਸਾਇਟੀਆਂ ਹੀ ਇਹ ਸੰਸਥਾਵਾਂ ਹਨ ਅਤੇ ਉਨ੍ਹਾਂ ਪਾਸ ਹੀ ਫਰਟੇਲਾਈਜ਼ਰ ਭੇਜਿਆ ਜਾਂਦਾ ਹੈ । ਜੇ ਕਿਤੇ ਸੋਸਾਇਟੀਆਂ ਡੀਫਾਲਟਰ ਹੋ ਜਾਂਦੀਆਂ ਹਨ ਤਾਂ ਅਸੀਂ ਉਥੇ ਹੋਰ ਇੰਤਜ਼ਾਮ ਕਰ ਦਿੰਦੇ ਹਾਂ । ਐਗਰੋ-ਇੰਡਸਟਰੀਜ਼ ਕਾਰਪੋਰੇਸ਼ਨ ਨੇ ਵੀ ਪਿੰਡਾਂ ਵਿਚ ਡਿਪੂ ਖੋਲੇ ਹੋਏ ਹਨ । ਜੇ ਕਿਤੇ ਫਰਟੇਲਾਈਜ਼ਰ ਨਹੀਂ ਮਿਲਿਆ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ । ਖਾਦ ਦੀ ਸਾਡੇ ਪੰਜਾਬ ਵਿਚ ਕੋਈ ਤਕਲੀਫ ਨਹੀਂ ਹੈ ।

**ਗਿਆਨੀ ਅਰਜਨ ਸਿੰਘ ਲਿੱਟ**: ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਪਿੰਡਾਂ ਵਿਚ ਡਿਪੂ ਖੋਲ੍ਹੇ ਹਨ । ਪਰ ਉਥੇ ਵੇਲੇ ਸਿਰ ਖਾਦ ਨਹੀਂ ਦਿੱਤੀ ਜਾਂਦੀ । ਜਿਹੜੇ ਡਿਪੂ ਖੋਲ੍ਹੇ ਹਨ ਉਹ 4,4, 5, 5 ਮੀਲ ਦੀ ਦੂਰੀ ਤੇ ਖੋਲੇ ਹਨ, ਸਿਰਫ ਇਨਸਪੈਕਟਰਾਂ ਨੂੰ ਟੀ. ਏ. ਆਦਿ ਵਿਚ ਫਾਇਦਾ ਦੇਣ ਵਾਸਤੇ । ਇਸ ਨਾਲ ਕਿਸਾਨਾਂ ਨੂੰ ਬਹੁਤ ਤਕਲੀਫ ਹੁੰਦੀ ਹੈ । ਜਿਸ ਵੇਲੇ ਉਹ ਉਥੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਉਥੇ ਖਾਦ ਨਹੀਂ ਮਿਲਦੀ । ਉਨ੍ਹਾਂ ਨੂੰ ਖਾਲੀ ਵਾਪਿਸ ਆਉਣਾ ਪੈਂਦਾ ਹੈ । ਕੀ ਇਹ ਸਰਕਾਰ ਇਸ ਲਈ ਕੋਈ ਪ੍ਰਬੰਧ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜੇ ਕਿਤੇ ਕੋਈ ਅੌਕੜ ਜਾਂ ਰੁਕਾਵਟ ਹੈ ਤਾਂ ਇਹ ਦਸਣ। ਅਸੀਂ ਉਸ ਨੂੰ ਠੀਕ ਕਰਾਂਗੇ । ਜਿਹੜੀਆਂ ਸੰਸਥਾਵਾਂ ਪਿੰਡਾਂ ਵਿਚ ਖਾਦ ਦਿੰਦੀਆਂ ਹਨ ਉਨ੍ਹਾਂ ਤੋਂ ਇਲਾਵਾ ਪਿੰਡਾਂ ਵਿਚ ਪ੍ਰਾਈਵੇਟ ਡੀਲਰਜ਼ ਵੀ ਖਾਦ ਦਿੰਦੇ ਹਨ । ਉਨ੍ਹਾਂ ਨੂੰ ਵੀ ਨਕਦ ਪੈਸੇ ਦੇਕੇ ਉਹ ਖਾਦ ਖਰੀਦ ਸਕਦੇ ਹਨ ਫਰਟੇਲਾਈਜ਼ਰ ਦੀ ਪੰਜਾਬ ਵਿਚ ਕੋਈ ਕਮੀ ਨਹੀਂ ਹੈ।

**ਸਰਦਾਰ ਪ੍ਰੇਮ ਸਿੰਘ ਪ੍ਰੇਮ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਇਨ੍ਹਾਂ ਕੋਲ ਇਸ ਕਿਸਮ ਦੀਆਂ ਕੋਈ ਸ਼ਿਕਾਇਤਾਂ ਨਹੀਂ ਪੁਜੀਆਂ ਕਿ ਜਿਹੜਾ ਫਰਟੇਲਾਈਜ਼ਰ ਪਿੰਡਾਂ ਵਿਚ ਕੋਆਪਰੇਟਿਵ ਸੁਸਾਇਟੀਆਂ ਰਾਹੀਂ ਦਿੱਤਾ ਜਾਣਾ ਹੁੰਦਾ ਹੈ ਉਨ੍ਹਾਂ ਵਿਚੋਂ ਬਹੁਤ ਸਾਰੇ ਕੇਸਾਂ ਵਿਚ ਉਹ ਫਰਟੇ-ਲਾਈਜ਼ਰ ਪਹਿਲੇ ਸ਼ਹਿਰਾਂ ਵਿਚ ਹੀ ਵਿਕ ਜਾਂਦਾ ਹੈ ਪਿੰਡਾਂ ਵਿਚ ਪਹੁੰਚਦਾ ਹੀ ਨਹੀਂ । ਕੀ ਇਸ ਨੂੰ ਰੋਕਣ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਸ਼ਾਇਦ ਮੇਰੇ ਦੋਸਤ ਨੂੰ ਪਤਾ ਨਹੀਂ ਜਿਹੜੀਆਂ ਕੋਆਪਰੇਟਿ ਸੁਸਾਇਟੀਆਂ ਖਾਦ ਦਿੰਦੀਆਂ ਹਨ ਉਹ ਲੋਨ ਤੇ ਦਿੰਦੀਆਂ ਹਨ । ਉਹ ਜ਼ਿਮੀਦਾਰਾਂ ਨੂੰ ਹੀ ਮਿਲਦਾ ਹੈ ਹੋਰ ਕਿਸੇ ਨੂੰ ਨਹੀਂ ਮਿਲਦਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਖਾਦ-ਕੋਆ-ਪਰੇਟਿਵ ਸੁਸਾਇਟੀਆਂ ਰਾਹੀਂ ਕਿਸਾਨਾਂ ਨੂੰ ਦਿੱਤੀ ਜਾਂਦੀ ਹੈ ਉਹ ਵੇਲੇ ਸਿਰ ਨਹੀਂ ਮਿਲਦੀ, ਇਸ ਗਲ ਨੂੰ ਯਕੀਨੀ ਬਣਾਉਣ ਵਾਸਤੇ ਕੀ ਇਹ ਸਰਕਾਰ ਇਹ ਮੁਕਰੱਰ ਕਰੇਗੀ ਕਿ ਜਦੋਂ ਸੁਸਾਇਟੀ ਖਾਦ ਵਾਸਤੇ ਐਪਲਾਈ ਕਰੇ ਤਾਂ ਉਨ੍ਹਾਂ ਨੂੰ ਖਾਦ 10 ਦਿਨਾਂ ਦੇ ਅੰਦਰ ਅੰਦਰ ਜ਼ਰੂਰ ਦਿੱਤੀ ਜਾਵੇ ਤਾਕਿ ਕਿਸਾਨਾਂ ਨੂੰ ਵੇਲੇ ਸਿਰ ਉਸ ਖਾਦ ਦਾ ਫਾਇਦਾ ਹੋ ਸਕੇ ।

**ਮੰਤਰੀ**: ਚੰਗੀ ਪਰਪੋਜ਼ਲ ਹੈ, ਅਸੀਂ ਇਸ ਤੇ ਗੌਰ ਕਰਾਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੱਟੀ ਡਵੀਜ਼ਨ ਵਿੱਚ ਬਹੁਤੀਆਂ ਸੁਸਾਇਟੀਆਂ ਡੀਫਾਲਟਰ ਹੋਈਆਂ ਹਨ । ਉਥੇ 6,7 ਹਜ਼ਾਰ ਦੀ ਆਬਾਦੀ ਵਾਲੇ ਪਿੰਡਾਂ ਵਿਚ ਖਾਦ ਨਹੀਂ ਮਿਲਦੀ । ਇਸ ਕਰਕੇ ਉਨ੍ਹਾਂ ਨੂੰ ਵੇਲੇ ਸਿਰ ਖਾਦ ਨਹੀਂ ਮਿਲ ਸਕੀ । ਕੀ ਇਸ ਵਾਸਤੇ ਇਹ ਕੋਈ ਬੰਦੋਬਸਤ ਕਰਨਗੇ ਕਿ ਉਨ੍ਹਾਂ ਨੂੰ ਖਾਦ ਮਿਲ ਸਕੇ ?

**ਮੰਤਰੀ**: ਮੈਂ ਅਰਜ਼ ਕਰਦਾ ਹਾਂ ਜਿਥੇ ਕੋਆਪਰੇਟਿਵ ਸੁਸਾਇਟੀਆਂ ਡੀਫਾਲਟਰ ਹੋ ਜਾਂਦੀਆਂ ਹਨ ਉਥੇ ਅਸੀਂ ਹੋਰ ਇੰਤਜ਼ਾਮ ਕਰ ਦਿੰਦੇ ਹਾਂ, ਖਾਦ ਦੇਣ ਵਾਸਤੇ । ਐਗਰੀਕਲਚਰਲ ਕੋਆਪਰੇਟਿਵ ਸੁਸਾਇਟੀਆਂ ਨੇ ਵੀ ਪਿੰਡਾਂ ਵਿਚ ਡਿਪੂ ਖੋਲ੍ਹੇ ਹੋਏ ਹਨ । ਉਹ ਵੀ ਕਿਸਾਨਾਂ ਨੂੰ ਖਾਦ ਸਪਲਾਈ ਕਰਦੇ ਹਨ ।

---

## ਰਾਜ ਵਿਚ ਗੋਬਰ ਗੈਸ ਪਲਾਂਟ

*3926. **ਸ੍ਰੀ ਸਰਦਾਰੀ ਲਾਲ ਕਪੂਰ** : ਕੀ ਖੇਤੀਬਾੜੀ ਅਤੇ ਜੰਗਲਾਤ **ਮੰਤਰੀ** ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਸੱਚ ਹੈ ਕਿ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਰਾਜ ਵਿਚ, ਗੋਬਰ ਗੈਸ ਪਲਾਂਟ ਲਗਾਉਣ ਲਈ ਕਿਹਾ ਸੀ ;

[ਸ੍ਰੀ ਸਰਦਾਰੀ ਲਾਲ ਕਪੂਰ]

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸਾਲਾਂ 1975-76 1976-77 (ਅਜ ਤੱਕ) ਦੇ ਦੌਰਾਨ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਨੇ ਵੱਖ ਵੱਖ ਉਕਤ ਸਕੀਮ ਲਈ ਕਿਤਨੀ ਕਿਤਨੀ ਰਕਮ ਦਿਤੀ ਹੈ ;

(ੲ) ਅਜਿਹੇ ਸਥਾਨਾਂ ਦੇ ਜ਼ਿਲ੍ਹਾ-ਵਾਰ ਨਾਮ ਕੀ ਕੀ ਹਨ ਜਿਥੇ ਸਾਲਾਂ 1975-76 ਅਤੇ 1976-77 (ਅੱਜ ਤੱਕ) ਦੇ ਦੌਰਾਨ ਉਕਤ ਪਲਾਂਟ ਲਗਾ ਦਿੱਤੇ ਗਏ ਹਨ ?

**ਮਾਸਟਰ ਗੁਰਬੰਤਾ ਸਿੰਘ** (ੳ) ਹਾਂ ਜੀ।

(ਅ) (1) ਰਾਜ ਸਰਕਾਰ ਵਲੋਂ ਸਾਲ 1975-76 ਵਿਚ ਮਿਥੀ ਗਈ ਰਕਮ .. ਰੁ: 35,00,000

(2) ਭਾਰਤ ਸਰਕਾਰ ਵਲੋਂ ਸਾਲ 1975-76 ਮਿਲੀ ਰਕਮ .. ਰੁ: 34,98,191.00

(3) ਰਾਜ ਸਰਕਾਰ ਵਲੋਂ ਸਾਲ 1976-77 ਵਿਚ ਮਿੱਥੀ ਗਈ ਰਕਮ .. ਰੁ: 26,00,000.00

(4) ਭਾਰਤ ਸਰਕਾਰ ਵਲੋਂ ਸਾਲ 1976-77 ਵਿਚ ਮਿਲੀ ਰਕਮ .. ਰੁ: 25,99,121.00

(ੲ) ਜ਼ਿਲ੍ਹਿਆਂ ਅਤੇ ਥਾਂਵਾਂ ਦੀ ਸੂਚੀ** ਜਿਥੇ ਗੋਬਰ ਗੈਸ ਪਲਾਂਟ ਲਗਾਏ ਗਏ ਹਨ, ਨਾਲ ਨੱਥੀ ਕੀਤੀ ਗਈ ਹੈ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਜਿਹੜੇ ਆਂਕੜੇ ਦਿੱਤੇ ਹਨ ਇਸ ਦੇ ਮੁਤਾਬਕ ਦਿਨ ਬਦਿਨ ਇਹ ਘਟ ਹੁੰਦੇ ਜਾਂਦੇ ਹਨ। ਇਸ ਦਾ ਮਤਲਬ ਇਹ ਤਾਂ ਨਹੀਂ ਕਿ ਲੋਕਾਂ ਵਿੱਚ ਇਨ੍ਹਾਂ ਪਲਾਂਟਾਂ ਵਾਸਤੇ ਦਿਲਚਸਪੀ ਘੱਟਦੀ ਜਾ ਰਹੀ ਹੈ। ਇਸ ਨੂੰ ਅੱਗੇ ਲੈ ਜਾਣ ਵਾਸਤੇ ਇਹ ਕੀ ਕਰ ਰਹੇ ਹਨ ?

**ਮੰਤਰੀ**: ਸਪੀਕਰ ਸਾਹਿਬ, ਲੋਕਾਂ ਵਿਚ ਦਿਲਚਸਪੀ ਤਾਂ ਬਹੁਤ ਹੈ ਪਰੰਤੂ ਹਿੰਦੁਸਤਾਨ ਦੀ ਸਰਕਾਰ ਪਹਿਲੇ ਇਸ ਲਈ 25% ਸਬਸਿਡੀ ਦਿੰਦੀ ਸੀ ਪਰ ਹੁਣ 20 ਪ੍ਰਤੀਸ਼ਤ ਕਰ ਦਿੱਤੀ ਹੈ। ਇਸ ਕਰਕੇ ਕੁਝ ਫਰਕ ਪਿਆ ਹੋਣਾ ਹੈ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਕੋਈ ਅਜਿਹੇ ਖਤ ਵਗੈਰਾ ਮਿਲੇ ਹਨ ਜਿਸ ਰਾਹੀਂ ਇਹ ਦਸਿਆ ਗਿਆ ਹੋਵੇ ਕਿ ਗੋਬਰ ਗੈਸ ਪਲਾਂਟ ਪਿੰਡਾਂ ਵਿਚ ਅਨਪਾਪੁਲਰ ਹੋ ਰਹੇ ਹਨ ?

**ਮੰਤਰੀ** : ਕੋਈ ਸ਼ਿਕਾਇਤ ਨਹੀਂ ਆਈ ਅਨਪਾਪੁਲਰ ਹੋਣ ਦੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੋਈ ਸ਼ਿਕਾਇਤ ਨਹੀਂ ਆਈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਸਰਵੇ ਕਰਵਾਇਆ ਹੈ ਕਿ ਜਿਹੜੇ ਗੋਬਰ ਗੈਸ ਪਲਾਂਟ ਲਗੇ ਸਨ ਉਹ ਹੁਣ ਬੰਦ ਹੋ ਰਹੇ ਹਨ ?

**ਮੰਤਰੀ**: ਕਰਵਾਇਆ ਤਾਂ ਨਹੀਂ। ਜੇ ਇਹ ਕਹਿਣਗੇ ਤਾਂ ਕਰਵਾ ਕੇ ਵੇਖ ਲਵਾਂਗੇ।

---

**ਸੂਚੀ ਲਾਇਬਰੇਰੀ ਵਿਚ ਰਖੀ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਕੇਸਿਜ਼ ਅਜਿਹੇ ਹਨ ਜਿਥੇ ਫਾਰਮਰਜ਼ ਨੂੰ ਪਲਾਂਟ ਲਗਾਉਣ ਵਾਸਤੇ ਕਰਜ਼ਾ ਦੇ ਦਿੱਤਾ ਗਿਆ ਲੇਕਿਨ ਜਿਹੜੀ ਐਗਰੋ ਇੰਡਸਟਰੀਜ਼ ਨੇ ਮਸ਼ੀਨਰੀ ਸਪਲਾਈ ਕਰਨੀ ਸੀ, ਉਹ ਸਪਲਾਈ ਨਹੀਂ ਕੀਤੀ। ਇਸ ਕਰਕੇ ਗੋਬਰ ਗੈਸ ਪਲਾਂਟ ਨਹੀਂ ਲਗ ਸਕੇ। ਲੇਕਿਨ ਉਨ੍ਹਾਂ ਫਾਰਮਰਜ਼ ਨੂੰ ਕਿਸ਼ਤ ਦੀ ਵਸੂਲੀ ਵਾਸਤੇ ਨੋਟਿਸ ਚਲੇ ਗਏ ਹਨ। ਕੀ ਵਜ਼ੀਰ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਨਗੇ ਕਿ ਜਿਥੇ ਪਲਾਂਟ ਹਾਲੇ ਨਹੀਂ ਲਗ ਸਕੇ ਉਨ੍ਹਾਂ ਕੋਲੋਂ ਕਿਸ਼ਤ ਦੀ ਵਸੂਲੀ ਹਾਲੇ ਨਾ ਕੀਤੀ ਜਾਵੇ ?

ਮੰਤਰੀ: ਜਿਥੇ ਕਰਜ਼ਾ ਮਿਲ ਗਿਆ ਹੈ ਅਤੇ ਗੋਬਰ ਗੈਸ ਪਲਾਂਟ ਨਹੀਂ ਲਗੇ ਕਿਉਂਕਿ ਐਗਰੋ ਇੰਡਸਟਰੀਜ਼ ਵਾਲਿਆਂ ਨੇ ਮਸ਼ੀਨਰੀ ਨਹੀਂ ਦਿੱਤੀ, ਉਹ ਵੇਖ ਲਵਾਂਗੇ ਅਤੇ ਉਨ੍ਹਾਂ ਦੀ ਮੁਨਾਸਬ ਮਦਦ ਕਰਾਂਗੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਜ਼ੀਰ ਸਾਹਿਬ ਦੇ ਇਹ ਇਲਮ ਵਿਚ ਹੈ ਕਿ ਇਸ ਦੇ ਦੋ ਫਾਇਦੇ ਹਨ; ਇਕ ਤਾਂ ਇਹ ਕਿ ਬੇਹਤਰੀਨ ਕਿਸਮ ਦੀ ਖਾਦ ਮਿਲਦੀ ਹੈ ਅਤੇ ਦੂਸਰੀ ਰੋਸ਼ਨੀ ਮਿਲਦੀ ਹੈ। ਇਸ ਲਈ ਅਗਰ ਗੋਬਰ ਗੈਸ ਪਲਾਂਟ ਦੀ ਸਕੀਮ ਪਰਾਪਰਲੀ ਇੰਪਲੀਮੈਂਟ ਨਹੀਂ ਹੋ ਰਹੀ ਤਾਂ ਕੀ ਇਸ ਦਾ ਇਹ ਕਾਰਣ ਤਾਂ ਨਹੀਂ ਕਿ ਸਰਕਾਰ ਦੇ ਕੋਲ ਜਿਹੜਾ ਸਟਾਫ ਇਸ ਕੰਮ ਵਾਸਤੇ ਹੈ ਉਨ੍ਹਾਂ ਨੂੰ ਪਰਾਪਰ ਟਰੇਨਿੰਗ ਨਹੀਂ ਦਿੱਤੀ ਜਾਂਦੀ ?

ਮੰਤਰੀ : ਇਸ ਦਾ ਬਹੁਤ ਇਲਮ ਹੈ। ਇਸ ਦਾ ਤਾਂ ਉਨ੍ਹਾਂ ਨੂੰ ਬਹੁਤ ਫਾਇਦਾ ਹੈ। ਇਕ ਤਾਂ ਉਨ੍ਹਾਂ ਨੂੰ ਖਾਦ ਮਿਲਦੀ ਹੈ ਅਤੇ ਦੂਜੇ ਲੇਡੀਜ਼ ਦੀਆਂ ਅੱਖਾਂ ਧੂਏਂ ਤੋਂ ਬਚਦੀਆਂ ਹਨ (ਹਾਸਾ) ਉਨ੍ਹਾਂ ਦੀਆਂ ਅੱਖਾਂ ਵੀ ਖਰਾਬ ਨਹੀਂ ਹੁੰਦੀਆਂ। ਇਸ ਵਾਸਤੇ ਅਸੀਂ ਬਹੁਤ ਤੇਜ਼ੀ ਨਾਲ ਅਤੇ ਬਹੁਤ ਦਲੇਰੀ ਨਾਲ ਇਸਨੂੰ ਉਨਤ ਕਰਨ ਲਈ ਲਗੇ ਹੋਏ ਹਾਂ। ਇਹ ਨਵੀਂ ਚੀਜ਼ ਹੈ ਅਤੇ ਹੌਲੀ ਹੌਲੀ ਇਹ ਸਭ ਲੋਕਾਂ ਤਕ ਪੁਜ ਜਾਵੇਗੀ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਗੋਬਰ ਗੈਸ ਪਲਾਂਟ ਲਗਾਏ ਜਾਂਦੇ ਹਨ, ਕੀ ਇਸ ਦੀ ਵਜ੍ਹਾ ਇਹ ਤਾਂ ਨਹੀਂ ਕਿ ਇਨ੍ਹਾਂ ਕੋਲ ਟੈਕਨੀਕਲ ਸਟਾਫ਼ ਦੀ ਕਮੀ ਹੈ ਜਿਹੜੇ ਕਿ ਉਨ੍ਹਾਂ ਫਾਰਮਰਜ਼ ਨੂੰ ਪੂਰੀ ਮਦਦ ਨਹੀਂ ਦੇ ਸਕਦੇ ?

ਮੰਤਰੀ: ਸਾਡੇ ਐਗਰੀਕਲਚਰ ਵਿਭਾਗ ਵਿਚ ਇਸ ਕੰਮ ਲਈ ਅਫ਼ਸਰ ਲਗਾਏ ਹਨ, ਉਨ੍ਹਾਂ ਦੀ ਜ਼ਿਮੇਵਾਰੀ ਹੈ; ਉਹ ਪੂਰੀ ਦੇਖ ਭਾਲ ਕਰਦੇ ਹਨ। ਇਹ ਜਿਹੜੇ ਪਲਾਂਟ ਲਗ ਰਹੇ ਹਨ ਇਹ ਉਨ੍ਹਾਂ ਦੀ ਪ੍ਰੇਰਣਾ ਨਾਲ ਹੀ ਲਗ ਰਹੇ ਹਨ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗੋਬਰ ਗੈਸ ਪਲਾਂਟਾਂ ਲਈ ਕਿੰਨਾ ਸਟਾਫ ਰੱਖਿਆ ਹੋਇਆ ਹੈ ਕੀ ਇਹ ਦੱਸ ਸਕਦੇ ਹਨ ?

ਮੰਤਰੀ : ਸਪੀਕਰ ਸਾਹਿਬ, ਇਹ ਤਕਰੀਬਨ 7-8 ਹਜ਼ਾਰ ਦੇ ਕਰੀਬ ਲੱਗੇ ਹੋਏ ਹਨ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਇਹ ਗੋਬਰ ਗੈਸ ਪਲਾਂਟ ਕਿਸਾਨਾਂ ਲਈ ਬੜਾ ਜ਼ਰੂਰੀ ਹੈ ਕਿਉਂਕਿ ਇਸ ਦੇ ਨਾਲ ਖਾਦ ਦੀ ਬਚਤ ਹੁੰਦੀ ਹੈ। ਕੀ ਇਹ 50% ਸਬਸਿਡੀ ਦੇਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਈ ਸਬਸਿਡੀ ਨਹੀਂ ਦਿੰਦੇ, ਇਹ ਤਾਂ ਕੇਂਦਰੀ ਸਰਕਾਰ ਹੀ ਦਿੰਦੀ ਹੈ। ਅਸੀਂ ਤਾਂ ਇਨ੍ਹਾਂ ਲੋਕਾਂ ਨੂੰ ਬੈਂਕਾਂ ਤੋਂ ਕਰਜ਼ੇ ਲੈ ਕੇ ਦਿੰਦੇ ਹਾਂ। ਕਿਉਂਕਿ ਹੁਣ ਮੇਰਾ ਇਕ ਦੋਸਤ ਕੇਂਦਰੀ ਸਰਕਾਰ ਦਾ ਐਗਰੀਕਲਚਰ ਮਨਿਸਟਰ ਬਣ ਗਿਆ ਹੈ ਜੋ ਕਿ ਅਕਾਲੀ ਪਾਰਟੀ ਦਾ ਲੀਡਰ ਹੈ। ਇਸ ਲਈ ਅਗਰ ਇਹ ਉਨ੍ਹਾਂ ਨੂੰ ਕਹਿਣ ਔਰ ਉਹ 50% ਸਬਸਿਡੀ ਦੇ ਦੇਣ ਤਾਂ ਹੀ ਅਸੀਂ ਅੱਗੇ ਲੋਕਾਂ ਨੂੰ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਰਾਹ ਵਿਖਾਉਣ ਲਈ ਅਤੇ ਮਿਸਾਲ ਕਾਇਮ ਕਰਨ ਲਈ, ਕੀ ਇਨ੍ਹਾਂ ਦੇ ਆਪਣੇ ਫਾਰਮ ਤੇ ਗੋਬਰ ਗੈਸ ਪਲਾਂਟ ਲਗਾਇਆ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਗੋਬਰ ਗੈਸ ਪਲਾਂਟ ਮੇਰੇ ਘਰ ਵਿਚ ਵੀ ਲੱਗਾ ਹੋਇਆ ਹੈ ਅਤੇ ਮੇਰੇ ਪਿੰਡ ਦੇ ਵਿਚ ਵੀ ਲੱਗਾ ਹੋਇਆ ਹੈ, ਲੋਕਾਂ ਨੂੰ ਵਿਖਾਉਣ ਲਈ ਅਤੇ ਗਾਈਡੈਂਸ ਦੇਣ ਲਈ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ, ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ 25% ਗੋਬਰ ਗੈਸ ਪਲਾਂਟ ਲਗਾਏ ਗਏ ਹਨ ਇਨ੍ਹਾਂ ਵਿਚ 75% ਤਾਂ ਫੱਟ ਗਏ ਹਨ। ਇਹ ਬਠਿੰਡੇ ਜ਼ਿਲ੍ਹੇ ਦੀ ਸ਼ਿਕਾਇਤ ਹੈ। ਕੀ ਉਨ੍ਹਾਂ ਨੂੰ ਪਹਿਲਾਂ ਟੈਕਨੀਕਲ ਜਾਣਕਾਰੀ ਨਹੀਂ ਦਿੱਤੀ ਗਈ ਸੀ ਜਿਸ ਕਰਕੇ ਉਨ੍ਹਾਂ ਲੋਕਾਂ ਦਾ ਬੜਾ ਨੁਕਸਾਨ ਹੋਇਆ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿੰਨੇ ਸਮੇਂ ਵਿਚ ਉਥੇ ਟੈਕਨੀਕਲ ਆਦਮੀ ਉਨ੍ਹਾਂ ਲੋਕਾਂ ਦੀ ਜਾਣਕਾਰੀ ਲਈ ਭੇਜੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਲਾਲ ਸਾਹਿਬ ਨੂੰ ਕਹਾਂਗਾ ਕਿ ਇਹ ਮੈਨੂੰ ਅਜਿਹੀਆਂ ਥਾਵਾਂ ਦੀ ਲਿਸਟ ਭੇਜ ਦੇਣ ਤਾਂਕਿ ਮੈਂ ਉਥੇ ਆਪਣਾ ਟੈਕਨੀਕਲ ਸਟਾਫ ਭੇਜ ਸਕਾਂ।

---

## ਕਲਾਨੌਰ ਵਿਚ ਮਾਰਕਿਟ ਕਮੇਟੀ ਬਣਾਉਣ ਦੀ ਮੰਗ

*3989. **ਕਾਮਰੇਡ ਰਾਜ ਕੁਮਾਰ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਉਨ੍ਹਾਂ ਨੂੰ ਕਿਸੇ ਵਿਧਾਨਕਾਰ ਵਲੋਂ ਫਰਵਰੀ ਦੇ ਮਹੀਨੇ ਜਾਂ ਮਾਰਚ, 1977 ਦੇ ਪਹਿਲੇ ਹਫ਼ਤੇ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਵਿੱਚ ਮਾਰਕਿਟ ਕਮੇਟੀ ਬਣਾਉਣ ਦੀ ਮੰਗ ਸਬੰਧੀ ਇਕ ਪੱਤਰ ਮਿਲਿਆ ਸੀ; ਜੇ ਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ;

(ਅ) ਸਰਕਾਰ ਦੁਆਰਾ ਹੁਣ ਤੱਕ ਇਸ ਮਾਮਲੇ ਵਿਚ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ;

(ੲ) ਕੀ ਅਗਾਮੀ ਹਾੜੀ ਦੀ ਕਟਾਈ ਤੋਂ ਪਹਿਲਾ ਕਮੇਟੀ ਨਾਮਜ਼ਦ ਕੀਤੇ ਜਾਣ ਦੀ ਸੰਭਾਵਨਾ ਹੈ ?

**Master Gurbanta Singh** : (a) & (b) Yes Sir. The matter is under consideration of Government.

(c) No Sir.

ਸਪੀਕਰ ਸਾਹਿਬ, ਇਨ੍ਹਾਂ ਦੀ ਚਿੱਠੀ ਗੌਰਮਿੰਟ ਦੇ ਕੋਲ ਨਹੀਂ ਆਈ ਸੀ ਇਹ ਤਾਂ ਮੇਰੇ ਕੋਲ ਆਈ ਸੀ ਜਿਸ ਦਾ ਜਵਾਬ ਮੈਂ ਇਨ੍ਹਾਂ ਨੂੰ ਦੇ ਦਿੱਤਾ ਸੀ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਜੇਕਰ ਮਨਿਸਟਰ ਸਾਹਿਬ ਮੇਰੇ ਸਵਾਲ ਦੇ 10 ਸ਼ਬਦਾਂ ਜਿੰਨਾ ਵੀ ਜਵਾਬ ਦੇ ਦਿੰਦੇ ਤਾਂ ਗੱਲ ਹੋ ਸਕਦੀ ਸੀ ਪਰ ਇਨ੍ਹਾਂ ਦਾ ਜਵਾਬ ਤਾਂ 10 ਸ਼ਬਦਾਂ ਦਾ ਵੀ ਨਹੀਂ ਹੈ। ਕਿਉਂਕਿ ਇਨ੍ਹਾਂ ਦੇ ਜਵਾਬ ਦੇ ਵਿੱਚ ਕੁਝ ਵੀ ਨਹੀਂ ਨਿਕਲਦਾ। ਮੈਂ ਕਹਿੰਦਾ ਹਾਂ ਕਿ ਜਿਹੜੀ ਚਿੱਠੀ ਮੈਂ ਭੇਜੀ ਸੀ ਉਸ ਦਾ ਵੇਰਵਾ ਦੱਸ ਦਿਉ। ਕੀ ਇਸ ਦੇ ਵਿਚੋਂ ਕੋਈ ਪੋਲੀਟੀਕਲ ਰੁਕਾਵਟ ਹੈ ਜਿਸ ਕਰਕੇ ਕਿ ਤੁਹਾਡੀ ਕੋਈ ਬਾਂਹ ਇਧਰ ਨੂੰ ਖਿਚਦਾ ਹੈ ਔਰ ਕੋਈ ਉਧਰ ਨੂੰ ਖਿਚਦਾ ਹੈ ? ਇਸ ਦੀ ਰੁਕਾਵਟ ਦੱਸ ਦੇਣ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਲਾਨੌਰ ਦੀ ਮਾਰਕਿਟ ਕਮੇਟੀ ਬਣਾਉਣੀ ਸੀ। ਇਨ੍ਹਾਂ ਨੇ ਮੈਨੂੰ ਕਈ ਵਾਰੀ ਜ਼ਬਾਨੀ ਅਤੇ ਲਿੱਖ ਕੇ ਵੀ ਦਿੱਤਾ ਸੀ ਪਰ ਮੈਂ ਇਨ੍ਹਾਂ ਦੀ ਚਿੱਠੀ ਦਾ ਜਵਾਬ ਦੇ ਦਿੱਤਾ ਸੀ। ਜਿਹੜਾ ਇਹ ਮਾਮਲਾ ਹੈ ਇਸ ਤੇ ਗੌਰ ਕਰ ਲਿਆ ਜਾਵੇਗਾ। ਸਪੀਕਰ ਸਾਹਿਬ, ਕੁਝ ਫਾਰਮੈਲਟੀਜ਼ ਹੁੰਦੀਆਂ ਹਨ ਜਿਸ ਕਰਕੇ ਟਾਇਮ ਲੱਗ ਜਾਂਦਾ ਹੈ। ਇਨ੍ਹਾਂ ਨੇ ਕਲਾਨੌਰ ਮਾਰਕਿਟ ਕਮੇਟੀ ਬਣਾਉਣ ਲਈ ਕਿਹਾ ਹੈ ਇਹ ਮਾਰਕਿਟ ਕਮੇਟੀ ਧਾਰੀਵਾਲ ਮਾਰਕਿਟ ਕਮੇਟੀ,ਬਟਾਲਾ ਮਾਰਕਿਟ ਕਮੇਟੀ ਅਤੇ ਗੁਰ-ਦਾਸਪੁਰ ਮਾਰਕਿਟ ਕਮੇਟੀ ਦੇ ਕੁਝ ਪਿੰਡਾ ਨੂੰ ਨਾਲ ਲੈ ਕੇ ਇਹ ਮਾਰਕਿਟ ਕਮੇਟੀ ਬਣਦੀ ਹੈ। ਪਰ ਅਸੂਲ ਵਿਚ, ਰੂਲਜ਼ ਇਹ ਹਨ ਕਿ ਇਨ੍ਹਾਂ ਮਾਰਕਿਟ ਕਮੇਟੀਆਂ ਨੂੰ ਪੁਛਿਆ ਜਾਂਦਾ ਹੈ ਕਿ ਤੁਹਾਡੇ ਵਿਚੋਂ ਕੁਝ ਪਿੰਡ ਕੱਢ ਕੇ ਨਵੀਂ ਮਾਰਕਿਟ ਕਮੇਟੀ ਬਣਾ ਦਈਏ। ਸਪੀਕਰ ਸਾਹਿਬ, ਇਨ੍ਹਾਂ ਮਾਰਕਿਟ ਕਮੇਟੀਜ਼ ਨੂੰ ਲਿਖ ਦਿੱਤਾ ਹੈ ਪਰ ਇਨ੍ਹਾਂ ਵਿੱਚ ਇਕ ਮਾਰਕਿਟ ਕਮੇਟੀ ਨੇ ਕਿਹਾ ਹੈ ਕਿ ਮੇਰੀ ਮਾਰਕਿਟ ਕਮੇਟੀ ਦੇ ਇਹ ਦੋ ਪਿੰਡ ਨਾ ਕੱਢੇ ਜਾਣ ਅਤੇ ਇਸੇ ਤਰ੍ਹਾਂ ਦੂਜੀ ਮਾਰਕਿਟ ਕਮੇਟੀ ਨੇ ਕੀਤਾ ਹੈ। ਪਰ ਫਿਰ ਵੀ, ਸਪੀਕਰ ਸਾਹਿਬ, ਸਾਡੇ ਤੇ ਇਨ੍ਹਾਂ ਮਾਰਕਿਟ ਕਮੇਟੀ ਦੇ ਜਵਾਬ ਬਾਈਡਿੰਗ ਨਹੀਂ ਹਨ, ਜੇ ਉਹ ਨਾ ਕਰਨ ਤਾਂ ਅਸੀਂ ਉਥੇ ਨਵੀਂ ਮਾਰਕਿਟ ਕਮੇਟੀ ਨਹੀਂ ਬਣਾ ਸਕਦੇ। ਇਸ ਮਾਰਕਿਟ ਕਮੇਟੀ ਨੂੰ ਨਾ ਬਨਾਉਣ ਲਈ ਦੋ ਕਮੇਟੀਜ਼ ਨੇ ਕਿਹਾ ਹੈ ਇਨ੍ਹਾਂ ਸਾਰੀਆਂ ਗੱਲਾਂ ਨੂੰ ਇਕ ਪਾਸੇ ਰੱਖਦੇ ਹੋਏ ਦਫਾ-5 ਦੀ ਨੋਟੀਫੀਕੇਸ਼ਨ ਇਸ ਮਾਰਕਿਟ ਕਮੇਟੀ ਲਈ ਕਰ ਰਹੇ ਹਾਂ। ਦਫਾ-5 ਦੀ ਨੋਟੀਫੀਕੇਸ਼ਨ ਕਰਨ ਤੋਂ ਬਾਅਦ 30 ਦਿਨ ਦਾ ਸਮਾਂ ਦਿੱਤਾ ਜਾਂਦਾ ਹੈ। ਫਿਰ ਬਾਅਦ ਵਿਚ ਦਫਾ-6 ਦੀ ਨੋਟੀਫੀਕੇਸ਼ਨ ਕਰਨੀ ਹੁੰਦੀ ਹੈ। ਮੈਂ ਕਾਮਰੇਡ ਰਾਜ ਕੁਮਾਰ ਜੀ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਦੀ ਨੋਟੀ-ਫੀਕੇਸ਼ਨ ਅੱਜ ਜਾਂ ਕਲ ਤਕ ਹੋ ਜਾਏਗੀ। ਇਸ ਦੀ ਫਾਈਲ ਦਫਤਰ ਵਿਚ ਪਈ ਹੈ ਫੇਰ 30 ਦਿਨ ਦਾ ਸਮਾਂ ਦਿੱਤਾ ਜਾਵੇਗਾ ਉਸ ਤੋਂ ਬਾਅਦ ਦਫਾ-6 ਦੀ ਨੋਟੀਫੀਕੇਸ਼ਨ ਕਰਕੇ ਇਸ ਮਾਰਕਿਟ ਕਮੇਟੀ ਨੂੰ ਬਣਾ ਦਿੱਤਾ ਜਾਵੇਗਾ ਦੂਸਰਾ ਇਨ੍ਹਾਂ ਨੇ ਕਿਹਾ ਸੀ ਕਿ ਸਾਡੇ ਕਲਾਨੌਰ ਦੇ ਵਿਚ ਕੋਈ ਡਿਵੈਲਪਮੈਂਟ ਨਹੀਂ ਹੋਈ ਕਿਉਂਕਿ ਮਾਰਕਿਟ ਕਮੇਟੀਜ਼ ਦੂਸਰੀਆਂ ਹਨ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਉਥੇ ਸਬ-ਯਾਰਡ ਬਣਾਇਆ ਹੈ ਉਸ ਦੀ ਜਿਹੜੀ ਆਮਦਨੀ ਹੋਵੇਗੀ। (ਵਿਘਨ) ਇਹ ਜਿਹੜੀ ਨਵੀਂ ਮਾਰਕਿਟ ਕਮੇਟੀ ਬਨਾਉਣ ਲੱਗੇ ਹਾਂ, ਇਸਦੇ ਵਿਚ ਜਿਹੜੇ ਪਿੰਡ ਇਸ ਮਾਰਕਿਟ ਕਮੇਟੀ ਦੇ ਵਿਚ ਆਉਣਗੇ, ਇਹ ਸਾਰੀ ਆਮਦਨੀ ਇਸ ਯਾਰਡ ਦੀ ਇਸ ਖੇਤਰ ਵਿਚ ਹੀ ਖਰਚ ਕੀਤੀ ਜਾਵੇਗੀ ਅਤੇ ਹੋਰ ਕਿੱਧਰੇ ਨਹੀਂ ਖਰਚ ਕੀਤੀ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਕਿੱਥੇ ਕਿੱਥੇ ਨਵੀਆਂ ਮਾਰਕਿਟ ਕਮੇਟੀਜ਼ ਬਣਾ ਰਹੇ ਹਨ, ਅਤੇ ਕਿੰਨੇ ਹੋਰ ਮਾਰਕਿਟ ਕਮੇਟੀ ਯਾਰਡ ਬਣਾਉਣ ਲਈ ਤਿਆਰ ਹਨ ਅਤੇ ਵਿਚਾਰ ਚਲ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਹੈ। ਜਿਹੜੇ ਮਾਰਕਿਟ ਯਾਰਡ ਦੀ 3 ਲੱਖ ਰੁਪਏ ਸਾਲ ਦੀ ਆਮਦਨ ਹੋ ਜਾਵੇ ਉਥੇ ਨਵੀਂ ਮਾਰਕਿਟ ਕਮੇਟੀ ਬਣਾ ਦਿਤੀ ਜਾਂਦੀ ਹੈ।

[ਖੇਤੀ ਬਾੜੀ ਅਤੇ ਜੰਗਲਾਤ ਮੰਤਰੀ]

ਇਹ ਮੈਨੂੰ ਇਹੋ ਜਿਹਾ ਕੋਈ ਮਾਰਕਿਟ ਯਾਰਡ ਦਸ ਦੇਣ ਜਿਥੇ ਤਕਰੀਬਨ ਤਕਰੀਬਨ ਐਨੀ ਕੁ ਆਮਦਨ ਹੁੰਦੀ ਹੋਵੇ। ਉਥੇ ਸਾਨੂੰ ਮਾਰਕਿਟ ਕਮੇਟੀ ਬਨਾਉਣ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਲਾਨੌਰ ਮਾਰਕਿਟ ਕਮੇਟੀ ਦੇ ਬਾਰੇ ਜਵਾਬ ਦਿਤਾ ਹੈ। ਇਸੇ ਤਰ੍ਹਾਂ ਮੈਂ ਵੀ ਪਿਛਲੇ ਸਾਲ ਇਨ੍ਹਾਂ ਦੀ ਸੇਵਾ ਵਿਚ ਇਕ ਬੇਨਤੀ ਕੀਤੀ ਸੀ ਕਿ ਮੋਰਿੰਡਾ ਦੇ ਨਾਲ ਚਮਕੌਰ ਸਾਹਿਬ ਦੇ ਲਈ ਮਾਰਕਿਟ ਕਮੇਟੀ ਬਣਾਈ ਜਾਵੇ ਅਤੇ ਇਸ ਲਈ ਲਿਖ ਕੇ ਦਿਤਾ ਸੀ। ਕੀ ਇਸ ਬਾਰੇ ਇਹ ਕੋਈ ਕਾਰਵਾਈ ਕਰਨ ਲਈ ਤਿਆਰ ਹਨ, ਜਿਥੇ ਆਮਦਨੀ ਵੀ ਠੀਕ ਹੈ ?

**ਮੰਤਰੀ**: ਸਪੀਕਰ ਸਾਹਿਬ, ਇਸ ਤੇ ਵੀ ਵਿਚਾਰ ਕਰ ਲਵਾਂਗੇ।

**ਡਾਕਟਰ ਹਰਭਜਨ ਸਿਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਮੈਂ ਲਿਖ ਕੇ ਅਤੇ ਜ਼ਬਾਨੀ ਵੀ ਕਿਹਾ ਸੀ ਕਿ ਭੋਗਪੁਰ ਦੇ ਵਿਚ 6 ਲੱਖ ਰੁਪਏ ਦੀ ਆਮਦਨੀ ਹੈ। ਕੀ ਉਥੇ ਮਾਰਕਿਟ ਕਮੇਟੀ ਬਨਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਭੋਗਪੁਰ ਦਾ ਏਰੀਆ ਹੈ ਇਨ੍ਹਾਂ ਸਾਰੇ ਪਿੰਡਾਂ ਦੀ ਮਾਰਕਿਟ ਕਮੇਟੀ ਆਦਮਪੁਰ ਹੈ। ਆਦਮਪੁਰ ਤਾਂ ਇਨ੍ਹਾਂ ਦਾ ਆਪਣਾ ਹਲਕਾ ਹੈ। ਕਿਉਂਕਿ ਆਦਮਪੁਰ ਮਾਰਕਿਟ ਕਮੇਟੀ ਵਾਲੇ ਨਹੀਂ ਮੰਨਦੇ, ਜੇਕਰ ਇਹ ਮੰਨ ਲੈਣ ਅਤੇ ਮਾਰਕਿਟ ਕਮੇਟੀ ਦੇ ਵਿਚ ਇਨ੍ਹਾਂ ਦੇ ਸਾਰੇ ਮੈਂਬਰ ਹਨ, ਜੇ ਉਹ ਮੰਨ ਜਾਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ। ਅਸੀਂ ਬਣਾ ਦੇਵਾਂਗੇ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਲ ਦਾ ਮੈਂ ਵੀ ਇਨ੍ਹਾਂ ਦੇ ਮਗਰ ਲਗਿਆ ਹੋਇਆ ਹਾਂ ਮੇਰੇ ਹਲਕੇ ਨਰੋਟ ਜੈਮਲ ਸਿੰਘ ਵਿਖੇ ਵੀ ਮਾਰਕਿਟ ਕਮੇਟੀ ਬਣਾ ਦਿਉ ਪਰ ਹਾਲੇ ਤਕ ਉਥੇ ਕੋਈ ਅਜਿਹੀ ਕਮੇਟੀ ਨਹੀਂ ਬਣਾਈ ਗਈ ਹੈ। ਕੀ ਇਹ ਇਸ ਬਾਰੇ ਪੋਜ਼ੀਸ਼ਨ ਦਸਣ ਦੀ ਕ੍ਰਿਪਾਲਤਾ ਕਰਨਗੇ ?

**ਮੰਤਰੀ** : ਮੈਂ ਇਸ ਇਲਾਕੇ ਵਿਚ ਜਾ ਕੇ ਸਿਚੂਏਸ਼ਨ ਦੇਖ ਆਇਆ ਹਾਂ ਉਥੇ ਮਾਰਕਿਟ ਕਮੇਟੀ ਦੀ ਲੋੜ ਹੈ। ਜੇ ਮਾਰਕਿਟ ਕਮੇਟੀ ਨਾ ਬਣਾਈਏ ਤਾਂ ਸਾਰਾ ਮਾਲ ਜੰਮੂ-ਕਸ਼ਮੀਰ ਵਿਚ ਜਾਕੇ ਵਿਕੇਗਾ। ਜੇ ਇਹ ਮੈਂਬਰ ਸਾਹਿਬ ਇਸ ਬਾਰੇ ਸਵਾਲ ਲਿਖ ਕੇ ਦਿੰਦੇ ਤਾਂ ਮੈਂ ਇਸ ਬਾਰੇ ਸਾਰੀ ਵਾਕਫੀਅਤ ਇਨ੍ਹਾਂ ਨੂੰ ਹੁਣ ਦੇ ਦਿੰਦਾ। ਮੇਰਾ ਖਿਆਲ ਹੈ ਕਿ ਕੋਈ ਨਾ ਕੋਈ ਕਰਮਚਾਰੀ ਉਥੇ ਮਾਰਕਿਟ ਕਮੇਟੀ ਬਨਾਉਣ ਵਾਸਤੇ ਜ਼ਰੂਰ ਨਿਯੁਕਤ ਕੀਤਾ ਹੋਇਆ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਾਰੇ ਦੇਸ਼ ਵਿਚ ਐਮਰਜੈਂਸੀ ਦੀ ਸਮਾਪਤੀ ਤੋਂ ਮਗਰੋਂ ਜਮਹੂਰੀਅਤ ਬਹਾਲ ਹੋ ਰਹੀ ਹੈ। ਹੁਣ ਜਿਹੜੀਆਂ ਮਾਰਕਿਟ ਕਮੇਟੀਆਂ ਵਿਚ ਚੋਣਾਂ ਦੀ ਬਜਾਏ ਨਾਮਜ਼ਦਗੀਆਂ ਹੋਈਆਂ ਹਨ ਕੀ ਇਸ ਤਰੀਕੇ ਨੂੰ ਛੱਡ ਕੇ ਅੱਗੇ ਨੂੰ ਮਾਰਕਿਟ ਕਮੇਟੀਆਂ ਵਿਚ ਪੰਚਾਂ ਔਰ ਸਰਪੰਚਾਂ ਰਾਹੀਂ ਚੋਣਾਂ ਕਰਾਉਣ ਦਾ ਫੈਸਲਾ ਕੀਤਾ ਜਾਏਗਾ ?

**ਮੰਤਰੀ** : ਇਥੇ ਆਨਰੇਬਲ ਸਦਨ ਨੇ ਪਾਸ ਕੀਤਾ ਸੀ ਕਿ ਐਨੇ ਚਿਰ ਲਈ ਮਾਰਕਿਟ ਕਮੇਟੀਆਂ ਦੇ ਮੈਂਬਰ ਨਾਮਜ਼ਦ ਕੀਤੇ ਜਾਣਗੇ। ਜਦੋਂ ਇਹ ਮਿਆਦ ਪੂਰੀ ਹੋ ਗਈ ਤਾਂ ਫਿਰ ਦੇਖ ਲਵਾਂਗੇ, ਜੋ ਸਦਨ ਦੀ ਮਰਜ਼ੀ ਹੋਵੇਗੀ, ਜੇ ਚੋਣਾਂ ਕਰਾਉਣੀਆਂ ਹੋਣਗੀਆਂ ਤਾਂ ਚੋਣਾਂ ਕਰਾ ਲਈਆਂ ਜਾਣਗੀਆਂ। ਇਹ ਤਾਂ ਸਦਨ ਦੀ ਮਰਜ਼ੀ ਅਨੁਸਾਰ ਹੀ ਕੀਤਾ ਜਾਂਦਾ ਹੈ। ਸਾਨੂੰ ਕੋਈ ਫਰਕ ਨਹੀਂ ਪੈਂਦਾ ਹੈ। ਇਥੇ

ਇਹ ਵੀ ਮੈਂਬਰਜ਼ ਦੀ ਗਿਆਤ ਵਾਸਤੇ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਦੀ ਚੋਣਾਂ ਵਾਸਤੇ ਜਿਹੜੀਆਂ ਲੋੜੀਦੀਆਂ ਕਾਰਵਾਈਆਂ ਹਨ ਉਹ ਸਾਰੀਆਂ ਮੁਕੰਮਲ ਕਰਾ ਲਈਆ ਗਈਆਂ ਹਨ ਅਤੇ ਜੇ ਹੁਕਮ ਹੋਇਆ ਤਾਂ ਇਹ ਚੋਣਾਂ ਕਰਾ ਦਿੱਤੀਆਂ ਜਾਣਗੀਆਂ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਲਾਂਬੜਾਂ ਵਿਖੇ ਕਾਫੀ ਬਿਜ਼ਨੈਸ ਸੈਂਟਰ ਹੈ,ਕੀ ਵਜ਼ੀਰ ਸਾਹਿਬ ਉਥੇ ਵੀ ਮਾਰਕਿਟ ਕਮੇਟੀ ਬਨਾਉਣ ਦੀ ਕ੍ਰਿਪਾਲਤਾ ਕਰਨਗੇ?

ਮੰਤਰੀ : ਉਸ ਥਾਂ ਦੀ ਆਮਦਨ ਥੋੜੀ ਹੈ। ਔਰ ਇਸ ਤੋਂ ਇਲਾਵਾ ਉਸ ਥਾਂ ਦੇ ਨੇੜੇ ਨਕੋਦਰ, ਜਾਲੰਧਰ ਛਾਉਣੀ ਔਰ ਜਲੰਧਰ ਸ਼ਹਿਰ ਵਿਖੇ ਵੀ ਮਾਰਕਿਟ ਕਮੇਟੀਆਂ ਹਨ । ਫਿਰ ਵੀ ਜੇ ਲੋੜ ਮਹਿਸੂਸ ਹੋਈ ਤਾਂ ਉਥੇ ਵੀ ਮਾਰਕਿਟ ਕਮੇਟੀ ਬਣਾ ਦਿੱਤੀ ਜਾਏਗੀ ।

**ਸ਼੍ਰੀ ਸਪੀਕਰ** : ਅਗਲਾ ਸਵਾਲ *3952

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਨੂੰ ਪਿਛਲੇ ਸਵਾਲ ਤੇ ਸਪਲੀਮੈਂਟਰੀ ਕਰ ਲੈਣ ਦਿਉ (ਵਿਘਨ)

**ਸ਼੍ਰੀ ਸਪੀਕਰ**: ਅਗਲਾ ਸਵਾਲ ਕਾਲ ਅਪਾਨ ਕੀਤਾ ਜਾ ਚੁਕਾ ਹੈ । ਇਸ ਲਈ ਹੁਣ ਤੁਸੀਂ ਤਸ਼ਰੀਫ ਰਖੋ ।

ਸਰਦਾਰ ਕਰਨੈਲ ਸਿੰਘ ਮਰੜ੍ਹੀ : ਸਪੀਕਰ ਸਾਹਿਬ, ਮੈਨੂੰ ਗਲ ਕਰ ਲੈਣ ਦਿਉ (ਵਿਘਨ)

ਸ਼੍ਰੀ ਸਪੀਕਰ : ਤੁਸੀਂ ਬਜ਼ੁਰਗ ਹੋ, ਤਸੀਂ ਤਸ਼ਰੀਫ ਰਖੋ ।

ਸਰਦਾਰ ਕਰਨੈਲ ਸਿੰਘ ਮਰੜ੍ਹੀ : ਮੈਨੂੰ ਸਵਾਲ ਪੁਛ ਲੈਣ ਦਿਉ ।

**ਸ਼੍ਰੀ ਸਪੀਕਰ**: ਇਸ ਤਰ੍ਹਾਂ ਨਾ ਕਰੋ, ਨਹੀਂ ਤਾਂ ਪ੍ਰੈਸੀਡੈਂਟ ਬਣ ਜਾਏਗਾ ।

ELECTROCUTION OF FIVE OFFICIALS OF MILK PLANT, BHATINDA

*3952. **Sardar Dhanna Singh Gulshan, Sardar Balwinder Singh Bhunder** : Will the Minister of State for Development be pleased to state whether it is a fact that five officials were electrocuted in the Milk Plant, Bhatinda in the month of September, 1976, if so, whether any financial assistance was given to the families of the deceased; if so, the details thereof ?

**Sardar Santokh Singh Randhawa** : Five officials of the Milk Plant Bhatinda died in the month of September, 1976 but the death was not due to electrocution. An ex-gratia grant of Rs. 5,000/- has been given by the Corporation to the heirs of each of these five employees and the Red Cross Society has also given Rs. 2000/- each. In addition, an amount of Rs, 1,00,800/- has been deposited with the Commissioner for Workmen Compensation for payment to the legal heirs of the deceased.

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਮੈਂ ਤੁਹਾਡੇ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 7,000 ਰੁ. ਫੀ ਪਰਵਾਰ ਦਿੱਤਾ ਹੈ, ਇਹ ਠੀਕ ਹੈ, ਪਰ ਜਿਹੜੇ ਮਰ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਗਏ ਹਨ ਉਨ੍ਹਾਂ ਦੀਆਂ ਵਿਧਵਾਵਾਂ ਉਨ੍ਹਾਂ ਦੇ ਬੱਚਿਆਂ ਵਾਸਤੇ ਕੀ ਕਾਲਜ ਲੈਵਲ ਤਕ ਫਰੀ ਐਜੂਕੇਸ਼ਨ ਦੇਣ ਦਾ ਇੰਤਜ਼ਾਮ ਕੀਤਾ ਜਾਏਗਾ?

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, ਜਿਵੇਂ ਸਰਕਾਰ ਦਾ ਫੈਸਲਾ ਹੈ ਉਹਦੇ ਮੁਤਾਬਿਕ ਉਨ੍ਹਾਂ ਦੀ ਹਮਦਰਦੀ ਵਜੋਂ ਐਕਸ-ਗਰੇਸ਼ੀਆ ਗਰਾਂਟ 5-5 ਹਜ਼ਾਰ ਰੁਪਏ ਔਰ ਉਥੋਂ ਦੀ ਰੈਡ ਕਰਾਸ ਸੋਸਾਇਟੀ ਵਲੋਂ 2-2 ਹਜ਼ਾਰ ਰੁਪਏ ਦੇ ਦਿੱਤੇ ਗਏ ਸੀ । ਇੱਕ ਬੇਵਾ ਦੀ ਐਪਲੀਕੇਸ਼ਨ ਆਈ ਹੈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਹਨੂੰ ਵੀ ਕੰਪਨਸੇਟ ਕੀਤਾ ਜਾਵੇ ।

**ਸਰਦਾਰ ਹਰਬੰਸ ਸਿੰਘ ਜਲਾਲ**: ਪੰਜ ਆਦਮੀਂ ਬਿਜਲੀ ਦੀ ਮੋਟਰ ਨਾਲ ਲਗਣ ਕਾਰਣ ਮਰ ਗਏ, ਪਰ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਬਿਜਲੀ ਕਾਰਣ ਉਨ੍ਹਾਂ ਦੀ ਮੌਤ ਨਹੀਂ ਹੋਈ ਹੈ । ਕੀ ਇਸ ਬਾਰੇ ਕਿਸੇ ਦੀ ਰਿਸਪਾਂਸੇਬਿਲਿਟੀ ਫਿਕਸ ਕੀਤੀ ਗਈ ਹੈ?

**ਰਾਜ ਮੰਤਰੀ**: ਮਿਤੀ 16, ਸਤੰਬਰ, 1976 ਨੂੰ 9.00 ਵਜੇ ਸਵੇਰ ਦੇ ਪੰਜ ਕਰਮਚਾਰੀਆਂ ਦੀ ਮੌਤ ਹੋਈ ਜਿਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ:—

1) ਬਲਬੀਰ ਸਿੰਘ, ਮਕੈਨਿਕ ।
2) ਸੁਖਦੇਵ ਸਿੰਘ ਅਟਵਾਲ, ਫੋਰਮੈਨ ਰਿਫਰਿਜ਼ਰੇਸ਼ਨ
3) ਅਵਤਾਰ ਸਿੰਘ, ਵੈਲਡਰ
4) ਭੋਲਾ ਰਾਮ, ਕੈਜ਼ੂਅਲ ਵਰਕਰ
5) ਅਵਤਾਰ ਸਿੰਘ, ਕੈਜ਼ੂਅਲ ਵਰਕਰ

ਜਦੋਂ ਪਾਣੀ ਬੰਦ ਹੋ ਗਿਆ ਤਾਂ ਇਹ ਕਰਮਚਾਰੀ ਡਿਸਪੋਜ਼ਲ ਵੈਲ ਦੀ ਮੁਰੰਮਤ ਕਰਨ ਲਈ ਅੰਦਰ ਗਏ ਸੀ । ਜਦੋਂ ਅੰਦਰ ਗਏ ਤਾਂ ਉਸ ਦੇ ਅੱਗੇ ਬੋਰੀ ਰਖਣੀ ਸੀ ਪਰ ਇਸ ਦੀ ਬਜਾਏ ਇੱਕ ਵਰਕਰ ਨੇ ਆਪਣੀ ਹਿੱਕ ਨਾਲ ਉਸ ਪੰਪ ਦੇ ਪਾਣੀ ਨੂੰ ਰੋਕਿਆ ਜਦੋਂ ਸਾਰਾ ਵੋਲਟ ਖੁਲ੍ਹ ਗਿਆ ਤਾਂ ਉਹ ਵਰਕਰ ਗਿਰ ਗਿਆ ਅਤੇ ਉਹਦੇ ਵਿਚੋਂ ਗੈਸ ਨਿਕਲੀ ਹੋਈ ਸਿਧੀ ਉਹਦੇ ਵਜ ਉਸ ਨਾਲ ਉਹ ਥਲੇ ਜਾ ਕੇ ਪਿਆ । ਉਸ ਨੂੰ ਹੋਰ ਕਰਮਚਾਰੀ ਬਚਾਉਣ ਲਗਾ ਤਾਂ ਉਹ ਵੀ ਗਿਰ ਗਿਆ । ਇੱਕ ਹੋਰ ਕਰਮਚਾਰੀ ਉਪਰ ਗਿਆ ਰੌਲਾ ਪਾਉਣ ਵਾਸਤੇ ਪਰ ਉਹ ਵੀ ਰਸਤੇ ਵਿਚ ਹੀ ਡਿਗ ਪਿਆ । ਦੋ ਕਰਮਚਾਰੀ ਥਲੇ ਵਾਲੇ ਕੈਜ਼ੂਅਲ ਵਰਕਰਜ਼ ਬਚਾਉਣ ਵਾਸਤੇ ਆਏ ਉਹ ਵੀ ਗਿਰ ਗਏ । ਤਿੰਨ ਹੋਰ ਆਏ । ਫਿਰ ਇਨ੍ਹਾਂ ਸਾਰਿਆਂ ਨੂੰ ਹਸਪਤਾਲ ਵਿਚ ਲਿਜਾਇਆ ਗਿਆ । ਪਿਛਲੇ ਤਿੰਨੇ ਤਾਂ ਬਚਾ ਲਏ ਗਏ ਪਰ ਪੰਜਾਂ ਦੀ ਡੈਥ ਹੋ ਗਈ । ਜਦੋਂ ਇਸ ਬਾਰੇ 11-00 ਵਜੇ ਇਤਲਾਹ ਪਹੁੰਚੀ ਤਾਂ ਇਮੀਜਿਏਟਲੀ ਮੈਂ ਕਾਰਪੋਰੇਸ਼ਨ ਦੇ ਐਮ. ਡੀ. ਔਰ ਚੀਫ ਇੰਜੀਨੀਅਰ ਨੂੰ ਉਥੇ ਮੌਕੇ ਤੇ ਭੇਜਿਆ । ਇਸ ਨਾਲ ਵੀ ਮੇਰੀ ਤਸੱਲੀ ਨਹੀਂ ਹੋਈ ਫਿਰ ਮੈਂ ਮਿਸਟਰ ਨਾਇਕ ਉਸ ਵੇਲੇ ਦੇ ਜੁਆਇੰਟ ਸੈਕਟਰੀ ਨੂੰ ਉਥੇ ਭੇਜਿਆ । ਉਥੋਂ ਦੇ ਬਿਜਲੀ ਦੇ ਉੱਚ ਅਧਿਕਾਰੀਆਂ ਤੋਂ ਰਿਪੋਰਟ ਮੰਗੀ ਗਈ ਜਿਸ ਤੋਂ ਪਤਾ ਲਗਿਆ ਕਿ ਉਸ ਦਿਨ 9-00 ਵਜੇ ਤੋਂ ਲੈ ਕੇ 1-20 ਤਕ ਉਸ ਪਲਾਂਟ ਵਿਚ ਬਿਜਲੀ ਨਹੀਂ ਸੀ ਆਈ। ਇਸ ਕਰਕੇ ਉਨ੍ਹਾਂ ਦੀ ਮੌਤ ਬਿਜਲੀ ਕਾਰਣ ਨਹੀਂ ਬਲਕਿ ਜਿਹੜਾ ਥਲੇ ਗੰਦਾ ਪਾਣੀ ਇੱਕਠਾ ਹੋਇਆ ਹੋਇਆ ਸੀ, ਉਹਦੇ ਕਾਰਣ ਇਨ੍ਹਾਂ ਦੀ ਮੌਤ ਹੋਈ। ਇਸ ਤੇ ਮੈਨੂੰ ਬਹੁਤ ਅਫਸੋਸ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ:** ਕੀ ਵਜ਼ੀਰ ਸਾਹਿਬ ਨੂੰ ਇਹ ਪਤਾ ਹੈ ਕਿ ਪਹਿਲੇ ਇਨ੍ਹਾਂ ਨੇ ਟਾਈਮ 9-00 ਵਜੇ ਤੋਂ ਪਹਿਲਾਂ ਦਾ ਦੇ ਦਿੱਤਾ ਸੀ ਤਾਂ ਕਿ ਉਨ੍ਹਾਂ ਨੂੰ ਡਿਊਟੀ ਤੇ ਨਾ ਮੰਨਿਆ ਜਾਏ। ਬਿਜਲੀ ਭਾਵੇਂ ਆਈ ਸੀ ਜਾਂ ਨਹੀਂ ਆਈ ਸੀ, ਪਰ ਇਸ ਚੀਜ਼ ਦੀ ਇਨਕੁਆਇਰੀ ਤਾਂ ਹੋਣੀ ਚਾਹੀਦੀ ਸੀ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਚੀਜ਼ ਲਈ ਕੀ ਕਿਸੇ ਦੀ ਰਿਸਪਾਂ-ਸੋਬਲਿਟੀ ਫਿਕਸ ਹੋਈ ਹੈ?

**ਸ੍ਰੀ ਸਪੀਕਰ:** ਇਹ ਕੋਈ ਸਪਲੀਮੈਂਟਰੀ ਨਹੀਂ ਹੈ।

**ਚੌਧਰੀ ਦਰਸ਼ਨ ਸਿੰਘ :** ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਆਇਆ ਉਨ੍ਹਾਂ ਦੀ ਕਾਜ਼ ਆਫ ਡੈਥ ਦਾ ਪਤਾ ਲਗਾਉਣ ਲਈ ਉਨ੍ਹਾਂ ਦਾ ਕੋਈ ਪੋਸਟ ਮਾਰਟਮ ਕਰਾਇਆ ਗਿਆ ਜਾਂ ਨਹੀਂ, ਜੇ ਕਰਾਇਆ ਗਿਆ ਤਾਂ ਉਸ ਦਾ ਕੀ ਰਿਜ਼ਲਟ ਆਇਆ?

**ਰਾਜ ਮੰਤਰੀ:** ਪੋਸਟ ਮਾਰਟਮ ਉਨ੍ਹਾਂ ਦਾ ਕਰਵਾਇਆ ਗਿਆ ਜਿਸ ਦਾ ਰਿਜ਼ਲੇਟ ਸਾਡੇ ਕੋਲ ਮੌਜੂਦ ਹੈ। ਔਰ ਉਸ ਦੇ ਵਿਚ ਡਾਕਟਰ ਸਾਹਿਬ ਨੇ ਲਿਖਿਆ ਕਿ ਪਾਣੀ ਵਿਚ ਡੁੱਬਣ ਕਰਕੇ ਉਨ੍ਹਾਂ ਦੀ ਮੌਤ ਹੋਈ ਅਤੇ ਬਿਜਲੀ ਨਾਲ ਮੌਤ ਨਹੀਂ ਹੋਈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੇ ਆਪਣੇ ਅਫ਼ਸਰ ਭੇਜੇ ਲੇਕਿਨ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨਕੁਆਇਰੀ ਅਫਸਰ ਤੋਂ ਇਨ੍ਹਾਂ ਨੇ ਜਿਹੜੀ ਇਨ-ਕੁਆਇਰੀ ਕਰਵਾਈ ਕੀ ਉਸ ਦੀ ਰਿਪੋਟ ਇਹ ਸਦਨ ਦੀ ਮੇਜ਼ ਤੇ ਰੱਖਣਗੇ ?

**ਰਾਜ ਮੰਤਰੀ:** ਮੈਂ ਤੁਹਾਨੂੰ ਦੱਸਿਆ ਹੈ ਕਿ ਮੈਂ ਸਿਰਫ ਐਮ.ਡੀ. ਤੇ ਹੀ ਨਹੀਂ ਛੱਡਿਆ ਸਗੋਂ ਜੁਆਇੰਟ ਸੈਕਟਰੀ ਨੂੰ ਇਨਕੁਆਇਰੀ ਵਾਸਤੇ ਭੇਜਿਆ। ਉਸ ਦੇ ਬਾਅਦ ਡਿਵੈਲਪਮੈਂਟ ਕਮਿਸ਼ਨਰ ਨੂੰ ਇਨਕੁਆਇਰੀ ਲਈ ਭੇਜਿਆ। ਮੇਰੇ ਕੋਲ ਫਾਈਲ ਦੇ ਵਿਚ ਉਨ੍ਹਾਂ ਦੀਆਂ ਤਿੰਨਾਂ ਦੀਆਂ ਇਨਕੁਆਇਰੀ ਰਿਪੋਰਟਸ ਹਨ। ਜੋ ਉਥੋਂ ਦੇ ਇੰਜੀਨੀਅਰਜ਼ ਨੇ ਰਿਪੋਰਟ ਦਿਤੀ ਕਿ ਉਦੋਂ ਬਿਜਲੀ ਨਹੀਂ ਸੀ, ਉਹ ਰਿਪੋਰਟ ਵੀ ਮੇਰੇ ਕੋਲ ਹੈ। ਜੋ ਡਾਕਟਰ ਸਾਹਿਬ ਦੀ ਰਿਪੋਰਟ ਸੀ ਉਹ ਵੀ ਮੇਰੇ ਪਾਸ ਹੈ।

**ਕਾਮਰੇਡ ਜੰਗੀਰ ਸਿੰਘ ਜੋਗਾ :** ਸਪੀਕਰ ਸਾਹਿਬ, ਇਸ ਦੇ ਵਿਚ ਇਕ ਮੇਰਾ ਭਤੀਜਾ ਵੀ ਸੀ ਜਿਸ ਦੀ ਮੌਤ ਹੋਈ ਹੈ। ਪਰ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਅਫਸਰ ਨੇ ਖੂਹ ਦੀ ਸਫਾਈ ਕਰਨ ਲਈ ਮਜ਼ਬੂਰ ਕੀਤਾ ਜਦ ਕਿ ਇਸ ਮਾਮਲੇ ਵਿਚ ਉਨ੍ਹਾਂ ਦੀ ਉਥੇ ਡਿਊਟੀ ਨਹੀਂ ਸੀ। ਉਸ ਅਫਸਰ ਨੇ ਉਨ੍ਹਾਂ ਨੂੰ ਖੂਹ ਦੀ ਸਫਾਈ ਕਰਨ ਵਾਸਤੇ ਮਜਬੂਰ ਕੀਤਾ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਅਫਸਰ ਨੂੰ ਸਸਪੈਂਡ ਕੀਤਾ ਗਿਆ ਹੈ ਜਿਸ ਨੇ ਉਨ੍ਹਾਂ ਦੀ ਡਿਊਟੀ ਤੋਂ ਬਗੈਰ ਹੀ ਉਨ੍ਹਾਂ ਨੂੰ ਖੂਹ ਦੀ ਸਫਾਈ ਕਰਨ ਲਈ ਭੇਜਿਆ? ਉਸ ਲੜਕੇ ਦਾ ਨਾਮ ਅਵਤਾਰ ਸਿੰਘ ਹੈ।

**ਰਾਜ ਮੰਤਰੀ:** ਅਵਤਾਰ ਸਿੰਘ ਵੈਲਡਰ ਹੈ ਪਰ ਇਸ ਬਾਰੇ ਮੇਰੇ ਨੋਟਿਸ ਵਿਚ ਇਹ ਗੱਲ ਨਹੀਂ ਆਈ ਕਿ ਉਸ ਨੂੰ ਡਿਊਟੀ ਵਾਸਤੇ ਮਜਬੂਰ ਕੀਤਾ ਗਿਆ। ਹੁਣ ਜੋਗਾ ਜੀ ਨੇ ਮੇਰੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ, ਮੈਂ ਇਸ ਦੀ ਪੜਤਾਲ ਕਰਵਾ ਲਵਾਂਗਾ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੋ ਕੰਟਰਾਡਿਕਟਰੀ ਗੱਲਾਂ ਕੀਤੀਆਂ ਹਨ। ਪਹਿਲੀ ਗੱਲ ਤਾਂ ਉਨ੍ਹਾਂ ਨੇ ਇਹ ਕਹੀ ਕਿ ਗੈਸ ਨਾਲ ਉਨ੍ਹਾਂ ਦੀ ਡੈਥ ਹੋਈ। ਦੂਸਰਾ ਇਹ ਕਿਹਾ ਕਿ ਉਨ੍ਹਾਂ ਦੀ ਮੌਤ ਡੁਬਣ ਕਰਕੇ ਹੋਈ । ਇਸ ਲਈ ਇਹ ਦੋਨੋਂ ਗੱਲਾਂ ਕੰਟਰਾਡਿਕਟਰੀ ਹਨ । ਇਸ ਲਈ ਕੀ ਮਨਿਸਟਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਇਹ ਮੌਤਾਂ ਗੈਸ ਨਾਲ ਹੋਈਆਂ ਜਾਂ ਪਾਣੀ ਵਿਚ ਡੁਬਣ ਕਰਕੇ ਹੋਈਆਂ?

**ਰਾਜ ਮੰਤਰੀ**: ਜਿਹੜੀ ਡਾਕਟਰ ਸਾਹਿਬ ਦੀ ਰਿਪੋਰਟ ਹੈ ਉਸ ਵਿਚ ਗੈਸ ਦੀ ਕੋਈ ਗੱਲ ਨਹੀਂ ਹੈ । ਉਨ੍ਹਾਂ ਨੇ ਕਿਹਾ ਹੈ ਕਿ ਪਾਣੀ ਵਿਚ ਡੁੱਬਣ ਕਰਕੇ ਮੌਤ ਹੋਈ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਿਹੜਾ ਜਵਾਬ ਦਿਤਾ ਹੈ ਉਸ ਤੋਂ 2-3 ਪ੍ਰਸ਼ਨ ਪੈਦਾ ਹੁੰਦੇ ਹਨ । ਪਹਿਲੀ ਗੱਲ ਇਹ ਕਹੀ ਗਈ ਕਿ ਖੂਹ ਦੀ ਸਫਾਈ ਕਰਨ ਵਾਸਤੇ ਉਨ੍ਹਾਂ ਦੀ ਡਿਊਟੀ ਲਗਾਈ ਸੀ ਜਿਸ ਕਰਕੇ ਉਨ੍ਹਾਂ ਦੀ ਮੌਤ ਹੋਈ । ਇਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਵੈਲਡਰ ਅਤੇ ਟੈਕਨੀਕਲ ਆਦਮੀ ਦੀ ਖੂਹ ਦੀ ਸਫਾਈ ਕਰਨ ਲਈ ਕਿਸ ਤਰ੍ਹਾਂ ਡਿਊਟੀ ਲਗ ਗਈ। ਦੂਸਰਾ ਇਹ ਕਿ ਖੂਹ ਵਿਚ ਗੰਦਾ ਪਾਣੀ ਸੀ ਜਾਂ ਗੈਸ ਸੀ ਤਾਂ ਫਿਰ ਇਸ ਦਾ ਪ੍ਰਬੰਧ ਕਿਉਂ ਨਾ ਕੀਤਾ ਗਿਆ । ਇਹ ਵੀ ਕਿਹਾ ਗਿਆ ਕਿ ਡਾਕਟਰ ਦੀ ਰਿਪੋਰਟ ਇਹ ਹੈ ਕਿ ਪਾਣੀ ਵਿਚ ਡੁੱਬਣ ਕਾਰਨ ਉਨ੍ਹਾਂ ਦੀ ਮੌਤ ਹੋਈ । ਜੇ ਇਹ ਗੱਲ ਮੰਨ ਲਈ ਜਾਵੇ ਤਾਂ ਫਿਰ ਗੈਸ ਕਿਸ ਤਰ੍ਹਾਂ ਪੈਦਾ ਹੋ ਗਈ । ਇਹ ਤਿੰਨ ਚਾਰ ਸਵਾਲ ਇਨ੍ਹਾਂ ਦੇ ਜਵਾਬ ਵਿਚੋਂ ਪੈਦਾ ਹੁੰਦੇ ਹਨ, ਅਤੇ ਅਸੀਂ ਇਨ੍ਹਾਂ ਦਾ ਜਵਾਬ ਵਜ਼ੀਰ ਸਾਹਿਬ ਤੋਂ ਮੰਗਦੇ ਹਾਂ ।

**ਰਾਜ ਮੰਤਰੀ**: ਮੇਰੀ ਬੇਨਤੀ ਇਹ ਹੈ ਕਿ ਇਹ ਜਿਹੜਾ ਵੈਲ ਸੀ ਉਸ ਦੀ ਮੁਰੰਮਤ ਕਰਨੀ ਸੀ ਅਤੇ ਕੋਈ ਗੰਦਾ ਪਾਣੀ ਸਾਫ ਨਹੀਂ ਸੀ ਕਰਨਾ । ਉਸ ਦੀ ਮੁਰੰਮਤ ਕਰਨ ਲਈ ਉਹ ਮਕੈਨਿਕ, ਵੈਲਡਰ ਥੱਲੇ ਗਏ। ਜਦ ਉਥੇ ਜਾ ਕੇ ਬੋਲਟ ਖੋਲ੍ਹਿਆ ਤਾਂ ਪਾਣੀ ਦਾ ਧੱਕਾ ਲੱਗਾ ਅਤੇ ਉਥੇ ਗੈਸ ਪੈਦਾ ਹੋ ਗਈ ਅਤੇ ਉਹ ਆਦਮੀ ਬੇਹੋਸ਼ ਹੋ ਗਏ । ਉਥੇ ਪਾਣੀ ਭਰ ਗਿਆ । ਉਹ ਆਦਮੀ ਬੇਹੋਸ਼ ਹੋ ਗਏ ਅਤੇ ਪਾਣੀ ਵਿਚ ਡੁੱਬ ਕੇ ਮਰ ਗਏ ।

---

### CONSTRUCTION OF A SPUR ON A CHOE NEAR VILLAGE BHAIPUR IN BALACHAUR ASSEMBLY CONSTITUENCY

*3879. **Master Dalip Chand** : Will the Minister of State for Irrigation and Power be pleased to state :—

(a) whether there is any proposal under the consideration of the Government to construct a spur on the choe near village Bhaipur situated near Sutlej River in Balachaur Assembly Constituency ;

(b) if so, when it is likely to be constructed ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ਜੀ ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਭਾਈ ਪੁਰ ਦੇ ਕੋਲ ਦਰਿਆ ਸਿਰਫ ਚਾਰ ਪੰਜ ਕਰਮ ਤੇ ਹੀ ਚੱਲਦਾ ਹੈ। ਇਸ ਦਾ ਪਹਿਲਾਂ ਬੰਧ ਵੀ ਰੁੜ੍ਹ ਗਿਆ ਹੈ। ਜੇ ਉਥੇ ਗਰਮੀਆਂ ਵਿਚ ਸਪੱਰ ਨਾ ਲਗੀ ਤਾਂ ਦਰਿਆ

ਕਮ-ਅਜ਼-ਕਮ 20-25 ਪਿੰਡਾਂ ਨੂੰ ਨੁਕਸਾਨ ਕਰੇਗਾ । ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕੀ ਸਰਕਾਰ ਪਿੰਡ ਭਾਈ ਪੁਰ ਵਿਚ ਸਪੱਰ ਲਗਾਉਣ ਬਾਰੇ ਵਿਚਾਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਬੜਾ ਢੁਕਵਾਂ ਜਵਾਬ ਦਿਤਾ ਹੈ। ਦਰਿਆ ਸਤਲੁਜ ਤੇ ਬਣੇ 1-ਆਰ ਬੰਧ ਦੀ ਬੁਰਜ਼ੀ 3000 ਅਤੇ 6000 ਤੇ ਦੋ ਪੱਕਿਆਂ ਸਪੱਰਾਂ ਪਿੰਡ ਤਾਜੋਵਾਲ ਦੇ ਨਜ਼ਦੀਕ ਬਣਾਉਣ ਦੀ ਤਜਵੀਜ਼ ਹੈ । ਇਹ ਮਾਮਲਾ ਫਲੱਡ ਕੰਟਰੋਲ ਬੋਰਡ ਦੇ ਵਿਚਾਰ ਅਧੀਨ ਹੈ । ਜਦ ਉਸ ਦਾ ਫੈਸਲਾ ਹੋ ਜਾਵੇਗਾ ਅਤੇ ਫੰਡਜ਼ ਅਵੇਲੇਬਲ ਹੋਣਗੇ ਤਾਂ ਬੰਧ ਬਣ ਜਾਵੇਗਾ ।

**ਸਰਦਾਰ ਬਲਵਿੰਦਰ ਸਿੰਘ ਭੂਦੜ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਇਹ ਸਕੀਮ ਪਾਸ ਹੁੰਦੇ ਹੁੰਦੇ ਇਹ 20-25 ਪਿੰਡ ਹੀ ਨਾ ਰੁੜ੍ਹ ਜਾਣ । ਹੋਰ ਦੋ ਮਹੀਨਿਆਂ ਨੂੰ ਬਾਰਿਸ਼ਾਂ ਆ ਜਾਣੀਆਂ ਹਨ ਅਤੇ ਹੜ੍ਹ ਆਉਣੇ ਸ਼ੁਰੂ ਹੋ ਜਾਣਗੇ । ਇਸ ਲਈ ਕੀ ਉਨ੍ਹਾਂ ਪਿੰਡਾਂ ਨੂੰ ਬਚਾਉਣ ਵਾਸਤੇ ਜਲਦੀ ਬੰਧ ਬਣਾ ਦੇਣਗੇ ?

**ਰਾਜ ਮੰਤਰੀ** : ਮੀਟਿੰਗਾਂ ਹੁੰਦੀਆਂ ਹਨ ਅਤੇ ਉਸ ਵਿਚ ਫੈਸਲਾ ਕੀਤਾ ਜਾਂਦਾ ਹੈ। ਫਲੱਡ ਆਉਣ ਤੋਂ ਪਹਿਲਾਂ ਮੀਟਿੰਗ ਹੋਵੇਗੀ ਅਤੇ ਇਸ ਦਾ ਫੈਸਲਾ ਹੋ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਇਹ ਕਹਿੰਦੇ ਹਨ ਕਿ ਅਸੀਂ ਜਲਦੀ ਕਰ ਦਿਆਂਗੇ ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਇਹ ਕੋਈ ਟਾਈਮ ਲਿਮਿਟ ਫਿਕਸ ਕਰਨਗੇ ਕਿ ਐਨੀ ਦੇਰ ਵਿਚ ਇਹ ਕੰਮ ਹੋ ਜਾਵੇਗਾ?

**ਰਾਜ ਮੰਤਰੀ**: ਫਲੱਡ ਕੰਟਰੋਲ ਬੋਰਡ ਦੀ ਜਦ ਮੀਟਿੰਗ ਹੋਵੇਗੀ ਤਾਂ ਉਸ ਵਿਚ ਅਸੀਂ ਕੰਸਿਡਰ ਕਰਾਂਗੇ । ਫਲੱਡ ਆਉਣ ਤੋਂ ਪਹਿਲਾਂ ਹੀ ਇਹ ਕੰਮ ਸ਼ੁਰੂ ਹੋ ਜਾਵੇਗਾ ।

---

## CONSTRUCTION OF SPURS NEAR BELA TAJOWAL IN BALACHAUR ASSEMBLY CONSTITUENCY

*3880. **Master Dalip Chand** : Will the Minister of State for Irrigation and Power be pleased to state :—

(a) whether there is any proposal under the consideration of the Government to construct any spurs near Bela Tajowal on the river Sutlej in Balachaur Assembly constituency:

(b) if so, how many and the time by which these are likely to be constructed ?

**Sardar Gurbakhsh Singh Sibia** : (a) Yes, Sir.

(b) There is a proposal to construct two armoured spurs at RD 3000 and 6000 of 1R Bund along river Sutlej near village Tajowal. This scheme stands included in the priority for 1977-78 which is under consideration of Government and it is likely to take some time.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੋ ਸਪੱਰਾਂ ਦੀ ਮਨਜ਼ੂਰੀ ਤਾਂ ਦੇ ਦਿਤੀ ਹੈ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ । ਲੇਕਿਨ ਇਨ੍ਹਾਂ ਨੇ ਕਿਹਾ ਹੈ

[ਮਾਸਟਰ ਦਲੀਪ ਚੰਦ]

ਕਿ ਕੁਝ ਸਮਾਂ ਲੱਗ ਜਾਵੇਗਾ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੋਨੋ ਸਪੱਰ ਬਰਸਾਤ ਸ਼ੁਰੂ ਹੋਣ ਤੋਂ ਪਹਿਲਾਂ ਬਣਾ ਦਿਤੇ ਜਾਣਗੇ ਕਿਉਂਕਿ ਬਰਸਾਤ ਦੇ ਦਿਨਾਂ ਵਿਚ ਦਰਿਆ ਇਸ ਇਲਾਕੇ ਨੂੰ ਨਕਸਾਨ ਪਹੁੰਚਾਉਂਦਾ ਹੈ ?

**ਰਾਜ ਮੰਤਰੀ:** ਹਾਂ ਜੀ, ਅਸੀਂ ਕੰਮ ਸ਼ੁਰੂ ਕਰਵਾ ਦਿਆਂਗੇ ।

---

## COMPLETION OF VARIOUS PROJECTS BY PSEB

*3939. **Comrade Shamsher Singh Josh**:—will the Minister for Irrigation and Power be pleased to state whether the Government has received any demand from the PSEB regarding capitalisation of their amounts deposited for completion of various projects; if so, the nature of demand and the decision of the Government in the matter ?

**Sardar Gurbakhsh Singh Sibia** : Yes, Sir. The PSEB had sent a proposal to the Government for capitalisation of interest charges on the capital used for construction on works.

2. The Electricity (Supply) Act, 1948 does not provide for capitalisation of interest charges on the capital used on works. Since this is a Central Act, the State Government cannot grant requisite approval to the Punjab State Electricity Board unless the Government of India's prior approval is obtained for which the matter is under examination.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ ਭਾਰਤ ਸਰਕਾਰ ਦੀ ਪੂਰਵ ਪ੍ਰਵਾਨਗੀ ਤੋਂ ਬਿਨਾਂ ਸਰਕਾਰ ਬੋਰਡ ਨੂੰ ਪ੍ਰਵਾਨਗੀ ਨਹੀਂ ਦੇ ਸਕਦੀ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਬੋਰਡ ਨੇ ਕਿਸ ਮਿਤੀ ਨੂੰ ਇਹ ਮੰਗ ਕੀਤੀ ਸੀ ਸਰਕਾਰ ਤੋਂ ਅਤੇ ਸਰਕਾਰ ਨੇ ਕੇਂਦਰੀ ਸਰਕਾਰ ਦੀ ਮਨਜ਼ੂਰੀ ਲੈਣ ਲਈ ਹੁਣ ਤਾਈਂ ਕੀ ਕਾਰਵਾਈ ਕੀਤੀ ਹੈ?

**ਰਾਜ ਮੰਤਰੀ:** ਸਪੀਕਰ ਸਾਹਿਬ, ਪਬਲਿਕ ਅੰਡਰਟੇਕਿੰਗਜ਼ ਕਮੇਟੀ ਦੀ ਮੀਟਿੰਗ ਵਿਚ ਜਿਸ ਦੇ ਚੇਅਰਮੈਨ ਜੋਸ਼ ਸਾਹਿਬ ਹਨ, ਇਹ ਮਸਲਾ ਆਇਆ ਅਤੇ ਉਸ ਦੇ ਬਾਅਦ ਇਹ ਗੌਰਮਿੰਟ ਕੋਲ ਆਇਆ ........

**ਸ੍ਰੀ ਸਪੀਕਰ:** ਕਿੰਨਾ ਚਿਰ ਹੋ ਗਿਆ ਲਿਖੇ ਨੂੰ ?

**ਰਾਜ ਮੰਤਰੀ:** ਡੇਟ ਇਸ ਵੇਲੇ ਮੇਰੇ ਕੋਲ ਹੈ ਨਹੀਂ ਜੀ । ਚੇਅਰਮੈਨ, ਪਬਲਿਕ ਅੰਡਰਟੇਕਿੰਗਜ਼ ਕਮੇਟੀ ਦੀ ਕਾਨਫਰੰਸ ਵੀ ਮਿਤੀ 10 ਜਲਾਈ, 1976 ਨੂੰ ਹੋਈ ਸੀ ਉਸ ਦੇ ਵਿਚ ਇਹ ਫੈਸਲਾ ਹੋਇਆ ਸੀ ਜਿਹੜਾ ਇਨਟਰੱਸਟ ਹੈ ਉਹ ਇਸ ਦੇ ਵਿਚ ਸ਼ਾਮਲ ਕਰ ਦਿੱਤਾ ਜਾਵੇਗਾ । ਇਹ ਮਾਮਲਾ ਗੌਰਮਿੰਟ ਆਫ਼ ਇੰਡੀਆ ਦੇ ਵਿਚਾਰ ਅਧੀਨ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਂ ਪੁਛਿਆ ਹੈ ਕਿ ਕਿਸ ਮਿਤੀ ਨੂੰ ਬੋਰਡ ਨੇ ਮੰਗ ਕੀਤੀ ਹੈ?

**ਸ੍ਰੀ ਸਪੀਕਰ:** ਉਨ੍ਹਾਂ ਨੇ ਕਿਹਾ ਹੈ ਕਿ ਜੁਲਾਈ, 1976 ਵਿਚ ਉਨ੍ਹਾਂ ਨੇ ਕੀਤੀ ਹੈ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਕੀ ਸਰਕਾਰ ਨੇ ਕੇਸ ਕੇਂਦਰ ਸਰਕਾਰ ਨੂੰ ਭੇਜ ਦਿਤਾ ਹੈ ?

ਸ਼੍ਰੀ ਸਪੀਕਰ: ਕਹਿੰਦੇ ਹਨ ਭੇਜ ਦਿਤਾ ਹੈ ।

---

ਸਟਾਰਡ ਸਵਾਲ ਨੰਬਰ 3965

(ਮਾਨਯੋਗ ਮੈਂਬਰ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੇਸ਼ ਨਹੀਂ ਹੋਇਆ)

---

APPOINTMENT OF A SUB-COMMITTEE TO GO IN TO ALLEGATIONS AGAINST MANAGEMENT OF AIDED SCHOOLS

*3827. **Comrade Satya Pal Dang** : Will the Chief Minister be pleased to state :—

(a) whether the Amritsar District Grievances Committee appointed a sub-Committee in June, 1976 with the Additional Deputy Commissioner as its Chairman to go into the allegations against managements of certain aided schools in District Amritsar having arts and crafts units of charging large sums as capitation fee etc. from students at the time of admission;

(b) if the reply to part (a above be in the affirmative whether the Sub-Committee has submitted its report to the Amritsar District Grievances Committee ; if so, the details thereof ;

(c) the recommendations ; if any made to the Government by the Amritsar District Grievances Committee in this connection ?

Shri Khushal Behl (Deputy Minister, Cottage Industries) : (a) Yes, Sir. But no Government aid is given to these privately managed Institutions.

(b) Yes. The Committee inspected three out of ten privately managed Arts and Crafts Schools and their Findings are laid on the Table of the House.

(c) The following recommendations were made by the committee ;

(i) In case, Government deemed it necessary to run Arts and crafts units, it might do so by giving extra Arts and crafts teaching facilities in the existing Government Schools.

(ii) The number of Arts and Crafts units in a particular year might be determined after making study of the requirements potential of the Diploma holders ultimately produced.

**Findings of the inspection Committee**

(i) The normal procedure for admission was flouted on a large scale.

[Deputy Minister, Cottage Industries]

(ii) In one school the Matriculate Certificates attached to the applications of candidates were found forged with a view to including drawing as the subject taken up by the particular candidate.

(iii) In two of the schools, the students on roll were found to have been admitted without any recommendations of the Committee constituted for the purpose and as a result the Interviewing Boards set up by the Government bye-passed.

(iv) In one institution the students who did not wish to be named mentioned that Rs. 600 or more are invariably taken from all candidates by way of donation.

(v) The school buildings were inadequate and the class rooms generally cramped.

(vi) Some of the Schools charged annual subscription ranging from Rs. 600 to Rs. 700 including monthly tuition fees, medical dues, charges for college magazine, general welfare, identity cards, group photographs etc.

(vii) The schools were run more on commercial basis than as educational institutions..

(viii) The managements were unable to show any record indicating the fees that was being charged from students and the receipts issued to the students for payment of such fees.

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਅੰਮ੍ਰਿਤਸਰ ਦੇ ਐਡੀਸ਼ਨਲ ਡਿਪਟੀ ਕਮਿਸ਼ਨਰ ਦੀ ਚੇਅਰਮੈਨਸ਼ਿਪ ਦੇ ਹੇਠਾਂ ਇਨਕੁਆਇਰੀ ਦੇ ਵਿਚ ਇਹ ਸਾਬਤ ਹੋ ਗਿਆ ਜਿਨ੍ਹਾਂ ਸਕੂਲਾਂ ਨੂੰ ਆਰਟਸ ਐਂਡ ਕਰਾਫਟਸ ਯੂਨਿਟ ਦਿਤੇ ਹਨ ਉਥੋਂ ਟਰੇਂਡ ਹੋ ਕੇ ਡਰਾਇੰਗ ਟੀਚਰ ਸਕੂਲਾਂ ਵਿਚ ਲਗ ਜਾਂਦੇ ਹਨ। ਪੜ੍ਹਾਈ ਉਨ੍ਹਾਂ ਯੂਨਿਟਸ ਵਿਚ ਨਹੀਂ ਹੁੰਦੀ, ਉਨ੍ਹਾਂ ਕੋਲੋਂ ਪੈਸੇ ਲੈ ਕੇ ਦਾਖਲ ਕਰ ਲੈਂਦੇ ਹਨ। ਮਿਨੀਮਮ ਕੁਆਲੀਫੀਕੇਸ਼ਨ ਜੋ ਹੈ ਉਸ ਦੇ ਜਾਅਲੀ ਸਰਟੀਫਿਕੇਟ ਬਣ ਕੇ ਉਨ੍ਹਾਂ ਨੂੰ ਦਾਖਲ ਕਰ ਲੈਂਦੇ ਹਨ ਅਤੇ ਉਥੇ ਪੜ੍ਹਾਈ ਕੋਈ ਹੁੰਦੀ ਨਹੀਂ । ਕੀ ਇਸ ਗੱਲ ਨੂੰ ਮਦੇ ਨਜ਼ਰ ਰਖ ਕੇ ਅੰਮ੍ਰਿਤਸਰ ਗਰੀਵੇਂਸਿਜ਼ ਕਮੇਟੀ ਦੀ ਸਿਫਾਰਸ਼ ਜਾਂ ਵੈਸੇ ਹੀ ਇਹ ਗਲ ਮੰਨਣ ਨੂੰ ਤਿਆਰ ਹਨ ਕਿ ਇਸ ਤਰ੍ਹਾਂ ਪ੍ਰਾਈਵੇਟ ਯੂਨਿਟ ਵੰਡਣੇ ਬੰਦ ਕਰ ਦੇਣ ਅਤੇ ਸਰਕਾਰੀ ਸਕੂਲਾਂ ਨੂੰ ਦੇਣ ਤਾਂ ਕਿ ਟਰੇਂਡ ਡਰਾਇੰਗ ਟੀਚਰ ਲਗ ਸਕਣ ਅਤੇ ਉਹ ਪੂਰੀ ਤਰ੍ਹਾਂ ਟਰੇਨਿੰਗ ਲੈ ਸਕਣ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਨਕੁਆਇਰੀ 5 ਜੂਨ, 1976 ਨੂੰ ਹੋਈ ਸੀ ਜਿਸ ਦੀ ਰਿਪੋਰਟ ਸਾਨੂੰ ਜਨਵਰੀ, 1977 ਵਿਚ ਮਿਲੀ ਹੈ। ਉਸ ਰਿਪੋਰਟ ਤੇ ਅਸੀਂ ਕਾਰਵਾਈ ਕਰ ਰਹੇ ਹਾਂ ਵੈਸੇ ਵੀ ਜਿੰਨੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਹਨ ਉਨ੍ਹਾਂ ਨੂੰ ਅਸੀਂ ਸ਼ੋ ਕਾਜ਼ ਨੋਟਿਸ ਇਸ਼ੂ ਕਰ ਦਿਤੇ ਹਨ ਕਿ ਟੈਮਪ੍ਰੇਰੀ ਰਿਕੁਗਨੀਸ਼ਨ ਕਿਉਂ ਨਾ ਤੁਹਾਡੀ ਵਿਦਡਰਾ ਕਰ ਲਈ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਮੇਰਾ ਖਿਆਲ ਹੈ ਕਿ ਇਲਮ ਹੋਵੇਗਾ ਕਿ ਹਰ ਸਾਲ ਇਹ ਯੂਨਿਟ ਡਿਸਟਰੀਬਿਊਟ ਕਰਦੇ ਹਨ । ਕੁਝ ਪੁਰਾਣਿਆਂ ਨੂੰ ਵੀ ਕਰਦੇ ਹਨ, ਜਿਹੜੇ ਕੁਰਪੱਸ਼ਨ ਵਿਚ ਫੜੇ ਜਾਣ ਉਨ੍ਹਾਂ ਨੂੰ ਵੀ ਕਰਦੇ ਹਨ ਅਤੇ ਕਈ ਨਵਿਆਂ ਨੂੰ ਵੀ ਕਰਦੇ ਹਨ । ਹੁਣ ਜਿਹੜਾ ਨਵਾਂ ਐਕੇਡੈਮਿਕ ਸਾਲ ਸ਼ੁਰੂ ਹੋਣਾ ਹੈ ਕੀ ਇਸ ਦੇ ਲਈ ਮਨਿਸਟਰ ਸਾਹਿਬ ਐਸ਼ੋਰੈਂਸ ਦੇਣਗੇ ਕਿ ਆਰਟਸ ਐਂਡ ਕਰਾਫਟਸ ਯੂਨਿਟ ਕਿਸੇ ਨਵੇਂ ਇਨਸਟੀਚਿਊਸ਼ਨ ਨੂੰ, ਨਫ਼ਾ ਕਮਾਉਣ ਵਾਲੇ ਇਨਸਟੀਚਿਊਸ਼ਨ ਨੂੰ ਨਹੀਂ ਦੇਣਗੇ ਔਰ ਇਹ ਸਰਕਾਰੀ ਸਕੂਲਾਂ ਨੂੰ ਦਿਤੇ ਜਾਣਗੇ ਤਾਂ ਕਿ ਉਹ ਪੂਰੀ ਤਰ੍ਹਾਂ ਟਰੇਨਿੰਗ ਲੈ ਸਕਣ ਅਤੇ ਡਰਾਇੰਗ ਟੀਚਰ ਟਰੇਂਡ ਲਗ ਸਕਣ?

**ਉਪ-ਮੰਤਰੀ** : ਸਪੀਕਰ ਸਾਹਿਬ,ਅਸੀਂ ਕਿਸੇ ਇਨਸ**ਟੀਚਿਊਸ਼ਨ** ਜਿਹੜਾ ਕਿ ਕਰਾਈਟੇਰੀਆ ਫੂਲ-ਫਿਲ ਨਹੀਂ ਕਰਦਾ ਉਸ ਨੂੰ ਰਿਕਗਨੀਸ਼ਨ ਨਹੀਂ ਦਿੰਦੇ । ਆਲਰੇਡੀ 3 ਗੌਰਮਿੰਟ ਇੰਸਟੀਚਿਊਸ਼ਨਜ਼ ਹਨ ਔਰ ਕੁਝ ਪਰਮਾਨੈਂਟ ਰਿਕਗਨਾਈਜ਼ਡ ਹਨ । ਜਿਹੜੇ ਟੈਮਪ੍ਰੇਰੀ ਰਿਕਗਨਾਈਜ਼ਡ ਹਨ ਉਨ੍ਹਾਂ ਨੂੰ ਅਸੀਂ ਰਿਕਗਨੀਸ਼ਨ ਇਕ ਸਾਲ ਲਈ ਦਿੰਦੇ ਹਾਂ । ਉਨ੍ਹਾਂ ਨੂੰ ਅਸੀਂ ਸ਼ੋ ਕਾਜ਼ ਨੋਟਿਸ ਦੇ ਦਿਤੇ ਹਨ ਕਿ ਕਿਉਂ ਨਾ ਤੁਹਾਡੀ ਰਿਕਗਨੀਸ਼ਨ ਵਿਦਡਰਾ ਕਰ ਲਈ ਜਾਵੇ । ਜਿਹੜੇ ਕਰਾਈਟੇਰੀਆ ਨਹੀਂ ਫੁਲਫਿਲ ਕਰਨਗੇ, ਉਸ ਨੂੰ ਨਹੀਂ ਦੇਵਾਂਗੇ ।

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਆਰਟਸ ਐਂਡ ਕਰਾਫਟਸ ਦੇ ਯੂਨਿਟ ਦੇਣੇ ਹਨ ਜਿਥੇ 45 ਦੀ ਤਾਦਾਦ ਜਾਂ 40 ਦੀ ਤਾਦਾਦ ਹੋਵੇ ਉਥੇ ਦਿੰਦੇ ਹਨ ਪਰ ਜਿਥੇ 20-20 ਵੀ ਪੂਰੀ ਨਹੀਂ ਫਿਰ ਵੀ ਉਹ ਲੈ ਗਏ ਹਨ ਇਸ ਦੀ ਵਜ੍ਹਾ ਕੀ ਹੈ ?

**ਉਪ-ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਇਹ ਹੈ ਕਿ ਜਿਹੜੇ 10 ਪ੍ਰਾਈਵੇਟ ਇਨਸਟੀ-ਚਿਊਸ਼ਨਜ਼ ਸਨ ਉਨ੍ਹਾਂ ਵਿਚੋਂ ਤਿੰਨਾਂ ਦੀ ਇਨਕੁਆਇਰੀ ਕਰਕੇ ਹਾਊਸ ਦੀ ਟੇਬਲ ਤੇ ਰਿਪੋਰਟ ਰਖ ਦਿਤੀ ਹੈ । (ਵਿਘਨ) ਮੈਂ ਪਹਿਲਾਂ ਵੀ ਦਸਿਆ ਹੈ ਕਿ ਜਿਹੜੇ ਕਰਾਈਟੇਰੀਆ ਫੁਲ-ਫਿਲ ਨਹੀਂ ਕਰਨਗੇ ਉਨ੍ਹਾਂ ਨੂੰ ਰਿਕਗਨਾਈਜ਼ ਨਹੀਂ ਕਰਾਂਗੇ ।

**ਸਰਦਾਰ ਹਰਬੰਸ ਸਿੰਘ ਜਲਾਲ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 10 ਵਿਚੋਂ 3 ਦੀ ਰਿਪੋਰਟ ਹਾਊਸ ਦੀ ਮੇਜ਼ ਤੇ ਰਖੀ ਹੈ, ਬਾਕੀ 7 ਦੀ ਨਾ ਰਖਣ ਦੇ ਕੀ ਕਾਰਨ ਹਨ?

**ਉਪ-ਮੰਤਰੀ**: ਸਪੀਕਰ ਸਾਹਿਬ, ਪਹਿਲਾਂ ਅੰਮ੍ਰਿਤਸਰ ਦੀ ਗਰੀਵੈਂਸਿਜ਼ ਕਮੇਟੀ ਨੇ ਇਕ ਸਬ-ਕਮੇਟੀ ਬਣਾਈ ਸੀ। ਉਨ੍ਹਾਂ ਨੇ ਤਿੰਨ ਦੀ ਰਿਪੋਰਟ ਦਿਤੀ ਹੈ। ਗੌਰਮਿੰਟ ਲੈਵਲ ਤੋਂ ਇਹ ਰਿਪੋਰਟ ਨਹੀਂ ਹੈ । ਜਿਨ੍ਹਾਂ ਦੀ ਕੰਪਲੇਂਟ ਸੀ ਉਨ੍ਹਾਂ ਦੀ ਉਨ੍ਹਾਂ ਨੇ ਇਨਕੁਆਇਰੀ ਕਰਕੇ ਰਿਪੋਰਟ ਭੇਜੀ ਹੈ ਜਿਹੜੀ ਸਦਨ ਦੀ ਮੇਜ਼ ਤੇ ਰਖ ਦਿਤੀ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਜਿਨ੍ਹਾਂ ਨੂੰ ਇਹ ਆਰਟਸ ਐਂਡ ਕਰਾਫਟਸ ਦੇ ਯੂਨਿਟ ਦਿੰਦੇ ਹਨ ਉਨ੍ਹਾਂ ਸਕੂਲਾਂ ਵਿਚ ਘੋਰ ਕੁਰੱਪਸ਼ਨ ਹੁੰਦੀ ਹੈ । ਉਹ ਪੈਸੇ ਲੈ ਕੇ ਦਾਖਲ ਕਰਦੇ ਹਨ। ਅਜੇ ਹੁਣ ਦੀ ਇਲੈਕਸ਼ਨਾਂ ਤੋਂ ਸਬਕ ਨਹੀਂ ਸਿਖਿਆ? ਕਾਂਗਰਸ ਸਰਕਾਰ ਕਿਉਂ ਬਜ਼ਿਦ ਹੈ ਕੁਰੱਪਸ਼ਨ ਦੇ ਅੱਡੇ ਰਖਣ ਵਿਚ ?

**ਉਪ-ਮੰਤਰੀ**: ਸਪੀਕਰ ਸਾਹਿਬ, ਇਹ ਜਿਹੜੀ ਗੱਲ ਇਨ੍ਹਾਂ ਨੇ ਕੀਤੀ ਹੈ ਕਿ ਕੁਰੱਪਸ਼ਨ ਹੁੰਦੀ ਹੈ, ਇਹ ਠੀਕ ਨਹੀਂ। ਜੇ ਕੋਈ ਕੰਪਲੇਂਟ ਆਈ ਹੈ ਤਾਂ ਅਸੀਂ ਉਸ ਦੀ ਇਨਕੁਆਇਰੀ ਕੀਤੀ ਹੈ । ਜਿਨ੍ਹਾਂ ਦੀਆਂ ਕੰਪਲੇਂਟਸ ਆਈਆਂ ਔਰ ਉਹ ਸਾਬਤ ਹੋਈਆਂ ਉਨ੍ਹਾਂ ਨੂੰ ਇਕ ਇਕ ਸਾਲ ਦਾ ਨੋਟਿਸ ਦੇ ਦਿੱਤਾ ਹੈ । ਵੈਸੇ ਵੀ ਇਕ ਇਕ ਸਾਲ ਦੀ ਰਿਕਗਨੀਸ਼ਨ ਵਾਲਿਆਂ ਨੂੰ ਸ਼ੋ ਕਾਜ਼ ਨੋਟਿਸ ਇਸ਼ੂ ਕੀਤਾ ਹੈ ਕਿ ਕਿਉਂ ਨਾ ਤੁਹਾਡੀ ਰਿਕਗਨੀਸ਼ਨ ਵਿਦਡਰਾ ਕਰ ਲਈ ਜਾਵੇ । ਗੌਰਮਿੰਟ ਇਸ ਕੰਮ ਵਿਚ ਕਲੀਅਰ ਹੈ ਔਰ ਕਿਧਰੇ ਵੀ ਕੁਰੱਪਸ਼ਨ ਟਾਲਰੇਟ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਜੇ ਸਰਕਾਰੀ ਸਕੂਲਾਂ ਨੂੰ ਦੇ ਦਿਉ ਤਾਂ ਕੀ ਤਕਲੀਫ ਹੈ ?

**ਉਪ-ਮੰਤਰੀ**: ਸਪੀਕਰ ਸਾਹਿਬ, ਮੈਂ ਡਾਂਗ ਸਾਹਿਬ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਐਕਚੁਅਲੀ 180 ਸੀਟਾਂ ਹਨ ਜਿਹੜੀਆਂ ਗੌਰਮਿੰਟ ਇਨਸਟੀਚਿਊਸ਼ਨਜ਼ ਵਿਚ ਹਨ ਔਰ ਇਸੇ ਤਰ੍ਹਾਂ 240 ਸੀਟਾਂ ਹਨ ਜਿਹੜੀਆਂ ਪ੍ਰਾਈਵੇਟ ਇਨਸਟੀਚਿਊਸ਼ਨਜ਼ ਵਿਚ ਹਨ ਜਿਹੜੇ ਪਰਮਾਨੈਂਟ ਰਿਕੋਗਨਾਈਜ਼ਡ ਹਨ। ਅਸੀਂ ਇਹ ਦੇਖਦੇ ਹਾਂ ਕਿ ਪੋਟੈਨਸ਼ਲ ਕਿੰਨੀ ਹੈ ਤਾਂ ਕਿ ਉਸ ਪ੍ਰੋਪੋਰਸ਼ਨ ਨਾਲ ਅਸੀਂ ਉਨ੍ਹਾਂ ਨੂੰ ਐਬਜ਼ਾਰਬ ਕਰ ਸਕੀਏ। ਜੇ ਜ਼ਿਆਦਾ ਐਬਜ਼ਾਰਬ ਕਰ ਸਕਦੇ ਹੋਏ ਤਾਂ ਜ਼ਿਆਦਾ ਕਰਾਂਗੇ।

**ਸ੍ਰੀ ਗੁਰਦਿਆਲ ਸੈਣੀ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਆਰਟਸ ਐਂਡ ਕਰਾਫਟਸ ਲਈ ਸੀਟਾਂ ਰਿਜ਼ਰਵ ਰਖੀਆਂ ਜਾਂਦੀਆਂ ਹਨ, ਕੀ ਸਾਰੀਆਂ ਦੀਆਂ ਸਾਰੀਆਂ ਸੀਟਾਂ ਭਰ ਗਈਆਂ ਹਨ, ਜਾਂ ਨਹੀਂ ?

**ਉਪ-ਮੰਤਰੀ**: ਸਪੀਕਰ ਸਾਹਿਬ, ਸੀਟਾਂ ਤਾਂ ਆਲਮੋਸਟ ਕੰਪਲੀਟ ਹਨ। ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਪਰਟੀਕੁਲਰ ਚੀਜ਼ ਹੈ ਤਾਂ ਇਹ ਸਾਡੇ ਨੋਟਿਸ ਵਿਚ ਲਿਆ ਦੇਣ, ਦੇਖ ਲਵਾਂਗੇ।

—|— —

**ਵੱਡੇ ਅਤੇ ਦਰਮਿਆਨੇ ਦਰਜੇ ਦੇ ਉਦਯੋਗਿਕ ਯੂਨਿਟ ਜੋ ਪ੍ਰਾਈਵੇਟ ਸੈਕਟਰ ਵਿਚ ਲੱਗੇ**

*3861 **ਚੌਧਰੀ ਰਾਮ ਸਿੰਘ**: ਕੀ ਮੁੱਖ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ ਕਿ ਵੱਡੇ ਅਤੇ ਦਰਮਿਆਨੇ ਦਰਜੇ ਦੇ ਕਿੰਨੇ ਉਦਯੋਗਿਕ ਯੂਨਿਟ ਪ੍ਰਾਈਵੇਟ ਸੈਕਟਰ ਵਿੱਚ ਮਿਤੀ 1 ਅਪ੍ਰੈਲ, 1976 ਤੋਂ 31 ਦਸੰਬਰ, 1976 ਤੱਕ ਪੰਜਾਬ ਵਿੱਚ ਲੱਗੇ?

**ਗਿਆਨੀ ਜ਼ੈਲ ਸਿੰਘ** : ਦਰਮਿਆਨੇ ਦਰਜੇ ਦੇ ਉਦਯੋਗਿਕ ਯੂਨਿਟ –5

ਵੱਡੇ ਦਰਜੇ ਦੇ ਉਦਯੋਗਿਕ ਯੂਨਿਟ—2

**ਚੌਧਰੀ ਰਾਮ ਸਿੰਘ**: ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਯੂਨਿਟ ਲਾਏ ਹਨ ਇਹ ਕਿਥੇ ਕਿਥੇ ਲਾਏ ਹਨ ਅਤੇ ਇਹ ਇੰਡਸਟਰੀਜ਼ ਕਿਹੜੀਆਂ ਕਿਹੜੀਆਂ ਹਨ? ਇਸੇ ਤਰ੍ਹਾਂ ਲਾਰਜ ਸਕੇਲ ਵਾਲੀਆਂ ਕਿਹੜੀਆਂ ਕਿਹੜੀਆਂ ਇੰਡਸਟਰੀਜ਼ ਹਨ ਅਤੇ ਕਿਹੜੀ ਕਿਹੜੀ ਜਗ੍ਹਾ ਲਾਈਆਂ ਹਨ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਚੌਧਰੀ ਸਾਹਿਬ ਕੀ ਕਹਿ ਗਏ ਹਨ, ਮੈਨੂੰ ਸੁਣਿਆ ਨਹੀਂ।

**ਸ੍ਰੀ ਸਪੀਕਰ**: ਉਨ੍ਹਾਂ ਨੇ ਪੁਛਿਆ ਹੈ ਕਿ ਕਿਥੇ ਕਿਥੇ ਇੰਡਸਟਰੀਜ਼ ਲਗੀਆਂ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਕ ਮੈਸਰਜ਼ ਮਾਲਵਾ ਪੇਪਰ ਬੋਰਡ ਮਿਲਜ਼, ਕੋਟ ਕਪੂਰਾ ਜ਼ਿਲ੍ਹਾ ਫਰੀਦਕੋਟ ਵਿਚ ਹੈ। ਇਸ ਤੇ ਇਨਵੈਸਟਮੈਂਟ 20 ਲੱਖ ਰੁਪਏ ਦੀ ਹੈ ਅਤੇ ਇਸ ਦੇ ਵਿਚ 40 ਕਾਮੇ ਕੰਮ ਕਰਨਗੇ। ਦੂਸਰੀ ਮੈਸਰਜ਼ ਸੈਨਚਰੀ ਆਇਰਨ ਐਂਡ ਸਟੀਲ ਲਿਮਿਟਿਡ, ਮਲੇਰ-ਕੋਟਲਾ ਜ਼ਿਲ੍ਹਾ ਸੰਗਰੂਰ ਵਿਚ ਹੈ। ਇਸ ਤੇ 84 ਲੱਖ 37 ਹਜ਼ਾਰ ਰੁਪਏ ਦੀ ਇਨਵੈਸਟਮੈਂਟ ਹੈ ਔਰ 400 ਕਾਮੇ ਕੰਮ ਕਰਨਗੇ।

2. ਅੰਮ੍ਰਿਤਸਰ ਜ਼ਿਲ੍ਹੇ ਵਿਚ ਪ੍ਰਤਾਪ ਸਟੀਲ ਰੋਲਿੰਗ ਮਿਲਜ਼, ਛੇਹਰਟਾ ਆਕਸੀਜਨ ਗੈਸ। ਇਸ ਤੇ 97 ਲੱਖ ਰੁਪਏ ਦੀ ਲਾਗਤ ਆਵੇਗੀ ਅਤੇ ਇਸ ਵਿਚ 33 ਕਾਮੇ ਕੰਮ ਕਰਨਗੇ।

3. ਮੈਸਰਜ਼ ਭੋਗਲ ਸੰਨਜ਼ ਇੰਡ: ਏਰੀਆ ਲੁਧਿਆਣਾ। ਬੀ.ਬੀ. ਕਪ, ਬੀ.ਬੀ. ਐਕੋਸੱਲ ਹਬ ਕਪ, ਹਬ ਕੋਲ ਅਤੇ ਹਬ ਕੰਪਲੀਟ। ਇਸ ਤੇ 26 ਲੱਖ ਰੁਪਏ ਦੀ ਲਾਗਤ ਹੈ ਅਤੇ ਇਸ ਵਿਚ 195 ਮਜ਼ਦੂਰ ਕੰਮ ਕਰਨਗੇ।

4. ਮੈਸ: ਪੀ. ਸੀ. ਏ. ਐਂਡ ਪੀ. ਸੀ. ਏ. ਇੰਜੀਨੀਅਰਜ਼ ਫਗਵਾੜਾ ਰੋਡ ਹੁਸ਼ਿਆਰਪੁਰ। ਮੈਸਰਜ਼ ਮਹਾਵੀਰ ਸਪਿਨਿੰਗ ਮਿਲਜ਼ ਲਿਮਟਿਡ ਫਗਵਾੜਾ। ਇਸ ਵਿਚ ਪ੍ਰੈਸ਼ਰ ਕੁਕਰ ਅਤੇ ਕਾਟਨ ਯਾਰਨ ਤਿਆਰ ਹੋਣੇ ਹਨ। ਇਹ 40 ਲੱਖ ਅਤੇ 2 ਕਰੋੜ ਰੁਪਏ ਦੀ ਲਾਗਤ ਨਾਲ ਕ੍ਰਮਵਾਰ ਲਗਣੇ ਹਨ। ਇਨ੍ਹਾਂ ਵਿਚ 50 ਔਰ 1060 ਮਜ਼ਦੂਰ ਕ੍ਰਮਵਾਰ ਕੰਮ ਕਰਨਗੇ। ਮੈਸਰਜ਼ ਰੋਸ਼ਨ ਲਾਲ ਆਇਲ ਮਿਲਜ਼ ਮਾਨਸਾ ਰੋਡ, ਬਠਿੰਡਾ। ਇਹ ਕਾਟਨਸੀਡ ਆਇਲ ਐਂਡ ਅਦਰ ਪ੍ਰੋਡਕਟਸ ਆਫ਼ ਕਾਟਨ ਸੀਡ ਲਈ ਹੈ ਜਿਸ ਤੇ 20.48 ਲੱਖ ਲਗਣਾ ਹੈ ਅਤੇ ਇਸ ਵਿਚ 110 ਕਾਮੇ ਕੰਮ ਕਰਨਗੇ।

ਇਸ ਤਰ੍ਹਾਂ ਇਨ੍ਹਾਂ ਵਿਚ ਦੋ ਵੱਡੇ ਦਰਜੇ ਦੀਆਂ ਅਤੇ 5 ਛੋਟੇ ਦਰਜੇ ਦੀਆਂ ਹਨ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਠਿੰਡਾ, ਸੰਗਰੂਰ, ਹੁਸ਼ਿਆਰਪੁਰ ਸਭ ਜਗ੍ਹਾ ਵੱਡੀ ਇੰਡਸਟਰੀ ਲਗਾਈ ਹੈ ਪਰ ਜਲੰਧਰ ਨੂੰ ਕਿਉਂ ਇਗਨੋਰ ਕੀਤਾ ਗਿਆ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਲੰਧਰ ਨੂੰ ਇਗਨੋਰ ਨਹੀਂ ਕੀਤਾ ਗਿਆ। ਉਥੇ ਵੀ ਇੰਡਸਟਰੀਆਂ ਲਗੀਆਂ ਹਨ ਔਰ ਲਾਈਆਂ ਜਾ ਰਹੀਆਂ ਹਨ। ਮੇਰਾ ਖਿਆਲ ਹੈ ਕਿ ਹੁਣ ਕੁਐਸਚਨ ਆਵਰ ਖਤਮ ਹੋ ਗਿਆ ਹੈ ਨਹੀਂ ਤਾਂ ਡਿਟੇਲਜ਼ ਵਿਚ ਦਸ ਵੀ ਦਿਤਾ ਜਾਂਦਾ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly)

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜਪੁਰਾ ਵਿਚ ਇਕ ਡੇਰੇ ਦੇ ਪੰਜ ਸਾਧੂਆਂ ਨੂੰ ਕਤਲ ਕਰਨਾ।

*3954 **ਸਰਦਾਰ ਧੰਨਾ ਸਿੰਘ ਗੁਲਸ਼ਨ**
**ਸਰਦਾਰ ਬਲਵਿੰਦਰ ਸਿੰਘ ਭੂੰਦੜ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ:—

(ੳ) ਕੀ ਇਹ ਠੀਕ ਹੈ ਕਿ ਸਤੰਬਰ, 1976 ਦੇ ਦੌਰਾਨ ਕੁਝ ਅਜਨਬੀ ਵਿਅਕਤੀਆਂ ਦੁਆਰਾ ਜ਼ਿਲ੍ਹਾ ਪਟਿਆਲਾ, ਸ਼ੰਭੂ ਦੇ ਨਜ਼ਦੀਕ ਰਾਜਪੁਰਾ ਵਿਚ ਇਕ ਡੇਰੇ ਦੇ ਪੰਜ ਸਾਧੂ ਕਤਲ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਕਾਤਲ ਪਕੜੇ ਗਏ ਹਨ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਕਤਲਾਂ ਤੋਂ ਲਗ ਭਗ ਚਾਰ ਮਹੀਨੇ ਪਹਿਲਾਂ ਰਾਜਪੁਰਾ-ਅੰਬਾਲਾ ਸੜਕ ਤੇ ਸ਼ੰਭੂ ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਵਿਚ ਵੀ ਪੰਜ ਅਜਿਹੇ ਕਤਲ ਹੋਏ; ਜੇਕਰ ਅਜਿਹਾ ਹੋਵੇ ਤਾਂ ਕੀ ਦੋਸ਼ੀ ਗਿਰਫਤਾਰ ਕਰ ਲਏ ਗਏ ਹਨ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਵਿਚ ਵਰਣਿਤ ਕੇਸਾਂ ਵਿਚ ਦੋਸ਼ੀ ਗ੍ਰਿਫਤਾਰ ਕਰ ਲਏ ਗਏ ਹਨ ਤਾਂ ਉਨ੍ਹਾਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਉਹ ਕਿਹੜੇ ਕਿਹੜੇ ਸਥਾਨ ਤੇ ਕੈਦ ਰੱਖੇ ਗਏ ਹਨ ?

**ਗਿਆਨੀ ਜ਼ੈਲ ਸਿੰਘ**: (ੳ) ਹਾਂ ਜੀ। ਦੋ ਕਾਤਲ ਪੁਲਿਸ ਮੁਕਾਬਲੇ ਵਿਚ ਮਾਰੇ ਗਏ **ਅਤੇ** ਇਕ ਲਾਪਤਾ ਹੈ।

[ਮੁੱਖ ਮੰਤਰੀ]

(ਅ) ਹਾਂ ਜੀ । ਤਿੰਨ ਦੇ ਤਿੰਨ ਦੋਸ਼ੀ ਪੁਲਿਸ ਮੁਕਾਬਲੇ ਵਿਚ ਮਾਰੇ ਗਏ ਸਨ ।

(ੲ) ਉਪਰੋਕਤ ਭਾਗ (ੳ) ਅਤੇ (ਅ) ਦੇ ਕੇਸਾਂ ਦੇ ਦੋਸ਼ੀ ਤੇ ਉਨ੍ਹਾਂ ਦੇ ਪਤੇ ਨਿਮਨ ਲਿਖਤ ਹਨ:—

ਭਾਗ (ੳ)

(1) ਦੇਵ ਉਰਫ ਨਹਿਰੂ ਪੁੱਤਰ ਬਚਨ ਸਿੰਘ ਵਾਸੀ ਕੋਟਲਾ ਜੱਟਾਂ ਥਾਣਾ ਮੂਲੇਪੁਰ, ਜਿਲ੍ਹਾ ਪਟਿਆਲਾ ।
(2) ਰਤਨ ਲਾਲ ਉਰਫ ਰਤਨ ਕਾਨਾ ਪੁੱਤਰ ਖਜਾਨਾ ਰਾਮ ਵਾਸੀ ਨਸਰਾਲਾ, ਜ਼ਿਲਾ ਹੁਸ਼ਿਆਰਪੁਰ ।

} ਪੁਲਿਸ ਮੁਕਾਬਲੇ ਵਿਚ ਮਾਰੇ ਗਏ

(3) ਨਰੈਣ ਝਾਂਗੀ ਵਾਸੀ ਅੰਬਾਲਾ ਅਜੇ ਭੀ ਲਾਪਤਾ ਹੈ।

ਭਾਗ ਅ

(1) ਦੇਵ ਉਰਫ ਨਹਿਰੂ ਪੁੱਤਰ ਬਚਨ ਸਿੰਘ ਵਾਸੀ ਕੋਟਲਾ ਜੱਟਾਂ ਥਾਣਾ ਮੂਲੇਪੁਰ ਜ਼ਿਲ੍ਹਾ ਪਟਿਆਲਾ ।
(2) ਛੱਜੂ ਪੂਰਬੀਆ ਵਾਸੀ ਯੂ.ਪੀ.।
(3) ਬਚਨ ਉਰਫ ਫੌਜੀ ਪੁੱਤਰ ਹਰੀ ਸਿੰਘ ਵਾਸੀ ਮੁਨਡੋਰ, ਥਾਣਾ, ਸਰਹੰਦ, ਜਿਲ੍ਹਾ ਪਟਿਆਲਾ ।

} ਤਿੰਨੇ ਦੋਸ਼ੀ ਪੁਲਿਸ ਮੁਕਾਬਲੇ ਵਿਚ ਮਾਰੇ ਗਏ

---

## ਸ਼ਹਿਰੀ ਜ਼ਮੀਨ (ਸੀਮਾਂ ਅਤੇ ਵਿਨਿਯਮਤ) ਐਕਟ, 1976 ਦੀ ਧਾਰਾ 6 ਅਤੇ 21 ਅਧੀਨ ਵਿਵਰਣ ।

*3828. **ਕਾਮਰੇਡ ਸੱਤ ਪਾਲ ਡਾਂਗ**
**ਕਾਮਰੇਡ ਦਾਨਾ ਰਾਮ** } : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਸ਼ਹਿਰੀ ਜ਼ਮੀਨ (ਸੀਮਾ ਅਤੇ ਵਿਨਿਯਮਤ) ਐਕਟ, 1976 ਦੀ ਧਾਰਾ 6 ਅਤੇ 21 ਅਧੀਨ ਪੰਜਾਬ ਦੇ ਸਬੰਧ ਵਿਚ ਵਿਵਰਣ ਪੇਸ਼ ਕਰਨ ਦੀ ਅੰਤਿਮ ਤਰੀਕ ਕੀ ਹੈ;

(ਅ) ਅੰਮ੍ਰਿਤਸਰ ,ਲੁਧਿਆਣਾ ਅਤੇ ਜਲੰਧਰ ਵਿਚ ਧਾਰਾ 6 ਅਧੀਨ ਆਖਰੀ ਤਰੀਕ ਤੱਕ ਕਿੰਨੇ ਕਿੰਨੇ ਵਿਵਰਣ ਪ੍ਰਾਪਤ ਹੋਏ ?

(ੲ) ਉਕਤ ਹਰ ਇਕ ਕਸਬੇ ਵਿਚ ਧਾਰਾ 21 ਅਧੀਨ ਆਖਰੀ ਤਰੀਕ ਤੱਕ ਕਿੰਨੇ ਕਿੰਨੇ ਘੋਸ਼ਣਾ-ਪੱਤਰ ਪ੍ਰਾਪਤ ਹੋਏ;

(ਸ) ਉਪਰੋਕਤ ਹਰ ਇਕ ਕਸਬੇ ਵਿਚ ਅਨੁਮਾਨਤ ਕਿੰਨੀ ਕਿੰਨੀ ਵਾਧੂ ਜ਼ਮੀਨ ਸਰਕਾਰ ਪਾਸ ਆਉਣ ਦੀ ਸੰਭਾਵਨਾ ਹੈ?

**ਸ੍ਰੀ ਹੰਸ ਰਾਜ ਸ਼ਰਮਾ** (ਵਿੱਤ ਮੰਤਰੀ) : (ੳ) ਧਾਰਾ 6 ਅਧੀਨ ਸਟੇਟਮੈਂਟਾਂ ਮਿਤੀ 15 ਸਤੰਬਰ, 76 ਨੂੰ ਜਾਂ ਇਸ ਤੋਂ ਪਹਿਲਾਂ ਦਾਖਲ ਕੀਤੀਆਂ ਜਾਣੀਆਂ ਸਨ। ਪਰ ਸਮੱਰਥ ਅਧਿਕਾਰੀ ਤਸੱਲੀ ਉਪਰੰਤ ਇਸ ਮਿਆਦ ਨੂੰ 15 ਦਸੰਬਰ, 1976 ਤੱਕ ਵਧਾਉਣ ਦਾ ਅਖਤਿਆਰ ਰਖਦਾ ਸੀ;

ਧਾਰਾ 6 ਅਧੀਨ ਸਟੇਟਮੈਂਟਾਂ

ਧਾਰਾ 21 ਅਧੀਨ ਐਲਾਨ ਮਿਤੀ 1 ਅਪ੍ਰੈਲ, 1977.

(ਅ) ਅੰਮ੍ਰਿਤਸਰ : 3,007

ਜਲੰਧਰ : 650

ਲੁਧਿਆਣਾ : 1,680

ਜੋੜ : 5,337

(ੲ) ਮਿਤੀ 14 ਮਾਰਚ, 1977 ਤੱਕ ਪ੍ਰਾਪਤ ਹੋਏ ਐਲਾਨਾਂ ਦੀ ਗਿਣਤੀ ਨਿਮਨ ਲਿਖਤ ਹੈ:—

ਅੰਮ੍ਰਿਤਸਰ : 32

ਜਲੰਧਰ : 0

ਲੁਧਿਆਣਾ : 28

ਜੋੜ: 60

(ਸ) ਇਸ ਵੇਲੇ ਅਜਿਹਾ ਅਨੁਮਾਨ ਨਾ ਬਣਾਇਆ ਗਿਆ ਹੈ ਅਤੇ ਨਾਂ ਹੀ ਬਣ ਸਕਦਾ ਹੈ

## ਨਵੀਂ ਦਾਣਾ ਮੰਡੀ, ਰੂਪਨਗਰ ਵਿਖੇ ਅਨਾਜ ਦੀ ਵਸੂਲੀ

*3964. **ਸਰਦਾਰ ਗੁਰਬਚਨ ਸਿੰਘ** (ਰੋਪੜ): ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰੂਪਨਗਰ ਵਿਖੇ ਨਵੀਂ ਦਾਣਾ ਮੰਡੀ ਵਿੱਚ ਅਨਾਜ ਦੀ ਵਸੂਲੀ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਗੁਰਬੰਤਾ ਸਿੰਘ**: ਆਉਣ ਵਾਲੀ ਹਾੜ੍ਹੀ ਦੀ ਫਸਲ ਤੇ ।

## ਟਰੈਕਟਰਾਂ ਦੀਆਂ ਕੀਮਤਾਂ ਵਿਚ ਕਮੀ

*3869 **ਕਾਮਰੇਡ ਅੱਛਰਾ ਸਿੰਘ**: ਕੀ ਖੇਤੀ ਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਟਰੈਕਟਰਾਂ ਦੀਆਂ ਕੀਮਤਾਂ ਵਿਚ ਕਮੀ ਕਰਨ ਵਾਸਤੇ ਕੇਂਦਰੀ ਸਰਕਾਰ ਨੂੰ ਬਿਨੈ ਕਰਨ ਦੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

**ਮਾਸਟਰ ਗੁਰਬੰਤਾ ਸਿਘ** : ਟਰੈਕਟਰਾਂ ਦੀ ਕੀਮਤ ਭਾਰਤ ਸਰਕਾਰ ਨਿਯਤ ਕਰਦੀ ਹੈ । ਉਨ੍ਹਾਂ ਨੂੰ ਮਿਤੀ 12 ਅਗਸਤ, 1975 ਨੂੰ ਬੇਨਤੀ ਕੀਤੀ ਗਈ ਸੀ ਕਿ ਖੇਤੀਬਾੜੀ ਦੇ ਉਤਪਾਦਨ ਦੇ ਹਿੱਤ ਵਿਚ ਟਰੈਕਟਰਾਂ ਦੀ ਕੀਮਤ ਘਟਾਈ ਜਾਵੇ ਪਰ ਉਨ੍ਹਾਂ ਵਲੋਂ ਕੋਈ ਉਤਰ ਪ੍ਰਾਪਤ ਨਹੀਂ ਹੋਇਆ । ਉਨਾਂ ਨੂੰ ਫਿਰ ਦੁਬਾਰਾ ਚਿਤਾਵਨੀ ਕਰਾਈ ਗਈ ਹੈ ।

---

## STARRED QUESTION NO. 3990

(Extension has been asked for in respect of Starred Question No. 3990)

ਅ:ਸ:ਪੱ: ਨੰ: 18 ਏਕਿਊ-ਸਿੰ:ਸ਼ਾ (5) -77

ਗੁਰਬਖਸ਼ ਸਿੰਘ ਸਿਬੀਆ

ਮੰਤਰੀ,
ਸਿੰਜਾਈ ਤੇ ਬਿਜਲੀ ਵਿਭਾਗ, ਪੰਜਾਬ,
ਚੰਡੀਗੜ੍ਹ ।

ਪਿਆਰੇ

ਮਿਤੀ

ਪੰਜਾਬ ਵਿਧਾਨ ਸਭਾ ਦੇ ਸਟਾਰਡ ਪ੍ਰਸ਼ਨ ਨੰ: 3990, ਜੋ ਮਿਤੀ 1 ਅਪ੍ਰੈਲ, 1977 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਰਾਜ ਕੁਮਾਰ, ਐਮ. ਐਲ. ਏ. ਦੇ ਨਾਂ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਤਕਰੀਬਨ 15 ਦਿਨਾਂ ਦਾ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 15 ਅਪ੍ਰੈਲ, 1977 ਤੋਂ ਪਿਛੇ ਦੀ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ/-
(ਗੁਰਬਖਸ਼ ਸਿੰਘ ਸਿਬੀਆ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ ।

---

## STARRED QUESTION NO. 3862

(Extension has been asked for in respect of Starred Question No. 3862)

ਅ.ਸ.ਪ.ਨੰ:860 ਦਸ2(1)-77/

ਗੁਰਦਰਸ਼ਨ ਸਿੰਘ

ਮੰਤਰੀ, ਲੋਕ ਨਿਰਮਾਣ ਵਿਭਾਗ, ਪੰਜਾਬ,
ਮਿਤੀ, ਚੰਡੀਗੜ੍ਹ 31 ਮਾਰਚ, 1977.

ਪਿਆਰੇ ਡਾਕਟਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3862 ਜੋ ਮਿਤੀ 1 ਅਪ੍ਰੈਲ, 77 ਲਈ ਸਵਾਲਾਂ ਦੀ ਸੂਚੀ ਵਿੱਚ ਚੌਧਰੀ ਰਾਮ ਸਿੰਘ, ਐਮ. ਐਲ. ਏ. ਦੇ ਨਾਂ ਹੇਠ (ਵਲੋਂ) ਦਰਜ ਹੈ ਵਿਧਾਨ ਸਭਾ ਵਲੋਂ ਅੱਜ

ਦੇਰ ਨਾਲ ਪੁਜਣ ਕਰਕੇ ਇਸ ਸਵਾਲ ਦਾ ਜੁਆਬ ਅਜੇ ਤਿਆਰ ਨਹੀਂ ਹੋ ਸਕਿਆ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਆਲ ਦੇ ਜੁਆਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 7 ਅਪ੍ਰੈਲ, 77 ਤੋਂ ਪਿਛੋਂ ਦੀ ਕਿਸੇ ਮਿੱਤੀ ਲਈ ਸੁਆਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਦਰ ਨਾਲ,

ਆਪ ਦਾ ਵਿਸ਼ਵਾਸਪਾਤਰ,
ਸਹੀ/-
(ਗੁਰਦਰਸ਼ਨ ਸਿੰਘ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ ।

---

ਰਾਜ ਵਿਚ ਵਰਤੇ ਜਾ ਰਹੇ ਮਕੈਨੀਕਲ ਥਰੈਸ਼ਰਾਂ ਦੀ ਗਿਣਤੀ

*3842 **ਕਾਮਰੇਡ ਦਾਨਾ ਰਾਮ :**
**ਕਾਮਰੇਡ ਸੱਤ ਪਾਲ ਡਾਂਗ:** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕਣਕ ਗਹਾਈ 1976 ਦੇ ਸਮੇਂ ਦੇ ਦੌਰਾਨ ਰਾਜ ਵਿੱਚ ਕਿੰਨੇ ਮਕੈਨੀਕਲ ਥਰੈਸ਼ਰਜ਼ ਵਰਤੋਂ ਵਿੱਚ ਸਨ:

(ਅ) ਰਾਜ ਵਿਚ ਉਕਤ ਸਮੇਂ ਦੇ ਦੌਰਾਨ ਕਿੰਨੇ ਵਿਅਕਤੀ ਥਰੈਸ਼ਰ ਦੁਰਘਟਨਾਵਾਂ ਕਾਰਨ ਸਾਰੀ ਜ਼ਿੰਦਗੀ ਲਈ ਅਪਾਹਜ ਹੋ ਗਏ;

(ੲ) ਕੀ ਸਰਕਾਰ ਨੂੰ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਖੇਤੀਬਾੜੀ ਇੰਜੀਨੀਅਰਿੰਗ ਕਾਲਜ ਵਿੱਚ ਫ਼ਾਰਮ ਪਾਵਰ ਅਤੇ ਮਸ਼ੀਨਰੀ ਵਿਭਾਗ ਦੁਆਰਾ ਕੀਤੇ ਗਏ ਸਰਵੇਖਣ ਦੇ ਨਤੀਜਿਆਂ ਦੀ ਕੋਈ ਕਾਪੀ ਮਿਲੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਵੇ;

(ਸ) ਅਜਿਹੀਆਂ ਦੁਰਘਟਨਾਵਾਂ ਨੂੰ ਘੱਟ ਕਰਨ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ?

**ਮਾਸਟਰ ਗੁਰਬੰਤਾ ਸਿੰਘ:** (ੳ) 1,56,205

(ਅ) ਸਾਲ 1976 ਦੀ ਕਣਕ ਗਹਾਈ ਦੇ ਸਮੇਂ ਵਿਚ 294 ਵਿਅਕਤੀ ਥਰੈਸ਼ਰ ਦੁਰਘਟਨਾਵਾਂ ਨਾਲ ਅਪਾਹਜ ਹੋਏ ਹਨ ।

(ੲ) ਹਾਂ ਜੀ । **ਰਿਪੋਰਟ ਦੀ ਕਾਪੀ ਜੋ 7 ਅਕਤੂਬਰ, 1976 ਨੂੰ ਪ੍ਰਾਪਤ ਕੀਤੀ ਗਈ ਸੀ, ਸਦਨ ਦੀ ਟੇਬਲ ਤੇ ਰਖੀ ਜਾਂਦੀ ਹੈ ।

**Placed in the Library.

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

(ਸ) 1) ਕਿਸਾਨਾਂ ਦੀ ਸਿਖਲਾਈ ਦੌਰਾਨ ਖੁਲ੍ਹਾ ਪ੍ਰਚਾਰ ਕੀਤਾ ਜਾਂਦਾ ਹੈ ਕਿ ਥਰੈਸ਼ਰ ਨੂੰ ਚਲਾਉਣ ਸਮੇਂ ਬਚਾਓ ਸਾਧਨ ਵਰਤੇ ਜਾਣ ।

2) ਵਿਭਾਗ ਕੋਲ ਰਜਿਸਟਰ ਹੋਏ ਮੈਨੂੰਫੈਕਚਰਰਜ਼ ਨੂੰ ਹਦਾਇਤ ਕੀਤੀ ਗਈ ਹੈ ਕਿ ਉਪ ਬਚਾਓ ਯੰਤਰ ਥਰੈਸ਼ਰ ਨਾਲ ਲਾਉਣ ।

3) ਕਿਸਾਨਾਂ ਅਤੇ ਥਰੈਸ਼ਰ ਮੈਨੂੰਫੈਕਚਰਰਜ਼ ਦੇ ਵਿਚਾਰ ਮੁੱਖ ਖੇਤੀਬਾੜੀ ਅਫਸਰਾਂ ਰਾਹੀਂ ਇਕ ਅਜਿਹਾ ਕਾਨੂੰਨ ਬਣਾਉਣ ਲਈ ਜਿਸ ਵਿਚ ਰਾਜ ਵਿਚ ਬਣੇ ਹੋਏ ਸਾਰੇ ਥਰੈਸ਼ਰਾਂ ਉਤੇ ਬਚਾਓ ਯੰਤਰ ਲਗੇ ਹੋਣ, ਬਾਰੇ, ਪ੍ਰਾਪਤ ਕੀਤੇ ਜਾ ਰਹੇ ਹਨ। ਥਰੈਸ਼ਰਾਂ ਉਤੇ ਕੰਮ ਕਰਨ ਵਾਲਿਆਂ ਵਿਅਕਤੀਆਂ/ ਓਪਰੇਟਰਾਂ ਨੂੰ ਜੋ ਦੁਰਘਟਨਾਵਾਂ ਦੇ ਸ਼ਿਕਾਰ ਹੁੰਦੇ ਹਨ, ਉਹਨਾਂ ਦਾ ਜਨਤਾ ਬੀਮਾ ਪਾਲਿਸੀ ਅਧੀਨ ਬੀਮਾ ਕਰਨ ਲਈ ਮਾਮਲੇ ਤੇ ਵਿਚਾਰ ਕੀਤਾ ਜਾ ਰਿਹਾ ਹੈ, ਜਿਸ ਦਾ ਪ੍ਰੀਮੀਅਮ ਮਾਲਕ ਦੇਣਗੇ ।

---

## ਰਾਜ ਵਿੱਚ ਖੰਡ ਮਿਲਾਂ ਦੁਆਰਾ ਗੰਨਾ ਉਤਪਾਦਕਾਂ ਨੂੰ ਬਕਾਇਆਂ ਦੀ ਅਦਾਇਗੀ

*3870 **ਕਾਮਰੇਡ ਅੱਛਰਾ ਸਿੰਘ**: ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ :—

(ੳ) ਕੀ ਇਹ ਠੀਕ ਹੈ ਕਿ ਰਾਜ ਵਿੱਚ 6 ਖੰਡ ਮਿਲਾਂ ਦੁਆਰਾ ਗੰਨਾ ਪੀੜਨ ਦੀ ਰੁੱਤ 1975 ਲਈ ਗੰਨਾ ਉਤਪਾਦਕਾਂ ਦੇ ਬਕਾਏ ਅਜੇ ਅਦਾ ਕਰਨੇ ਰਹਿੰਦੇ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ 'ਹਾਂ' ਵਿੱਚ ਹੋਵੇ ਤਾਂ ਮਿਲ-ਵਾਰ ਕੁਲ ਬਕਾਇਆ ਦਾ ਵੇਰਵਾ ਕੀ ਹੈ ਅਤੇ ਬਕਾਇਆਂ ਦੀ ਅਦਾਇਗੀ ਕਿਸ ਤਰੀਕ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਮਾਸਟਰ ਗੁਰਬੰਤਾ ਸਿੰਘ** : (ੳ) ਹਾਂ ਜੀ। ਪਰ 3 ਖੰਡ ਮਿਲਾਂ ਦੇ ਬਕਾਏ ਅਜੇ ਅਦਾ ਕਰਨੇ ਰਹਿੰਦੇ ਹਨ ।

| (ਅ) ਲੜੀ ਨੰ: | ਖੰਡ ਮਿਲ ਦਾ ਨਾਂ | | ਬਕਾਇਆ ਰਕਮ |
|---|---|---|---|
| 1) | ਦੋਆਬਾ ਕੋਆਪਰੇਟਿਵ ਸ਼ੂਗਰ ਮਿਲ ਨਵਾਂ ਸ਼ਹਿਰ | : | 11,607.57 |
| 2) | ਜਗਜੀਤ ਸ਼ੂਗਰ ਮਿਲ, ਕੰ, ਲਿਮ: ਫਗਵਾੜਾ | : | 16,393,00 |
| 3) | ਮਾਲਵਾ ਸ਼ੂਗਰ ਮਿਲ ਕੰ: ਲਿਮ: ਧੂਰੀ । | : | 60,247.00 |

ਇਹ ਗੰਨਾ ਉਤਪਾਦਕਾਂ ਤੇ ਨਿਰਭਰ ਹੈ ਕਿ ਉਹ ਕਿਸ ਮਿਤੀ ਤੱਕ ਬਕਾਇਆ ਵਸੂਲ ਕਰ ਲੈਂਦੇ ਹਨ, ਕਿਉਂਕਿ ਖੰਡ ਮਿਲਾਂ ਹਰ ਵੇਲੇ ਇਹ ਬਕਾਇਆ ਰਕਮ ਦੇਣ ਲਈ ਤਿਆਰ ਹਨ ।

---

## ਖੰਨਾ ਵਿਖੇ ਪੜ੍ਹ ਰਹੇ ਗੋਬਿੰਦਗੜ੍ਹ ਦੇ ਵਿਦਿਆਰਥੀਆਂ ਦੀ ਮੌਤ

*3841 **ਕਾਮਰੇਡ ਦਾਨਾ ਰਾਮ**
**ਕਾਮਰੇਡ ਸੱਤ ਪਾਲ ਡਾਂਗ** } ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੲ) ਕੀ ਸਤੰਬਰ, 1976 ਵਿੱਚ ਖੰਨਾ ਵਿਖੇ ਕਾਲਜ ਵਿਚ ਪੜ੍ਹ ਰਹੇ ਗੋਬਿੰਦਗੜ੍ਹ ਦੇ ਕੁੱਝ ਵਿਦਿਆਰਥੀਆਂ ਦੀ ਖੰਨਾ ਨੂੰ ਅਤੇ/ ਜਾਂ ਖੰਨਾਂ ਤੋਂ ਬਸਾਂ ਵਿਚ ਸਫ਼ਰ ਕਰਦੇ ਸਮੇਂ ਮੌਤ ਹੋਈ; ਜੇਕਰ ਅਜਿਹਾ ਹੋਵੇ ਤਾਂ ਇਹ ਮੌਤਾਂ ਕਿਨ੍ਹਾਂ ਕਿਨ੍ਹਾਂ ਹਾਲਤ ਅਧੀਨ ਹੋਈਆਂ;

(ਅ) ਕੀ ਇਨ੍ਹਾਂ ਮੌਤਾਂ ਦੀ ਕੋਈ ਮੈਜਿਸਟ੍ਰੀਅਲ ਜਾਂਚ ਪੜਤਾਲ ਕਰਵਾਈ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਕਾਪੀ ਸਦਨ ਦੀ ਮੇਜ਼ ਤੇ ਰਖੀ ਜਾਵੇ ?

**ਗਿਆਨੀ ਜ਼ੈਲ ਸਿੰਘ** : (ੲ) ਹਾਂ ਜੀ: ਸ੍ਰੀ ਜੈ ਗੋਪਾਲ ਪੁੱਤਰ ਸ੍ਰੀ ਸੱਤ ਪਾਲ ਵਾਸੀ ਗੋਬਿੰਦਗੜ੍ਹ ਵਿਦਿਆਰਥੀ ਗਿਆਰ੍ਹਵੀਂ ਜਮਾਤ, ਏ. ਐਸ. ਹਾਇਰ ਸੈਕੰਡਰੀ ਸਕੂਲ, ਖੰਨਾ ਮਿਤੀ 23 ਸਤੰਬਰ, 1976 ਨੂੰ ਖੰਨਾਂ ਵਿਖੇ ਬੱਸ ਵਿਚੋਂ ਗਿਰ ਕੇ ਜ਼ਖਮੀ ਹੋ ਗਿਆ ਸੀ। ਉਸ ਨੂੰ ਕਾਰ ਵਿਚ ਪੀ.ਜੀ. ਆਈ. ਹਸਪਤਾਲ, ਚੰਡੀਗੜ੍ਹ ਲਿਆਂਦਾ ਜਾ ਰਿਹਾ ਸੀ ਜੋ ਰਸਤੇ ਵਿਚ ਉਸ ਦੀ ਮੌਤ ਹੋ ਗਈ।

(ਅ) ਨਹੀਂ ਜੀ।

———

## CONSTRUCTION OF QUARTERS AT BATALA ROAD AMRITSAR UNDER THE SUBSIDISED INDUSTRIAL HOUSING SCHEME

*3949 **Comrade Saghar Singh**
**Comrade Satya Pal Dang** : Will the Minister of State for Housing be pleased to state :—

(a) whether there is any proposal under the consideration to construct guarters at Batala Road, Amritsar for Industrial Workers under the Subsidised Industrial Housing Scheme;

(b) if the reply to part (a) be in the affirmative. the number of quarters proposed to be construed and whether the land for the purpose has been acquired/ purchased;

(c) the time by which the construction of the quarters is likely to start ?

**Giani Zail Singh (Chief Minister)**: (a) Yes.

(b) & (c) Necessary data are being collected from the field officers where after details will be worked out and a decision will be taken.

———

## UNSTARRED QUESTIONS AND ANSWERS

### EXTENSION OF EAST PUNJAB URBAN RENT RESTRICTION ACT, 1949 TO THE VILLAGES IN THE STATE

1171 **Comrade Satya Pal Dang** : Will the Minister for Finance be plaesed to state the district-wise number and names

[Comrade Satya Pal Dang]

of villages in the State to which the East Punjab Urban Rent Restriction Act, 1949 stands extended as on 1st January, 1977 ?

ਸ੍ਰੀ ਹਸ ਰਾਜ ਸ਼ਰਮਾ : ਜ਼ਿਲ੍ਹੇਵਾਰ ਉਨ੍ਹਾਂ ਪਿੰਡਾਂ ਦੀ ਗਿਣਤੀ ਜਿਨ੍ਹਾਂ ਤੇ ਪੂਰਬੀ ਪੰਜਾਬ ਸ਼ਹਿਰੀ ਕਿਰਾਇਆ ਕੰਟਰੋਲ ਐਕਟ, 1949 ਮਿਤੀ 1 ਜਨਵਰੀ, 1973 ਨੂੰ ਲਾਗੂ ਹੁੰਦਾ ਸੀ, ਹੇਠ ਲਿਖੇ ਅਨੁਸਾਰ ਹੈ :–

| ਜ਼ਿਲ੍ਹਾ | ਪਿੰਡ ਦਾ ਨਾਂ ਜਿਥੇ ਪੂਰਬੀ ਪੰਜਾਬ ਸ਼ਹਿਰੀ ਕਿਰਾਇਆ ਪਾਬੰਦੀ ਐਕਟ 1949 ਮਿਤੀ 1 ਜਨਵਰੀ, 1977 ਤੱਕ ਲਾਗੂ ਹੈ : |
|---|---|

1. ਫਰੀਦਕੋਟ 1. ਨਿਹਾਲ ਸਿੰਘ ਵਾਲਾ 2. ਬਾਘਾ ਪੁਰਾਣਾ 3. ਬਰੀਵਾਲਾਂ
2. ਅੰਮ੍ਰਿਤਸਰ 1. ਕੋਟ ਖਾਲਸਾ 2. ਗਹਿਰੀ ਮੰਡੀ
3. ਲੁਧਿਆਣਾ—ਸੁਧਾਰ ਬਜ਼ਾਰ
4. ਹੁਸ਼ਿਆਰਪੁਰ—ਮਹਿਲਪੁਰ
5. ਜਲੰਧਰ—ਕੋਹਾ

---

## UNSTARRED QUESTION NO. 1172

(Extension has been asked for in respect of Unstarred Question No. 1172)

ਵਿਸ਼ਾ— ਅਨ-ਸਟਾਰਡ ਸਵਾਲ ਨੰ: 1172... ਪਿੰਡਾਂ ਦੇ ਚੌਕੀਦਾਰਾਂ ਦੀ ਤਨਖਾਹ ਦੇ ਬਕਾਏ ਦੀ ਅਦਾਇਗੀ ਕਰਨ ਬਾਰੇ ।

ਪੰਜਾਬ ਵਿਧਾਨ ਸਭਾ ਦੇ ਅਨ-ਸਟਾਰਡ ਸਵਾਲ ਨੰ: 1172 ਜੋ ਮਿਤੀ 1 ਅਪ੍ਰੈਲ, 1977 ਲਈ ਅਨ-ਸਟਾਰਡ ਸਵਾਲਾਂ ਦੀ ਸੂਚੀ ਵਿੱਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇੱਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

ਸਹੀ/-
ਮੁੱਖ ਮੰਤਰੀ, ਪੰਜਾਬ ।

ਸੇਵਾ ਵਿੱਚ

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗੋ: ਸ: ਪ: ਨੰ: 1233-8ਗ-77/ 1482 ਅ ਮਿਤੀ, ਚੰਡੀਗੜ੍ਹ 31 ਮਾਰਚ, 1977.

UNSTARRED QUESTION NO. 1173

(Extension has been asked for in respect of Unstarred Question No. 1173)

ਵਿਧਾਨ ਸਭਾ ਦੇ ਅਨਸਟਾਰਡ ਸਵਾਲ ਨੰਬਰ 1173 ਜੋ ਮਿਤੀ 1 ਅਪ੍ਰੈਲ, 77 ਲਈ ਅਨ-ਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

2. ਸਬੰਧਤ ਸੂਚਨਾ ਇੱਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

ਸਹੀ।-
(ਉਮਰਾਓ ਸਿੰਘ)
ਮਾਲ ਤੇ ਚੋਣ ਮੰਤਰੀ, ਪੰਜਾਬ।

ਸੇਵਾ ਵਿਖੇ

ਸਕੱਤਰ,
ਪੰਜਾਬ ਵਿਧਾਨ ਸਭਾ।

---

ਗੈ. ਸ. ਪੱਤਰ ਰਵਾਨਗੀ ਨੰ: 8 ਮਿਤੀ, ਚੰਡੀਗੜ੍ਹ 31 ਮਾਰਚ, 77

**ਭੂੰਗਾ ਬਲਾਕ ਦੇ ਪਿੰਡਾਂ ਨੂੰ ਹੁਸ਼ਿਆਰਪੁਰ ਜ਼ਿਲ੍ਹੇ ਦੀ ਪੱਕੀ ਸੜਕ ਤੇ ਲਿਆਉਣਾ।**

1174. **ਕਾਮਰੇਡ ਸਤ ਪਾਲ ਡਾਂਗ:** ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਭੂੰਗਾ ਬਲਾਕ, ਤਹਿਸੀਲ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਗਿੱਲ, ਦੌਲਤਪੁਰ, ਭੱਜਾ, ਰੌੜਾਂ, ਚੱਕ ਲੱਧੀਆਂ ਅਤੇ ਟੌਂਟ ਪਲਾਂ ਨੂੰ ਪੱਕੀ ਸੜਕ ਨਾਲ ਜੋੜਨ ਲਈ ਕੀ ਕਦਮ ਉਠਾਏ ਜਾ ਰਹੇ ਹਨ?

**ਸਰਦਾਰ ਗੁਰਦਰਸ਼ਨ ਸਿੰਘ:** ਚਾਲੂ ਮਾਲੀ ਸਾਲ ਵਿਚ ਇਨ੍ਹਾਂ ਪਿੰਡਾਂ ਨੂੰ ਸੜਕਾਂ ਨਾਲ ਜੋੜਨ ਦਾ ਕੋਈ ਪ੍ਰੋਗਰਾਮ ਨਹੀਂ ਹੈ। ਅਗਲੇ ਮਾਲੀ ਸਾਲ ਵਿੱਚ ਫੰਡਜ਼ ਦੀ ਪੋਜ਼ੀਸ਼ਨ ਨੂੰ ਮੁੱਖ ਰਖਦੇ ਹੋਏ ਇਨ੍ਹਾਂ ਨੂੰ ਸੜਕਾਂ ਨਾਲ ਜੋੜਨ ਬਾਰੇ ਕਾਰਵਾਈ ਕੀਤੀ ਜਾਵੇਗੀ।

---

**ਬਲਾਚੌਰ ਵਿਚ ਉਦਯੋਗਿਕ ਸਿਖਲਾਈ ਸੰਸਥਾ।**

1186. **ਮਾਸਟਰ ਦਲੀਪ ਚੰਦ:** ਕੀ ਲੋਕ ਸਿਹਤ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਬਲਾਚੌਰ ਵਿਚ ਇਕ ਉਦਯੋਗਿਕ ਸਿਖਲਾਈ ਸੰਸਥਾ ਸ਼ੁਰੂ ਕਰਨ ਬਾਰੇ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਜਥੇਦਾਰ ਸੋਹਣ ਸਿੰਘ ਜਲਾਲਉਸਮਾਨ:** ਅਜੇ ਨਹੀਂ ਜੀ।

---

UNSTARRED QUESTION NO. 1188

[Extension has been asked for in respect of Unstarred Question No. 1188]

ਅ. ਸ. ਪੱਤਰ ਨੰ: ਏ ਸ 2(1)-77 ।

ਗੁਰਦਰਸ਼ਨ ਸਿੰਘ

ਮੰਤਰੀ, ਲੋਕ ਨਿਰਮਾਣ ਵਿਭਾਗ

ਮਿਤੀ ਚੰਡੀਗੜ੍ਹ, 1 ਅਪ੍ਰੈਲ, 1977

ਵਿਸ਼ਾ— ਵਿਧਾਨ ਸਭਾ ਅਨਸਟਾਰਡ ਸਵਾਲ ਨੰਬਰ 1188 ।

ਪਿਆਰੇ ਡਾਕਟਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ ਅਨਸਟਾਰਡ ਸਵਾਲ ਨੰ: 1188 ਜੋ ਕਿ ਮਾਸਟਰ ਦਲੀਪ ਚੰਦ ਐਮ. ਐਲ. ਏ. ਵਲੋਂ ਹੈ ਅਤੇ ਮਿਤੀ 1 ਅਪ੍ਰੈਲ, 1977 ਨੂੰ ਸੁਆਲਾਂ ਦੀ ਸੂਚੀ ਵਿਚ ਦਰਜ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋ ਸਕਿਆ ਕਿਉਂਕਿ ਇਸ ਬਾਰੇ ਸੂਚਨਾ ਵਿਧਾਨ ਸਭਾ ਵਲੋਂ ਦੇਰੀ ਨਾਲ ਪੁਜੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਨੂੰ 8 ਅਪ੍ਰੈਲ, 77 ਤੋਂ ਬਾਅਦ ਕਿਸੇ ਮਿਤੀ ਨੂੰ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਦਰ ਸਹਿਤ ।

ਆਪ ਦਾ ਵਿਸ਼ਵਾਸਪਾਤਰ,
ਸਹੀ/-
(ਗੁਰਦਰਸ਼ਨ ਸਿੰਘ)

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ ।

---

BUS SERVICE FROM RUPNAGAR TO PANALI

**1189. Master Dalip Chand :** Will the Minister of State for Transport and Civil Aviation be pleased to state whether there is any proposal under the consideration of Government to start bus service from Rupnagar to Village Panali; if so, the time by which it is likely to be started?

**ਸਰਦਾਰ ਦਿਲਬਾਗ ਸਿੰਘ ਡਾਲੇਕੇ** : ਨਹੀਂ ਜੀ

---

ਸਿੰਜਾਈ ਵਾਸਤੇ ਟਿਊਬਵੈਲ ਲਗਾਉਣੇ ।

1190. **ਮਾਸਟਰ ਦਲੀਪ ਚੰਦ:** ਕੀ ਸਿੰਜਾਈ ਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਬਲਾਚੌਰ ਦੇ ਕੰਢੀ ਖੇਤਰ ਵਿਚ ਪਿੰਡ ਆਸਰੋ ਤੇ ਪਿੰਡ ਚਾਂਦਪੁਰ ਰੁੜਕੀ ਤਕ ਸ਼ਿਵਾਲਕ ਪਹਾੜੀਆਂ ਦੇ ਨਾਲ ਨਾਲ ਸਥਿਤ ਪਿੰਡਾਂ ਵਿਚ ਸਿੰਜਾਈ ਵਾਸਤੇ ਟਿਊਬਵੈਲ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੇ ਕਦੋਂ ਤਕ ਲਗਾਉਣ ਦੀ ਸੰਭਾਵਨਾ ਹੈ ?

ਸਰਦਾਰ ਗੁਰਬਖਸ਼ ਸਿੰਘ ਸਿਬੀਆ: ਨਹੀਂ ਜੀ।

UNSTARRED QUESTION NO. 1198

(Extension has been asked for in respect of Unstarred Question No. 1198)

ਵਿਸ਼ਾ:— ਅਨਸਟਾਰਡ ਸਵਾਲ ਨੰ: 1198 ਵਲੋਂ ਚੌਧਰੀ ਰਾਮ ਸਿੰਘ, ਐਮ. ਐਲ. ਏ. ਰਾਜ ਵਿਚ ਪੰਚਾਇਤਾਂ ਦੀ ਆਮਦਨੀ।

ਅਨਸਟਾਰਡ ਸਵਾਲ ਨੰ: 1198, ਜੋ ਮਿਤੀ 1 ਅਪ੍ਰੈਲ, 1977 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਚੌਧਰੀ ਰਾਮ ਸਿੰਘ, ਐਮ. ਐਲ. ਏ., ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

ਸਹੀ/-
ਮੰਤਰੀ, ਵਿਕਾਸ, ਪੰਜਾਬ।

ਸੇਵਾ ਵਿਖੇ

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।
ਗੈ: ਸ:ਪ: ਨੰ: ਡੀ. ਪੀ. ਜੀ: 3-77/1701
ਚੰਡੀਗੜ੍ਹ, ਮਿਤੀ 31 ਮਾਰਚ, 77।

UNSTARRED QUESTION NO. 1199

(Extension has been asked for in respect of Unstarred Question No.1199)

ਵਿਸ਼ਾ:— ਅਨਸਟਾਰਡ ਅਸੈਂਬਲੀ ਸਵਾਲ ਨੰ: 1199 ਸਬੰਧੀ ਜਵਾਬ ਦੇਣ ਬਾਰੇ।

ਸਭਾ ਦੇ ਸਵਾਲ ਨੰਬਰ 1199 ਜੋ ਕਿ ਅਨ-ਸਟਾਰਡ ਸਵਾਲਾਂ ਦੀ ਸੂਚੀ ਮਿਤੀ 1 ਅਪ੍ਰੈਲ, 77 ਵਿਚ ਚੌਧਰੀ ਰਾਮ ਸਿੰਘ, ਐਮ. ਐਲ. ਏ., ਦੇ ਨਾਂ ਹੇਠ ਦਰਜ ਹੋਣ ਵਾਲਾ ਹੈ ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

2. ਲੋੜੀਦੀਂ ਸੂਚਨਾ ਪੰਜਾਬ ਰਾਜ ਦੀਆਂ ਸਮੂਹ ਕਲਾਸ 11 ਨਗਰ ਪਾਲਕਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਸਬੰਧਤ ਸੂਚਨਾ ਇਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

ਸਹੀ/-
ਵਿੱਤ ਅਤੇ ਸਥਾਨਕ ਸਰਕਾਰ ਮੰਤਰੀ,
ਪੰਜਾਬ।

ਸੇਵਾ ਵਿਖੇ

ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗ:ਸ: ਪੱਤਰ ਨੰ: 1553-1ਕ 2-677, ਮਿਤੀ ਚੰਡੀਗੜ੍ਹ, 31 ਮਾਰਚ, 77 ।

## QUESTIONS OF PRIVILEGE

**Mr. Speaker** : I have received notice of a Privilege Motion from Giani Kundan Singh Patang, M.L.A., in which he has alleged that while replying to the debate on the 31st March, 1977, on Appropriation Bill, the Minister for Finance made some observations in regard to the Contingency Fund which is incorrect. As per past practice, I am writing to the Minister concerned to clarify the position and on receipt of his reply, I will give my ruling.

I have received notice of a Privilege Motion from Sardar Harbans Singh Jalal in which he has alleged that the Minister for Education has given contradictory replies to supplementary questions put on Starred Question No. 3922. He has also referred to the next question in the same Privilege Motion, but the point raised by him is not at all clear. As per past practice, I am writing a letter to the Minister concerned to clarify the position and on receipt of his reply, I will give my ruling.

I have received another notice of a Privilege Motion from Comrade Satya Pal Dang wherein he has alleged that the Minister of State for Health & Family Planning, while replying to supplementary question during Question Hour on 30th March, 1977 has given a wrong statement regarding target fixed for sterilisation, etc. As per past practice, I am writing a letter to the Minister concerned to clarify the position and on receipt of his reply, I will give my ruling.

## CALL-ATTENTION NOTICES UNDER RULE 66.

(*Serial No. 8*)

1. **Comrade Satya Pal Dang** :
2. **Comrade Achhra Singh** :
3. **Comrade Saghar Singh** :

} Sir, I beg to draw the attention of the Government towards a matter of urgent public importance, namely that there has been increase in attacks on tenants harijans, etc., on the part of landlords and their men with a view to illegally dispossess them or harass them. One such attack took place in Village Bhangar Khera. P.S.: Khuian Sarwar. district Ferozepur resulting in injuries to some persons etc. recently. In view of the obvious and urgent importance of the matter, the Government may please make a statement in the House.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਜ਼ਮੀਨ ਮਾਲਕਾਂ ਵਲੋਂ ਕਾਸ਼ਤਕਾਰਾਂ ਤੇ ਉਨ੍ਹਾਂ ਵਲੋਂ ਕਾਸ਼ਤ ਕੀਤੀ ਜਾ ਰਹੀ ਜ਼ਮੀਨ ਵਿਚੋਂ ਬੇਦਖ਼ਲੀ ਕਰਨ ਦੇ ਸਬੰਧ ਵਿਚ ਪਿੰਡ ਭੰਗੜ ਖੇੜਾ, ਪੁਲੀਸ ਸਟੇਸ਼ਨ ਖੂਹੀਆਂ ਸਰਵਰ, ਜ਼ਿਲ੍ਹਾ ਫਿਰੋਜ਼ਪੁਰ ਵਿਖੇ ਜੋ ਘਟਨਾ ਹੋਈ ਹੈ, ਉਹ ਮੁਕਦਮਾ ਨੰ: 37, ਮਿਤੀ 24 ਮਾਰਚ, 77 ਅਧੀਨ ਧਾਰਾ 307।436।148।149।506 ਹਿੰ:ਡ: ਅਤੇ ਧਾਰਾ 27।54। 59 ਅਧੀਨ ਅਸਲਾ ਐਕਟ ਨਾਲ ਸਬੰਧ ਰਖਦੀ ਹੈ। ਜੋ ਰਾਮ ਰਖਾ ਪੁਤਰ ਸੂਰਜਾ ਰਾਮ ਦੀ ਦਰਖਾਸਤ ਤੇ ਦਰਜ ਕੀਤਾ ਗਿਆ ਹੈ। ਇਸ ਘਟਨਾ ਦੇ ਸੰਖੇਪ ਹਾਲਾਤ ਇਸ ਪ੍ਰਕਾਰ ਹਨ ਕਿ ਰਾਮ ਰੱਖਾ ਅਤੇ ਉਸ ਦਾ ਪਿਤਾ ਸੂਰਜਾ ਰਾਮ ਪਿਛਲੇ ਕਈ ਸਾਲਾਂ ਤੋਂ ਸੇਠ ਪਰਸ਼ੋਤਮ ਲਾਲ ਤੇ ਦੀਨ ਦਿਆਲ 13,14 ਕਿਲੇ ਜ਼ਮੀਨ ਕਾਸ਼ਤ ਕਰ ਰਹੇ ਸਨ। ਉਕਤ ਕਾਸ਼ਤਕਾਰਾਂ ਨੇ ਜਦੋਂ ਇਸ ਜ਼ਮੀਨ ਦੀ ਗਿਰ-ਦਾਵਰੀ ਆਪਣੇ ਨਾਂ ਤੇ ਕਰਾਉਣ ਦੀ ਕੋਸ਼ਿਸ਼ ਕੀਤੀ ਤਾਂ ਉਕਤ ਜ਼ਮੀਨ ਦੇ ਮਾਲਕਾਂ ਨੂੰ ਇਸ ਦਾ ਪਤਾ ਲਗ ਗਿਆ ਤਾਂ ਉਨ੍ਹਾਂ ਨੇ ਆਪਣੇ 17,18 ਸਾਥੀਆਂ ਨਾਲ ਮਿਲ ਕੇ ਬੀਜੀ ਹੋਈ ਫਸਲ ਸਰਸੋਂ ਅਤੇ ਸਬਜ਼ੀ ਤਬਾਹ ਕਰ ਦਿਤੀ। ਫਸਲ ਤਬਾਹ ਕਰਨ ਸਮੇਂ ਉਨ੍ਹਾਂ ਨੇ ਗੋਲੀਆਂ ਚਲਾਈਆਂ ਜਿਸ ਕਾਰਨ ਮੁਜ਼ਾਰਿਆਂ ਦੇ 11 ਆਦਮੀ ਜ਼ਖ਼ਮੀ ਹੋ ਗਏ। ਘਟਨਾ ਦੀ ਪੁਲਿਸ ਨੂੰ ਇਤਲਾਹ ਮਿਲਣ ਤੇ ਤੁਰੰਤ ਕੇਸ ਦਰਜ ਕੀਤਾ ਗਿਆ ਅਤੇ 7 ਮੁਜਰਮ ਹੁਣ ਤਕ ਫੜੇ ਜਾ ਚੁਕੇ ਹਨ। ਬਾਕੀ ਮੁਲਜ਼ਮਾਂ ਨੂੰ ਫੜਨ ਲਈ ਪੁਲਿਸ ਪੂਰੀ ਕੋਸ਼ਿਸ਼ ਕਰ ਰਹੀ ਹੈ।

ਇਸ ਤਰ੍ਹਾਂ ਦੀਆਂ ਘਟਨਾਵਾਂ ਨੂੰ ਰੋਕਣ ਲਈ ਪਹਿਲਾਂ ਹੀ ਜ਼ਿਲ੍ਹਿਆਂ ਦੇ ਸਮੂਹ ਪੁਲਿਸ ਕਪਤਾਨਾਂ ਨੂੰ ਸਰਕਾਰ ਵਲੋਂ ਇਹ ਹਦਾਇਤਾਂ ਕਰ ਦਿਤੀਆਂ ਗਈਆਂ ਹਨ ਕਿ ਜਿਥੇ ਇਹੋ ਜਿਹੀਆਂ ਘਟਨਾਵਾਂ ਵਾਪਰਨ ਦੀਆਂ ਸੰਭਾਵਨਾਵਾਂ ਹੋਣ ਉਥੇ ਚੌਕੰਨੇ ਹੋ ਕੇ ਪੈਟਰੋਲਿੰਗ ਕਰਨ। ਉਨ੍ਹਾਂ ਪਿੰਡਾਂ ਵਿਚ ਖੁਦ ਜਾ ਕੇ ਇਸ ਤਰ੍ਹਾਂ ਦੇ ਝਗੜਿਆਂ ਦਾ ਖੁਸ਼ ਅਸਲੂਬੀ ਨਾਲ ਫੈਸਲਾ ਕਰਾਉਣ ਅਤੇ ਹਰ ਪਹਿਲੂ ਤੇ ਅਮਨ ਕਾਇਮ ਰਖਣ ਅਤੇ ਕਿਸੇ ਕਮਜ਼ੋਰ ਵਰਗ ਦੇ ਵਿਅਕਤੀ ਨਾਲ ਧੱਕਾ ਸ਼ਾਹੀ ਆਦਿ ਨਾ ਹੋਣ ਦਿਤੀ ਜਾਵੇ। ਮੈਂ ਇਹ ਵੀ ਕਹਿਣਾ ਜ਼ਰੂਰੀ ਸਮਝਦਾ ਹਾਂ ਕਿ ਕਿਸੇ ਵੀ ਵਿਅਕਤੀ ਨਾਲ ਧੱਕਾ ਨਹੀਂ ਹੋਣ ਦਿਤਾ ਜਾਵੇਗਾ। ਕਸੂਰਵਾਰ ਨੂੰ ਸਜ਼ਾ ਜ਼ਰੂਰ ਮਿਲੇਗੀ।

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਵਾਕਿਆ ਜਿਨ੍ਹਾਂ ਗੰਭੀਰ ਹੈ ਉਸ ਬਾਰੇ ਚੀਫ਼ ਮਨਿਸਟਰ ਸਾਹਿਬ ਦੇ ਬਿਆਨ ਤੋਂ ਜ਼ਾਹਿਰ ਹੋ ਜਾਂਦਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬੰਦੇ ਜ਼ਖਮੀ ਹੋਣ ਤੋਂ ਇਲਾਵਾ ਬਹੁਤ ਸਾਰੀਆਂ ਝੁਗੀਆਂ ਵੀ ਸਾੜ ਦਿਤੀਆਂ ਗਈਆਂ। ਇਸ ਤੋਂ ਪਹਿਲਾ ਰਤੋਕੇ ਦੇ ਕੇਸ ਬਾਰੇ ਮਸਤਾਨਾ ਜੀ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਉਥੇ ਹਰੀਜਨ ਲੜਕੀ ਦੀ ਬੇਇਜ਼ਤੀ ਕੀਤੀ ਗਈ। ਬਾਦਲ ਪਿੰਡ ਵਿਚ ਵੀ ਗ਼ਰੀਬ ਮੁਜ਼ਾਰਿਆਂ ਨੂੰ ਕਤਲ ਕਰਨ ਦੀ ਕੋਸ਼ਿਸ਼ ਕੀਤੀ ਗਈ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਲੈਕਸ਼ਨਾਂ ਤੋਂ ਬਾਅਦ ਜਿਹੜੇ ਇਸ ਤਰ੍ਹਾਂ ਦੇ ਵਾਕਿਆਤ ਵੱਧ ਰਹੇ ਹਨ ਉਸ ਦੇ ਲਈ ਚੀਫ਼ ਮਨਿਸਟਰ ਸਾਹਿਬ ਸਾਰੇ ਪੰਜਾਬ ਵਿਚ ਕੀ ਸਪੈਸ਼ਲ ਮਈਅਰਜ਼ ਲੈ ਰਹੇ ਹਨ। ਕਿਉਂਕਿ ਪਿੰਡਾਂ ਵਿਚ ਗ਼ਰੀਬ ਕਿਸਾਨਾਂ, ਮਜ਼ਦੂਰਾਂ ਅਤੇ ਹਰੀਜਨਾਂ ਨੇ ਜਿਨ੍ਹਾਂ ਦੀ ਮਰਜ਼ੀ ਦੇ ਮੁਤਾਬਕ ਵੋਟਾਂ ਨਹੀ ਪਈਆਂ ਤਾਂ ਇਸ ਤਰ੍ਹਾਂ ਉਹਨਾਂ ਤੋਂ ਕਰਵਾਇਆ ਜਾ ਰਿਹਾ ਹੈ।

**ਮੁੱਖ ਮੰਤਰੀ:** ਡਾਂਗ ਸਾਹਿਬ ਦਾ ਕਹਿਣਾ ਦਰੁਸਤ ਹੈ। ਬਹੁਤ ਸਾਰੀਆਂ ਥਾਵਾਂ ਤੋਂ ਸ਼ਿਕਾਇਤਾਂ ਸਾਡੇ ਕੋਲ ਪਹੁੰਚ ਰਹੀਆਂ ਹਨ। ਉਨ੍ਹਾਂ ਗਰੀਬ ਲੋਕਾਂ ਨੂੰ ਜਿਨ੍ਹਾਂ ਨੇ ਸੀ. ਪੀ. ਆਈ. ਐਰ ਕਾਂਗਰਸ ਨੂੰ ਵੋਟ ਪਾਏ ਉਨ੍ਹਾਂ ਨੂੰ ਡਰਾਇਆ ਅਤੇ ਧਮਕਾਇਆ ਗਿਆ ਹੈ। ਉਹ ਥਾਣਿਆਂ ਵਿਚ ਜਾ ਕੇ ਰਿਪੋਟ ਤਕ ਦਰਜ ਨਹੀਂ ਕਰਵਾ ਸਕਦੇ। ਅਸੀ ਇਹ ਫੈਸਲਾ ਕੀਤਾ ਹੈ ਕਿ ਪੁਲਿਸ ਨੂੰ ਹੋਰ ਫੋਰਸ ਦਿਤੀ ਜਾਏ ਅਤੇ ਉਹ ਪਿੰਡਾਂ ਵਿਚ ਜਾ ਕੇ ਦੌਰੇ ਕਰਨ ਅਤੇ ਜ਼ਾਬਰ ਲੋਕਾਂ ਤੋਂ ਗਰੀਬਾਂ ਨੂੰ ਬਚਾਇਆ ਜਾਏ।

[ਮੁਖ ਮੰਤਰੀ]
ਇਸ ਲਈ ਮੈਂ ਇਹ ਬੇਨਤੀ ਕਰਾਗਾਂ ਕਿ ਜਿਥੇ ਇਹੋ ਜਿਹੀਆਂ ਦੁਰਘਟਨਾਵਾਂ ਹੋਣ ਅਤੇ ਉਹ ਗਰੀਬ ਆਦਮੀ ਕੰਪਲੇਂਟ ਨਾ ਲਿਖਾ ਸਕਦੇ ਹੋਣ ਤਾਂ ਦੂਸਰੇ ਸੋਸ਼ਲ ਵਰਕਰ ਅਤੇ ਪਬਲਿਕ ਮੈਨ ਇਸ ਚੀਜ਼ ਦੀ ਖਬਰ ਦੇਣ। ਪੁਲਿਸ ਉਸ ਤੇ ਤੁਰੰਤ ਮੁਨਾਸਬ ਕਾਰਵਾਈ ਕਰੇਗੀ।

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰਾਜਵਾਲਾ ਪਿੰਡ ਲੰਬੀ ਹਲਕੇ ਵਿਚ ਹੈ। ਉਥੇ ਦੀ ਇਕ ਬੁਢੀ ਮਿੱਟੀ ਪੁੱਟਣ ਗਈ

**ਸ੍ਰੀ ਸਪੀਕਰ**: ਇਹ ਤਾਂ ਸਵਾਲ ਬਣਦਾ ਹੀ ਨਹੀਂ।

**ਕਾਮਰੇਡ ਸੱਘੜ ਸਿੰਘ**: ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਤਾਂ ਸੁਣ ਲਓ। ਇਹ ਇਸ ਨਾਲ ਹੀ ਸਬੰਧ ਰੱਖਦਾ ਹੈ। ਉਸ ਬੁਢੀ ਨੂੰ ਰੋਕਿਆ ਗਿਆ। ਬਾਅਦ ਵਿਚ ਇਕ ਬੰਦਾ ਬਾਹਰ ਖੇਤਾਂ ਵਿਚ ਟੱਟੀ ਫਿਰਨ ਗਿਆ ਤਾਂ ਉਸ ਦੇ ਝੋਲੇ ਵਿਚ ਟੱਟੀ ਪਾਈ ਗਈ। ਇਸ ਗੱਲ ਦੀ ਕੀ ਮੁੱਖ ਮੰਤਰੀ ਸਾਹਿਬ ਇਨਕੁਆਇਰੀ ਕਰਾ ਕੇ ਉਨ੍ਹਾਂ ਨੂੰ ਇਨਸਾਫ ਦਵਾਉਣਗੇ ?

**ਕਾਮਰੇਡ ਦਾਨਾ ਰਾਮ**: ਥਾਣੇ ਵਿਚ ਲੋਕ ਬੈਠੇ ਹਨ, ਕੋਈ ਐਕਸ਼ਨ ਨਹੀਂ ਲਿਆ ਜਾਂਦਾ

**ਸ੍ਰੀ ਸਪੀਕਰ**: ਮੁੱਖ ਮੰਤਰੀ ਜੀ ਨੇ ਪਹਿਲਾਂ ਹੀ ਇਸ ਦਾ ਜਵਾਬ ਦੇ ਦਿਤਾ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ** **

**ਸ੍ਰੀ ਸਪੀਕਰ**: ਇਹ ਇਰਰੇਲੇਵੇਂਟ ਹੈ। ਇਹ ਰਿਕਾਰਡ ਨਾ ਕੀਤਾ ਜਾਵੇ।

---

(*Serial No. 9*)

**Comrade Satya Pal Dang**:
**Comrade Achhra Singh**:
**Comrade Saghar Singh**: } Sir, I beg to draw the attention of the Government to a matter of urgent public importance namely, the fact that thousands of employees at present working in the Sutlej Beas Link Project are facing retrenchment. In view of the obvious and urgent importance of the matter, the Government may please be asked to make a statement in the House.

**State Minister for Irrigation and Power** : (Sardar Gurbakhsh Singh Sibia) The Beas Sutlej Link Project is located in H.P. State territory and is managed by the Beas Construction Board which functions under the overall control of Government of India. It is the responsibility of the Government of India to make suitable arrangements for continued employment of the employees working in this Project who do not stand allocated to any partner State. Such of the employees as are already allocated to Punjab State, on being released by the Project be absorbed in Punjab State.

On a reference received from the Ministry of Energy, Govt. of India which looks after the functioning of the Beas Construction Board, the Punjab Govt. had issued instructions to the

---

** Not recorded as ordered by the Chair.

Irrigation Department, the Punjab State Tube-well Corporation and the Punjab State Electricity Board in November, 1974, to ensure that their demand for the skilled workers should be met by recruiting workmen rendered surplus from the Beas Project, Talwara and not from the open market. There are no big Irrigation Projects in Punjab where large number of employees to be rendered surplus from the Beas Project can be absorbed. As stated above, it is, however, a matter to be sorted out by the Central Government. The Punjab Government on its part would render such cooperation and assistance as is required of it in the matter.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦਸੱਣਗੇ ਕਿ ਜਿਹੜੀਆਂ ਇਨ੍ਹਾਂ ਨੇ ਹਦਾਇਤਾਂ ਕੀਤੀਆਂ ਹਨ ਟਿਊਬਵੈਲ ਕਾਰਪੋਰੇਸ਼ਨ ਆਦਿ ਨੂੰ ਉਨ੍ਹਾਂ ਵਿਚੋਂ ਕਿਤਨੇ ਆਦਮੀ ਹੁਣ ਤਕ ਇਨ੍ਹਾਂ ਕਾਰਪੋਰੇਸ਼ਨਾਂ ਨੇ ਐਬਜ਼ਾਰਬ ਕੀਤੇ ਹਨ ਤੇ ਆਉਣ ਵਾਲੇ ਸਮੇਂ ਵਿਚ ਕਿਤਨੇ ਹੋਰ ਛਾਂਟੀ ਕੀਤੇ ਹੋਏ ਕਰਮਚਾਰੀਆਂ ਨੂੰ ਐਬਜ਼ਾਰਬ ਕਰਨ ਦੀ ਕਪੇਸਿਟੀ ਹੈ ਜਿਹੜੇ ਐਬਜ਼ਾਰਬ ਨਹੀਂ ਹੋ ਸਕਣਗੇ ਉਨ੍ਹਾਂ ਵਿਚੋਂ ਬਹੁਤ ਸਾਰੇ ਕਰਮਚਾਰੀ ਪੰਜਾਬ ਦੇ ਹਨ । ਕੀ ਇਹ ਗੌਰਮਿੰਟ ਆਫ ਇੰਡੀਆ ਨਾਲ ਗਲ ਕਰਨਗੇ ਕਿ ਜੇ ਕੋਈ ਹੋਰ ਪ੍ਰੋਜੈਕਟ ਚਾਲੂ ਹੋ ਜਾਵੇ ਜਾਂ ਥੀਨ ਡੈਮ ਦਾ ਕੰਮ ਸ਼ੁਰੂ ਹੋ ਜਾਵੇ ਤਾਂ ਉਥੇ ਇਹ ਕਰਮਚਾਰੀ ਐਬਜ਼ਾਰਬ ਕਰ ਲਏ ਜਾਣਗੇ ? ਕੀ ਸਰਕਾਰ ਇਸ ਸਬੰਧ ਵਿਚ ਵਾਰ—ਫੂਟਿੰਗ ਤੇ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕਰ ਰਹੀ ਹੈ ਤਾਂ ਕਿ ਇਹ ਕਰਮਚਾਰੀ ਸੜਕ ਤੇ ਨਾ ਫਿਰਨ ?

**ਰਾਜ ਮੰਤਰੀ,ਸਿੰਜਾਈ ਅਤੇ ਬਿਜਲੀ :** ਸਪੀਕਰ ਸਾਹਿਬ,ਜਿਹੜੇ ਪ੍ਰੋਜੈਕਟ ਸਾਡੇ ਕੋਲ ਇਸ ਵੇਲੇ ਚਲ ਰਹੇ ਹਨ, ਜਿਵੇਂ ਮੁਕੇਰੀਆਂ ਦਾ ਪ੍ਰੋਜੈਕਟ ਹੈ, ਅਨੰਦਪੁਰ ਸਾਹਿਬ ਹਾਈਡਲ ਦਾ ਪ੍ਰੋਜੈਕਟ ਹੈ, ਉਥੇ ਕੁਝ ਆਦਮੀ ਐਬਜ਼ਾਰਬ ਕੀਤੇ ਗਏ ਹਨ। ਬਾਕੀ ਜਦੋਂ ਉਹ ਤਲਵਾੜੇ ਮਿਲੇ ਸਨ ਤਾਂ ਉਨ੍ਹਾਂ ਨੂੰ ਅਸ਼ੋਰੈਂਸ ਦਿੱਤੀ ਸੀ ਕਿ ਐਨਰਜੀ ਮਨਿਸਟਰੀ ਨਾਲ ਪਰਸਨਲੀ ਵੀ ਤੇ ਖਤੋ—ਕਿਤਾਬਤ ਰਾਹੀਂ ਵੀ ਇਸ ਬਾਰੇ ਗਲ ਕਰਾਂਗੇ । ਜੇ ਕੋਈ ਨਵਾਂ ਪ੍ਰੋਜੈਕਟ ਹਿਮਾਚਲ ਦੀ ਕੁਆਪਰੇਸ਼ਨ ਨਾਲ ਬਣੇਗਾ ਜਾਂ ਫਿਰ ਥੀਨ ਡੈਮ ਦੀ ਕਲੀਅਰੈਂਸ ਆ ਜਾਵੇਗੀ ਤਾਂ ਇਨ੍ਹਾਂ ਆਦਮੀਆਂ ਨੂੰ ਉਥੇ ਐਬਜ਼ਾਰਬ ਕਰਨ ਦੀ ਕੋਸ਼ਿਸ਼ ਕਰਾਂਗੇ ।

---

(ਕ੍ਰਮ ਨੰ: 19)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, , ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਡਾਇਰੈਕਟਰ ਜਨਰਲ, ਨੈਸ਼ਨਲ ਕੈਡਿਟ ਕੋਰਬ, ਪੰਜਾਬ ਨੇ ਆਪਣੀਆਂ 9 ਯੂਨਿਟਾਂ ਬੰਦ ਕਰਨ ਦਾ ਆਦੇਸ਼ ਦਿੱਤਾ ਹੈ। ਇਸ ਦੇ ਨਾਲ ਬਹੁਤ ਸਾਰੇ ਕਰਮਚਾਰੀਆਂ ਦੇ ਬੇਰੁਜ਼ਗਾਰ ਹੋ ਜਾਣ ਦੀ ਸੰਭਾਵਨਾ ਹੋ ਗਈ ਹੈ ਅਤੇ ਉਨ੍ਹਾਂ ਦੇ ਪ੍ਰੀਵਾਰਾਂ ਵਿਚ ਬਹੁਤ ਬੇਚੈਨੀ ਪਾਈ ਜਾਂਦੀ ਹੈ। ਇਸ ਫੈਸਲੇ ਦਾ ਲੈਟਰ ਨੰ: 1889—21 , ਡੀ.ਜੀ.ਐਨ.ਸੀ.ਸੀ. ਪਲਾਨਿੰਗ ਮਿਤੀ 3—2—1977 ਹੈ। ਸਰਕਾਰ ਇਸ ਬਾਰੇ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰੇ ।

**ਸਿਖਿਆ ਮੰਤਰੀ (ਚੌਧਰੀ ਗੁਰਮੇਲ ਸਿੰਘ):** ਪੰਜਾਬ ਰਾਜ ਵਿਖੇ ਐਨ. ਸੀ. ਸੀ. ਦੇ ਪੁਨਰ—ਗਠਨ ਸਬੰਧੀ ਡਾਇਰੈਕਟਰ, ਐਨ.ਸੀ.ਸੀ. , ਪੰਜਾਬ ਦੀ ਸਿਫਾਰਸ਼ ਤੇ 9 ਐਨ. ਸੀ. ਸੀ. ਦੀਆਂ ਬਟਾਲਨਾਂ ਤੋੜ ਕੇ ਉਨ੍ਹਾਂ ਦੀ ਥਾਂ ਤਿੰਨ ਨਵੀਆਂ ਕੰਪਨੀਆਂ ਸਥਾਪਿਤ ਕੀਤੀਆਂ ਜਾ ਰਹੀਆਂ ਹਨ। ਇਸ ਪੁਨਰਗਠਨ

[ਸਿਖਿਆ ਮੰਤਰੀ]

ਦੇ ਨਤੀਜੇ ਵਜੋਂ ਐਨ. ਸੀ. ਸੀ. ਯੂਨਿਟ ਵਿਖੇ ਕੰਮ ਕਰ ਰਹੇ 199 ਕਰਮਚਾਰੀਆਂ ਤੇ ਅਸਰ ਪਵੇਗਾ ਪਰ ਇਨ੍ਹਾਂ ਵਿਚੋਂ 27 ਕਰਮਚਾਰੀਆਂ ਨੂੰ ਤਿੰਨ ਨਵੀਆਂ ਬਣਾਈਆਂ ਜਾ ਰਹੀਆਂ ਕੰਪਨੀਆਂ ਵਿਚ ਖਪਾਇਆ ਜਾ ਸਕੇਗਾ। ਇਸ ਤਰ੍ਹਾਂ ਬਾਕੀ ਦੇ 172 ਕਰਮਚਾਰੀਆਂ ਨੂੰ ਜਿਨ੍ਹਾਂ ਦੀ ਨੌਕਰੀ 10, 15, ਸਾਲ ਦੀ ਹੈ, ਨੌਕਰੀ ਤੋਂ ਮੁਕਤ ਹੋਣਾ ਪਵੇਗਾ। ਡਾਇਰੈਕਟਰ ਐਨ. ਸੀ. ਸੀ. ਨੇ ਆਪਣੀ ਤਜਵੀਜ਼ ਕੇਂਦਰ ਸਰਕਾਰ ਨੂੰ ਭੇਜਣ ਵੇਲੇ ਪੰਜਾਬ ਸਰਕਾਰ ਨੂੰ ਵਿਸ਼ਵਾਸ਼ ਵਿਚ ਨਹੀਂ ਲਿਆ ਜਦੋਂ ਕਿ ਪੰਜਾਬ ਸਰਕਾਰ ਇਸ ਸੰਸਥਾ ਦਾ ਅੱਧਾ ਖਰਚਾ ਦਿੰਦੀ ਹੈ। ਇਸ ਫੈਸਲੇ ਅਨੁਸਾਰ ਐਨ. ਸੀ. ਸੀ. ਦੇ ਕਰਮਚਾਰੀਆਂ ਨੂੰ ਨਾ ਸਿਰਫ ਸੇਵਾ ਤੋਂ ਹੀ ਮੁਕਤ ਕਰਨਾ ਪਵੇਗਾ ਸਗੋਂ ਰਾਜ ਵਿਚ ਐਨ. ਸੀ. ਸੀ. ਦੀਆਂ ਬਟਾਲਨਾਂ ਦੀ ਗਿਣਤੀ ਵੀ ਘੱਟ ਜਾਵੇਗੀ ਜੋ ਕਿ ਸਰਹੱਦੀ ਰਾਜ ਹੋਣ ਦੇ ਨਾਤੇ ਪੰਜਾਬ ਰਾਜ ਦੇ ਹਿੱਤ ਵਿਚ ਨਹੀਂ ਹੈ। ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਮੁੱਖ ਸਕੱਤਰ ਪੰਜਾਬ ਵਲੋਂ ਭਾਰਤ ਸਰਕਾਰ ਦੇ ਰੱਖਿਆ ਮੰਤਰਾਲੇ ਦੇ ਸਕੱਤਰ ਨੂੰ ਇਕ ਪੱਤਰ ਮਿਤੀ 22-3-77 ਰਾਹੀਂ ਬੇਨਤੀ ਕੀਤੀ ਗਈ ਹੈ ਕਿ ਉਹ ਇਸ ਸਬੰਧ ਵਿਚ ਦਖ਼ਲ ਦੇਣ ਅਤੇ ਡਾਇਰੈਕਟਰ ਜਨਰਲ, ਐਨ. ਸੀ. ਸੀ. ਨੂੰ ਹਦਾਇਤ ਕਰਨ ਕਿ ਐਨ. ਸੀ. ਸੀ. ਦੇ ਪੁਨਰਗਠਨ ਸਬੰਧੀ ਕੋਈ ਫੈਸਲਾ ਪੰਜਾਬ ਸਰਕਾਰ ਦੇ ਮਸ਼ਵਰੇ ਤੋਂ ਬਗੈਰ ਅਮਲ ਵਿਚ ਨਾ ਲਿਆਉਣ। ਇਥੇ ਇਹ ਵੀ ਦਸਿਆ ਜਾਂਦਾ ਹੈ ਕਿ ਐਨ. ਸੀ. ਸੀ. ਦੀ ਸਕੀਮ ਦੀ ਕਾਰਕਰਦਗੀ ਅਤੇ ਅੰਤਮ ਕੰਟਰੋਲ ਭਾਰਤ ਸਰਕਾਰ ਪਾਸ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 27 ਬੰਦੇ ਖਪਾ ਦਿੱਤੇ ਹਨ। । ਖਪਾਉਣ ਵਾਲੀ ਗਲ ਗਲਤ ਹੈ, ਇਹ ਕਹਿਣ ਕਿ ਲਗਾ ਦਿੱਤੇ ਹਨ। ਮੈਂ ਵਜ਼ੀਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਬੰਦੇ ਲਗਾ ਦਿੱਤੇ ਹਨ ਜਾਂ ਲਗਾ ਦਿੱਤੇ ਜਾਣਗੇ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਬਟਾਲੀਅਨ ਵੱਡੀ ਹੁੰਦੀ ਹੈ ਜਾਂ ਕੰਪਨੀ ਵੱਡੀ ਹੁੰਦੀ ਹੈ। ਇਨ੍ਹਾਂ ਨੂੰ ਤਾਂ ਇਹ ਵੀ ਨਹੀਂ ਪਤਾ ਕਿ ਬਟਾਲੀਅਨ ਨੂੰ ਤੋੜ ਕੇ ਤਿੰਨ ਕੰਪਨੀਆਂ ਖੜ੍ਹੀਆਂ ਕੀਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਬਾਕੀ ਦੇ ਜਿਹੜੇ ਕਰਮਚਾਰੀ ਰਹਿ ਜਾਣਗੇ, ਜਿਨ੍ਹਾਂ ਨੇ ਕਿ ਦੇਸ਼ ਦੀ 15, 15 ਸਾਲ ਸੇਵਾ ਕੀਤੀ ਹੈ, ਉਨ੍ਹਾਂ ਦਾ ਕੀ ਬਣੇਗਾ ? ਇਹ ਫੈਸਲਾ ਉਦੋਂ ਹੋਇਆ ਸੀ ਜਦੋਂ ਸੈਂਟਰ ਵਿਚ ਇਨ੍ਹਾਂ ਦੀ ਸਰਕਾਰ ਸੀ। ਕੀ ਵਜ਼ੀਰ ਸਾਹਿਬ ਵਿਸ਼ਵਾਸ਼ ਦਿਵਾਉਣਗੇ ਕਿ ਜੇ ਸੈਂਟਰ ਦੀ ਸਰਕਾਰ ਨਾਲ ਗਲ ਨਾ ਬਣੀ ਤਾਂ ਪੰਜਾਬ ਸਰਕਾਰ ਉਨ੍ਹਾਂ ਨੂੰ ਕਿਤੇ ਨਾ ਕਿਤੇ ਲਾਵੇਗੀ ਤਾਂ ਕਿ ਉਨ੍ਹਾਂ ਦੀ ਸਰਵਿਸ ਜ਼ਾਇਆ ਨਾ ਜਾਵੇ।

**ਸਿਖਿਆ ਮੰਤਰੀ (ਸ੍ਰੀ ਗੁਰਮੇਲ ਸਿੰਘ)**: ਸਪੀਕਰ ਸਾਹਿਬ, ਮੈਂ ਪਹਿਲਾਂ ਆਪਣੇ ਜੁਆਬ ਵਿਚ ਕਲੀਅਰ ਕੀਤਾ ਹੈ ਜਿਸ ਵਲ ਬਰਾੜ ਸਾਹਿਬ ਨੇ ਧਿਆਨ ਨਹੀਂ ਦਿੱਤਾ ਅਤੇ ਧਿਆਨ ਨਾਲ ਸੁਣਿਆ ਵੀ ਨਹੀਂ। ਮੈਂ ਕਿਹਾ ਕਿ ਡਾਇਰੈਕਟਰ, ਐਨ. ਸੀ. ਸੀ. ਦਾ ਕੰਟਰੋਲ ਦਿੱਲੀ ਦੀ ਸਰਕਾਰ ਕੋਲ ਹੈ। ਦੂਜੀ ਗੱਲ ਡਾਇਰੈਕਟਰ, ਐਨ. ਸੀ. ਸੀ. 4 ਸਟੇਟਸ ਨੂੰ ਡੀਲ ਕਰਦਾ ਹੈ। ਅਸੀਂ ਬੇਨਤੀ ਕੀਤੀ ਹੈ, ਚਿਠੀ ਲਿਖੀ ਹੈ 22—3—1977 ਨੂੰ। ਡਾਇਰੈਕਟਰ ਨੇ ਸਾਨੂੰ ਵਿਸ਼ਵਾਸ਼ ਵਿਚ ਨਹੀਂ ਲਿਆ ਕਿਉਂਕਿ ਉਹ ਸੈਂਟਰ ਦੀ ਮਨਿਸਟਰੀ ਆਫ ਡਿਫੈਂਸ ਦੇ ਥੱਲੇ ਹੈ। ਅਸੀਂ ਉਨ੍ਹਾਂ ਨੂੰ ਕਿਹਾ ਕਿ 199 ਕਰਮਚਾਰੀਆਂ ਬਾਰੇ ਹਦਾਇਤ ਕੀਤੀ ਜਾਵੇ ਕਿ ਉਨ੍ਹਾਂ ਨੂੰ ਕਢਿਆ ਨਾ ਜਾਵੇ ਬਲਕਿ ਉਨ੍ਹਾਂ ਨੂੰ ਰਹਿਣ ਦਿੱਤਾ ਜਾਵੇ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਸਪੀਕਰ ਸਾਹਿਬ, ਸਾਡੀ ਪਾਰਟੀ ਵਲੋਂ ਜੋ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਜਾਂਦੀ ਹੈ ਉਹ ਕਿਸੇ ਰੂਲ ਤੋਂ ਬਿਨਾਂ ਡਿਸਅਲਾਉ ਹੋ ਜਾਂਦੀ ਹੈ ..............

**ਸ੍ਰੀ ਸਪੀਕਰ:** ਬਰਾੜ ਸਾਹਿਬ, ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ਼ ਲੈ ਆਉਣਾ ਅਤੇ ਰੂਲਜ਼ ਦੇ ਮੁਤਾਬਕ ਵੇਖ ਲਵਾਂਗੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਤੁਹਾਡੇ ਚੈਂਬਰ ਵਿਚ ਹਾਜ਼ਰ ਤਾਂ ਹੋ ਜਾਵਾਂਗਾ ਪਰ ਮੇਰੀ ਬੇਨਤੀ ਤਾਂ ਸੁਣ ਲਵੋ.............

**ਸ੍ਰੀ ਸਪੀਕਰ:** ਇਸ ਤੇ ਡਿਸਕਸ਼ਨ ਨਾ ਕਰੋ, ਇਸ ਬਾਰੇ ਮੈਂ ਤੁਹਾਡੇ ਨਾਲ ਆਪਣੇ ਚੈਂਬਰ ਵਿਚ ਡਿਸਕਸ਼ਨ ਕਰਨ ਲਈ ਤਿਆਰ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਰੀਜੈਕਟ ਕਰਨ ਦਾ ਰੀਜ਼ਨ ਕੋਈ ਨਹੀਂ ਦਿੱਤਾ ਗਿਆ ।

**ਸ੍ਰੀ ਸਪੀਕਰ:** ਰੀਜ਼ਨ ਜ਼ਰੂਰ ਦਿੱਤਾ ਗਿਆ ਹੋਵੇਗਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਉਹ ਇਹ ਸੀ ਕਿ ਇਕ ਬੰਦੇ ਨੇ ਪਿੰਡ ਭਗਤੂਵਾਲਾ ਵਿਚ ਕੋਠਾ ਸਾੜ ਦਿੱਤਾ ਅਤੇ ਉਹ ਕਾਂਗਰਸ ਦਾ ਬੰਦਾ ਸੀ............

**ਸ੍ਰੀ ਸਪੀਕਰ:** ਕਾਲ ਅਟੈਨਸ਼ਨ ਕਿਸ ਨੇ ਦਿੱਤੀ ਸੀ ?

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਦਿੱਤੀ ਸੀ ।

**ਸ੍ਰੀ ਸਪੀਕਰ:** ਨੰਬਰ ਕਿੰਨਾ ਹੈ ।

**ਸਿਖਿਆ ਮੰਤਰੀ (ਸ੍ਰੀ ਗੁਰਮੇਲ ਸਿੰਘ):** ਨੰਬਰ ਤਾਂ ਤੁਹਾਨੂੰ ਪਤਾ ਨਹੀਂ ਬਰਾੜ ਸਾਹਿਬ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਨੰਬਰ ਤਾਂ ਪਤਾ ਹੈ, ਮੈਂ ਛੋਲੇ ਦੇ ਕੇ ਨਹੀਂ ਪੜ੍ਹਿਆ ਹਾਂ । ਨੰਬਰ 18 ਹੈ, ਸਪੀਕਰ ਸਾਹਿਬ ।

**ਸ੍ਰੀ ਸਪੀਕਰ:** ਇਸ ਦਾ ਰੀਜ਼ਨ ਲਿਖਿਆ ਹੈ ਕਿ ਇਹ ਪ੍ਰੀਸਾਈਜ਼ ਨਹੀਂ ਹੈ । ਤੁਸੀਂ ਮੇਰੇ ਨਾਲ ਮੇਰੇ ਚੈਂਬਰ ਵਿਚ ਡਿਸਕਸ ਕਰ ਲੈਣਾ, ਜੇ ਕੋਈ ਮਸਲਾ ਹੋਵੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਇਸ ਨੂੰ ਡਿਸਅਲਾਊ ਕਰਨ ਦਾ ਕੋਈ ਰੀਜ਼ਨ ਨਹੀਂ ।

**ਸ੍ਰੀ ਸਪੀਕਰ:** ਰੀਜ਼ਨ ਤਾਂ ਹੈ । ਤੁਸੀਂ ਗਵਰਨਰ ਸਾਹਿਬ ਦੇ ਐਡਰੇਸ ਤੇ ਡਿਸਕਸ਼ਨ ਵੇਲੇ ਗੱਲ ਕਰ ਲੈਣਾ । ਜਿਹੜੀ ਕਾਲ ਅਟੈਨਸ਼ਨ ਮੋਸ਼ਨ ਡਿਸਅਲਾਊ ਹੋ ਗਈ ਹੈ, ਉਸ ਤੇ ਡਿਸਕਸ਼ਨ ਨਹੀਂ ਕੀਤੀ ਜਾ ਸਕਦੀ । ਤੁਸੀਂ ਮੇਰੇ ਕੋਲ ਆ ਜਾਣਾ, ਡਿਸਕਸ ਕਰ ਲਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਬਰਾੜ ਸਾਹਿਬ ਦਾ ਮਸਲਾ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਾਡੀਆਂ ਕਾਲ ਅਟੈਨਸ਼ਨਾਂ ਮੋਸ਼ਨਾਂ ਬਾਰੇ ਹੁੰਦਾ ਹੈ ਉਸੇ ਤਰ੍ਹਾਂ ਹੀ ਸਾਡੇ ਸੁਆਲਾਂ ਨਾਲ ਹੁੰਦਾ ਹੈ । ਮੇਰੇ ਦੋ ਸਵਾਲ ਰਿਜੈਕਟ ਹੋਏ । ਇਕ ਮੇਰਾ ਸਵਾਲ ਸੀ........

**ਸ੍ਰੀ ਸਪੀਕਰ:** ਢੀਂਡਸਾ ਸਾਹਿਬ, ਬਰਾੜ ਸਾਹਿਬ ਇਸ ਬਾਰੇ ਮੇਰੇ ਨਾਲ ਡਿਸਕਸ ਕਰ ਲੈਣਗੇ, ਤੁਸੀਂ ਡਿਸਕਸ਼ਨ ਨਾ ਕਰੋ । ਅਕਾਲੀ ਪਾਰਟੀ ਦੇ ਲੀਡਰ ਸਾਹਿਬ ਮੇਰੇ ਨਾਲ ਇਨ੍ਹਾਂ ਮਾਮਲਿਆਂ

[ਸ੍ਰੀ ਸਪੀਕਰ]

ਬਾਰੇ ਗੱਲ ਕਰ ਲੈਣ ਅਤੇ ਜਿਹੜੀ ਗੱਲ ਹੋਵੇਗੀ ਵੇਖ ਲਵਾਂਗੇ ਪਰ ਡਿਸਕਸ਼ਨ ਅਲਾਊ ਨਹੀਂ ਕੀਤੀ ਜਾ ਸਕਦੀ।

(ਇਸ ਵੇਲੇ ਬਹੁਤ ਸਾਰੇ ਅਕਾਲੀ ਮੈਂਬਰ ਇੱਕਠੇ ਬੋਲ ਰਹੇ ਸਨ)

** ** **

**ਸ੍ਰੀ ਸਪੀਕਰ:** ਇਹ ਜੋ ਕੁਝ ਵੀ ਬਗੈਰ ਪਰਮਿਸ਼ਨ ਆਫ ਦੀ ਚੇਅਰ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਏ। ਬਰਾੜ ਸਾਹਿਬ ਨਾਲ ਢੀਂਡਸਾ ਸਾਹਿਬ, ਤੁਸੀਂ ਵੀ ਤਸ਼ਰੀਫ ਲੈ ਆਉਣਾ ਅਤੇ ਸਾਰੀ ਗੱਲ ਕਰ ਲੈਣਾ, ਇਸ ਵੇਲੇ ਡਿਸਕਸ਼ਨ ਨਹੀਂ ਹੋ ਸਕਦੀ।

---

## DISCUSSION ON GOVERNOR'S ADDRESS

**Sardar Kirpal Singh Dhillon (Kapurthala)** : Sir, I beg to move that an Address be presented to the Governor in the following terms:

> "That the Members of this House assembled in this Session are deeply grateful to the Governor for the Address which he has been pleased to deliver to the House on the 28th March, 1977".

**ਮਿਸਟਰ ਸਪੀਕਰ,** ਅੰਗਰੇਜ਼ੀ ਦਾ ਇਕ ਬਹੁਤ ਵੱਡਾ ਆਥਰ ਮੈਕਾਲੇ ਹੋਇਆ ਹੈ। ਉਸ ਨੇ ਕਿਹਾ ਹੈ ਕਿ A speech must have a body and a soul. ਮੈਕਾਲੇ ਸਾਹਿਬ ਦੀ ਇਹ ਕੋਟੇਸ਼ਨ ਗਵਰਨਰ ਸਾਹਿਬ ਦੇ ਭਾਸ਼ਨ ਤੇ ਪੂਰੀ ਢੁਕਦੀ ਹੈ ਜੋ ਉਨ੍ਹਾਂ ਨੇ 28 ਮਾਰਚ, 1977 ਨੂੰ ਇਸ ਹਾਊਸ ਵਿਚ ਸਾਰੇ ਮੈਂਬਰ ਸਾਹਿਬਾਨ ਨੂੰ ਸੰਬੋਧਿਤ ਕਰਦਿਆਂ ਪੇਸ਼ ਕੀਤਾ। ਉਨ੍ਹਾਂ ਨੇ ਆਪਣੇ ਭਾਸ਼ਨ ਨੂੰ ਸੀਮਤ ਕੀਤਾ ਹੋਇਆ ਹੈ, 27 ਛੋਟੇ ਪੈਰਾਗਰਾਫ ਅਤੇ 22 ਸਫਿਆਂ ਵਿਚ ਅਤੇ ਇਸ ਦੇ ਵਿਚ ਸਾਰੀਆਂ ਚੀਜ਼ਾਂ ਦੀ ਤਸਵੀਰ ਪੂਰੀ ਤਰ੍ਹਾਂ ਅੰਕਿਤ ਕਰ ਦਿੱਤੀ ਹੈ। ਉਨ੍ਹਾਂ ਦੇ ਭਾਸ਼ਨ ਨੂੰ ਅਸੀਂ ਇਹ ਕਹਿ ਸਕਦੇ ਹਾਂ ਕਿ ਹਰ ਕਿਆਰੀ ਵਿਚ ਨਵੇਂ ਫੁਲ ਅਤੇ ਨਵੇਂ ਰੰਗ ਸਾਡੇ ਸਾਹਮਣੇ ਆਉਂਦੇ ਹਨ ਪਰ ਇਸ ਦੇ ਨਾਲ ਹੀ ਇਸ ਭਾਸ਼ਨ ਦੇ ਪਹਿਲੇ ਪਹਿਰੇ ਵਿਚ ਇਕ ਐਸੀ ਗੱਲ ਵੀ ਆ ਜਾਂਦੀ ਹੈ ਜਿਹੜੀ ਕਿ ਇਕ ਬੜੀ ਅਟੱਲ ਸਚਾਈ ਹੈ ਅਤੇ ਜਿਸ ਨੂੰ ਦੁਨੀਆਂ ਵਿਚ ਹਰ ਮਨੁਖ ਨੂੰ ਪਤਾ ਹੁੰਦਾ ਹੈ ਕਿ ਹੋਰ ਅਨੇਕਾਂ ਕੰਮਾਂ ਨੂੰ ਪੂਰਾ ਕਰਦਿਆਂ ਹੋਇਆਂ ਇਕ ਗਲ ਨਾਲ ਦੋ—ਚਾਰ ਹੋਣਾ ਬੜਾ ਜ਼ਰੂਰੀ ਹੈ ਅਤੇ ਉਹ ਅੱਟਲ ਸਚਾਈ ਹੈ ਮਨੁਖ ਦੀ ਮੌਤ। ਇਹ ਮੌਤ ਕਈ ਮਨੁਖਾਂ ਨੂੰ ਤਾਂ ਉਨ੍ਹਾਂ ਦੀ ਬਾਡੀ ਐਂਡ ਸੋਲ ਨੂੰ ਆਪਣੇ ਆਪ ਵਿਚ ਹੀ ਸੀਮਿਤ ਕਰ ਜਾਂਦੀ ਹੈ ਅਤੇ ਕੁਝ ਐਸੇ ਮਨੁਖ ਦੁਨੀਆਂ ਵਿਚ ਆਉਂਦੇ ਹਨ ਜਿਨ੍ਹਾਂ ਦੀ ਮੌਤ ਤੋਂ ਬਾਅਦ ਇਕ ਨਵਾਂ ਜੀਵਨ ਆਰੰਭ ਹੁੰਦਾ ਹੈ। ਭਾਸ਼ਨ ਦੇ ਪਹਿਲੇ ਪੈਰਾਗਰਾਫ ਵਿਚ ਮਹਾਨ ਹਸਤੀਆਂ ਸ੍ਰੀ ਫਖਰੁਦੀਨ ਅਲੀ ਅਹਿਮਦ, ਪ੍ਰੈਜ਼ੀਡੈਂਟ ਆਫ ਇੰਡੀਆ ਅਤੇ ਸਰਦਾਰ ਨਿਰੰਜਣ ਸਿੰਘ ਤਾਲਿਬ ਦਾ ਵੀ ਜ਼ਿਕਰ ਹੈ ਅਤੇ ਨਾਲ ਹੋਰ ਵੀ ਬਹੁਤ ਸਾਰਿਆਂ ਵਿਧਾਇਕਾਂ ਦਾ ਵੀ ਜ਼ਿਕਰ ਹੈ। ਉਹ ਇਸ ਦੇਸ਼ ਦੇ ਬਹੁਤ ਵੱਡੇ ਪੈਟ੍ਰਿਆਟ ਸਨ ਅਤੇ ਬਹੁਤ ਵੱਡੇ ਪਾਰਲੀਅਮੈਂਟਰੀਅਨ ਸਨ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਲੜਾਈ ਲੜੀ, ਆਪਣੇ ਦੇਸ਼ ਦੀ ਸੇਵਾ ਕੀਤੀ, ਇਨ੍ਹਾਂ ਮਹਾਂਪੁਰਸ਼ਾਂ ਦੇ ਜੋ ਫੁਟਪ੍ਰਿੰਟਸ ਰਹਿ ਗਏ ਹਨ, ਉਹ ਸਦਾ ਲਈ ਇਨਡੈਲੀਬਲ ਰਹਿਣਗੇ ਅਤੇ ਉਨ੍ਹਾਂ ਨੂੰ ਸਦਾ ਯਾਦ ਕੀਤਾ ਜਾਵੇਗਾ।

---

** Not recorded as ordered by the Chair.

ਇਸ ਤੋਂ ਅਗੇ ਜੋ ਰਾਜਪਾਲ ਦੇ ਭਾਸ਼ਨ ਦਾ ਜ਼ਿਕਰ ਹੈ, ਉਹ ਹੈ ਇਕਨਾਮਿਕ ਓਰੀਐਂਟਿਡ ਪਲੈਨ—ਸਟਰੈਟਜੀ ਜਿਸ ਦੇ ਨਾਲ ਕਿ ਕਾਬਿਲੇ ਤਾਰੀਫ ਅਚੀਵਮੈਂਟਸ ਸਾਡੇ ਸਾਹਮਣੇ ਹਨ। ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਅਕਬਰ ਬਾਦਸ਼ਾਹ ਦੇ 9 ਰਤਨ ਸਨ, ਉਸੇ ਤਰ੍ਹਾਂ ਇਸ ਭਾਸ਼ਨ ਵਿਚ 9 ਗੋਲਡਨ ਪੁਆਇੰਟਸ ਹਨ ਜੋ ਮੈਂ ਆਪਣੀ ਸਪੀਚ ਦੇ ਅਖੀਰ ਵਿਚ ਦਸਾਂਗਾ ਅਤੇ ਇਸ ਨੂੰ ਮੈਂ ਆਪਣੀ ਸਪੀਚ ਦਾ ਆਖਰੀ ਹਿੱਸਾ ਬਣਾਇਆ ਹੈ। ਇਹ ਜਿਹੜੇ 9 ਗੋਲਡਨ ਪੁਆਇੰਟਸ ਹਨ, ਇਨ੍ਹਾਂ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਤਰ੍ਹਾਂ ਦਸਿਆ ਗਿਆ ਹੈ ਕਿ ਜੋ ਸਰਕਾਰ ਦੀ ਇਕਨਾਮਿਕ ਓਰਿਐਂਟਿਡ ਪਲੈਨ—ਸਟਰੈਟਜੀ ਹੈ,ਉਹ ਪਿਛਲੇ ਪੰਜ ਸਾਲਾਂ ਵਿਚ ਪੰਜਾਬ ਦੇ, ਸਾਡੇ ਸਾਰਿਆਂ ਦੇ ਸਾਹਮਣੇ ਹੈ ਅਤੇ ਸਾਡੀਆਂ ਅਚੀਵਮੈਂਟਸ ਬਹੁਤ ਹੀ ਸ਼ਾਨਦਾਰ ਹਨ। ਅਸੀਂ ਫੂਡਗਰੇਨਜ਼ ਦੀ ਪ੍ਰਾਪਤੀ ਦੇ ਵਿਚ ਇਕ ਰਿਕਾਰਡ ਪੈਦਾ ਕੀਤਾ ਹੈ ਅਤੇ ਇਸ ਸਾਲ ਦਾ ਸਾਡਾ ਟੀਚਾ 88 ਲੱਖ ਟਨ ਹੈ। ਇੰਡਸਟਰੀਅਲ ਮੈਨੂਫੈਕਚਰ ਵਿਚ ਪੰਜਾਬ ਨੇ 1968—69 ਨਾਲੋਂ 50% ਵਾਧਾ ਕੀਤਾ ਹੈ ਅਤੇ ਬਹੁਤ ਗਿਣਤੀ ਵਿਚ ਵਰਕਰਾਂ ਨੂੰ ਇੰਪਲਾਇਮੈਂਟ ਮਿਲੀ ਹੈ ਜੋ ਕਿ 7. 1 ਪਰਸੈਂਟ ਹੈ। ਇਸੇ ਤਰ੍ਹਾਂ ਹੀ ਜਿਹੜੀਆਂ 21 ਕਮਾਡਿਟੀਜ਼ ਜ਼ਰੂਰੀ ਹਨ, ਕਿਸਾਨ ਵਾਸਤੇ,ਪੀਜ਼ੈਂਟਸ ਵਾਸਤੇ, ਉਨ੍ਹਾਂ ਦੀ ਪ੍ਰਾਈਸ ਪੰਜਾਬ ਵਿਚ ਡਿਕਰੀਜ਼ ਹੋਈ ਹੈ ਅਤੇ ਇਸ ਦੇ ਨਾਲ ਹੀ ਜਿਹੜੀਆਂ ਅਨਤੋਲੀਆਂ ਚੀਜ਼ਾਂ ਜਿਨ੍ਹਾਂ ਦੀ ਗਿਣਤੀ 50 ਦੇ ਕਰੀਬ ਹੈ, ਉਨ੍ਹਾਂ ਵਿਚ 6.6 ਪਰਸੈਂਟ ਕੀਮਤ ਦੀ ਕਮੀ ਹੋਈ ਹੈ। ਪੰਜਾਬ ਦੀ ਗਰੋਥ ਰੇਟ 1975—76 ਵਿਚ 7.8 ਪਰਸੈਂਟ ਸੀ ਅਤੇ ਇਹ 1968—69 ਨਾਲੋਂ ਵੱਧ ਸੀ।

10.27 A.M. (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਟੋਟਲ ਇਨਕਮ ਜੋ ਪੰਜਾਬ ਦੀ ਅੱਜ ਸਾਡੇ ਸਾਹਮਣੇ ਹੈ ਇਹ 775 ਕਰੋੜ ਰੁਪਏ ਤੋਂ ਵਧ ਤੇ ਪੁੱਜ ਹੈ। ਇਸ ਦਾ ਕਰੈਡਿਟ ਇਸ ਭਾਸ਼ਨ ਨੂੰ ਪੂਰੀ ਤਰ੍ਹਾਂ ਨਾਲ ਪਹੁੰਚਦਾ ਹੈ। ਡਿਪਟੀ ਸਪੀਕਰ ਸਾਹਿਬ, ਪਰ ਕੈਪਿਟਾ ਇਨਕਮ ਜੋ 1968—69 ਵਿਚ ਸਾਡੇ ਪੰਜਾਬ ਦੀ 452 ਰੁਪਏ ਸੀ ਉਹ ਹੁਣ 1975—76 ਵਿਚ 495 ਰੁਪਏ ਬਣੀ ਹੈ ਟੋਟਲ ਪੰਜਵੀ ਪਲਾਨ ਦਾ ਆਊਟਲੇ ਜੋ 80 ਕਰੋੜ ਰੁਪਏ ਸੀ ਉਹ ਵੀ ਵਧ ਕੇ 1 ਹਜ਼ਾਰ ੬੧ ਕਰੋੜ ਰੁਪਏ ਨੂੰ ਪੁਜਾ ਹੈ ਅਤੇ ਇਸ ਤੇ ਪਰ ਕੈਪਿਟਾ ਸਾਡਾ ਐਕਸਪੈਂਡੀਚਰ ਸਾਰੇ ਹਿੰਦੁਸਤਾਨ ਨਾਲੋਂ ਹਾਈਐਸਟ ਹੈ ਜੋ ਕਿ 748 ਰੁਪਏ ਹੈ। ਸ਼ਾਇਦ ਜੰਮੂ ਕਸ਼ਮੀਰ ਅਤੇ ਨਾਗਾਲੈਂਡ ਵਿਚ ਪੰਜਾਬ ਨਾਲੋਂ ਕੁਝ ਵੱਧ ਬਣਦਾ ਹੋਵੇ, ਪਰ ਬਾਕੀ ਸਾਰੇ ਹਿੰਦੁਸਤਾਨ ਨਾਲੋਂ ਵਧ ਹੈ।

ਇਸ ਤਰ੍ਹਾਂ ਇਕ ਪੁਆਇੰਟ ਜੋ ਹੁਣ ਮੈਂ ਕਹਿਣ ਲਗਾ ਹਾਂ, ਉਸ ਨੂੰ ਸ਼ਾਇਦ ਸਾਡੇ ਵਿਰੋਧੀ ਸੱਜਣ ਹੁਣ ਉਸ ਨੂੰ ਵੀ ਕਿਸੇ ਨਵੇਂ ਰੰਗ ਵਿਚ ਪੇਸ਼ ਕਰਨ, ਲੇਕਿਨ ਮੈਂ ਇਸ ਨੂੰ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ 20 ਪੁਆਇੰਟ ਪ੍ਰੋਗਰਾਮ ਜਿਹੜੇ ਬਣਾਏ ਸੀ, ਇਸ ਦੀ ਇਮਪਲੀਮੈਂਟੇਸ਼ਨ ਲਈ ਇਸ ਸਾਲ ਵੀ ਗਵਰਨਰ ਸਾਹਿਬ ਦੇ ਭਾਸ਼ਨ ਵਿਚ 136 ਕਰੋੜ ਰੁਪਿਆ ਰਖਿਆ ਗਿਆ ਹੈ। ਪਿਛਲੇ ਸਾਲ ਤਾਂ ਇਸ ਨਾਲੋਂ ਕੁੱਝ ਘੱਟ ਰਖਿਆ ਗਿਆ ਸੀ, 128 ਕਰੋੜ ਰੁਪਿਆ ਰਖਿਆ ਗਿਆ ਸੀ ਇਹ ਉਹ ਪ੍ਰੋਗਰਾਮ ਹਨ ਜਿਹੜੇ ਕਿ ਗੁਰੂ ਨਾਨਕ ਨੇ 20 ਰੁਪਏ ਨਾਲ ਉਨ੍ਹਾਂ ਭੁਖੇ ਨੰਗਿਆਂ, ਬੇਘਰਾਂ ਆਦਿ ਨੂੰ ਰਜਾ ਦਿੱਤਾ ਸੀ। ਉਨ੍ਹਾਂ ਨੇ ਇਸ 20 ਰੁਪਏ ਨਾਲ ਖਰਾ ਅਤੇ ਸੱਚਾ ਸੌਦਾ ਕੀਤਾ ਸੀ। ਇਸੇ ਤਰ੍ਹਾਂ ਹੀ ਜਿਹੜੇ 20 ਪੁਆਇੰਟ ਪ੍ਰੋਗਰਾਮ ਹਨ ਇਨ੍ਹਾਂ ਨਾਲ ਹਿੰਦੁਸਤਾਨ ਦੀ ਤੱਰਕੀ ਹੋਈ ਹੈ ਹਿੰਦੁਸਤਾਨ ਦੇ ਲੋਕਾਂ ਦਾ ਫਾਇਦਾ ਹੋਇਆ ਹੈ।

ਇਸ ਦੇ ਨਾਲ ਹੀ ਮੈਂ ਡਿਪਟੀ ਸਪੀਕਰ ਸਾਹਿਬ, ਜੋ ਇਸ ਭਾਸ਼ਨ ਵਿਚ ਰਾਜਪਾਲ ਨੇ ਇੰਪਲਾਈਜ਼ ਦੀ ਅਤੇ ਪੈਨਸ਼ਨਰਜ਼ ਦੀ ਰਲੀਫ ਵਾਸਤੇ ਜੋ 10 ਤੋਂ 50 ਰੁਪਏ ਤਕ ਦਾ ਬੈਨੀਫਿਟ ਹੋਇਆ ਹੈ, ਦਾ ਜ਼ਿਕਰ ਕੀਤਾ ਹੈ, ਇਸ ਦਾ ਵੀ ਕਰੈਡਿਟ ਸਾਡੇ ਰਾਜਪਾਲ ਦੇ ਭਾਸ਼ਨ ਨੂੰ ਜਾਂਦਾ ਹੈ।

[ਸਰਦਾਰ ਕਿਰਪਾਲ ਸਿੰਘ ਢਿਲੋਂ]

ਰਾਜਪਾਲ ਨੇ ਆਪਣੇ ਭਾਸ਼ਨ ਵਿਚ ਲਿਖਿਆ ਹੈ ਕਿ ਪੰਜਾਬ ਸਰਕਾਰ ਨੇ ਐਗਰੀਕਲਚਰ ਅਤੇ ਇੰਡਸਟਰੀ ਨੂੰ ਫਰਮ ਫੁਟਿੰਗ ਤੇ ਲਿਆਂਦਾ ਹੈ। ਉਨ੍ਹਾਂ ਨੇ ਇਸ ਦਾ ਵਰਨਣ ਬੜੇ ਸੋਹਣੇ ਸ਼ਬਦਾਂ ਵਿਚ ਕੀਤਾ ਹੈ। ਇਸ ਦੇ ਨਾਲ ਹੀ ਐਨੂਅਲ ਪਲਾਨਜ਼ ਦੀ ਆਊਟਲੇ ਵਿਚ ਹਮੇਸ਼ਾਂ ਹੀ ਵਾਧਾ ਹੁੰਦਾ ਰਿਹਾ ਹੈ। ਇਸ ਵਾਸਤੇ 1974—75, 1975—76 ਅਤੇ 1976—77 ਵਿਚ 126 ਕਰੋੜ, 163 ਕਰੋੜ ਔਰ 257 ਕਰੋੜ ਰੁਪਿਆ ਰਖਿਆ ਜਾਂਦਾ ਰਿਹਾ ਹੈ ਪਰ ਹਰ ਪਲਾਨ ਤੇ ਇਸ ਨਾਲੋਂ ਵੀ ਵੱਧ ਖਰਚ ਹੁੰਦਾ ਰਿਹਾ। ਇਨ੍ਹਾਂ ਸਾਲਾਂ ਵਿਚ ਇਨ੍ਹਾਂ ਐਨੂਅਲ ਪਲਾਨਜ਼ ਤੇ 5 ਕਰੋੜ ਤੋਂ ਲੈ ਕੇ 10 ਕਰੋੜ ਤਕ ਤਕਰੀਬਨ ਵੱਧ ਖਰਚ ਕਰਨਾ ਪਿਆ। ਇਹ ਚੀਜ਼ ਵੀ ਰਾਜਪਾਲ ਦੇ ਭਾਸ਼ਨ ਦੇ ਕਰੈਡਿਟ ਵਿਚ ਜਾਂਦੀ ਹੈ। ਮੈਂ ਕਹਿ ਸਕਦਾ ਹਾਂ ਕਿ ਇਹ ਸਾਰੇ 9 ਪੁਆਇੰਟ ਜਿਹੜੇ ਰਖੇ ਹਨ ਇਸ ਨਾਲ Shortly Punjab shall be on the world map in the average per acre produce of wheat; average availability of milk, sports and small-scale industry including textile and electronics.

ਜਿਹੜੇ 150 ਦੇ ਕਰੀਬ ਸਮਾਲ ਯੂਨਿਟਸ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਲਾਏ ਹਨ, ਇਹ ਇਨ੍ਹਾਂ 9 ਪੁਆਇੰਟਸ ਪ੍ਰੋਗਰਾਮ ਵਿਚ ਸ਼ਾਮਲ ਹਨ। ਇਸ ਨਾਲ ਆਮ ਜਨਤਾ ਨੂੰ ਅਤੇ ਲੇਬਰ ਨੂੰ ਬਹੁਤ ਫਾਇਦਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇਨ੍ਹਾਂ 9 ਪੁਆਇੰਟਸ ਨੂੰ ਥੋੜੀ ਡਿਟੇਲ ਵਿਚ ਵਰਣਨ ਕਰਨਾ ਚਾਹੁੰਦਾ ਹਾਂ।

ਪੰਜਾਬ ਨੂੰ ਅੱਜ ਇਹ ਕਿਹਾ ਜਾਂਦਾ ਹੈ ਕਿ ਇਹ ਫਾਦਰ ਆਫ ਦੀ ਗਰੀਨ ਰੈਵੋਲਿਊਸ਼ਨ ਹੈ ਔਰ ਇਹ ਗਰੀਨ ਰੈਵੋਲਿਊਸ਼ਨ ਦੀ ਮਾਨਤਾ ਪੰਜਾਬ ਦੇ ਕਿਸਾਨਾਂ ਨੂੰ ਜਾਂਦੀ ਹੈ ਔਰ ਫਿਰ ਪੰਜਾਬ ਸਰਕਾਰ ਨੂੰ ਜਾਂਦੀ ਹੈ ਜਿਸ ਨੇ ਇਸ ਕਿਸਾਨ ਨੂੰ ਵਧੀਆ ਟੈਕਨਾਲੋਜੀ ਸਪਲਾਈ ਕੀਤੀ, ਵਧੀਆ ਬੀਜ ਸਪਲਾਈ ਕੀਤੇ, ਵਧੀਆ ਖਾਦ ਸਪਲਾਈ ਕੀਤੀ ਔਰ ਇਸ ਤਰੀਕੇ ਨਾਲ ਪੰਜਾਬ ਵਿਚ ਫੂਡ ਗਰੇਨ ਦੇ ਮਾਮਲੇ ਵਿਚ ਆਊਟਪੁਟ 88 ਲੱਖ ਟਨ ਹੋਈ ਹੈ। ਸਾਡੇ ਦੇਸ਼ ਦੀ ਜਿਹੜੀ ਇਕੋਨੋਮੀ ਹੈ ਉਹ ਪਰਾਇਮੈਰਿਲੀ ਐਗਰੀ-ਕਲਚਰਲ ਹੈ। ਇਸ ਕਰਕੇ ਜਦੋਂ ਤਕ ਜ਼ਰਾਇਤ ਨੂੰ ਫਰਮ ਫੁਟਿੰਗ ਨਹੀਂ ਦਿੱਤੀ ਜਾਂਦੀ, ਉਦੋਂ ਤਕ ਹੋਰ ਕੰਮਾਂ ਵਿਚ ਤੱਰਕੀ ਨਹੀਂ ਹੋ ਸਕਦੀ। ਇੰਡਸਟਰੀ ਦੇਸ਼ ਦੀ ਤੱਰਕੀ ਲਈ ਦੂਜਾ ਪਹੀਆ ਹੈ। ਜਦ ਤਕ ਪਹਿਲਾ ਪਹੀਆ ਨਹੀਂ ਚਲਦਾ ਦੂਜਾ ਪਹੀਆ ਨਹੀਂ ਚਲ ਸਕਦਾ ਔਰ ਇਸ ਐਗਰੀਕਲਚਰ ਨੂੰ ਉਚਾ ਚੁੱਕਣ ਵਿਚ ਸਾਡੇ ਪੰਜਾਬ ਦਾ ਪਹਿਲਾ ਹਿੱਸਾ ਹੈ।

ਐਗਰੀਕਲਚਰ ਨੂੰ ਉੱਚਾ ਚੁਕਣ ਵਾਸਤੇ ਸਾਡੀ ਪੰਜਾਬ ਸਰਕਾਰ ਨੇ ਇਸ ਸਾਲ ਜਿਹੜਾ ਕਿ ਕਲ੍ਹ ਖਤਮ ਹੋਇਆ ਹੈ, ਪੰਜਾਬ ਦੇ ਕਿਸਾਨਾਂ ਨੂੰ ਸਾਢੇ ਸੱਤ ਕਰੋੜ ਰੁਪਏ ਦੀ ਫਾਸਫੇਟ ਫਰਟੇਲਾਇਜ਼ਰ ਖਰੀਦਣ ਲਈ ਸਬਸਿਡੀ ਦਿੱਤੀ ਹੈ ਅਤੇ ਇਸੇ ਤਰਾਂ ਹੀ ਬੀਜਾਂ ਲਈ 30 ਲੱਖ ਰੁਪਏ ਦੀ ਸਬਸਿਡੀ ਦਿੱਤੀ ਹੈ ਔਰ ਕਾਟਨ ਵਾਸਤੇ 2.66 ਲੱਖ ਹੈਕਟੇਅਰ ਏਰੀਏ ਤੇ ਏਰੀਅਲ ਸਪਰੇ ਕੀਤਾ ਗਿਆ। ਐਗਰੀਕਲਚਰ ਅਤੇ ਕਾਟਨ ਦੀ ਤੱਰਕੀ ਵਾਸਤੇ ਹੀ ਸਾਡੀ ਪੰਜਾਬ ਸਰਕਾਰ ਨੇ ਵਰਲਡ ਬੈਂਕ ਦੀ ਕੋਲੈਬੋਰੇਸ਼ਨ ਨਾਲ ਇਕ ਸੀਡ ਕਾਰਪੋਰੇਸ਼ਨ ਬਣਾਈ ਹੈ ਜਿਹੜੀ ਕਿ 10 ਹਜ਼ਾਰ ਕੁਇੰਟਲ ਪੈਡੀ ਸੀਡ ਸਪਲਾਈ ਕਰੇਗੀ ਅਤੇ 1 ਲੱਖ ਕੁਇੰਟਲ ਵ੍ਹੀਟ ਸੀਡ ਸਪਲਾਈ ਕਰੇਗੀ।

ਇਸੇ ਤਰ੍ਹਾਂ ਹੀ ਸਮਾਲ ਅਤੇ ਮਾਰਜਿਨਲ ਫਾਰਮਰਜ਼ ਦੀ ਸਹਾਇਤਾ ਕਰਨ ਵਾਸਤੇ ਉਨ੍ਹਾਂ ਨੂੰ 1.6 ਕਰੋੜ ਰੁਪਏ ਦੀ ਸਬਸਿਡੀ ਦਿੱਤੀ ਹੈ ਔਰ ਕੋਆਪਰੇਟਿਵ ਸੁਸਾਇਟੀਜ਼ ਨੇ ਜਿਹੜਾ ਕਰਜ਼ਾ ਦਿੱਤਾ, ਉਸ ਕਰਜ਼ੇ ਦੇ 34.9 ਪ੍ਰਤੀਸ਼ਤ ਤੇ 2 ਪ੍ਰਤੀਸ਼ਤ ਘੱਟ ਇੰਟਰੈਸਟ ਲਿਆ ਗਿਆ ਅਰਥਾਤ 35 ਪ੍ਰਤੀਸ਼ਤ

ਲੋਨ ਤੇ 2 ਪ੍ਰਤੀਸ਼ਤ ਇੰਟਰਸਟ ਘੱਟ ਲਿਆ ਗਿਆ ਔਰ ਇਸੇ ਤਰ੍ਹਾਂ ਹੀ ਸਮਾਲ ਫਾਰਮਰਜ਼ ਦੀ ਸਹਾਇਤਾ ਕਰਨ ਵਾਸਤੇ ਪਿਗਰੀ ਅਤੇ ਪੋਲਟਰੀ ਦੀ ਸਕੀਮ ਥੱਲੇ 2200 ਆਦਮੀਆਂ ਦੀ ਸਹਾਇਤਾ ਕੀਤੀ ਗਈ। ਇਸ ਤਰ੍ਹਾਂ ਨਾਲ ਪੰਜਾਬ ਦੇ ਕਿਸਾਨਾਂ ਦੀ ਸਾਡੀ ਸਰਕਾਰ ਨੇ ਪੂਰੀ ਮੱਦਦ ਕੀਤੀ ਹੈ।

ਆਲੂਆਂ ਦੀ ਫਸਲ ਨੂੰ ਵਧਾਉਣ ਵਾਸਤੇ ਅਤੇ ਇਸ ਦੀ ਤੱਰਕੀ ਵਾਸਤੇ ਸਾਡੀ ਸਰਕਾਰ ਨੇ ਇਸ ਦੀ ਟ੍ਰਾਂਸਪੋਰਟੇਸ਼ਨ ਤੇ ਤਿੰਨ ਰੁਪਏ ਪਰ ਕੁਇੰਟਲ ਦੀ ਸਬਸਿਡੀ ਦਿੱਤੀ ਹੈ ਔਰ ਇਸ ਸਰਕਾਰ ਨੇ ਸਾਇਲ ਅਤੇ ਵਾਟਰ ਕੰਜ਼ਰਵੇਸ਼ਨ ਵਾਸਤੇ ਵੀ 431.69 ਲੱਖ ਰੁਪਿਆ ਖਰਚ ਕੀਤਾ ਹੈ। ਜਿਸ ਨਾਲ ਬਹੁਤ ਸਾਰੀ ਜ਼ਮੀਨ ਖਰਾਬ ਹੋਣ ਤੋਂ ਬਚ ਗਈ ਹੈ ਅਤੇ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਐਗਰੀਕਲਚਰਲ ਪ੍ਰੋਡਕਸ਼ਨ ਵਿਚ ਇਸ ਸਾਲ 5.39 ਕਰੋੜ ਰੁਪਏ ਦਾ ਵਾਧਾ ਹੋਵੇਗਾ ਅਤੇ ਇਸ ਸਕੀਮ ਨਾਲ ਸਕਿਲਡ ਅਤੇ ਅਨਸਕਿਲਡ ਮਜ਼ਦੂਰਾਂ ਨੂੰ ਇੰਪਲਾਇਮੈਂਟ ਮਿਲੇਗੀ।

ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇਸ ਸਰਕਾਰ ਨੇ ਇਕ ਸਕੀਮ ਹੋਰ ਚਲਾਈ ਹੈ ਕਿ ਇਕ ਆਦਮੀ ਇਕ ਦਰਖਤ ਲਾਵੇ। ਇਸ ਨਾਲ ਪੰਜਾਬ ਵਿਚ 1.48 ਕਰੋੜ ਦਰਖਤ ਲਾਏ ਜਾਣਗੇ ਅਤੇ ਪੰਜਾਬ ਹੋਰ ਜ਼ਿਆਦਾ ਹਰਾ ਭਰਾ ਅਤੇ ਖੁਸ਼ਹਾਲ ਹੋਵੇਗਾ। ਪੰਚਾਇਤ ਦੀ ਜ਼ਮੀਨ ਵਿਚ ਅਫੋਰ—ਸਟੇਸ਼ਨ ਦੀ ਸਕੀਮ ਅਧੀਨ 10 ਲੱਖ ਦਰਖਤ ਲਗਾਏ ਜਾਣਗੇ ਔਰ ਇਸ ਨਾਲ ਪੰਚਾਇਤਾਂ ਦੀ ਆਮਦਨ ਵੀ ਵੱਧੇਗੀ ਅਤੇ ਪੰਜਾਬ ਦੇ ਹਰ ਆਦਮੀ ਦੀ ਭੁਖ ਦੂਰ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਦੇ ਨਾਲ ਐਨੀਮਲ ਹਸਬੈਂਡਰੀ ਦਾ ਵੀ ਡੂੰਘਾ ਤੁਅਲਕ ਹੈ। ਇਸ ਸਬੰਧ ਵਿਚ ਗਵਰਨਰ ਸਾਹਿਬ ਨੇ ਦਸਿਆ ਹੈ ਕਿ ਪਿਛਲੇ ਸਾਲ ਨਾਲੋਂ 1977—78 ਵਿਚ ਇਸ ਕੰਮ ਲਈ 77 ਪ੍ਰਤੀਸ਼ਤ ਜ਼ਿਆਦਾ ਪੈਸਾ ਰਖਿਆ ਗਿਆ ਹੈ। ਔਰ ਕੈਟਲ ਵੈਲਥ ਨੂੰ ਵੀ ਉੱਚਾ ਚੁਕਣ ਲਈ 30 ਨਵੇਂ ਆਈ. ਸੀ. ਡੀ. ਪੀ. ਯੂਨਿਟ ਲਾਏ ਹਨ ਅਤੇ ਇੰਡੋ—ਸਵਿਸ ਪਰਾਜੈਕਟ ਸਕੀਮ ਅਧੀਨ 40 ਨਵੇਂ ਇਨਸੈਮੀਨੇਸ਼ਨ ਯੂਨਿਟ ਖੋਲ੍ਹੇ ਗਏ ਹਨ। 36 ਹਜ਼ਾਰ ਕਰਾਸ ਬਰੈਡ ਗਊਆਂ ਪਹਿਲਾਂ ਹੀ ਇਸ ਵਿਚ ਸ਼ਾਮਲ ਕੀਤੀਆਂ ਗਈਆਂ ਹਨ ਅਤੇ 45 ਹਜ਼ਾਰ ਹੋਰ ਗਊਆਂ ਨੂੰ ਅਗਲੇ ਸਾਲ ਕਰਾਸ ਬਰੀਡ ਕੀਤਾ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਅਗਲੇ ਸਾਲ ਵੀ ਕਣਕ ਦੀ ਪ੍ਰੋਕਿਉਰਮੈਂਟ ਵੱਧ ਹੋਵੇਗੀ। ਮੈਂ ਹੋਰ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ। ਪ੍ਰੋਡਕਸ਼ਨ, ਪ੍ਰੋਕਿਉਰਮੈਂਟ ਅਤੇ ਡਿਸਟਰੀਬਿਊਸ਼ਨ, ਇਨ੍ਹਾਂ ਤਿੰਨਾਂ ਦਾ ਆਪਸ ਵਿਚ ਬੜਾ ਗੂੜ੍ਹਾ ਸਬੰਧ ਹੈ। ਇਸ ਕੰਮ ਦੇ ਵਿਚ ਪੰਜਾਬ ਸਰਕਾਰ ਨੇ ਬੜਾ ਅੱਛਾ ਕੰਮ ਕੀਤਾ ਹੈ। ਪ੍ਰੋਕਿਉਰਮੈਂਟ ਪਿਛਲੇ ਸਾਲ 29.33 ਲੱਖ ਟਨ ਵੱਖਰੀ ਵੱਖਰੀ ਏਜੰਸੀਆਂ ਰਾਹੀਂ ਕੀਤੀ ਗਈ। ਇਸ ਰਾਜਪਾਲ ਜੀ ਦੇ ਭਾਸ਼ਨ ਵਿਚ ਬੜੀ ਚੰਗੀ ਤਰ੍ਹਾਂ ਨਾਲ ਸਿੱਧ ਹੁੰਦਾ ਹੈ ਕਿ ਇਹ ਟੀਚੇ ਤੋਂ 1.43 ਲੱਖ ਟਨ ਵੱਧ ਸੀ ਜੋ ਸੈਂਟਰ ਦੀ ਸਰਕਾਰ ਨੇ ਮੁਕਰਰ ਕੀਤਾ ਸੀ। ਇਸੇ ਤਰ੍ਹਾਂ ਮੇਰੀ ਸਰਕਾਰ ਦੇ ਖਾਸ ਯਤਨਾਂ ਤੇ ਕਿਸਾਨਾਂ ਦੀ ਲਗਾਤਾਰ ਸਖਤ ਮਿਹਨਤ ਕਰਕੇ ਇਸ ਸਾਲ ਝੋਨੇ ਦੀ ਰਿਕਾਰਡ ਪੈਦਾਵਾਰ ਹੋਈ ਹੈ। ਇਹ ਮੰਡੀਆਂ ਵਿਚ 23 ਲੱਖ ਮੀਟ੍ਰਿਕ ਟਨ ਤੋਂ ਵੱਧ ਝੋਨਾ ਪੁੱਜਾ ਜਦ ਕਿ ਸੈਂਟਰ ਦੀ ਸਰਕਾਰ ਵਲੋਂ ਇਸ ਦਾ ਟੀਚਾ 11 ਲੱਖ ਮੀਟ੍ਰਿਕ ਟਨ ਸੀ। ਸਪਲਾਈ ਦੇ ਸਿਸਟਮ ਨਾਲ ਅਸੀਂ 12,188 ਪਿੰਡਾਂ ਵਿਚ 10,705 ਫੇਅਰ ਪ੍ਰਾਈਸ ਸ਼ਾਪਸ ਖੋਹਲੀਆਂ ਹਨ ਤਾਂ ਕਿ ਸਾਰੇ ਪਿੰਡਾਂ ਦੇ ਲੋਕਾਂ ਨੂੰ ਜ਼ਰੂਰੀ ਚੀਜ਼ਾਂ ਦੀ ਸਪਲਾਈ ਹੋ ਸਕੇ ਅਤੇ ਚੀਜ਼ਾਂ ਸਸਤੀਆਂ ਮਿਲ ਸਕਣ। ਇਹ ਰਾਜਪਾਲ ਜੀ ਦੇ ਭਾਸ਼ਨ ਵਿਚ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਅਸੀਂ ਕਿਤਨੀ ਤੱਰਕੀ ਕੀਤੀ ਹੈ। ਇਸ ਚੀਜ਼ ਦਾ ਭਾਸ਼ਨ ਵਿਚ ਸਬੂਤ ਹੈ। ਸਾਡੀ ਸਟੇਟ ਇਸ ਕੰਮ ਵਿਚ ਹਿੰਦੁਸਤਾਨ ਦੀਆਂ ਸਾਰੀਆਂ ਸਟੇਟਾਂ ਨਾਲੋਂ ਅਗੇ ਹੈ ਅਤੇ ਇਕ ਨੰਬਰ

[ਸਰਦਾਰ ਕਿਰਪਾਲ ਸਿੰਘ ਢਿਲੋਂ]

ਸਟੇਟ ਹੈ । ਪੰਜਾਬ ਦੇ ਲੋਕਾਂ ਦੀ ਪਰ ਕੈਪੀਟਾ ਦੁੱਧ ਦੀ ਖਪਤ 442 ਗਰਾਮ ਬਣਦੀ ਹੈ ਜਦ ਕਿ ਬਾਕੀ ਪ੍ਰਾਂਤਾਂ ਦੀ ਕੇਵਲ 143 ਗਰਾਮ ਹੈ ਜਿਹੜੀ ਕਿ ਤਿੰਨ ਗੁਣਾ ਵੱਧ ਹੈ। ਪੰਜਾਬ ਵਿਚ ਜੀਅ ਪ੍ਰਤੀ ਦੁਧ ਦੀ ਖਪਤ ਸਾਰੇ ਦੇਸ਼ ਵਿਚੋਂ ਸੱਭ ਤੋਂ ਵੱਧ ਹੈ । ਇਸ ਤਰ੍ਹਾਂ ਸਟੇਟ ਦੇ ਵਿੱਚ 9 ਦੁੱਧ ਦੇ ਪਲਾਂਟ ਲਾਏ ਗਏ ਹਨ ਅਤੇ ਇਕ ਹੋਰ ਪਲਾਂਟ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਬਣ ਰਿਹਾ ਹੈ ਅਤੇ ਇਸ ਦੇ ਨਾਲ ਇਕ ਗੁਰਦਾਸਪੁਰ ਵਿਚ ਵੀ ਲਗ ਰਿਹਾ ਹੈ। ਪੰਜਾਬ ਦੇ ਕੋਆਪਰੇਟਿਵ ਡਿਪਾਰਟਮੈਂਟ ਨੇ ਇਸ ਗੱਲ ਵਿਚ ਬੜਾ ਵਾਧਾ ਕੀਤਾ ਹੈ । ਇਹ ਇਕ ਸਫੈਦ ਇਨਕਲਾਬ ਦੀ ਨਿਸ਼ਾਨੀ ਹੈ ਅਤੇ ਇਸ ਨੂੰ ਲਿਆਉਣ ਵਿਚ ਪੰਜਾਬ ਸਰਕਾਰ ਨੇ ਚੋਖਾ ਹਿਸਾ ਪਾਇਆ ਹੈ। ਇਸ ਖੇਤਰ ਵਿਚ ਡੇਅਰੀ ਵਿਕਾਸ ਦੇ ਕੰਮ ਲਈ ਚਾਰ ਜ਼ਿਲ੍ਹਿਆਂ ਜਲੰਧਰ, ਕਪੂਰਥਲਾ, ਸੰਗਰੂਰ ਅਤੇ ਹੁਸ਼ਿਆਰਪੁਰ ਨੂੰ ਲਿਆ ਗਿਆ ਹੈ । ਇਸ ਡੇਅਰੀ ਫਾਰਮਿੰਗ ਅਤੇ ਹੋਰ ਸਾਰੀਆਂ ਚੀਜ਼ਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਬੜੀਆਂ ਸਕੀਮਾਂ ਬਣਾਈਆਂ ਹਨ। ਡਿਪਟੀ ਸਪੀਕਰ ਸਾਹਿਬ, ਤਕਰੀਬਨ 800 ਐਸੀਆਂ ਕੋਆਪਰੇਟਿਵ ਸੋਸਾਇਟੀਆਂ ਹਨ ਜਿਹੜੀਆਂ ਪੂਰਨ ਤੌਰ ਤੇ ਨਿਘਰ ਕੰਮ ਕਰ ਰਹੀਆਂ ਹਨ ।

ਰਸਾਇਣਿਕ ਖਾਦਾਂ ਅਤੇ ਖੇਤੀ ਲਈ ਹੋਰ ਲੋੜੀਂਦੀਆਂ ਚੀਜ਼ਾਂ ਜ਼ਿਮੀਦਾਰਾਂ ਨੂੰ ਨਜ਼ਦੀਕ ਦੀਆਂ ਥਾਵਾਂ ਤੇ ਮੁਹਈਆ ਕਰਨ ਲਈ ਕੇਂਦਰੀ ਥਾਵਾਂ ਬਨਾਉਣ ਲਈ ਪੰਜਾਬ ਵਿਚ ਇਸ ਤਰ੍ਹਾਂ ਕੋਆਪਰੇਟਿਵ ਸੋਸਾਇਟੀਆਂ ਕਾਇਮ ਕੀਤੀਆਂ ਗਈਆਂ ਹਨ ਤਾਂਕਿ ਲੋਕਾਂ ਦੀਆਂ ਲੋੜਾਂ ਨੂੰ ਪੂਰਾ ਕੀਤਾ ਜਾ ਸਕੇ। ਇਹ ਬਹੁਤ ਵੱਡੀ ਪੰਜਾਬ ਸਰਕਾਰ ਦੀ ਦੇਣ ਹੈ।

ਇਸੇ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੇ ਵਿਚ ਦੋ ਹੋਰ ਸ਼ੂਗਰ ਮਿਲਾਂ ਜੋ ਕਿ ਇਕ ਪਟਿਆਲੇ ਅਤੇ ਦੂਸਰੀ ਅੰਮ੍ਰਿਤਸਰ ਲਗਾਉਣ ਦਾ ਪਲਾਨ ਹੈ । ਪੀ.ਐਸ.ਆਈ.ਡੀ.ਸੀ. ਦੀ ਕੋਲੈਬੋਰੇਸ਼ਨ ਨਾਲ ਦੋ ਸ਼ੂਗਰ ਮਿਲਜ਼ ਜ਼ੀਰਾ ਅਤੇ ਗੁਰਦਾਸਪੁਰ ਵਿਚ ਤੇ ਇਕ ਮਿਲ ਕੋਟਕਪੂਰੇ ਵਿਚ ਅੰਡਰਟੇਕ ਕੀਤਾ ਹੈ ਪਰ ਹੋਰ ਵੀ ਜਿਸ ਤਰ੍ਹਾਂ ਸਰਦੂਲਗੜ੍ਹ, ਗੋਨਿਆਨਾ, ਗਿੱਦੜਬਾਹਾ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਕਪਾਹ ਲਈ ਪ੍ਰਾਸੈਸਿੰਗ ਯੂਨਿਟ ਅਤੇ ਪਸ਼ੂ—ਚਾਰਾ ਬਨਾਉਣ ਲਈ ਪਲਾਂਟ ਬਨਾਉਣ ਦੇ ਪਲਾਨ ਹਨ । ਇਸੇ ਤਰ੍ਹਾਂ ਮਾਰਕਫੈਡ ਨੇ ਜ਼ਿਲ੍ਹਾ ਕਪੂਰਥਲਾ ਵਿਚ ਇਕ ਤਿਲਹਨ ਅਤੇ ਪਸ਼ੂ ਚਾਰਾ ਪਲਾਂਟ ਲਗਾਇਆ ਹੈ। ਇਸ ਲਈ ਅਸੀਂ ਪੰਜਾਬ ਵਿਚ ਬੜੀ ਤੱਰਕੀ ਕੀਤੀ ਹੈ। ਇਹ ਗਵਰਨਰ ਸਾਹਿਬ ਦਾ ਭਾਸ਼ਨ ਸਬੂਤ ਦਿੰਦਾ ਹੈ। ਪਿਛਲੇ ਸਾਲ ਕਈ ਛੋਟੀਆਂ ਸਕੀਮਾਂ ਪੰਜਾਬ ਦੀ ਸਰਕਾਰ ਨੇ ਸ਼ੁਰੂ ਕੀਤੀਆਂ ਸਨ ਜਿਸ ਦਾ ਲੋਕਾਂ ਨੂੰ ਹੌਲੇ ਹੌਲੇ ਫਾਇਦਾ ਪਹੁੰਚੇਗਾ । ਉਹ ਪਾਇਲੈਟ ਪ੍ਰਾਜੈਕਟ ਸਕੀਮ ਹੈ ਜਿਸ ਦਾ ਮਨੋਰਥ ਪੇਂਡੂ ਇਲਾਕੇ ਦੀਆਂ ਦੂਰ ਦਰਾਜ਼ ਥਾਵਾਂ ਤੇ ਗਰੀਬ ਲੋਕਾਂ ਨੂੰ ਘਰੋ ਘਰੀ ਜ਼ਰੂਰੀ ਚੀਜ਼ਾਂ ਮੁਹਈਆ ਕਰਨਾ ਹੈ। ਇਸ ਦੇ ਨਾਲ ਚੀਜ਼ਾਂ ਮਿਲ ਸਕਣਗੀਆਂ । ਇਹ ਬਹੁਤ ਜਲਦੀ ਹੀ ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਦੇ 15 ਬਲਾਕਾਂ ਵਿਚ 15 ਹੋਰ ਨਵੇਂ ਪ੍ਰਾਜੈਕਟ ਸ਼ੁਰੂ ਕੀਤੇ ਜਾ ਰਹੇ ਹਨ। ਇਸ ਸਕੀਮ ਦੇ ਰਾਹੀਂ ਲੋਕਾਂ ਨੂੰ ਚੀਜ਼ਾਂ ਪਹੁੰਚਾਉਣ ਦਾ ਪ੍ਰਬੰਧ ਕੀਤਾ ਜਾ ਸਕੇਗਾ।

ਡਿਪਟੀ ਸਪੀਕਰ ਸਾਹਿਬ, ਲੋਕਲ ਸੈਲਫ ਡਿਪਾਰਟਮੈਂਟ ਨੇ ਸ਼ਹਿਰਾਂ ਵਿਚ ਬਹੁਤ ਅੱਛਾ ਕੰਮ ਕੀਤਾ ਹੈ । ਇਸ ਬਾਰੇ ਪੰਜਾਬ ਸਰਕਾਰ ਦੀ ਗਵਰਨਰ ਸਾਹਿਬ ਦੇ ਭਾਸ਼ਨ ਵਿਚ ਜੋ ਤਸਵੀਰ ਸਾਹਮਣੇ ਆਈ ਹੈ, ਇਹ ਬਹੁਤ ਚੰਗੀ ਅਤੇ ਸ਼ਲਾਘਾ ਯੋਗ ਹੈ। ਇਸ ਤਸਵੀਰ ਰਾਹੀਂ ਜਿਨ੍ਹਾਂ ਸ਼ਹਿਰਾਂ ਵਿਚ ਲੋਕਲ ਸੈਲਫ ਗੌਰਮਿੰਟ ਨਹੀਂ ਸੀ ਉਨ੍ਹਾਂ ਨੂੰ ਪੰਜਾਬ ਨੇ ਸਟਰੀਮ ਲਾਈਨ ਕੀਤਾ ਹੈ। ਬਹੁਤ ਕਿਸਮ ਦੀ ਆਮਦਨੀ ਹੁੰਦੀ ਹੈ । ਪਹਿਲੇ 1975—76 ਵਿਚ ਸਾਢੇ 6 ਕਰੋੜ ਰੁਪਏ ਦੀ ਆਮਦਨੀ ਇਨ੍ਹਾਂ ਪੰਚਾਇਤਾਂ ਦੀ ਸੀ ਜਿਹੜੀ ਹੁਣ ਇਹ 1976—77 ਵਿਚ 7 ਕਰੋੜ 20 ਲੱਖ ਰੁਪਏ ਹੋ ਗਈ ਹੈ । ਇਨ੍ਹਾਂ ਦੀ ਆਮਦਨੀ ਵਿਚ

ਵਾਧਾ ਹੋਇਆ ਹੈ । ਇਸ ਦੇ ਨਾਲ ਹਰ ਪਿੰਡ ਵਿਚ ਬਿਜਲੀ ਤੇ ਪਿੰਡਾਂ ਦੀਆਂ ਗਲੀਆਂ ਵਿਚ ਬਿਜਲੀ ਦਾ ਪ੍ਰਬੰਧ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਮਿਉਂਸਪਲ ਕਮੇਟੀਜ਼ ਦੀ ਆਮਦਨੀ ਜੋ ਪਹਿਲਾਂ 8 ਜਾਂ 9 ਕਰੋੜ ਰੁਪਏ ਦੇ ਕਰੀਬ ਸੀ ਉਹ ਹੁਣ ਵੱਧ ਕੇ 30 ਕਰੋੜ ਇਕ ਸਾਲ ਦੀ ਹੋ ਗਈ ਹੈ । ਇਸ ਦੇ ਵਿਚੋਂ 12 ਕਰੋੜ ਰੁਪਿਆ ਪ੍ਰਾਜੈਕਟਾਂ ਤੇ ਲਾਇਆ ਹੈ । ਇਸ ਦੇ ਨਾਲ ਹੀ ਕਈ ਪ੍ਰਾਗਰੈਸਿਵ ਸਕੀਮਾਂ ਤੇ ਖਰਚ ਕੀਤਾ ਹੈ। 1976 ਵਿੱਚ ਪੰਜਾਬ ਵਿੱਚ ਇਕ ਵੱਡੇ ਪੈਮਾਨੇ ਤੇ ਕੁਦਰਤੀ ਆਫਤ ਆਈ ਜਿਸ ਦਾ ਮੁਕਾਬਲਾ ਪੰਜਾਬ ਸਰਕਾਰ ਨੇ ਬੜੀ ਹਿੰਮਤ ਨਾਲ ਕੀਤਾ । ਮੇਰੇ ਕਹਿਣ ਦਾ ਮਤਲਬ ਸੀ ਕਿ ਪਿਛਲੇ ਸਾਲ ਹੜ੍ਹ ਆਏ, ਗੜ੍ਹੇ ਪਏ, ਅਤੇ ਬਾਰਸ਼ਾਂ ਆਦਿ ਆਈਆਂ ਅਤੇ ਇਸ ਨਾਲ ਕਿੰਨਾ ਨੁਕਸਾਨ ਹੋਇਆ ਖਾਸ ਤੌਰ ਤੇ ਗੁਰਦਾਸਪੁਰ, ਫਿਰੋਜ਼ਪੁਰ ਅਤੇ ਅੰਮ੍ਰਿਤਸਰ ਵਿਚ ਬਰਬਾਦੀ ਜ਼ਿਆਦਾ ਹੋਈ ਜਿਸ ਨਾਲ ਕੋਈ 75 ਕਰੋੜ ਰੁਪਏ ਦਾ ਨੁਕਸਾਨ ਹੋਇਆ ਸੀ । ਇਸ ਨੁਕਸਾਨ ਨੂੰ ਪੂਰਾ ਕਰਨ ਲਈ 13.29 ਕਰੋੜ ਰੁਪਏ ਦੀ ਮਾਲੀ ਇਮਦਾਦ ਲੋਕਾਂ ਨੂੰ ਦਿੱਤੀ ਗਈ। ਇਹ ਬੜਾ ਚੰਗਾ ਕੰਮ ਸੀ ਅਤੇ ਲੋਕਾਂ ਦਾ ਭਲਾ ਕੀਤਾ ਗਿਆ ਸੀ । ਹੜ੍ਹਾਂ ਨਾਲ ਬਿਮਾਰੀਆਂ ਪੈਣ ਦਾ ਖਤਰਾ ਹੋ ਗਿਆ ਸੀ ਜਿਸ ਲਈ ਸਰਕਾਰ ਨੇ 4 ਕਰੋੜ 50 ਲੱਖ ਰੁਪਏ ਦਾ ਪ੍ਰਬੰਧ ਕੀਤਾ ਤਾਂ ਕਿ ਬਿਮਾਰੀਆਂ ਨਾ ਫੈਲਣ। ਹੁਣ ਇਹ ਹੜ੍ਹਾਂ ਦੀ ਪ੍ਰਾਬਲਮ ਨੂੰ ਰੋਕਣ ਲਈ ਪੰਜਾਬ ਸਰਕਾਰ ਨੇ ਅਤੇ ਫਲੱਡ ਕੰਟਰੋਲ ਬੋਰਡ ਨੇ ਸਕੀਮਾਂ ਤਿਆਰ ਕੀਤੀਆਂ ਹਨ ਜਿਸ ਅਧੀਨ 1100 ਕਿਲੋਮੀਟਰ ਦਰਿਆਵਾਂ ਦੇ ਦੋਨੀਂ ਪਾਸੇਂ ਇਮਬੈਂਕਮੈਂਟ ਹੋਵੇਗੀ ਅਤੇ ਚੋਆਂ ਤੇ ਜੋ ਨੁਕਸਾਨ ਹੁੰਦਾ ਹੈ ਇਨ੍ਹਾਂ ਤੇ ਵੀ 11,270 ਕਿਲੋਮੀਟਰ ਇਮਬੈਂਕਮੈਂਟ ਹੋਵੇਗੀ। ਇਸ ਤਰ੍ਹਾਂ ਨਾਲ ਇਸ ਯੋਜਨਾ ਅਧੀਨ ਹੜ੍ਹਾਂ ਦੀ ਮਾਰ ਥੱਲੇ ਆਉਣ ਵਾਲੇ ਰਕਬੇ ਦੀ ਸੁਰਖਿਆ ਲਈ ਦਰਿਆਵਾਂ ਅਤੇ ਚੋਆਂ ਦੇ ਕੰਢਿਆਂ ਉਤੇ ਲੰਮੇ ਬੰਨ੍ਹਾਂ ਦੀ ਉਸਾਰੀ ਕੀਤੀ ਜਾਣੀ ਹੈ । 11,270 ਕਿਲੋਮੀਟਰ ਲੰਮੇ ਨਿਕਾਸ ਨਾਲੇ ਅਤੇ ਚੋਅ ਪੁਟੇ ਜਾਣਗੇ । ਇਨ੍ਹਾਂ ਦੀ ਇਮਬੈਂਕਮੈਂਟ ਕੀਤੀ ਜਾਵੇਗੀ । ਦਰਿਆਵਾਂ ਦੇ ਕੰਢੇ 790 ਕਿਲੋਮੀਟਰ ਲੰਮੇ ਬੰਨਾਂ ਦੀ ਉਸਾਰੀ ਅਤੇ 5,450 ਕਿਲੋਮੀਟਰ ਲੰਮੇ ਜਲ ਨਿਕਾਸ ਨਾਲੇ ਅਤੇ ਚੋਅ ਪੁਟਣ ਦਾ ਕੰਮ ਚਲ ਰਿਹਾ ਹੈ ਰਾਜਪਾਲ ਦੇ ਭਾਸ਼ਨ ਤੋਂ ਇਹ ਸਿੱਧ ਹੁੰਦਾ ਹੈ ਕਿ ਅਸੀਂ 37 ਲੱਖ ਹੈਕਟੇਅਰ ਰਕਬੇ ਵਿਚੋਂ 23.55 ਲੱਖ ਹੈਕਟੇਅਰ ਰਕਬਾ ਬਚਾ ਲਿਆ ਹੈ ਜਿਸ ਨੂੰ ਫਲੱਡ ਦਾ ਨੁਕਸਾਨ ਪਹੁੰਚ ਸਕਦਾ ਸੀ।

ਹੁਣ ਮੈਂ ਦੋ ਤਿੰਨ ਗੱਲਾਂ ਹੋਰ ਕਰਾਂਗਾ । ਅਸੀਂ ਇੰਡਸਟਰੀ ਦੇ ਵਿਚ ਬਹੁਤ ਤਰੱਕੀ ਕੀਤੀ ਹੈ। ਇਹ ਚੀਜ਼ ਰਾਜਪਾਲ ਦੇ ਭਾਸ਼ਨ ਤੋਂ ਮਿਲ ਸਕਦੀ ਹੈ ਅਤੇ ਇਸ ਗਲ ਨੂੰ ਸਾਬਤ ਕਰ ਦਿੱਤਾ ਹੈ ਕਿ ਪੰਜਾਬ ਨੇ ਇੰਡਸਟਰੀ ਦੇ ਖੇਤਰ ਵਿਚ ਬਹੁਤ ਤਰੱਕੀ ਕੀਤੀ ਹੈ। 1976—77 ਵਿਚ ਇਸ ਮਦ ਲਈ 11.50 ਕਰੋੜ ਰੁਪਿਆ ਰਖਿਆ ਸੀ। ਪਰ ਹੁਣ ਇਹ ਵਧਾ ਕੇ 16 ਕਰੋੜ ਰੁਪਿਆ ਕਰ ਦਿੱਤਾ ਗਿਆ ਹੈ। ਪੰਜਾਬ ਵਿਚ ਸਰਕਾਰ ਨੇ ਬਹੁਤ ਸਾਰੀਆਂ ਵੱਡੀਆਂ ਅਤੇ ਛੋਟੀਆਂ ਇੰਡਸਟਰੀਆਂ ਬੜੀ ਤੇਜ਼ੀ ਨਾਲ ਲਗਾਈਆਂ ਹਨ। ਪਿਛਲੇ ਚਾਰ ਸਾਲਾਂ ਦੇ ਦੌਰਾਨ ਛੋਟੀਆਂ ਸਨਅਤਾਂ ਦੀ ਗਿਣਤੀ ਵਿਚ 25 ਫੀ ਸਦੀ ਤੇ ਵੱਡੀਆਂ ਅਤੇ ਦਰਮਿਆਨੇ ਸਕੇਲ ਦੀਆਂ ਸਨਅਤਾਂ ਦੀ ਗਿਣਤੀ ਵਿਚ 50 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ। ਇਸ ਵੱਡੀ ਅਤੇ ਛੋਟੀ ਇੰਡਸਟਰੀਜ਼ ਤੇ 400 ਕਰੋੜ ਰੁਪਏ ਦੇ ਸਰਮਾਏ ਨਾਲ ਇੰਡਸਟਰੀਅਲ ਯੂਨਿਟ ਲਗਾਏ ਜਾ ਰਹੇ ਹਨ ਇਸ ਦਾ ਰੋਲ ਬੜਾ ਨੁਮਾਇਆ ਹੈ। ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਹਰ ਮਹੀਨੇ ਇਕ ਨਵੇਂ ਪ੍ਰਾਜੈਕਟ ਦੀ ਉਸਾਰੀ ਦਾ ਕੰਮ ਕਰ ਰਹੀ ਹੈ। ਇਸ ਕਾਰਪੋਰੇਸ਼ਨ ਰਾਹੀਂ 150 ਕਰੋੜ ਰੁਪਏ ਦੀ ਲਾਗਤ ਨਾਲ 30 ਪ੍ਰਾਜੈਕਟ ਲਗਣੇ ਹਨ ਅਤੇ ਪੰਜਵੀਂ ਯੋਜਨਾ ਦੇ ਅੰਤ ਤਕ ਇਨ੍ਹਾਂ 30 ਪ੍ਰਾਜੈਕਟਾਂ ਵਿਚ ਪ੍ਰੋਡਕਸ਼ਨ ਸ਼ੁਰੂ ਹੋ ਜਾਵੇਗੀ । ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਇਲੈਕਟਰਾਨਿਕਸ ਦੇ ਵਿਕਾਸ ਲਈ 2 ਕਰੋੜ ਰੁਪਏ ਦੀ ਲਾਗਤ ਨਾਲ ਇਕ ਨਵੀਂ ਕਾਰਪੋਰੇਸ਼ਨ ਬਣਾਈ ਹੈ। ਇਸ ਕਾਰਪੋ—ਰੇਸ਼ਨ ਰਾਹੀਂ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿੱਚ ਇਕ ਇਲੈਕਟਰਾਨਿਕ ਨਗਰ ਵਸਾਇਆ ਜਾ ਰਿਹਾ

[ਸਰਦਾਰ ਕਿਰਪਾਲ ਸਿੰਘ ਦਿਲੋਂ]

ਹੈ। ਇਥੇ ਇਸ ਕੰਮ ਲਈ ਜ਼ਮੀਨ ਖਰੀਦੀ ਗਈ ਹੈ। ਪੰਜਾਬ ਸਟੇਟ ਨੇ ਸਮਾਲ ਸਕੇਲ ਇੰਡਸਟਰੀਜ਼ ਅਤੇ ਲਾਰਜ ਸਕੇਲ ਇੰਡਸਟਰੀ ਦੇ ਵਿਚ ਕਾਫੀ ਵਾਧਾ ਕੀਤਾ ਹੈ ਅਤੇ ਕਾਫੀ ਮਾਤਰਾ ਵਿਚ ਇੰਡਸਟਰੀ ਨੂੰ ਕਾਇਮ ਕੀਤਾ ਹੈ। ਇਸ ਕਾਰਪੋਰੇਸ਼ਨ ਨੇ ਸੇਲਜ਼ ਸੈਂਟਰ ਆਪਣੇ ਬੰਬਈ ਅਤੇ ਕਲਕੱਤੇ ਵਿਚ ਕਾਇਮ ਕੀਤੇ ਹਨ। ਇਸੇ ਤਰ੍ਹਾਂ ਇਕ ਸੈਂਟਰ ਤਨਜ਼ਾਨੀਆਂ ਵਿਚ ਵੀ ਸੈਟ ਅਪ ਕੀਤਾ ਹੈ। ਇਹ ਪੰਜਾਬ ਸਰਕਾਰ ਲਈ ਔਰ ਇਥੋਂ ਦੀ ਜਨਤਾ ਲਈ ਬੜੀ ਮਾਣ ਵਾਲੀ ਗਲ ਹੈ ਜਿਹੜਾ ਕਿ ਇਸ ਸੈਂਟਰ ਨੂੰ ਬਾਹਰਲੇ ਮੁਲਕ ਵਿਚ ਸੈਟ ਅਪ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਬੜੀਆਂ ਚੰਗੀਆਂ ਸਕੀਮਾਂ ਹਨ ਜੋ ਰਾਜਪਾਲ ਦੇ ਭਾਸ਼ਨ ਵਿਚ ਸ਼ਾਮਲ ਹਨ ਜਿਨ੍ਹਾਂ ਰਾਹੀਂ ਪੰਜਾਬ ਨੇ ਅੱਗੇ ਵੱਧਣਾ ਹੈ। ਇਸ ਸਬੰਧ ਵਿਚ ਮੇਜਰ ਇਰੀਗੇਸ਼ਨ ਸਕੀਮ ਅਧੀਨ 2 ਲੱਖ 35 ਹਜ਼ਾਰ ਹੈਕਟੇਅਰ ਜ਼ਮੀਨ ਨੇ ਪਾਣੀ ਥੱਲੇ ਆਉਣਾ ਹੈ ਔਰ ਮਾਈਨਰ ਇਰੀਗੇਸ਼ਨ ਸਕੀਮਾਂ ਅਧੀਨ 1 ਲੱਖ 50 ਹਜ਼ਾਰ ਹੈਕਟੇਅਰ ਜ਼ਮੀਨ ਨੇ ਸੈਰਾਬ ਹੋਣਾ ਹੈ। ਇਸ ਤੋਂ ਇਲਾਵਾ ਬਿਜਲੀ ਦਾ ਤੀਜਾ ਯੂਨਿਟ ਗੁਰੂ ਨਾਨਕ ਥਰਮਲ ਪਲਾਂਟ ਦਾ ਜੋ ਕਿ 110 ਮੈਗਾਵਾਟ ਦਾ ਹੈ ਕੰਪਲੀਟ ਹੋ ਰਿਹਾ ਹੈ। ਇਸ ਨਾਲ ਪੰਜਾਬ ਦਾ ਕਾਫੀ ਫਾਇਦਾ ਹੋਵੇਗਾ।

ਇਸ ਤੋਂ ਇਲਾਵਾ ਹਾਊਸਿੰਗ ਬੋਰਡ ਦੀਆਂ ਮਕਾਨ ਉਸਾਰੀ ਦੀਆਂ ਸਕੀਮਾਂ ਹਨ। ਹਜ਼ਾਰਾਂ ਦ ਤਾਦਾਦ ਵਿਚ ਮਕਾਨ ਬਣਾਕੇ ਲੋਕਾਂ ਨੂੰ ਦਿੱਤੇ ਗਏ ਹਨ। ਇਸ ਸਾਲ 12,000 ਹੋਰ ਮਕਾਨ ਬਨਾਉਣੇ ਹਨ। ਇਸ ਨਾਲ ਛੋਟੇ ਅਤੇ ਵੀਕਰ ਸਕੇਸ਼ਨ ਨੂੰ ਕਾਫੀ ਲਾਭ ਹੋਏਗਾ।

ਐਜੂਕੇਸ਼ਨ ਦਾ ਫਲੋ ਵਧ ਗਿਆ ਹੈ। ਰਾਜਪਾਲ ਦੇ ਭਾਸ਼ਨ ਵਿਚ ਇਸ ਗਲ ਬਾਰੇ ਦਸਿਆ ਗਿਆ ਹੈ। ਮਿਡਲ ਤੋਂ ਹਾਈ ਸਕੂਲ 75 ਅਪਗਰੇਡ ਕਰਨੇ ਹਨ। 200 ਪ੍ਰਾਇਮਰੀ ਸਕੂਲਾਂ ਨੂੰ ਅਪਗਰੇਡ ਕਰਨਾ ਹੈ। ਪ੍ਰਾਇਮਰੀ ਸਕੂਲ ਗੋਇੰਗ ਚਿਲਡਰਨ ਦੀ ਤਾਦਾਦ ਵੱਧ ਕੇ 23 ਲੱਖ ਤਕ ਪਹੁੰਚ ਚੁਕੀ ਹੈ। ਪੰਜਾਬ ਸਰਕਾਰ ਨੇ ਜੋ ਐਜੂਕੇਸ਼ਨ ਦੇ ਵਾਧੇ ਵਲ ਕੰਮ ਕੀਤਾ ਹੈ ਜਾਂ ਕੀਤੇ ਜਾ ਰਹੇ ਹਨ ਉਹ ਬਹੁਤ ਸ਼ਲਾਘਾਯੋਗ ਹਨ।

ਪੰਜਾਬ ਦੇ ਲੋਕਾਂ ਦੀ ਸਿਹਤ ਬਰਕਰਾਰ ਰੱਖਣ ਵਾਸਤੇ ਰਾਜਪਾਲ ਦੇ ਭਾਸ਼ਨ ਵਿਚ ਦਰਜ਼ ਹੈ ਕਿ 200 ਹੋਰ ਐਲੋਪੈਥਿਕ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ। 6 ਆਯੁਰਵੈਦਿਕ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ। ਸਾਰੇ ਜ਼ਿਲ੍ਹਾ ਪੱਧਰ ਦੇ ਹਸਪਤਾਲ 100 ਬੈਡਜ਼ ਦੇ ਕਰ ਦਿੱਤੇ ਗਏ ਹਨ ਜਲੰਧਰ ਵਿਚ ਹਸਪਤਾਲ ਨੂੰ ਵੱਧਾ ਕੇ 400 ਬੈਡਜ਼ ਦਾ ਬਣਾ ਦਿੱਤਾ ਗਿਆ ਹੈ। 20 ਤਹਿਸੀਲ ਲੈਵਲ ਦੇ ਹਸਪਤਾਲ 50—50 ਬੈਡਜ਼ ਦੇ ਬਣਾ ਦਿੱਤੇ ਗਏ ਹਨ। ਅੰਮ੍ਰਿਤਸਰ ਵਿਖੇ 555 ਬੈਡਜ਼ ਦਾ ਬਲਾਕ ਹਾਲੇ ਅੰਡਰ ਕੰਸਟਰਕਸ਼ਨ ਹੈ। ਇਹ ਚੀਜ਼ਾਂ ਬਹੁਤ ਪ੍ਰਸ਼ੰਸਾ ਯੋਗ ਹਨ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਡਰਿੰਕਿੰਗ ਵਾਟਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਗੁਰੂ ਨਾਨਕ ਦੇਵ ਸਾਹਿਬ ਨੇ ਆਪਣੇ ਸ਼ਿਸ਼ ਨੂੰ ਪਿਆਸੇ ਨੂੰ, ਪਾਣੀ ਪਿਲਾਇਆ ਸੀ ਉਸੇ ਤਰ੍ਹਾਂ ਸਾਡੀ ਸਰਕਾਰ ਨੇ ਵੀ ਇਸ ਸਬੰਧ ਵਿਚ ਕੰਮ ਕੀਤਾ ਹੈ। ਪੰਜਾਬ ਸਰਕਾਰ ਨੇ ਵੀ ਇਸ ਪਾਸੇ 20.25 ਕਰੋੜ ਰੁਪਏ ਅਗੇ ਹੀ ਖਰਚ ਕਰ ਦਿਤੇ ਹਨ। 1200 ਪਿੰਡ ਕਵਰ ਕੀਤੇ ਜਾ ਚੁਕੇ ਹਨ ਜਿਨ੍ਹਾਂ ਨੂੰ ਪੀਣ ਦਾ ਪਾਣੀ ਪਹੁੰਚਾਇਆ ਜਾ ਸਕੇ। 732 ਪਿੰਡਾਂ ਵਿਚ ਇਸ ਸਬੰਧੀ ਕੰਮ ਹਾਲੇ ਪ੍ਰਾਗਰੈਸ ਵਿਚ ਚਲ ਰਿਹਾ ਹੈ। 1488 ਪਿੰਡ ਹੋਰ ਇਸ ਸਾਲ ਇਸ ਸਕੀਮ ਹੇਠ ਕਵਰ ਕਰਨੇ ਹਨ। ਇਨ੍ਹਾਂ ਚੀਜ਼ਾਂ ਦਾ ਰਾਜਪਾਲ ਦੇ ਭਾਸ਼ਨ ਵਿਚ ਜ਼ਿਕਰ ਹੈ।

ਵਾਟਰ ਸਪਲਾਈ ਔਰ ਸੀਵਰੇਜ ਬੋਰਡ ਸੈਟ ਅਪ ਕੀਤਾ ਗਿਆ ਹੈ । ਇਸ ਲਈ 160 ਕਰੋੜ ਰੁਪਏ ਦੀ ਮੰਗ ਵਰਲਡ ਬੈਂਕ ਤੋਂ ਕੀਤੀ ਗਈ ਹੈ ਤਾਂ ਕਿ ਪੰਜਾਬ ਵਿਚ ਕੋਈ ਪਿੰਡ ਵੀ ਅਜਿਹਾ ਨਾ ਰਹੇ ਜਿਸ ਨੂੰ ਕਿ ਪੀਣ ਵਾਲਾ ਪਾਣੀ ਨਾ ਮਿਲ ਸਕੇ । ਇਹ ਬਹੁਤ ਬੜੀ ਸਕੀਮ ਹੈ ਜਿਹੜੀ ਕਿ ਸਰਕਾਰ ਦੇ ਦਰਪੇਸ਼ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਸੜਕਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਪੰਜਾਬ ਵਿਚ ਸੜਕਾਂ ਬਨਾਉਣ ਵਿਚ ਬਹੁਤ ਵਾਧਾ ਹੋਇਆ ਹੈ । ਰਾਜਪਾਲ ਜੀ ਦੇ ਭਾਸ਼ਨ ਵਿਚ ਇਸ ਬਾਰੇ ਜ਼ਿਕਰ ਹੈ । ਰੋਡ ਡੇਨਸਿਟੀ ਦੀ ਜੋ ਪੁਜ਼ੀਸ਼ਨ ਹੈ ਉਹ 60 ਕਿਲੋਮੀਟਰ ਪਰ ਸੌ ਸੁਕੇਅਰ ਕਿਲੋ ਮੀਟਰ ਹੈ । ਇਸ ਐਵਰੇਜ ਨਾਲ ਸੜਕਾਂ ਵਿਚ ਵਾਧਾ ਹੋਇਆ ਹੈ । ਨੈਸ਼ਨਲ ਪਰਮਿਟਸ ਪਹਿਲਾਂ ਵੀ ਜਾਰੀ ਕੀਤੇ ਸਨ ਔਰ ਹੁਣ 250 ਹੋਰ ਨੈਸ਼ਨਲ ਪਰਮਿਟਸ ਦੇ ਕੇ ਸਾਰੇ ਹਿੰਦੁਸਤਾਨ ਵਿਚ ਪਹੀਆ ਘੁੰਮਦਾ ਕਰਨਾ ਹੈ ।

ਪੰਜਾਬ ਸਰਕਾਰ ਨੇ ਇਕੋ ਹੈਬੀਟੇਟ ਡਿਪਾਰਟਮੈਂਟ ਸੈਟ ਅਪ ਕੀਤਾ ਹੈ । ਇਸਦੇ ਵਿਚ ਹਾਲ ਦੀ ਘੜੀ ਪਟਿਆਲਾ, ਅੰਮ੍ਰਿਤਸਰ, ਔਰ 18 ਹੋਰ ਬੈਕਵਰਡ ਪਿੰਡਾਂ ਨੂੰ ਇਨਕਲੂਡ ਕੀਤਾ ਗਿਆ ਹੈ ਜਿਨ੍ਹਾਂ ਦੀ ਆਲ ਰਾਊਂਡ ਇੰਟੈਗਰੇਟਿਡ ਡਿਵੈਲਪਮੈਂਟ ਕਰਨੀ ਹੈ । ਇਹ ਚੰਗੀ ਸਕੀਮ ਹੈ । ਇਸ ਨਾਲ ਲੋਕ ਚੰਗੀਆਂ ਗਲੀਆਂ, ਚੰਗੀਆਂ ਥਾਵਾਂ ਤੇ ਰਹਿ ਸਕਣਗੇ ਔਰ ਇਸ ਨਾਲ ਲੋਕਾਂ ਦਾ ਜੀਵਨ ਬਹੁਤ ਸੁਥਰਾ ਬਣੇਗਾ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸਾਰੇ ਪ੍ਰਾਜੈਕਟਾਂ ਦੇ ਕੰਪਲੀਟ ਹੋਣ ਨਾਲ ਇਸਦੇ ਵਿਚ ਕੋਈ ਸ਼ਕ ਨਹੀਂ ਕਿ ਪੰਜਾਬ ਵਿਚ ਨਿਰਸੰਦੇਹ ਪ੍ਰੋਡਕਸ਼ਨ ਵਿਚ ਵਾਧਾ ਹੋਏਗਾ, ਐਕਸਪੋਰਟ ਓਰਿਐਂਟਿਡ ਪਾਲਿਸੀ ਵਿਚ ਵਾਧਾ ਹੋਏਗਾ, ਪੰਜਾਬ ਦੀ ਪਲਾਨ ਹੋਰ ਵੀ ਮਜ਼ਬੂਤ ਹੋਏਗੀ ਔਰ ਪੰਜਾਬ ਦਾ ਮਨੁੱਖ ਅਗੇ ਨਾਲੋਂ ਵਧੇਰੇ ਚੰਗੀ ਜ਼ਿੰਦਗੀ ਬਸਰ ਕਰ ਸਕੇਗਾ । ਇਸ ਦੇ ਨਾਲ ਨਾਲ ਜੋ ਸ਼ੰਕੇ ਮੈਨੂੰ ਫੀਲ ਹੋਏ ਹਨ ਉਨ੍ਹਾਂ ਬਾਰੇ ਵੀ ਮੈਂ ਕੁੱਝ ਕਹਿਣਾ ਚਾਹੁੰਦਾ ਹਾਂ ।

ਪੈਰਾ -22 ਅਤੇ ਪੇਜ—19 ਤੇ ਸਪੈਸ਼ਲ ਇੰਪਲਾਇਮੈਂਟ ਸੈਲ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਹ ਸੈਲ ਅਜੇ ਤਕ ਉਤਨਾ ਇਫੈਕਟਿਵ ਔਰ ਪਰਪਜ਼ਫੁਲ ਨਹੀਂ ਬਣਿਆ ਜਿੰਨੇ ਦੀ ਕਿ ਲੋੜ ਹੈ । ਐਜੂਕੇਟਿਡ ਔਰ ਅਨ—ਐਜੂਕੇਟਿਡ ਅਨ—ਇੰਪਲਾਇਡ ਵਿਚ ਬਹੁਤ ਜ਼ਿਆਦਾ ਫਰਸਟ੍ਰੇਸ਼ਨ ਹੈ ਔਰ ਇਹ ਦਿਨ ਪ੍ਰਤੀ ਦਿਨ ਵਧ ਰਹੀ ਹੈ । ਇਸ ਚੀਜ਼ ਨੂੰ ਦੂਰ ਕਰਨ ਲਈ ਇਸ ਸੈਲ ਨੂੰ ਬਹੁਤ ਮਜ਼ਬੂਤ ਕਰਨ ਦੀ ਲੋੜ ਹੈ ਤਾਂਕਿ ਇਹ ਸੈਲ ਇਨ੍ਹਾਂ ਲੋਕਾਂ ਦੀ ਫਰਸਟ੍ਰੇਸ਼ਨ ਨੂੰ ਚੰਗੀ ਤਰ੍ਹਾਂ ਨਾਲ ਸੈਟਿਸਫੈਕਟਰਲੀ ਮੀਟ ਵਿਦ ਕਰ ਸਕੇ ।

ਇਸ ਤਰ੍ਹਾਂ ਟਰਾਂਸਫਰ ਔਰ ਡਿਸਟਰੀਬਿਊਸ਼ਨ ਆਫ ਸਰਪਲਸ ਲੈਂਡ ਦਾ ਵੀ ਮੈਨਸ਼ਨ ਕੀਤਾ ਗਿਆ ਹੈ । ਇਸ ਵਿਚ ਪੰਜਾਬ ਸਰਕਾਰ ਨੂੰ ਬਹੁਤ ਨਿਗਰ ਕੱਦਮ ਉਠਾਉਣੇ ਪੈਣਗੇ ਜਿਨ੍ਹਾਂ ਨਾਲ ਕਿ ਇਹ ਸਰਪਲਸ ਜ਼ਮੀਨ ਜਿਨ੍ਹਾਂ ਕੋਲ ਹੈ ਉਨ੍ਹਾਂ ਤੋਂ ਕਢਾਕੇ ਲੋੜਵੰਦ ਲੋਕਾਂ ਨੂੰ ਦਿੱਤੀ ਜਾ ਸਕੇ । ਇਹ ਬਹੁਤ ਜ਼ਰੂਰੀ ਕੰਮ ਹੈ ।

ਟੂਰਿਸਟ ਡਿਪਾਰਟਮੈਂਟ ਪੰਜਾਬ ਦਾ ਕੋਈ ਜ਼ਿਆਦਾ ਅੱਛਾ ਕੰਮ ਨਹੀਂ ਕਰ ਰਿਹਾ ਹੈ । ਜਿੰਨਾ ਕੰਮ ਕਰਨ ਦੀ ਲੋੜ ਹੈ ਉਤਨਾਂ ਇਹ ਡਿਪਾਰਟਮੈਂਟ ਕੰਮ ਨਹੀਂ ਕਰ ਰਿਹਾ ਹੈ । ਪੰਜਾਬ ਦੇ ਐਪੋਜ਼ੀਸ਼ਨ ਦੇ ਲੀਡਰ ਬਰਾੜ ਸਾਹਿਬ ਨੇ ਮਨਿਸਟਰ ਐਜੂਕੇਸ਼ਨ ਨੂੰ ਇੱਕ ਸਵਾਲ ਕੀਤਾ ਸੀ । ਇਨ੍ਹਾਂ ਨੇ ਕਿਹਾ ਸੀ ਕਿ ਵੱਡੀ ਤੋਂ ਛੋਟੀ ਚੀਜ਼ ਕਰ ਕੇ ਦੇ ਦਿੱਤੀ ਹੈ । ਇਹ ਠੀਕ ਤਰ੍ਹਾਂ ਨਾਲ ਡੀਫਾਇਨ ਨਹੀਂ ਕਰ ਸਕੇ

[ਸਰਦਾਰ ਕਿਰਪਾਲ ਸਿੰਘ ਢਿਲੋਂ]

ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਸਵਾਲ ਕਰਨਾ ਚਾਹੁੰਦਾ ਹਾਂ ਕਿ ਹੁਣ ਟੂਰਿਸਟ ਡਿਪਾਰਟਮੈਂਟ ਨਾ ਹੀ ਸ਼ਿਮਲੇ ਵਿਚ ਕੰਮ ਕਰ ਸਕਦਾ ਹੈ ਅਤੇ ਨਾ ਹੀ ਪਠਾਨਕੋਟ ਤੋਂ ਅਗੇ ਦਾ ਇਲਾਕਾ ਪੰਜਾਬ ਵਿਚ ਹੈ ਜਿਥੇ ਜਾ ਕੇ ਕਿ ਗਰਮੀਆਂ ਵਿਚ ਰਿਹਾ ਜਾ ਸਕੇ । ਕਲ ਇਥੇ ਰਾਵੀ—ਬਿਆਸ ਦਰਿਆਵਾਂ ਦੀ ਗਲ ਵੀ ਕਾਫੀ ਹੋਈ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦੀ ਵੰਡ ਨਾ ਹੁੰਦੀ ਤਾਂ ਦਰਿਆ ਵੀ ਅਤੇ ਹੋਰ ਗਰਮੀਆਂ ਵਿਚ ਪਹਾੜਾਂ ਤੇ ਰਹਿਣ ਵਾਲੀਆਂ ਥਾਵਾਂ ਵੀ ਪੰਜਾਬ ਵਿਚ ਹੀ ਰਹਿਣੀਆਂ ਸਨ । ਇਸ ਤਰ੍ਹਾਂ ਨਾਲ ਟੂਰਿਸਟ ਡਿਪਾਰਟਮੈਂਟ ਦੀ ਆਮਦਨੀ ਵਿਚ ਕਾਫੀ ਘਾਟਾ ਆਇਆ ਹੈ ਪਰ ਫਿਰ ਵੀ ਜਿੰਨਾ ਕੰਮ ਟੂਰਿਸਟ ਡਿਪਾਰਟਮੈਂਟ ਨੂੰ ਕਰਨਾ ਚਾਹੀਦਾ ਸੀ ਉਹ ਨਹੀਂ ਕੀਤਾ ਗਿਆ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਡਿਪਾਰਟਮੈਂਟ ਦੇ ਕੰਮ ਨੂੰ ਸਟਰੀਮ-ਲਾਈਨ ਕਰਨ ਦੀ ਲੋੜ ਹੈ ।

ਡਿਪਟੀ ਸਪੀਕਰ ਸਾਹਿਬ, ਪੈਰਾਗਰਾਫ—24 ਪੇਜ—20 ਤੇ ਕੁਰੱਪਸ਼ਨ ਔਰ ਇਨਐਫੀਸ਼ੈਂਸੀ ਨੂੰ ਵੀਡ ਆਊਟ ਕਰਨ ਬਾਰੇ ਲਿਖਿਆ ਗਿਆ ਹੈ। ਜੋ ਪ੍ਰੀਵੈਨਸ਼ਨ ਆਫ ਕੁਰਪੱਸ਼ਨ ਐਕਟ ਹੈ, ਇਸ ਨੂੰ ਬੜੀ ਚੰਗੀ ਤਰ੍ਹਾਂ ਲਾਗੂ ਕਰਨਾ ਹੈ । ਇਹ ਇਸ ਪੈਰੇ ਵਿਚ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਬੜੇ ਡਰਾਸਟਿਕ ਸਟੈਪਸ ਚੁੱਕਣੇ ਚਾਹੀਦੇ ਹਨ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਤਕੜੇ ਹੋ ਕੇ ਇਸ ਪੱਖ ਤੋਂ ਪੰਜਾਬ ਦਾ ਸੁਧਾਰ ਕਰਨਾ ਚਾਹੀਦਾ ਹੈ । ਪੰਜਾਬ ਦਾ ਸੁਧਾਰ ਕਰਨਾ ਵੀ ਜ਼ਰੂਰੀ ਹੈ । There must be one licence for one shop and one Inspector for one shop. ਇਸ ਕਰਕੇ ਇਸ ਸਬੰਧ ਵਿਚ ਸੁਧਾਰ ਕਰਨਾ ਬਹੁਤ ਜ਼ਰੂਰੀ ਹੈ ।

ਡਿਪਟੀ ਸਪੀਕਰ ਸਾਹਿਬ, ਰਾਜਪਾਲ ਜੀ ਦੇ ਭਾਸ਼ਨ ਵਿਚ ਇਹ ਦਸਿਆ ਗਿਆ ਹੈ ਕਿ ਸੜਕਾਂ ਦਾ ਸੁਥਰਾਪਨ ਕਰਨਾ ਹੈ । ਬਹੁਤ ਸਾਰੀਆਂ ਸੜਕਾਂ ਬਣਾਈਆਂ ਹਨ ਅਤੇ ਇਹ ਕੰਮ ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਇਥੇ ਪੰਜਾਬ ਵਿਚ ਜ਼ਿਆਦਾ ਹੋਇਆ ਹੈ । ਕਈ ਕਿਲੋਮੀਟਰ ਸੜਕਾਂ ਬਣ ਚੁਕੀਆਂ ਹਨ । ਇਹ ਜਿਹੜੀਆਂ ਲਿੰਕ ਰੋਡਜ਼ ਅਤੇ ਐਪਰੋਚ ਰੋਡਜ਼ ਹਨ ਇਨ੍ਹਾਂ ਦੀਆਂ ਸਾਈਟਸ ਤੇ ਰੋੜੀ ਨਹੀਂ ਸਗੋਂ ਸੈਂਡ ਪਈ ਹੈ । ਮੈਂ ਕਹਿੰਦਾ ਹਾਂ ਕਿ ਇਸ ਸੈਂਡ ਨੂੰ ਰੋੜੀ ਵਿਚ ਬਦਲ ਦਿਓ । ਉਨ੍ਹਾਂ ਸਾਈਟਸ ਨੂੰ ਲੋਕਾਂ ਨੇ ਆਪਣੀਆਂ ਆਡਾਂ,ਖਾਲਾਂ ਬਣਾ ਲਿਆ ਹੈ ਅਤੇ ਉਨ੍ਹਾਂ ਵਿਚ ਦੀ ਉਹ ਪਾਣੀ ਲੰਘਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਬਾਰੇ ਭਾਵੇਂ ਕੋਈ ਐਗਜ਼ੈਕਟਿਵ ਕਰੋ ਜਾਂ ਕੋਈ ਲੈਜਿਸਲੇਸ਼ਨ ਲਿਆਉਣੀ ਪਵੇ ਪਰ ਇਹ ਜ਼ਰੂਰ ਕਰੋ ਕਿ ਇਨ੍ਹਾਂ ਸੜਕਾਂ ਦੇ ਦੋਨੋਂ ਪਾਸੇ 12—12 ਫੁੱਟ ਦੀ ਜਗ੍ਹਾ ਐਕੁਆਇਰ ਹੋਣੀ ਚਾਹੀਦੀ ਹੈ ਅਤੇ ਉਥੇ ਹੋਰ ਕੋਈ ਚੀਜ਼ ਨਹੀਂ ਬਣਾਉਣੀ ਚਾਹੀਦੀ । (ਘੰਟੀ) ਬੱਸ ਜੀ, ਮੈਂ ਥੋੜਾ ਜਿਹਾ ਹੋਰ ਕਹਿਣਾ ਚਾਹੁੰਦਾ ਹਾਂ । ਮੈਂ ਆਪ ਜੀ ਦਾ ਬਹੁਤ ਸ਼ੁਕਰਗੁਜਾਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਸ਼ਰੀਕਬਾਜ਼ੀ ਹਿੰਦੁਸਤਾਨ ਭਰ ਨਾਲੋਂ ਜ਼ਿਆਦਾ ਹੈ । ਥੋੜ੍ਹੀਆਂ ਜਿਹੀਆਂ ਸਾਡੀਆਂ ਚੀਜ਼ਾਂ ਗੁੰਮ ਹੋ ਗਈਆਂ ਸਨ ਜੋ ਕਿ ਆ ਕੇ ਹਾਊਸ ਵਿਚ ਲਭੀਆਂ ਹਨ । ਸਾਡੇ ਦੋ ਤਿੰਨ ਢੱਗੇ ਗੁੰਮ ਹੋ ਗਏ ਸਨ ਉਹ ਲਭਦੇ ਨਹੀਂ ਸਨ ਅਤੇ ਲੱਭਣ ਦੀ ਕੋਸ਼ਿਸ਼ ਕੀਤੀ ਬੜਾ ਜ਼ੋਰ ਲਾਇਆ ਪਰ ਨਹੀਂ ਲਭੇ ਸਨ । ਪਰ, ਡਿਪਟੀ ਸਪੀਕਰ ਸਾਹਿਬ, ਉਹ ਕਲ ਪਰਸੋਂ ਪ੍ਰਾਪਤ ਹੋਏ ਹਨ । ਇਕ ਢੱਗਾ ਤਾਂ ਬਾਪ ਦੀ ਕਮਾਈ ਖਾਂਦਾ ਸੀ । ਕਈ ਸਾਲਾਂ ਤਕ ਤਾਂ ਉਹ ਬਾਪ ਦੀ ਕਮਾਈ ਖਾਂਦਾ ਰਿਹਾ । ਇਸੇ ਤਰ੍ਹਾਂ ਹੀ ਦੂਸਰੇ ਇਕ ਦੋ ਦੂਸਰੇ ਢੱਗਿਆਂ ਨੂੰ ਵੀ ਖਾਣ ਲਈ ਖੁਰਲੀ

ਵਿਚ ਹਰਾ ਚਾਰਾਂ ਮਿਲਦਾ ਸੀ, ਗੁਤਾਵਾ ਮਿਲਦਾ ਸੀ ਅਤੇ ਪੱਠੇ ਚੰਗੇ ਮਿਲਦੇ ਸਨ । 5 ਸਾਲ ਹਰਾ ਚਾਰਾ ਅਤੇ ਗੁਤਾਵਾ ਸਾਡੀ ਖੁਰਲੀ ਵਿਚ ਖਾਂਦੇ ਰਹੇ ਅਤੇ ਹੁਣ ਉਹ ਦੂਜੇ ਪਾਸੇ ਜਾ ਬੈਠੇ ਹਨ । ਅਜਿਹੇ ਕਾਮਯਾਬ ਨਹੀਂ ਹੋ ਸਕਦੇ ।(ਵਿਘਨ) ਇਹ ਠੀਕ ਹੈ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਬਹੁਤ ਅੱਛੇ ਕੰਮ ਕੀਤੇ ਸਨ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਢਿਲੋਂ ਸਾਹਿਬ ਨੇ ਮਾਨਯੋਗ ਮੈਂਬਰਾਂ ਨੂੰ ਢੱਗੇ ਕਿਹਾ ਹੈ । ਮੈਂਬਰਾਂ ਵਾਸਤੇ ਢੱਗੇ ਲਫਜ਼ ਵਰਤਣਾ ਠੀਕ ਨਹੀਂ ਹੈ । ਉਨ੍ਹਾਂ ਨੂੰ ਕਹੋ ਕਿ ਉਹ ਇਹ ਲਫਜ਼ ਵਾਪਿਸ ਲੈਣ ਨਹੀਂ ਤਾਂ ਸਾਨੂੰ ਵੀ ਮਜ਼ਬੂਰ ਹੋ ਕੇ ਕੁਝ ਕਹਿਣਾ ਪਵੇਗਾ ।

**ਸ੍ਰੀ ਡਿਪਟੀ ਸਪੀਕਰ**: ਢਿੱਲੋ ਸਾਹਿਬ, ਤੁਸੀਂ ਇਹ ਲਫਜ਼ ਵਾਪਿਸ ਲਵੋ ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਡਿਪਟੀ ਸਪੀਕਰ ਸਾਹਿਬ, ਕਿਸੇ ਮੈਂਬਰ ਨੂੰ ਢੱਗੇ ਕਹਿਣਾ ਗਲਤ ਗੱਲ ਹੈ । ਪਰ ਪੰਜਾਬ ਵਿਚ ਸਾਰਾ ਕੰਮ ਢੱਗਿਆਂ ਦੇ ਸਿਰ ਤੇ ਹੀ ਚਲਦਾ ਹੈ । ਹੁਣ ਜੇ ਤੁਹਾਡੀ ਖੁਰਲੀ ਖਾਲੀ ਹੋ ਗਈ ਅਤੇ ਦੂਜੇ ਪਾਸੇ ਭਰੀ ਹੋਈ ਖੁਰਲੀ ਮਿਲ ਗਈ ਅਤੇ ਉਹ ਉਧਰ ਚਲੇ ਗਏ ਤਾਂ ਫਿਰ ਕੀ ਹੋਇਆ । ਉਨ੍ਹਾਂ ਨੂੰ ਉਧਰ ਜਾਣ ਦਿਓ ।

**ਸ੍ਰੀ ਡਿਪਟੀ ਸਪੀਕਰ** : ਢਿੱਲੋਂ ਜੀ, ਤੁਸੀਂ ਇਹ ਲਫਜ਼ ਵਾਪਿਸ ਲਵੋ ।

**ਸਰਦਾਰ ਕਿਰਪਾਲ ਸਿੰਘ ਢਿੱਲੋਂ** : ਡਿਪਟੀ ਸਪੀਕਰ ਸਾਹਿਬ, ਜੇ ਇਹ ਬੁਰਾ ਮਨਾਉਂਦੇ ਹਨ ਤਾਂ ਮੈਂ ਇਹ ਲਫਜ਼ ਨਹੀ ਕਹਿੰਦਾ । ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਖਰੀ ਗੱਲ ਕਹਿਣੀ ਚਾਹੁੰਦਾ ਹਾਂ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਾਡੇ ਦੋ ਢੱਗੇ ਮਰੜ੍ਹੀ ਜੀ ਅਤੇ ਬਾਜਵਾ ਜੀ ਤੁਹਾਡੇ ਪਾਸੇ ਚਲੇ ਗਏ ਹਨ, ਉਨ੍ਹਾਂ ਦਾ ਵੀ ਕੁਝ ਕਰੋ ।

**ਸ੍ਰੀ ਡਿਪਟੀ ਸਪੀਕਰ** : ਇਹ ਲਫਜ਼ ਤੁਹਾਡੇ ਠੀਕ ਨਹੀਂ ਹਨ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਰਦਾਰ ਕਿਰਪਾਲ ਸਿੰਘ ਜੀ ਨੇ ਇਤਰਾਜ਼ ਯੋਗ ਲਫਜ਼ ਕਹੇ ਹਨ, ਉਨ੍ਹਾਂ ਨੂੰ ਕਹੋ ਉਹ ਲਫਜ਼ ਵਾਪਿਸ ਲੈਣ ।

**ਸ੍ਰੀ ਡਿਪਟੀ ਸਪੀਕਰ** : ਢਿੱਲੋਂ ਜੀ, ਤੁਸੀਂ ਉਹ ਲਫਜ਼ ਵਾਪਿਸ ਲਵੋ ।

**ਸਰਦਾਰ ਕਿਰਪਾਲ ਸਿੰਘ ਢਿੱਲੋਂ** : ਅੱਛਾ ਜੀ, ਮੈਂ ਉਹ ਲਵਜ਼ ਵਾਪਿਸ ਲੈਂਦਾ ਹਾਂ । ਮੈਂ ਸਹੇ ਨੂੰ ਨਹੀਂ ਰੋਂਦਾ, ਮੈਂ ਤਾਂ ਪਹੇ ਨੂੰ ਰੋਂਦਾ ਹਾਂ ।

**ਜਥੇਦਾਰ ਗੁਰਬਚਨ ਸਿੰਘ** : ਸਾਰੀ ਦੁਨੀਆਂ ਰੋਂਦੀ ਹੈ, ਕਾਂਗਰਸ ਰੋਂਦੀ ਹੈ; ਜੇ ਤੂੰ ਰੋਂਦਾ ਹੈ ਤਾਂ ਕੀ ਹੋਇਆ ।

**ਸਰਦਾਰ ਕਿਰਪਾਲ ਸਿੰਘ ਢਿੱਲੋਂ** : ਰੱਬ ਕਿਤੇ ਤੁਹਾਨੂੰ ਸੁੱਮਤ ਦੇਵੇ ।(ਵਿਘਨ) ਸਰਦਾਰ ਲਛਮਣ ਸਿੰਘ ਗਿੱਲ ਦੀ ਲੜਕੀ ਬੀਬੀ ਕੁਲਵੰਤ ਕੌਰ ਅੱਜ ਤੁਹਾਡੇ ਵਿਚ ਬੈਠੀ ਹੈ । ਤੁਸੀਂ ਕੋਈ ਚੰਗੇ ਕੰਮ ਕਰੋ ਇਹ ਹਰਾ ਚਾਰਾ ਖਾ ਕੇ ਦੂਜੇ ਪਾਸੇ ਜਾਣ ਵਾਲੀਆਂ ਗੱਲਾਂ ਠੀਕ ਨਹੀਂ ਹਨ । (ਵਿਘਨ) (ਸ਼ੋਰ)

**ਸ੍ਰੀਮਤੀ ਕੁਲਵੰਤ ਕੌਰ :** ਇਨ੍ਹਾਂ ਨੂੰ ਮੇਰੇ ਬਾਰੇ ਸੋਚਣ ਦੀ ਕੋਈ ਲੋੜ ਨਹੀਂ ਹੈ । ਮੈਨੂੰ ਪਤਾ ਹੈ ਕਿ ਮੈਂ ਕਿਹੜੀ ਪਾਰਟੀ ਵਿਚ ਬੈਠੀ ਹਾਂ। ਮੈਨੂੰ ਪਤਾ ਹੈ ਕਿ ਕਿਸ ਪਾਰਟੀ ਨੇ ਮੈਨੂੰ ਸਪੋਰਟ ਕੀਤਾ ਹੈ । ਮੈਨੂੰ ਸਭ ਪਤਾ ਹੈ । ਮੈਂ ਇਸ ਪਾਰਟੀ ਦੀ ਵਫਾਦਾਰ ਹਾਂ।

**ਸਰਦਾਰ ਕਿਰਪਾਲ ਸਿੰਘ ਢਿੱਲੋਂ :** ਡਿਪਟੀ ਸਪੀਕਰ ਸਾਹਿਬ, ਮੈਂ ਬੀਬੀ ਜੀ ਦੇ ਖ਼ਿਲਾਫ ਤਾਂ ਕੁਝ ਨਹੀਂ ਕਿਹਾ । ਬੱਸ ਜੀ, ਐਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**आचार्य पृथ्वी सिंह आज़ाद (खन्ना, ऐस. सी.) :** डिप्टी स्पीकर साहिब, जब कल मैंने इस प्रस्ताव का समर्थन करने के लिए अपना नाम दिया था उस समय मुझे ख्याल नहीं था कि मेरे मन पर कोई बोझ पड़ेगा । अगर आप की इजाज़त हो तो मैं बैठ कर बोल लूं ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਬੈਠ ਕੇ ਬੋਲ ਲਵੋ ।

**आचार्य पृथ्वी सिंह आज़ाद :** डिप्टी स्पीकर साहिब, राज्यपाल साहिब के भाषण के विद्वत्ता भरे विचारों को सामने रखते हुए मैं इस भाषण पर विस्तार पूर्वक बहस नहीं करूँगा । लेकिन इस ऐड्रेस पर इस ख्याल से कुछ कहना चाहता हूँ कि :

चुप रहूँ तो बदगुमानी और बढ़ती है, अगर कहता हूँ तो लुत्फे दासतां नहीं रहता ।

डिप्टी स्पीकर साहिब, गवर्नर साहिब का ऐड्रैस एक आईना है । जिनकी आंखें हों अगर उस आईने में वे अपने आपको झांक कर देखने की कोशिश करें तो उनको पता चलेगा कि जहां पंजाब के राज्यपाल ने पंजाब की प्रगति पर अपने विचार व्यक्त किये हैं वहां उन्होंने भविष्य के लिये पंजाबियों को मार्ग दरसाते हुए कुछ कहा है, जिसका उल्लेख इन्होंने अपने भाषण के पैरा 26 में किया है । मैं उस पैरे की तरफ ध्यान दिलाना चाहता हूँ अपने उन भाइयों का जो मेरी दाईं तरफ बैठे हैं । वे यह समझने की कोशिश करें कि किसी प्रदेश की उन्नति चाहे वह आर्थिक हो, सामाजिक हो या राजनीतिक हो, उस समय तक नहीं हो सकती जब तक उस राज के अन्दर स्थिरता न हो, विचारों की पुख्तगी न हो, इरादे की पुख्तगी न हो । पंजाब में इन पांच सालों के अन्दर जो विकास हुआ है वह विकास उस विचारधारा की देन है जो विचारधारा श्रीमती इन्दिरा गांधी जी ने इस देश को दी थी । आज भले हवा उलट चल गई है लेकिन आज जो मेरे दोस्त अखबारात को पढ़ते हैं उनको पता होगा कि आज इस हवा उलट चलने के पश्चात् जो राजनीतिक परिवर्तन हुआ है उस परिवर्तन से चीन क्यों खुश है, अमरीका क्यों खुश है ? अगर परिवर्तन लाने वाले इन दोनों राज सत्ताधारियों की खुशी का कारण समझ लें तो मैं समझता हूँ कि मेरा देश, मेरा प्रदेश इन ख़तरात से महिफूज़ रह सकता है । डिप्टी स्पीकर साहिब, मेरा निवेदन है कि यह इस देश की स्थिरता की देन है, आर्थिक और सामाजिक स्थिरता की देन है कि पंजाब ने अपनी जिन्दगी के हर क्षेत्र में पूर्ण रूप से तरक्की की है, चाहे आर्थिक दृष्टि से ले लो, चाहे सामाजिक दृष्टि से ले लो । अगर हम देखें कि तरक्की कहाँ तक हम ने की है तो आपको पता चलेगा कि भारत वर्ष के सभी सूबों से हम ने हर शोभे में, हर पहलू में प्रथम स्थान प्राप्त किया है

श्रौर इस प्रथम स्थान प्राप्त करने के दो कारण हैं। एक तो विचारों की स्थिरता श्रौर दूसरा लोगों के काम करने का पुख्ता इरादा। डिप्टी स्पीकर साहिब, विकास के लिये सब से बड़ी देखने वाली जो बात है वह यह है कि श्राज पंजाब का जो नीचे से नीचे दर्जे का समझे जाने वाला कोई बाशिन्दा भी है श्रगर दूसरे प्रदेश के माध्यम स्तर के व्यक्ति के साथ उसके रहन सहन का मुकाबला किया जाये तो गरीब से गरीब पंजाबी जिस हालत में रहता है वह दूसरे प्रदेश के माध्यम वर्ग के रहने वाले से कहीं श्रच्छा है। पंजाब के हर व्यक्ति की श्रामदनी दिन-बदिन बढ़ती जाती है, पंजाब की पैदावार दिन-बदिन बढ़ती जाती है, पंजाब का सन्नति विकास जो है वह दिन-बदिन बढ़ता जाता है। इस बढ़ोत्तरी का जहां पंजाबियों को श्रेय जाता है वहां पंजाब की राजसत्ता चलाने वालों को श्रौर पंजाब की राजसत्ता चलाने वाले श्रधिकारियों को भी जाता है ।

डिप्टी स्पीकर साहिब, पंजाब में इंडस्ट्री में जितना विकास हुश्रा है उसका थोड़ा सा उल्लेख गवर्नर साहिब ने श्रपने भाषण के पैरा 17 में किया है। मैं उस को पढ़ कर हाऊस का समय श्रधिक नहीं लेना चाहता लेकिन इतना ज़रुर कहना चाहता हूँ कि जो इंडस्ट्री डिवेल्प कर रही है उसमें सब से बड़ा हिस्सा पंजाब इंडस्ट्री डिपार्टमैंट के श्रनथक कर्मचारियों का है लेकिन उससे भी ज्यादा हिस्सा पंजाब स्टेट इंडस्ट्रियल डिवैल्पमैंट कारपोरेशन का है जिसने पंजाब के श्रन्दर बड़ी बड़ी इंडस्ट्री लगाई। श्रगर उस कारपोरेशन के काम की कारगुज़ारी को देखा जाए तो मैं, डिप्टी स्पीकर साहिब, श्रापसे यह कहने की इजाज़त लूंगा कि इंडस्ट्रियल कारपोरेशन में काम करने वाले व्यक्ति हमारे चीफ़ मिनिस्टर साहिब ने जिस कदर नज़ारे इनायत करके लगाए हैं उसी तरह से छोटे सकेल की इंडस्ट्रियल कारपोरेशन जो है या दूसरे कोश्राप्रेटिव डिपार्टमेंट या श्रौर जगह भी इसी तरह से दिल के साथ, इमानदारी के साथ, तनदेही के साथ काम करने वाले लोग लगायेंगे। मैं समझता हूँ कि पंजाब इंडस्ट्री का हिन्दुस्तान में स्थान पहले ही श्रागे है श्रौर वह दिन दूर नहीं जब सारे एशिया में पंजाब की इंडस्ट्री का श्रपना स्थान होगा श्रौर दूसरे देशों को इंडस्ट्री में मार्ग दर्शन करेगा

डिप्टी स्पीकर साहिब, शिक्षा के क्षेत्र में पंजाब ने हर पहलू से श्रागे कदम बढ़ाया है जिसका संक्षिप्त वर्णन गवर्नर साहिब ने श्रपने भाषण के पृष्ठ 19 के पैरा 20 में किया है। मैं श्रर्ज़ करना चाहता हूँ कि शिक्षा का फैलावो खूब हुश्रा है। हाई स्कूल बन गये हैं, कालिजिज़ बन गये हैं, प्राइमरी स्कूल हर गांव में खुल गया है लेकिन इस शिक्षा का जो उद्देश्य था, उस उद्देश्य की पूर्ति श्रभी तक नहीं हुई है। केवल श्रक्षरी ज्ञान दे देने से इन्सान, इन्सान नहीं बनता। इन स्कूलों के श्रन्दर, कालिजों के श्रन्दर तालीम दी जाये इन्सान बनने की। ज्ञान इन्सानियत को ऊंचा करता है ; ज्ञान इन्सानियत की एक लड़ी है श्रौर प्रेरणा है श्रौर यह ज्ञान इन स्कूल, कालिजों में नहीं दिया जाता ।

इस लिए मैं कहना चाहता हूँ कि बहुत कुछ हो रहा है। इस तरक्की के जमाने में मगर :

'क्या गज़ब है कि श्रादमी इन्सान नहीं बनता ।"

[आचार्य पृथ्वी सिंह आज़ाद]

डिप्टी स्पीकर साहिब, तरीका-ए-तालीम में इतना परिवर्तन लाया गया जिससे वह इन्सानियत हर पंजाबी के अन्दर पैदा हो सके और यह इन्सानियत युग को बदल सके। डिप्टी स्पीकर साहिब, सरकार का जो काम करने का तरीका है और जितना काम सरकार ने किया है, वह सब यहां सदन में रख कर मैं हाऊस का ज्यादा समय नहीं लेना चाहता। मैं कहना चाहता हूँ कि सरकार ने बहुत काम किया है लेकिन उस काम को ठीक ढंग से सरकार ने प्रचारित नहीं किया। उस काम को करके लोगों तक पहुंचाने का जो ज़रिया है या तो वह ठीक नहीं है या लोगों तक जो सरकार के कामों को ले जाने वाले लोग हैं वे इस ओर पूरा ध्यान नहीं देते। अगर पूरा ध्यान दिया जाता तो यह जो लोग मेरी दायीं तरफ बैठे कह रहे हैं कि कुछ नहीं किया, यह ऐसा न कह सकते। सरकार ने–जैसे मैंने आरम्भ में अर्ज़ किया था कि पंजाब के अन्दर जो सब से पीछे रहा हुआ तबका है वह है हरिजन तथा पिछड़े वर्ग के लोग–उस समाज के लिये जितना काम किया है उतना हिन्दुस्तान के किसी प्रदेश के अन्दर किसी दूसरी सरकार ने आज तक नहीं किया। लेकिन अफसोस है कि सरकार के इन किये कामों को लोगों तक पहुंचाने का जो तरीका है वह इतना डिफैक्टिव है कि उससे किसी की तसल्ली नहीं हो सकती।

डिप्टी स्पीकर साहिब, सरकार ने अभी दो पुस्तकें परसों जब वित्त मन्त्री साहिब ने बजट पेश किया तो वे इस सदन के माननीय सदस्यों के सामने रखीं। एक पुस्तक है, 'पंजाब आन दी मार्च' तथा दूसरी 'स्टैटिस्टीकल अबस्ट्रैक्ट आफ पंजाब'। यह दो पुस्तकें सरकार ने दी हैं। इन पुस्तकों का एक एक पन्ना पढ़ा जाये तो वे दोनों की दोनों पुस्तकें खामोश हैं यह बताने में कि पंजाब के हरिजनों और पिछड़े वर्ग के लोगों की विद्यक तथा आर्थिक उन्नति की तफसील के बारे में, सरकार ने उनके लिये उन क्षेत्रों में क्या किया है। वे पुस्तकें यह नहीं बतातीं कि हिन्दुस्तान के दूसरे हरिजनों को उनके राज्यों में क्या क्या मिला और हमारे राज्य में क्या मिला और सरकार ने कौन कौन से यत्न किये और 20 नुकाती प्रोगराम की ओर ध्यान दिलाने की आवश्यकता है। मैं समझता हूँ कि जो सरकारी अधिकारी हैं उन्होंने पुराना तरीका अपना रखा है; वे हर वर्ष सिर्फ आंकड़े बदल देते हैं लेकिन बढ़ते हुए हालात के अनुसार विवरण नहीं देते।

डिप्टी स्पीकर साहिब, मैं यहां सरकार की प्रशंसा करता हूँ क्योंकि उसने पिछड़े वर्ग के लोगों को आगे लाने के लिये बहुत कुछ किया है। उनके लिये Pre-Matric coaching स्कीम लागू करके हरिजनों के लिये 54 लाख रुपये खर्च किये और उनको लायक बनाया। सबसिडी देकर ज़मीनें खरीद कर दीं। 1976–77 में 11.34 लाख खर्च किया और इस साल 12.75 लाख के करीब खर्च कर रहे हैं। इसी तरह हरिजन बस्तियों की इम्प्रूवमैंट का काम है; जितना काम इस सरकार ने इस क्षेत्र में किया है उतना किसी दूसरे सूबे में किसी सरकार ने नहीं किया। 1976–77 में बस्तियों के सुधार पर 95 लाख रुपए खर्च किये और अब 1.45 करोड़ रुपए खर्च करने जा रही है। डिप्टी स्पीकर साहिब, यह जो बस्ती सुधार स्कीम है अगर उसको पूरे रूप से सारे राज्य में लागू किया जाए और उसके लिये 50–60 करोड़ रुपया मखसूस किया जाये तो जो गरीबों का पछड़ापन है वह बहुत हद तक दूर हो सकता है।

धर्मशालायें बनाई जो कि उनका सामाजिक केन्द्र बन गया। अगर सरकार हरिजनों के आर्थिक विकास के लिये जिससे उनका स्तर ऊंचा हो जाये, कोई स्कीम बनाये तो सरकार उनके लिये बहुत बड़ा काम करेगी। पंजाब सरकार ने Punjab Scheduled Castes Land Development and Finance Corporation बना कर पहिले एक करोड़ रुपया दिया और अब 85 लाख रुपये दे रही है। मैं आपके द्वारा सरकार से बेनती करता हूँ कि जहां ज्ञानी जी ने कई ऐसे काम किये हैं जिनसे दुनिया भर में पंजाब का नाम रौशन हुआ है उन्होंने अपने कामो द्वारा सैकुलरिज्म को बढ़ावा दिया है वहां मैं कहता हूँ कि कोई ऐसी योजना बनाई जाये जिसमें कम-अज़-कम 100 करोड़ रुपया रखा जाये, जिससे हरिजनों का, पिछड़े वर्ग के लोगों का ज्यादा से ज्यादा कल्याण हो सके। उसके लिये वर्तमान जो प्रबन्ध है उसको हटा कर कोई चट्ठा साहिब जैसा अच्छा अधिकारी लगाया जाये, इस तरह उनकी बहुत बड़ी सेवा हो सकेगी। डिप्टी स्पीकर साहिब, जैसे मैंने पहिले अर्ज़ किया है कि सरकार ने हरिजनों की ज़िन्दगी को ऊंचा उठाने के लिये और आदर्श बनाने का प्रयत्न किया है, चाहे उनकी सामाजिक और आर्थिक अवस्था को सुधारने का प्रबन्ध किया है और उनको समानता देकर दूसरों के बराबर लाकर खड़ा कर दिया है लेकिन सरकार यह नहीं बता सकती कि कितने I.A.S, I.P.S. और P.C.S. अफसर पिछड़े वर्ग के हैं। जब आंकड़े बतायेंगे तो मुकाबिला करने पर पता चलेगा कि 1947 में जहां एक P.C.S. था वहां आज सैंकड़ों हैं। लोग समझेंगे कि पंजाब सरकार ने इन वर्गों के लिये कुछ किया है। पंजाब सरकार ने प्रमोशनज़ में रिज़रवेशन देकर बहुत बड़ा काम किया है। यह सरकार का अच्छा इरादा था। लेकिन सरकार के कुछ अधिकारियों ने सरकार की इस अच्छी बात को कमजोर करने का यत्न किया है।

डिप्टी स्पीकर सहिब, हमारे पंजाब में सबसे बड़ा न्याय का दर्जा देने वाली हाईकोर्ट ही है। लेकिन जब मैं देखता हूँ कि पंजाब सरकार के फैसले को लागू किया जाता था तो लोग उसको कोर्ट में चैलेंज कर देते थे तो उसका क्या हश्र होता था। मैं सारे केस आपके सामने नहीं रखूंगा, केवल उदाहरण देता हूँ कि एक सीनियर मोस्ट P.C.S. Sub-Judge के साथ किस तरह हुआ और किस तरह उसका रिकार्ड खराब किया गया और जब हाई कोर्ट के जज ने इन्क्वाइरी की तो उसने कहा कि वह एक ईमानदार अफ़सर है। हमारा विधान सब को बराबरी देता है लेकिन वह जज कहता है कि जिस शख्स का दर्जा कम है उसकी गवाही किस तरह मान ली जाये। जब हरिजन मैजिस्ट्रेट का मुकद्दमा चला तो एक कुहार ने गवाही दी और वह मान ली गई। एक हरिजन के मुकाबला में जब कुहार गवाही देता है वह तो मान ली जाती है लेकिन एक हरिजन की गवाही पर कहते हैं कि कैसे मान ली जाये। डिप्टी स्पीकर साहिब, मैं आपकी मारफत अपने मुख्य मंत्री जी का ध्यान इस तरफ दिलाना चाहता हूँ। वह हाई कोर्ट के सारे केसिज़ टेक अप करें और देखें कि कहां अन्याय हो रहा है। जो हरिजन Additional Judge बनने वाले हैं उनका personal record खराब किया गया है। हैरानी की बात तो यह है कि छे महीने के अंदर अंदर फैसला करने की बजाए वे केस हाई कोर्ट में 4, 4 साल लटकते रहते हैं। इसलिये मैं इस तरफ सरकार का ध्यान दिलाना चाहता हूँ। अगर

[आचार्य पृथवी सिंह आज़ाद]

मुख्य मंत्री जी चाहेंगे तो मैं हर केस की डिटेल उनको दे दूँगा। मैं अकसर खामोश रहता अगर डिटेल में जाता हूँ तो कई बार झगड़ा हो जाता है।

डिप्टी स्पीकर साहिब, सरकार ने पुलिस में रिज़रवेशन-इन-प्रमोशन के आर्डर किये हुए हैं। मैं आपकी जानकारी के लिये बताना चाहता हूँ कि पटियाला रेंज में तो रिज़र्वेशन-इन-प्रमोशन है। बाकी कहीं नहीं है। ऐसा लगता है जैसे कि पटियाला रेंज तो सरकार के मातहत है और बाकी डिवीज़न किसी और के मातहत हैं।

डिप्टी स्पीकर साहिब, एक Civil Supplies Department का केस आपके सामने रखता हूँ। मुख्य मंत्री जी ने उसमें आर्डर कर दिए। 1976 में जो वज़ीर साहिब थे उन्होंने भी आर्डर कर दिये। उसके बाद 2-4-76 को फिर केस वापस गया। चीफ सैक्रेट्री से लेकर नीचे तक सभी ने स्पोर्ट किया कि इसको प्रमोशन दी जाए। लेकिन महिकमे का एक अफसर है जो उसकी प्रमोशन नहीं होने देता। ऐसा लगता है कि वह अफसर महिकमे के सैक्रेटरी से भी ज्यादा ताकत रखता है।

डिप्टी स्पीकर साहिब, सिंचाई विभाग के मन्त्री यहां बैठे नहीं। इस विभाग में एक सैल है। दस साल से जो आदमी B.Sc.first class हैं वह Research Officer,promote हो जाते हैं। लेकिन जब एक हरिजन की बारी आई तो महिकमे के अफसरों ने कहा कि हम तो M.Sc. first class को ही प्रमोशन देंगे। आइन्दा M.Sc. की qualification वाले को ही प्रमोशन मिलेगी। चीफ़ मिनिस्टर साहिब ने इन्क्वायरी के आर्डर किये हैं। लेकिन अभी तक इन्क्वायरी की रिपोर्ट नहीं आई। जो M.Sc. अफसर नान-हरिजन था उसको प्रमोशन दी गई है। हरिजन की qualification B.Sc. है। वह senior भी है। उसको प्रमोशन नहीं दी गई।

डिप्टी स्पीकर साहिब, इसी तरह Irrigation Department में एक S.D.O. है। वह तीन चार साल से X.E.N. बना हुआ है वह Scheduled Caste है। इस लिये उसे regular नहीं कर रहे हैं। उसके बाद 20 S.D.Os. को X.E.N. बना दिया है। जवाब यह मिलता है कि regular promotion नहीं की गई, X.E.N. का काम दिया है। इस तरह के बेशुमार केसिज़ हैं। मैं आपके द्वारा Chief Minister साहिब को कहना चाहता हूँ कि एक High Powered Committee मुकर्रर करें जो कि सारे केसिज़ आपके सामने लाए। फिर आप अपने Ministers को बैठा कर देखें कि अन्याय क्यों हो रहा है? इन शब्दों के साथ मैं आपका धन्यवाद करता हूँ कि आपने मुझे समय दिया है ताकि मैं अपने दिल की बात कह सकूं। मैं इस प्रस्ताव का पुरज़ोर शब्दों में समर्थन करता हूँ।

**Mr. Deputy Speaker :** Motion moved :—

That an Address be presented to the Governor in the following terms :—

"That the Members of this House assembled in this Session are deeply grateful to the Governor for the Address which he

has been pleased to deliver to the House on the 28th March, 1977."

There are some notices of amendments to this Motion. These wil be deemed to have been read and moved.

**Comrade Shamsher Singh Josh**
**Comrade Jangir Singh Joga** } That in the motion, the following be added at the end, namely :—

"But regret that no mention has been made in the Address to guarantee remunerative prices to the agriculturist and also no assurance has been given for reduction of enhanced electricity rates for tube-wells, irrigation rates and re-introduction of commerci al cess on crops and also no assurance has been given for implementation of Land reforms".

**Comrade Satya Pal Dang**
**Comrade Samsher Singh Josh**
**Comrade Darshan Singh Canadian** } That in the motion, the following be added at the end, namely :—

"but regret that no mention has been made in the Address about—

(i) the injustice having been done to the working class and the employees in the State,

(ii) the wrong and undesirable methods adopted in the matter of Family Planning leading to great resentment amongst the people; and

(iii) Harijans, tenants and other sections of rural poor being attacked and harassed by landlords and their not getting adequate police protection".

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ): ਡਿਪਟੀ ਸਪੀਕਰ ਸਾਹਿਬ, 1972 ਦੇ ਵਿਚ ਜਦੋਂ ਪੰਜਾਬ ਦੇ ਵਿਚ ਕਾਂਗਰਸ ਦੀ ਸਰਕਾਰ ਬਣੀ ਸੀ ਉਦੋਂ ਦਿਲੀ ਵਿਚ ਵੀ ਕਾਂਗਰਸ ਦੀ ਸਰਕਾਰ ਸੀ। ਉਦੋਂ ਅਸੀਂ ਭਰੋਸਾ ਦਿਵਾਇਆ ਸੀ ਕਿ ਸਰਕਾਰ ਦੇ ਚੰਗੇ ਕੰਮਾਂ ਦੀ ਪ੍ਰੋੜ੍ਹਤਾ ਕਰਾਂਗੇ ਅਤੇ ਜਿਥੇ ਕਿਤੇ ਇਨ੍ਹਾਂ ਨੇ ਮਾੜੇ ਕੰਮ ਕੀਤੇ ਉਨ੍ਹਾਂ ਦੀ ਵਿਰੋਧਤਾ ਕਰਾਂਗੇ । ਅਸੀਂ ਚੰਗੇ ਕੰਮ ਕਰਨ ਲਈ ਸਰਕਾਰ ਨੂੰ ਸੁਝਾਓ ਦਿੰਦੇ ਰਹੇ ਹਾਂ। ਜਿਤਨਾ ਚਿਰ ਸਰਕਾਰ ਦੀ ਕਿਰਪਾ ਨਾਲ ਅਸੀਂ ਬਾਹਰ ਸੀ ਉਦੋਂ ਤਕ ਇਨ੍ਹਾਂ ਨੂੰ ਚੰਗੇ ਸੁਝਾਓ ਅਸੀਂ ਦਿਤੇ। ਜਦੋਂ ਸਰਕਾਰ ਦੀ ਮੇਹਰਬਾਨੀ ਨਾਲ ਪੌਣੇ ਦੋ ਸਾਲ ਅਸੀਂ ਜੇਲ੍ਹਾਂ ਵਿਚ ਕਟੇ ਉਦੋਂ ਵੀ ਅਸੀਂ ਕੁਝ ਸੁਝਾਓ ਦਿਤੇ ਸਨ । ਡਿਪਟੀ ਸਪੀਕਰ ਸਾਹਿਬ, ਆਈਟਮ-ਵਾਈਜ਼ ਡਿਸਕਸ਼ਨ ਕਰਨ ਤੋਂ ਪਹਿਲਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਜਟ ਸਰਕਾਰ ਨੇ ਪਾਸ ਕਰਵਾ ਲਿਆ ਹੈ । ਇਕ ਪਰੰਪਰਾ ਸੀ ਕਿ ਪੂਰਾ ਸੈਸ਼ਨ ਚਲ ਦਾ ਸੀ । ਬਜਟ ਅਤੇ ਗਵਰਨਰ ਐਡਰੈਸ ਤੇ ਪੂਰੀ ਡਿਸਕਸ਼ਨ ਚਲਦੀ ਸੀ । ਸੈਸ਼ਨ ਵੀ ਸਿੰਗਲ ਹੁੰਦਾ ਸੀ ਅਤੇ ਨਾਨ-ਆਫੀਸ਼ਲ ਡੇ ਵੀ ਹੁੰਦਾ ਸੀ । ਲੇਕਿਨ ਪਾਰਲੀਮੈਂਟਰੀ ਢਾਂਚੇ ਦਾ, ਲੋਕਰਾਜੀ ਢਾਂਚੇ ਦਾ ਤਹਿਸ ਨਹਿਸ ਕਰ ਦਿੱਤਾ ਹੈ । ਤੁਸੀਂ ਇਥੇ ਹਾਊਸ ਦੇ ਕਸਟੋਡੀਅਨ ਹੋ । ਇਸ ਢਾਂਚੇ ਨੂੰ ਤਹਿਸ ਨਹਿਸ ਨਹੀਂ ਹੋਣ ਦੇਣਾ ਚਾਹੀਦਾ ।

**ਸ੍ਰੀ ਡਿਪਟੀ ਸਪੀਕਰ**: ਨਾਨ ਆਫੀਸ਼ਲ ਡੇ ਤਾਂ ਹੁਣ ਵੀ ਰੱਖਿਆ ਹੈ ।

ਸਿਖਿਆ ਮੰਤਰੀ (ਸ੍ਰੀ ਗੁਰਮੇਲ ਸਿੰਘ): ਡਿਪਟੀ ਸਪੀਕਰ ਸਾਹਿਬ, ਕਲ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ। ਮੈਂ ਉਸ ਕਮੇਟੀ ਦਾ ਮੈਂਬਰ ਹਾਂ। ਸਰਦਾਰ ਸੁਖਦੇਵ ਸਿੰਘ ਢੀਂਡਸਾ

[ਸਿਖਿਆ ਮੰਤਰੀ]

ਵੀ ਉਸ ਕਮੇਟੀ ਦੇ ਮੈਂਬਰ ਹਨ । ਉਥੇ ਯੂਨਾਨੀਮਸ ਰਿਪੋਰਟ ਪਾਸ ਹੋਈ । ਹੁਣ ਬਰਾੜ ਸਾਹਿਬ ਨੁਕਤਾਚੀਨੀ ਕਰ ਰਹੇ ਹਨ ।

**ਸ੍ਰੀ ਡਿਪਟੀ ਸਪੀਕਰ** : ਜੇ ਯੂਨਾਨੀਮਸਲੀ ਕੋਈ ਚੀਜ਼ ਪਾਸ ਹੋ ਜਾਵੇ ਤਾਂ ਫਿਰ ਪਿਛੋਂ ਇਤਰਾਜ਼ ਕਰਨਾ ਠੀਕ ਨਹੀਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਬੱਜਟ ਪਾਸ ਹੋਇਆ । ਅਸੀਂ ਕਿਹਾ ਕਿ ਇਹ ਮਜ਼ਦੂਰ ਮਾਰੂ ਹੈ, ਕਿਸਾਨ ਮਾਰੂ ਹੈ ।

**ਸ੍ਰੀ ਡਿਪਟੀ ਸਪੀਕਰ** : ਬਜਟ ਤਾਂ ਅਜੇ ਪਾਸ ਹੋਣਾ ਹੈ । ਵੋਟ ਆਨ ਅਕਾਊਂਟ ਹੀ ਅਜੇ ਪਾਸ ਹੋਇਆ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ ਮੈਂ ਤਾਂ ਇਹ ਕਹਿੰਦਾ ਹਾਂ ਕਿ ਜਦੋਂ ਐਪਰੋਪਰੀਏਸ਼ਨ ਬਿਲ ਤੇ ਬਹਿਸ ਹੋਈ ਤਾਂ ਅਸੀਂ ਕਿਹਾ ਸੀ ਕਿ ਇਹ ਸਾਰਾ ਕੁਝ ਰਿਐਕਸ਼ਨਰੀ ਹੈ, ਕਿਸਾਨ, ਛੋਟੇ ਮਜ਼ਦੂਰ ਅਤੇ ਛੋਟੇ ਦੁਕਾਨਦਾਰ ਦਾ ਭਲਾ ਨਹੀਂ ਕੀਤਾ ਸਗੋਂ ਇਨ੍ਹਾਂ ਨੂੰ ਮਾਰਨ ਦੀ ਕੋਸ਼ਿਸ਼ ਕੀਤੀ ਹੈ । ਮੁਲਾਜ਼ਮ ਨੂੰ ਤੰਗ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿੱਚ ਪੇਜ ਨੰਬਰ-1 ਤੇ ਆਈਟਮ ਨੰਬਰ ਦੋ ਤੇ ਸ੍ਰੀ ਫਖਰੂਦੀਨ ਅਲੀ ਅਹਿਮਦ, ਸਾਬਕਾ ਰਾਸ਼ਟਰਪਤੀ, ਦੀ ਮੌਤ ਦਾ ਜ਼ਿਕਰ ਕੀਤਾ ਗਿਆ ਹੈ । ਉਨ੍ਹਾਂ ਦੇ ਦਿਮਾਗ ਤੇ ਐਸਾ ਸਟਰੈਸ ਤੇ ਸਟਰੇਨ ਪਿਆ ਕਿ ਅਚਾਨਕ ਹੀ ਉਨ੍ਹਾਂ ਦੀ ਮੌਤ ਹੋ ਗਈ । ਅਸੀਂ ਇਥੇ ਕਿਹਾ ਕਿ ਆਫੀਸ਼ਲ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ਕਿ ਉਨ੍ਹਾਂ ਦੀ ਮੌਤ ਦੀ ਪੜਤਾਲ ਕੀਤੀ ਜਾਵੇ ਕਿ ਕਿਨ੍ਹਾਂ ਕਾਰਣਾਂ ਕਰਕੇ ਹੋਈ । ਲੇਕਿਨ ਇਨ੍ਹਾਂ ਦੀ ਇਥੇ ਬਹੁ-ਸੰਮਤੀ ਹੈ ਇਸ ਲਈ ਇਹ ਪਾਸ ਨਹੀਂ ਕੀਤਾ ਗਿਆ । ਉਹ ਇੱਕ ਇਮਾਨਦਾਰ ਅਤੇ ਨੇਕ ਨੀਅਤ ਵਿਅਕਤੀ ਸਨ ।

**ਸ੍ਰੀ ਡਿਪਟੀ ਸਪੀਕਰ** : ਕੀ ਤੁਹਾਡੇ ਕੋਲ ਉਨ੍ਹਾਂ ਦੀ ਮੌਤ ਬਾਰੇ ਪੜਤਾਲ ਕਰਨ ਲਈ ਕੰਪਲੇਂਟ ਆਈ ਹੈ?

**ਸਰਦਾਰ ਜਸਵਿੰਦਰ ਸਿੰਘ ਬਰਾੜ**: ** ** **

**ਸਿਖਿਆ ਮੰਤਰੀ** (ਸ੍ਰੀ ਗੁਰਮੇਲ ਸਿੰਘ): ਡਿਪਟੀ ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰਦੇ ਹਨ । ਉਨ੍ਹਾਂ ਨੇ ਨਾ ਅਸਤੀਫਾ ਦਿੱਤਾ ਹੈ ਅਤੇ ਨਾ ਉਨ੍ਹਾਂ ਦਾ ਇਰਾਦਾ ਹੈ । ਦੂਜੀ ਗਲ ਇਹ ਹੈ ਕਿ ਬਿਜ਼ਨੇਸ ਅਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਸਰਦਾਰ ਸੁਖਦੇਵ ਸਿੰਘ ਢੀਂਡਸਾ ਵੀ ਹਾਜ਼ਰ ਸਨ । ਉਥੇ ਯੂਨਾਨੀਮਸ ਰਿਪੋਰਟ ਹੋਈ । ਹੁਣ ਇਥੇ ਇਹ ਗਲਾਂ ਕਰੀ ਜਾਂਦੇ ਹਨ । ਪਤਾ ਨਹੀਂ ਇਹ ਢੀਂਡਸਾ ਸਾਹਿਬ ਦੀ ਗਲ ਮੰਨਦੇ ਹੀ ਨਹੀਂ । ਇਹ ਇਥੇ ਗਲਤ ਗਲਾਂ ਕਰੀ ਜਾਂਦੇ ਹਨ ਕਿ ਗਵਰਨਰ ਸਾਹਿਬ ਤੇ ਸਟਰੈਸ ਤੇ ਸਟਰੇਨ ਪਾਇਆ ਗਿਆ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਉਹ ਹੁਣ ਵੀ ਸਾਡੀ ਸਟੇਟ ਦੇ ਗਵਰਨਰ ਹਨ ਅਤੇ ਗਵਰਨਰ ਰਹਿਣਗੇ ।

**ਚੌਧਰੀ ਜਗਤ ਰਾਮ**: ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਜਗਤ ਰਾਮ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ।

---

**Expunged as ordered by the Chair.

**ਚੌਧਰੀ ਜਗਤ ਰਾਮ :** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਜਗਜੀਵਨ ਰਾਮ ਜੀ ਨੂੰ ਡਿਫੈਂਸ ਮਨਿਸਟਰ ਬਣਾਇਆ ਹੈ ।

**ਚੌਧਰੀ ਜਗਤ ਰਾਮ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕੈਪਟਨ ਰਤਨ ਸਿੰਘ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਆਪ ਜੀ ਕੋਲੋਂ ਰੂਲਿੰਗ ਲਵਾਂਗਾ ਕਿ ਕੀ ਕੋਈ ਆਨਰੇਬਲ ਮੈਂਬਰ ਇਥੇ ਗਵਰਨਰ ਸਾਹਿਬ ਦੀ ਸ਼ਾਨ ਦੇ ਖਿਲਾਫ ਕਹਿ ਸਕਦਾ ਹੈ ? ਗਵਰਨਰ ਸਾਹਿਬ ਸਟੇਟ ਦੇ ਹੈਡ ਹਨ ਅਤੇ ਜਿਸ ਵੇਲੇ ਬਜਟ ਸੈਸ਼ਨ ਹੁੰਦਾ ਹੈ, ਉਹ ਹਾਊਸ ਨੂੰ ਐਡਰੈਸ ਕਰਦੇ ਹਨ ਅਤੇ ਆਪਣਾ ਇਕ ਫਰਜ਼ ਨਿਭਾਉਂਦੇ ਹਨ। ਉਹ ਇਥੇ ਆਪਣੇ ਉਸ ਫਰਜ਼ ਨੂੰ ਨਿਭਾਉਣ ਲਈ ਆਏ । ਇਸ ਕਰਕੇ ਉਨ੍ਹਾਂ ਨੂੰ ਇਹ ਕਹਿਣਾ ਕਿ ਉਹਨਾਂ ਨੂੰ ** ਬਣਾ ਕੇ ** ਬੁਲਾਇਆ ਗਿਆ । ਇਹ ** ਅਤੇ ** ਦੇ ਅਲਫਾਜ਼ ਠੀਕ ਨਹੀਂ ਹਨ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਗਵਰਨਰ ਸਾਹਿਬ ਇਮਾਨਦਾਰ ਅਤੇ ਨੇਕ ਨੀਯਤ ਮਨੁਖ ਹਨ । ਗਵਰਨਰ ਸਾਹਿਬ ਨੂੰ ** ** ਇਸ ਐਡਰੈਸ ਦੇ ਵਿਚ ਪੰਜਾਬ ਦੀ ਜਨਤਾ ਦੇ ਹਿਤਾਂ ਦੀ ਕੋਈ ਗੱਲ ਨਹੀਂ ਕੀਤੀ ਗਈ । ਗਵਰਨਰ ਸਾਹਿਬ ਹਿੰਦੁਸਤਾਨ ਦੇ ਚੰਗੇ, ਸੁਚੱਜੇ ਅਤੇ ਇਮਾਨਦਾਰ ਪਾਲੇਟੀਸ਼ੀਅਨ ਹਨ । ਮੇਰੀ ਬੇਨਤੀ ਹੈ..... .(ਵਿਘਨ)

**ਸ੍ਰੀ ਡਿਪਟੀ ਸਪੀਕਰ :** ਉਨ੍ਹਾਂ ਨੇ ਵਿਦਡਰਾ ਕਰ ਲਿਆ ਹੈ ਜੇ ਕੋਈ ਲਫਜ਼ * * * ਕਿਹਾ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਕੋਈ ਲਫਜ਼ ਵਾਪਿਸ ਨਹੀਂ ਕੀਤਾ ** ** I ave a right to say this in the House.

**Shri Prem Gupta** : Point of order, Sir.

**Sardar Jaswinder Singh Brar**: Mr. Deputy Speaker, you should not allow Shri Gupta to raise a point of order.

**Mr. Deputy Speaker**: How can I disallow his point of order ?

**Sardar Jaswinder Singh Brar**: Then this time may not be counted in my time.

**Mr. Deputy Speaker**: You should be relevant. Mr. Gupta, what is your point of order ?

---

**Expunged as ordered by the Chair.

**ਸ੍ਰੀ ਪ੍ਰੇਮ ਗੁਪਤਾ**: ਮੇਰਾ ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਗਵਰਨਰ ਸਾਹਿਬ ਦਾ ਭਾਸ਼ਣ ਪੜ੍ਹਨਾ ਇਕ ਕੰਸਟੀਚਿਊਸ਼ਨਲ ਆਬਲੀਗੇਸ਼ਨ ਹੈ ਅਤੇ ਇਸ ਆਬਲੀ-ਗੇਸ਼ਨ ਨੂੰ ਪਰਫਾਰਮ ਕਰਨ ਵਾਸਤੇ ਰਾਸ਼ਟਰਪਤੀ ਜੀ ਪਾਰਲੀਮੈਂਟ ਵਿਚ ਅਤੇ ਗਵਰਨਰ ਸਾਹਿਬ ਵਿਧਾਨ ਸਭਾ ਵਿਚ ਬਜਟ ਸੈਸ਼ਨ ਦੇ ਸ਼ੁਰੂ ਹੋਣ ਵੇਲੇ ਸੈਸ਼ਨ ਨੂੰ ਇਨਆਗੂਰੇਟ ਕਰਨ ਵਾਸਤੇ, ਐਡਰੈਸ ਪੜ੍ਹਣ ਵਾਸਤੇ ਆਉਂਦੇ ਹਨ। ਇਹ ਕਹਿਣਾ ** ** ਇਹ ਕੰਸਟੀਚਿਊਸ਼ਨ ਦੀ ਵਾਇਓਲੇਸ਼ਨ ਹੈ। ਜਿਹੜਾ ਗਵਰਨਰ ਸਾਹਿਬ ਦਾ ਇੰਸਟੀਚਿਊਸ਼ਨ ਹੈ, ਉਸ ਨੂੰ ਇਸ ਹਾਊਸ ਵਿਚ ਡਿਸਕਸ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਕਰਕੇ ਅਸੀਂ ਆਪਣੇ ਆਪ ਨੂੰ ਵੀ ਹਨੇਰੇ ਵਿਚ ਰਖਦੇ ਹਾਂ ਅਤੇ ਆਪਣੀਆਂ ਪਾਵਰਜ਼ ਅਤੇ ਪ੍ਰਿਵਿਲੇਜਿਜ਼ ਨੂੰ ਵੀ ਕ੍ਰਿਟੇਸਾਈਜ਼ ਕਰਦੇ ਹਾਂ। ਇਸ ਕਰਕੇ ਆਨਰੇਬਲ ਮੈਂਬਰਜ਼ ਨੂੰ, ਰੂਲਿੰਗ ਪਾਰਟੀ ਵਾਲਿਆਂ ਨੂੰ ਵੀ ਅਤੇ ਆਪੋਜ਼ੀਸ਼ਨ ਵਾਲਿਆਂ ਨੂੰ ਵੀ, ਗਵਰਨਰ ਜਾਂ ਰਾਸ਼ਟਰਪਤੀ ਦੇ ਇੰਸਟੀਚਿਊਸ਼ਨ ਨੂੰ ਡਿਸਕਸ ਨਹੀਂ ਕਰਨਾ ਚਾਹੀਦਾ।

**ਸ੍ਰੀ ਡਿਪਟੀ ਸਪੀਕਰ** : ਗਵਰਨਰ ਸਾਹਿਬ ਦੀ ਸ਼ਾਨ ਦੇ ਖਿਲਾਫ ਡਾਇਰੈਕਟਲੀ ਜਾਂ ਇਨ-ਡਾਇਰੈਕਟਲੀ ਕੋਈ ਲਫਜ਼ ਕਹੇ ਗਏ ਹਨ ਤਾਂ ਉਹ ਕੱਟ ਦਿੱਤੇ ਜਾਣ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਦਾ ਪਹਿਲਾ ਪੇਜ-20 ਪੁਆਇੰਟ ਅਤੇ 5-ਪੁਆਇੰਟ ਪ੍ਰੋਗਰਾਮ ਤੋਂ ਸ਼ੁਰੂ ਹੁੰਦਾ ਹੈ। ਪੇਜ ਨੰਬਰ-2 ਆਈਟਮ ਨੰਬਰ-4 ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਨਾ ਤਾਂ 20-ਪਆਇੰਟ ਪ੍ਰੋਗਰਾਮ ਨਾਲ ਅਤੇ ਨਾ 5 ਪੁਆਇੰਟ ਪ੍ਰੋਗਰਾਮ ਨਾਲ ਹਿੰਦੁਸਤਾਨ ਅਤੇ ਪੰਜਾਬ ਦੇ ਲੋਕਾਂ ਨੂੰ ਕੋਈ ਫਾਇਦਾ ਹੋਇਆ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ**: 5-ਪੁਆਇੰਟਸ ਨੂੰ ਰੈਫਰ ਨਾ ਕਰੋ ਜੀ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਇਨ੍ਹਾਂ 20 ਪੁਆਇੰਟਾਂ ਦੇ ਪ੍ਰੋਗਰਾਮ ਨਾਲ ਨਾ ਤਾਂ ਪੰਜਾਬ ਦੀ ਜਨਤਾ ਨੂੰ, ਨਾ ਕਿਸਾਨਾਂ ਨੂੰ, ਨਾ ਮਜ਼ਦੂਰਾਂ ਨੂੰ ਅਤੇ ਨਾ ਹੀ ਕਿਸੇ ਹੋਰ ਗਰੀਬ ਵਰਗ ਨੂੰ, ਹਰੀਜਨਾਂ ਨੂੰ, ਆਚਾਰਿਆ ਸਾਹਿਬ ਵੀ ਸੁਣ ਲੈਣ, ਕੋਈ ਫਾਇਦਾ ਨਹੀਂ ਹਇਆ, ਉਨ੍ਹਾਂ ਨਾਲ ਧਕਾ ਹੋਇਆ ਹੈ। 20 ਪੁਆਇੰਟਾਂ ਨੇ ਕੁਝ ਨਹੀਂ ਕੀਤਾ। ਇਨ੍ਹਾਂ 20 ਪੁਆਇੰਟਸ ਦੇ ਪ੍ਰੋ-ਗਰਾਮ ਦੇ ਹੇਠ ਹਿੰਦੁਸਤਾਨ ਦੀ ਸਾਰੀ ਆਪੋਜ਼ੀਸ਼ਨ ਨੂੰ, ਪੰਜਾਬ ਦੀ ਸਾਰੀ ਆਪੋਜ਼ੀਸ਼ਨ ਨੂੰ ਡੀ. ਆਈ. ਆਰ. ਮੀਸਾ ਵਗੈਰਾ ਦੇ ਤਹਿਤ ਜੇਲ੍ਹਾਂ ਵਿਚ ਭੇਜ ਦਿੱਤਾ ਸੀ ਅਤੇ ਸਾਰੇ ਹਿੰਦੁਸਤਾਨ ਵਿਚ ਇਕ ਮਨੁਖੀ ਰਾਜ ਕਾਇਮ ਕੀਤਾ ਹੋਇਆ ਸੀ। ਇਸਦੇ ਨਾਲ ਹੀ ਲੋਕਾਂ ਨਾਲ ਧੱਕਾ ਕੀਤਾ ਗਿਆ ਅਤੇ ਲੋਕਾਂ ਤੇ ਜ਼ੁਲਮ ਢਾਏ ਗਏ (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਮੇਰਾ ਨਾਂ ਲਿਆ ਆਪਣੀ ਸਪੀਚ ਵਿਚ ਅਤੇ ਕਿਹਾ ਕਿ ਸਰਕਾਰ ਨੇ ਹਰੀਜਨਾਂ ਨਾਲ ਧੱਕਾ ਕੀਤਾ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਹਰੀਜਨਾਂ ਨਾਲ ਕੋਈ ਧੱਕਾ ਨਹੀਂ ਕੀਤਾ, ਗਲਤੀ ਕਿਤੇ ਹੋ ਗਈ ਹੋਣੀ ਹੈ। ਲੇਕਿਨ ਜਨਤਾ ਪਾਰਟੀ ਨੇ ਜ਼ਰੂਰ ਧੱਕਾ ਕੀਤਾ ਹੈ ਇਹ ਕਹਿ ਕੇ ਬਾਬੂ ਜਗਜੀਵਨ ਰਾਮ ਪ੍ਰਾਈਮ ਮਨਿਸਟਰ ਬਣਨਗੇ। ਪਰ ਉਨ੍ਹਾਂ ਨੂੰ ਬਣਾਇਆ ਨਹੀਂ ਗਿਆ, ਇਹ ਧੱਕਾ ਜ਼ਰੂਰ ਕੀਤਾ ਗਿਆ ਹੈ।

**Expunged as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ**: ਹਾਈ ਕੋਰਟ ਦੇ ਵਿਚ ਜੋ ਹਰੀਜਨਾਂ ਨਾਲ ਅਨਿਆਏ ਹੋਇਆ । ਸ੍ਰੀ ਭੱਠੀ, ਐਸ. ਪੀ. ਅੰਮ੍ਰਿਤਸਰ ਲਗੇ ਸਨ, ਉਨ੍ਹਾਂ ਨਾਲ ਅਨਿਆਏ ਕੀਤਾ ਗਿਆ ।

ਇੱਕ ਆਵਾਜ਼: ਧਰਮਸ਼ਾਲਾਂ ਬਣਾਈਆਂ ਗਈਆਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਧਰਮਸ਼ਾਲਵਾਂ ਯੂਨਾਈਟਿਡ ਫਰੰਟ ਗੌਰਮਿੰਟ ਨੇ ਬਣਵਾਈਆਂ ਸਨ, ਕਾਰਪੋਰੇਸ਼ਨ ਵੀ ਉਸ ਸਰਕਾਰ ਨੇ ਬਣਾਈ ਸੀ। ਇਹ ਚੀਜ਼ਾਂ ਸਰਦਾਰ ਗੁਰਨਾਮ ਸਿੰਘ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀਆਂ ਵਜ਼ਾਰਤਾਂ ਵੇਲੇ ਹੋਈਆਂ ਸਨ । ਇਸ ਸਰਕਾਰ ਨੇ ਤਾਂ ਹਰੀਜਨ ਅਫਸਰਾਂ ਦੀ ਸੀਨੀਆਰਟੀ ਤਕ ਨਹੀਂ ਦਿੱਤੀ ਅਤੇ ਸ਼ੈਡਿਊਲਡ ਕਾਸਟਸ ਨੂੰ ਹਰੀਜਨ ਡਿਵੈਲਪਮੈਂਟ ਕਾਰਪੋਰੇਸ਼ਨ ਵਿਚ ਐਡਜਸਟ ਤਕ ਨਹੀਂ ਕੀਤਾ । ਇਨ੍ਹਾਂ ਦੇ ਰਾਜ 'ਚ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਰਾਜ ਵਿਚ ਹਰ ਵਰਗ ਨਾਲ ਧੱਕਾ ਹੋਇਆ ਹੈ । ਪਿਛਲੇ ਦੋ ਸਾਲਾਂ ਵਿਚ ਜੋ ਹਿੰਦੁਸਤਾਨ ਦੀ ਜਨਤਾ ਨਾਲ ਜ਼ਿਆਦਤੀਆਂ ਹੋਈਆਂ ਉਹ ਕਿਸੇ ਤੋਂ ਛੁਪੀਆਂ ਹੋਈਆਂ ਨਹੀਂ ਹਨ । ਅੱਜ ਜਨਤਾ ਪਾਰਟੀ ਜੋ ਹੈ ਅਤੇ ਜਿਸਦੀ ਸਰਕਾਰ ਸੈਂਟਰ ਵਿਚ ਬਣੀ ਹੈ, ਉਹ ਜਨਤਾ ਦੀ ਸਹੀ ਨੁਮਾਇੰਦਗੀ ਕਰਦੀ ਹੈ ਅਤੇ ਗਰੀਬ ਲੋਕਾਂ ਦਾ ਭਲਾ ਕਰੇਗੀ ਅਤੇ ਜੋ ਕਾਂਗਰਸ ਦੇ ਰਾਜ ਵਿਚ ਲੋਕਾਂ ਨਾਲ ਜ਼ਿਆਦਤੀਆਂ ਹੋਈਆਂ ਹਨ, ਉਨ੍ਹਾਂ ਤੋਂ ਛੁਟਕਾਰਾ ਦਿਵਾਏਗੀ ।

ਡਿਪਟੀ ਸਪੀਕਰ ਸਾਹਿਬ, ਗਿਆਨੀ ਜੀ ਗਰੀਬੀ ਹਟਾਉਣ ਦੇ ਨਾਅਰੇ ਤੇ ਚੀਫ਼ ਮਨਿਸਟਰ ਬਣੇ। ਹੁਣ ਮੈਂ ਤੁਹਾਨੂੰ ਦਸਦਾ ਹਾਂ ਕਿ ਇਹ ਗਰੀਬੀ ਕਿੰਨੀ ਹੱਟੀ । 1973-74 ਵਿਚ ਇਹ ਗਰੀਬੀ ਸੀ 46 ਪ੍ਰਤੀਸ਼ਤ ਪਰ ਹੁਣ ਇਹ ਵੱਧ ਕੇ 68 ਪ੍ਰਤੀਸ਼ਤ ਹੋ ਗਈ ਹੈ । ਜਿਹੜਾ ਇਨ੍ਹਾਂ ਨੇ ਗਰੀਬੀ ਹਟਾਉਣ ਦਾ ਨਾਅਰਾ ਦਿੱਤਾ ਸੀ ਇਹ ਲੋਕਾਂ ਨਾਲ ਫਰਾਡ ਕੀਤਾ ਗਿਆ ਸੀ । ਸਾਡੀ ਜਨਤਾ ਪਾਰਟੀ ਹੁਣ ਬਣੀ ਹੈ ਸੈਂਟਰ ਵਿਚ, ਫਿਰ ਇਹ ਪੰਜਾਬ ਵਿਚ ਬਣੇਗੀ, ਹੋਰ ਸੂਬਿਆਂ ਵਿਚ ਬਣੇਗੀ, ਫਿਰ ਅਸੀਂ ਦੱਸਾਂਗੇ ਕਿ ਇਹ ਗਰੀਬੀ ਕਿਸ ਤਰ੍ਹਾਂ ਹਟਾਉਣੀ ਹੈ ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਇਕ ਗੱਲ ਕਲੀਅਰ ਕਰ ਦੇਵੋ ਕਿ ਤੁਸੀਂ ਕਿਹਾ ਹੈ ਕਿ ਪੰਜਾਬ ਵਿਚ ਜਨਤਾ ਪਾਰਟੀ ਰਾਜ ਕਰੇਗੀ । ਕੀ ਤੁਸੀਂ ਸ਼ਾਮਲ ਹੋ ਰਹੇ ਹੋ ਜਨਤਾ ਪਾਰਟੀ ਵਿਚ?

**ਸਰਦਾਰ ਜਸਵਿੰਦਰ ਸਿੰਘ ਬਰਾੜ**: ਡਿਪਟੀ ਸਪੀਕਰ ਸਾਹਿਬ, ਐਜ਼ ਕਸਟੋਡੀਅਨ ਆਫ਼ ਦੀ ਹਾਊਸ ਤੁਸੀਂ ਹੁਣ ਇਹ ਨਹੀਂ ਪੁਛ ਸਕਦੇ। ਜਨਤਾ ਪਾਰਟੀ ਅਤੇ ਅਕਾਲੀ ਦਲ ਇਕੋ ਹੀ ਹੈ। ਹੁਣ ਇਹ ਹਿੰਦੂ ਸਿੱਖ ਨੂੰ ਲੜਾ ਨਹੀਂ ਸਕਦੇ। ਹੁਣ ਇਹ ਹਿੰਦੂ ਸਿੱਖ ਨੂੰ ਅੱਡ ਅੱਡ ਨਹੀਂ ਕਹ ਸਕਦੇ । ਇਹ ਜਨਤਾ ਪਾਰਟੀ ਹੈ ਜਿਸ ਨੇ ਹੁਣ ਦੇਸ਼ ਨੂੰ ਚਲਾਉਣਾ ਹੈ । ਇਹ ਸੀ. ਐਫ. ਡੀ. ਅਕਾਲੀ ਦਲ, ਜਨਤਾ ਪਾਰਟੀ ਸਭ ਇੱਕੋ ਹੀ ਹੈ। ਪਰ ਫਿਰ ਵੀ ਮੈਂ ਬੇਨਤੀ ਕਰਾਂ ਕਿ ਇਸ ਵੇਲੇ ਐਜ਼ ਕਸਟੋਡੀਅਨ ਆਫ਼ ਦੀ ਹਾਊਸ ਤੁਹਾਨੂੰ ਇਹ ਪੁਛਣਾ ਨਹੀਂ ਚਾਹੀਦਾ ।

ਹੁਣ ਮੈਂ ਗਵਰਨਰ ਸਾਹਿਬ ਦੇ ਐਡਰਸ ਪੇਜ ਨੰ: 2 ਆਈਟਮ ਨੰ: 5 ਤੇ ਆਉਂਦਾ ਹਾਂ । ਇਹ ਖੇਤੀ ਦੇ ਉਤਪਾਦਨ ਦੇ ਸਬੰਧ ਵਿਚ ਹੈ । ਮੈਂ ਤੁਹਾਨੂੰ ਇਸ ਸਬੰਧ ਵਿਚ ਦਸਦਾ ਹਾਂ ਕਿ 1972 ਵਿਚ ਜਿਸ ਵੇਲੇ ਅਕਾਲੀਆਂ ਦੀ ਸਰਕਾਰ ਪੰਜਾਬ ਵਿਚ ਸੀ ਉਸ ਵੇਲੇ 35 ਲੱਖ ਟਨ ਦਾ ਉਤਪਾਦਨ ਹੋਇਆ ਸੀ। ਪਰ ਅੱਜ 1976 ਵਿਚ ਜਦੋਂ ਕਿ ਪੰਜਾਬ ਵਿਚ ਵੀ ਕਾਂਗਰਸ ਦੀ ਸਰਕਾਰ ਹੈ ਅਤੇ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ ਜਦੋਂ ਕਿ ਇੰਦਰਾ ਦੀ ਜੈ ਬੋਲੀ ਜਾਂਦੀ ਸੀ, ਸੰਜੇ ਗਾਂਧੀ ਦੀ ਜੈ ਬੋਲੀ ਜਾਂਦੀ ਸੀ, ਉਸ ਵੇਲੇ ਉਤਪਾਦਨ ਹੋਇਆ 32 ਲੱਖ ਟਨ। ਹੁਣ ਤੁਸੀਂ ਆਪ ਅੰਦਾਜ਼ਾ ਲਗਾਓ ਕਿ ਪੰਜਾਬ ਨੇ ਕਿੰਨੀ ਤਰੱਕੀ ਕੀਤੀ ਇਨ੍ਹਾਂ ਦੇ ਰਾਜ ਵਿਚ। ਇਥੇ ਇਹ ਦੱਸਿਆ ਜਾਂਦਾ ਹੈ ਕਿ ਪਰੋਡਕਸ਼ਨ ਵਧੀ ਹੈ।

**ਸ੍ਰੀ ਡਿਪਟੀ ਸਪੀਕਰ:** ਬਰਾੜ ਸਾਹਿਬ, ਇਕ ਲੋਕ ਹਿੱਤ ਦੀ ਗਲ ਮੈਂ ਤੁਹਾਡੇ ਕੋਲੋਂ ਪੁੱਛਣਾ ਚਾਹੁੰਦਾ ਹਾਂ। ਹੁਣ ਤੁਸੀਂ ਸੈਂਟਰ ਵਿਚ ਕਣਕ ਦਾ ਕੀ ਭਾਅ ਕਰਵਾ ਰਹੇ ਹੋ ?

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਅਰਜ਼ ਕਰਾਂ ਕਿ ਤੁਸੀਂ ਇਥੇ ਇਸ ਕੁਰਸੀ ਤੇ ਬੈਠ ਕੇ ਨਹੀਂ ਪੁਛ ਸਕਦੇ। ਸਾਡੇ ਨਾਲ ਆ ਜਾਣਾ ਤੁਹਾਨੂੰ ਪਤਾ ਲਗ ਜਾਵੇਗਾ।

ਮੈਂ ਗਵਰਨਰ ਐਡਰਸ ਦੇ ਸਬੰਧ ਵਿਚ ਦਸ ਰਿਹਾ ਸੀ ਕਿ ਇਸ ਗਵਰਨਰ ਐਡਰਸ ਵਿਚ ਰੀਸੈਂਟ ਇਲੈਕਸ਼ਨਾਂ ਦਾ ਕੋਈ ਜ਼ਿਕਰ ਨਹੀਂ ਹੈ, ਜਿਸ ਵਿਚ ਕਿ ਕਾਂਗਰਸ ਨੂੰ ਜਨਤਾ ਨੇ ਠੁਕਰਾ ਦਿੱਤਾ ਹੈ। ਸਾਰੇ ਪੰਜਾਬ ਵਿਚ ਕਾਂਗਰਸ ਦਾ ਸਫਾਇਆ ਕਰ ਦਿੱਤਾ ਹੈ। ਪਰੰਤੂ ਗਵਰਨਰ ਸਾਹਿਬ ਨੇ ਇਸ ਦਾ ਆਪਣੇ ਐਡਰਸ ਵਿਚ ਕੋਈ ਜ਼ਿਕਰ ਨਹੀਂ ਕੀਤਾ। ਥੀਨ ਡੈਮ ਦਾ ਕੋਈ ਜ਼ਿਕਰ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੱਸੋ ਇਸ ਦਾ ਜ਼ਿਕਰ ਹੋਣਾ ਚਾਹੀਦਾ ਸੀ ਜਾਂ ਨਹੀਂ? ਪੰਜਾਬ ਦੇ ਕਿਸਾਨ ਨੂੰ ਪਾਣੀ ਦੀ ਲੋੜ ਹੈ ਪਰ ਇਸ ਦਾ ਕੋਈ ਜ਼ਿਕਰ ਨਹੀਂ। ਰਾਵੀ ਦਾ ਪਾਣੀ ਉਸ ਮੁਲਕ ਨੂੰ ਜਾਂਦਾ ਹੈ ਜਿਸ ਨੇ ਸਾਡੇ ਦੇਸ਼ ਤੇ ਤਿੰਨ ਵਾਰ ਹਮਲਾ ਕੀਤਾ ਹੈ। ਪਰ ਇਨ੍ਹਾਂ ਨੇ ਜ਼ਿਕਰ ਤਕ ਨਹੀਂ ਕੀਤਾ।

ਇਸਤੋਂ ਬਾਅਦ ਮੈਂ ਅਰਜ਼ ਕਰਾਂ ਪੀ. ਪੀ. ਸੀ. ਸੀ. ਦਾ। ਜਿਹੜੀ ਕਿ ਪੰਜਾਬ ਵਿਚ ਇਨ੍ਹਾਂ ਨੇ ਬਣਾਈ ਹੈ। ਪੀ. ਪੀ. ਸੀ. ਸੀ. ਦੇ ਇਕ ਅਧਿਕਾਰੀ ਦਾ ** ** (ਵਿਘਨ)

**Mr. Deputy Speaker**: No relevancy with Governor's Address. It should not be recorded.

**ਕੈਪਟਨ ਰਤਨ ਸਿੰਘ**: ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਸੇ ਨੂੰ ਇਹੋ ਜਿਹੀ ਗਲ ਕਰਨ ਤੋਂ ਨਹੀਂ ਰੋਕ ਸਕਦੇ। ਜੇ ਕੋਈ ਪਾਕਿਸਤਾਨ ਦੀ ਇਥੇ ਜਾਸੂਸੀ ਕਰਦਾ ਹੈ ਤਾਂ ਉਸ ਦਾ ਜ਼ਿਕਰ ਇਥੇ ਕੀਤਾ ਜਾ ਸਕਦਾ ਹੈ। ਜਾਸੂਸੀ ਦੇ ਬਾਰੇ ਜ਼ਿਕਰ ਇਸ ਹਾਊਸ ਵਿਚ ਕਈ ਵਾਰ ਕੀਤਾ ਗਿਆ ਹੈ।

**ਸ੍ਰੀ ਡਿਪਟੀ ਸਪੀਕਰ:** ਜਾਸੂਸੀ ਦੇ ਖਿਲਾਫ਼ ਤਾਂ ਕਹਿ ਸਕਦੇ ਹਨ, ਪਰ ਜੇ ਕਿਸੇ ਮਨਿਸਟਰ ਤੇ ਐਲੀਗੇਸ਼ਨ ਲਾਉਣਾ ਹੈ ਤਾਂ ਪਹਿਲੇ ਲਿਖ ਕੇ ਦੇਣ।

**Captain Rattan Singh**: You can ask him to name the Minister.

**ਸ੍ਰੀ ਡਿਪਟੀ ਸਪੀਕਰ:** ਜੇ ਇਹ ਕਿਸੇ ਮਨਿਸਟਰ ਦੇ ਖਿਲਾਫ਼ ਐਲੀਗੇਸ਼ਨ ਲਾਉਣਾ ਚਾਹੁੰਦੇ ਹਨ ਤਾਂ ਪਹਿਲਾਂ ਇਨ੍ਹਾਂ ਨੂੰ ਲਿਖ ਕੇ ਦੇਣਾ ਚਾਹੀਦਾ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਇਹ ਤਾਂ ਫਾਈਲ ਤੇ ਲਿਖਿਆ ਹੈ ਉਹ ਪੀ. ਏ. ਇੰਟੈਰੋਗੇਸ਼ਨ ਸੈਂਟਰ ਵਿਚ ਜਾਸੂਸੀ ਕਰਦਾ ਹੋਇਆ ਫੜਿਆ ਗਿਆ। ਔਰ ਪੰਜਾਬ

**Not recorded as ordered by the Chair.

ਦਾ ਇਕ ਸੀਨੀਅਰ ਮਨਿਸਟਰ ਉਸ ਨੂੰ 500 ਰੁਪਏ ਮਹੀਨਾ ਤਨਖਾਹ ਦਿੰਦਾ ਸੀ ਔਰ ਫੜਿਆ ਵੀ ਕਿਸ ਨੇ ? ਇੰਦਰਾ ਗਾਂਧੀ ਦੀ ਸਰਕਾਰ ਨੇ, ਮਲੇਰਕੋਟਲੇ ਵਿਚ ਫੜਿਆ ਗਿਆ ।

ਇਸ ਤੋਂ ਬਾਅਦ ਮੈਂ ਬੇਨਤੀ ਕਰਦਾ ਹਾਂ ਕਿ ਇਥੇ ਸਪਰੇ ਦਾ ਜ਼ਿਕਰ ਕੀਤਾ ਗਿਆ । ਇਹ ਕਹਿੰਦੇ ਹਨ ਕਿ ਇਹ ਸਰਕਾਰ ਕਿਸਾਨਾਂ ਦੀ ਹਮਦਰਦ ਹੈ । ਸਪਰੇ ਵਾਸਤੇ ਦਵਾਈਆਂ ਖਰੀਦੀਆਂ ਗਈਆਂ। ਇਸ ਤੇ ਲੱਖਾਂ ਕਰੋੜਾਂ ਰੁਪਏ ਖਰਚ ਕੀਤੇ ਗਏ । ਲੇਕਿਨ ਇਕ ਕੰਪਨੀ ਤੋਂ ਇਹ ਦਵਾਈਆਂ ਖਰੀਦੀਆਂ ਗਈਆਂ ਅਤੇ ਦੂਸਰੀ ਕੰਪਨੀ ਤੋਂ ਇਹ ਦਵਾਈਆਂ ਨਹੀਂ ਖਰੀਦੀਆਂ ਗਈਆਂ । ਇਹ ਕਿਉਂ ਹੋਇਆ? ਇਨ੍ਹਾਂ ਨੇ ਪੰਜਾਬ ਵਿਚ ਕੁਰੱਪਸ਼ਨ ਅਤੇ ਕੁਨਬਾ ਪਰਵਰੀ ਨੂੰ ਫੈਲਾਉਣ ਵਾਸਤੇ ਇਹ ਕੀਤਾ। ਜਿਹੜੀਆਂ ਉਨ੍ਹਾਂ ਕਿਸਾਨਾਂ ਨੂੰ ਦਵਾਈਆਂ ਦਿੱਤੀਆਂ ਗਈਆਂ, ਉਸ ਨੇ ਕੀੜੇ ਨਹੀਂ ਮਾਰੇ । ਇਸ ਕਰਕੇ ਇਹ ਨਰਮਾ ਘੱਟ ਹੋਇਆ ।

ਇਸ ਉਤਪਾਦਨ ਦੇ ਕੰਮ ਵਿਚ ਜਿਹੜੀਆਂ ਚੀਜ਼ਾਂ ਆਉਂਦੀਆਂ ਸਨ ਉਨ੍ਹਾਂ ਦੇ ਭਾਅ ਬਹੁਤ ਵਧਾ ਦਿੱਤੇ । ਇਸ ਦੇ ਮੈਂ ਤੁਹਾਨੂੰ ਆਂਕੜੇ ਦਸਦਾ ਹਾਂ । ਪਹਿਲਾਂ ਜਿਹੜਾ ਟਰੈਕਟਰ 16,000 ਦਾ ਸੀ ਉਹ ਹੁਣ 36,000 ਦਾ ਆਉਂਦਾ ਹੈ । ਪਹਿਲਾਂ ਜਿਹੜੀ ਦਵਾਈ ਦਾ ਟੀਨ 8 ਰੁਪਏ ਦਾ ਆਉਂਦਾ ਸੀ ਉਹ ਹੁਣ 50 ਰੁਪਏ ਦਾ ਹੋ ਗਿਆ ਹੈ । ਬਿਜਲੀ ਦੀ ਮੋਟਰ ਜਿਹੜੀ ਪਹਿਲੇ 1500 ਰੁਪਏ ਦੀ ਲਾਈ ਜਾਂਦੀ ਸੀ ਉਹ ਹੁਣ 3800 ਰੁਪਏ ਦੀ ਲਗਾਈ ਜਾਂਦੀ ਹੈ । ਫਿਰ ਇਸ ਦੇ ਨਾਲ ਹੋਰ ਕੀ ਹੋ ਰਿਹਾ ਹੈ? ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਨੂੰ ਕੋਈ ਪਾਈਆ ਚੀਜ਼ ਦੇਵੇ ਤਾਂ ਪਾਈਆ ਦੇ ਪੈਸੇ ਲੈਣੇ ਚਾਹੀਦੇ ਹਨ ਕਿੱਲੋ ਦੇ ਪੈਸੇ ਨਹੀਂ ਲੈਣੇ ਚਾਹੀਦੇ। ਜੇ ਕਿਸੇ ਨੂੰ ਪਾਈਆ ਮੂੰਗਫਲੀਆਂ ਦਿੱਤੀਆਂ ਜਾਣ ਤਾਂ ਪਾਈਆ ਦੇ ਪੈਸੇ ਲਵੋ ਤਾਂ ਠੀਕ ਹੈ ਜੇ ਕਿੱਲੋ ਦੇ ਪੈਸੇ ਲਏ ਜਾਣ ਤਾਂ ਇਹ ਇਨ੍ਹਾਂ ਦਾ ਹਕ ਨਹੀਂ ਬਣਦਾ। ਬਿਜਲੀ ਤਾਂ ਦਿੱਤੀ ਜਾਂਦੀ ਹੈ ਥੋੜੀ ਦੇਰ, ਪਰ ਪੈਸੇ ਕੁਇੰਟਲ ਦੇ ਲਏ ਜਾਂਦੇ ਹਨ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਸਾਨਾਂ ਦੇ ਨਾਲ ਬੜਾ ਧੱਕਾ ਕੀਤਾ ਹੈ, ਧੋਖਾ ਕੀਤਾ ਹੈ । ਇਹ ਸਰਕਾਰ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਦੀ ਬੜੀ ਮੱਦਦ ਕੀਤੀ ਹੈ, ਅਸੀਂ ਕਿਸਾਨਾਂ ਨੂੰ ਸੀਡ ਦਿਤਾ ਹੈ, ਬੈਂਕਾਂ ਤੋਂ ਕਰਜ਼ੇ ਲੈ ਕੇ ਦਿੱਤੇ ਹਨ । ਪਰ ਹਕੀਕਤ ਇਹ ਹੈ ਕਿ ਜਿਸ ਸੀਡ ਦੀ ਇਹ ਗੱਲ ਕਰਦੇ ਹਨ ਉਹ ਤਾਂ ਗਰੀਬ ਕਿਸਾਨਾਂ ਨੂੰ ਮਿਲਿਆ ਹੀ ਨਹੀਂ ਇਹ ਤਾਂ ਵੱਡੇ ਵੱਡੇ ਲੈਂਡ-ਲਾਰਡਾਂ, ਜ਼ਿਮੀਦਾਰਾਂ ਅਤੇ ਮਨਿਸਟਰਾਂ ਦੇ ਰਿਸ਼ਤੇਦਾਰਾਂ ਨੂੰ ਦਿਤੇ ਗਏ ਹਨ । ਫਿਰ ਇਹ 105 ਰੁਪਏ ਕਣਕ ਤਾਂ ਗਰੀਬ ਕਿਸਾਨਾਂ ਦੇ ਕੋਲੋਂ ਲੈਂਦੇ ਸਨ ਪਰ ਇਹ ਮਾਰਕਿਟ ਦੇ ਵਿਚ ਲੋਕਾਂ ਨੂੰ 150 ਰੁਪਏ ਤੋਂ ਵੱਧ ਦੇਂਦੇ ਸਨ । ਮੈਂ ਕਹਿੰਦਾ ਹਾਂ ਕਿ ਇਹ ਸਰਕਾਰ ਸਰਮਾਏਦਾਰਾਂ ਦੀ ਜ਼ਿਮੀਦਾਰਾਂ ਦੀ ਜਾਂ ਫਿਰ ਵੱਡੇ ਵੱਡੇ ਬਲੈਕਮਾਰਕਿਟ ਕਰਨ ਵਾਲਿਆਂ ਦੀ ਰਾਖੀ ਕਰਨ ਵਾਲੀ ਸਰਕਾਰ ਹੈ । ਇਹ ਉਨ੍ਹਾਂ ਦੇ ਮੁਫਾਦ ਨੂੰ ਪਹਿਲੇ ਵੇਖਦੇ ਹਨ । ਇਹ ਕਿਸਾਨਾਂ ਦੇ ਨਾਲ ਧੱਕਾ ਕਰ ਰਹੇ ਹਨ ਜਦ ਕਿ ਇਨ੍ਹਾਂ ਨੂੰ ਚਾਹੀਦਾ ਇਹ ਸੀ ਕਿ ਇਨ੍ਹਾਂ ਗਰੀਬ ਲੋਕਾਂ ਦੀ ਮੱਦਦ ਵੱਧ ਤੋਂ ਵੱਧ ਕੀਤੀ ਜਾਂਦੀ ਤਾਕਿ ਇਹ ਲੋਕ ਖੁਸ਼ਹਾਲ ਹੋ ਸਕਦੇ । ਇਸ ਦੇ ਨਾਲ ਹੀ ਇਹ ਕਹਿੰਦੇ ਹਨ ਕਿ ਅਸੀਂ 20 ਹਜ਼ਾਰ ਦੇ ਕਰੀਬ ਟਿਊਬਵੈਲਜ਼ ਨੂੰ ਬਿਜਲੀ ਦੇ ਕਨੈਕਸ਼ਨਜ਼ ਦਿੱਤੇ ਹਨ, ਪਰ ਮੇਰੇ ਹਿਸਾਬ ਨਾਲ ਇਹ ਬਹੁਤ ਘੱਟ ਦਿੱਤੇ ਗਏ। ਜਿੰਨੇ ਵੀ ਦਿੱਤੇ ਗਏ ਹਨ ਉਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ । ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਆਬਾਦੀ ਤਾਂ ਕਰੋੜਾਂ ਦੇ ਵਿਚ ਹੋਵੇ ਪਰ ਟਿਊਬਵੈਲਜ਼ ਨੂੰ ਬਿਜਲੀ ਦੇ ਕੁਨੈਕਸ਼ਨ ਜ਼ਸਿਰਫ 20 ਹਜ਼ਾਰ ਦਿੱਤੇ ਜਾਣ ਜਦ ਕਿ ਇਸ ਦੀ ਗਿਣਤੀ ਲੱਖਾਂ ਦੇ ਵਿਚ ਹੋਣੀ ਚਾਹੀਦੀ ਸੀ। ਉਹ ਪੰਜਾਬ ਦਾ ਕਿਸਾਨ ਜਿਹੜਾ ਸਾਰੇ ਹਿੰਦੋਸਤਾਨ ਦੀ ਜਨਤਾ ਦਾ ਢਿੱਡ ਭਰਦਾ ਹੈ,

[ਸਰਦਾਰ ਜਸਵਿੰਦਰ ਸਿੰਘ ਬਰਾੜ]
ਮਿਹਨਤ ਕਰਕੇ ਵੱਧ ਤੋਂ ਵੱਧ ਅਨਾਜ਼ ਪੈਦਾ ਕਰਦਾ ਹੈ ਤਾਂਕਿ ਸਾਡੀ ਜਨਤਾ ਅਨਾਜ ਦੀ ਕਮੀ ਕਰਕੇ ਭੁੱਖੀ ਨਾ ਰਹੇ। ਪਰ ਉਸ ਦੇ ਮੁਕਾਬਲੇ ਵਿਚ ਇਹ ਸਰਕਾਰ ਕਿਤਨੀ ਘੱਟ ਮੱਦਦ ਉਨ੍ਹਾਂ ਦੀ ਕਰ ਰਹੀ ਹੈ। ਪੰਜਾਬ ਦਾ ਕਿਸਾਨ ਹਿੰਦੋਸਤਾਨ ਵਿਚੋਂ ਭੁਖ ਨੂੰ ਖਤਮ ਕਰਨ ਲਈ ਆਪਣੀ ਪੂਰੀ ਕੋਸ਼ਿਸ਼ ਕਰ ਰਿਹਾ ਹੈ। ਲੋਕਾਂ ਨੂੰ ਭੁੱਖਾ ਮਰਨ ਤੋਂ ਬਚਾਇਆ ਹੈ। ਗਿਆਨੀ ਜੀ ਵੀ ਇਕ ਪਿੰਡ ਦੇ ਰਹਿਣ ਵਾਲੇ ਹਨ। ਇਨ੍ਹਾਂ ਨੂੰ ਪਤਾ ਹੈ ਕਿ ਕਿਸਾਨਾਂ ਦੀਆਂ ਕਿਹੜੀਆਂ ਕਿਹੜੀਆਂ ਲੋੜਾਂ ਹਨ ਅਤੇ ਉਨ੍ਹਾਂ ਦੀਆਂ ਕਿਹੜੀਆਂ ਕਿਹੜੀਆਂ ਮੁਸ਼ਕਲਾਂ ਹਨ। ਇਸ ਕਰਕੇ ਗਿਆਨੀ ਜੀ ਨੂੰ ਇਨ੍ਹਾਂ ਚੀਜ਼ਾਂ ਵੱਲ ਖਾਸ ਧਿਆਨ ਦੇਣਾ ਚਾਹੀਦਾ ਸੀ। ਜੇ ਤੁਹਾਨੂੰ ਸੈਂਟਰ ਦੀ ਸਰਕਾਰ ਜ਼ਿਆਦਾ ਬਿਜਲੀ ਨਹੀਂ ਦਿੰਦੀ ਜਾਂ ਟਿਊਬਵੈਲਜ਼ ਲਈ ਕੁਨੈਕਸ਼ਨਜ਼ ਨਹੀਂ ਦੇਣ ਦਿੰਦੀ ਤਾਂ ਤੁਹਾਨੂੰ ਚਾਹੀਦਾ ਸੀ ਕਿ ਤੁਸੀਂ ਵੀ ਇਸ ਪੰਜਾਬ ਸਰਕਾਰ ਵਿਚੋਂ ਰੀਜ਼ਾਇਨ ਕਰ ਦਿੰਦੇ ਅਤੇ ਅਸੀਂ ਆਪੋਜ਼ੀਸ਼ਨ ਦੇ ਵਿਚੋਂ ਰੀਜ਼ਾਇਨ ਕਰ ਦਿੰਦੇ ਔਰ ਸੈਂਟਰ ਦੀ ਸਰਕਾਰ ਦੇ ਉਤੇ ਜ਼ੋਰ ਦਿੰਦੇ ਕਿ ਸਾਨੂੰ ਵੱਧ ਤੋਂ ਵੱਧ ਬਿਜਲੀ ਦਿੱਤੀ ਜਾਵੇ। ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਨੂੰ ਪਤਾ ਲਗ ਜਾਂਦਾ ਕਿ ਸਾਡੀ ਸਰਕਾਰ ਸਾਡੇ ਹਿੱਤਾਂ ਦੇ ਵਾਸਤੇ ਲੜ ਰਹੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਤੁਸੀਂ ਬਿਜਲੀ ਦੀ ਬੱਚਤ ਕਰਕੇ ਟਿਊਬਵੈਲਜ਼ ਦੇ ਕੁਨੈਕਸ਼ਨ ਦੇਣ ਲਈ ਜ਼ੋਰ ਦਿਉ। ਜਿਹੜੇ ਤੁਹਾਡੇ ਵੱਡੇ ਵੱਡੇ ਕੋਲਡ ਸਟੋਰਜ਼ ਲਗਾਏ ਹੋਏ ਹਨ, ਕੂਲਰਜ਼-ਕਮ ਹੀਟਰਜ਼ ਅਤੇ ਏਅਰ ਕੰਡੀਸ਼ਨਰਜ਼ ਕੋਠੀਆਂ ਵਿਚ ਲਗਾਏ ਹੋਏ ਹਨ, ਇਨ੍ਹਾਂ ਨੂੰ ਖਤਮ ਕਰਵਾ ਕੇ ਬਿਜਲੀ ਦੀ ਬੱਚਤ ਕੀਤੀ ਜਾ ਸਕਦੀ ਹੈ। ਇਸ ਦੇ ਨਾਲ ਹੀ, ਜਿਹੜੀ ਬਾਹਰਲੇ ਸੂਬਿਆਂ ਨੂੰ ਬਿਜਲੀ ਦਿੱਤੀ ਜਾਂਦੀ ਹੈ ਉਹ ਕੋਟਾ ਬੰਦ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਹਾਲਤ ਇਹ ਹੈ ਕਿ ਗਰੀਬ ਹੋਰ ਗਰੀਬ ਹੋਈ ਜਾਂਦਾ ਹੈ ਅਤੇ ਅਮੀਰ ਹੋਰ ਅਮੀਰ ਹੋਈ ਜਾਂਦਾ ਹੈ। ਇਥੇ ਸਮਾਲ ਫਾਰਮਰ ਦਾ ਜ਼ਿਕਰ ਕੀਤਾ ਗਿਆ ਹੈ ਕਿ 2200 ਛੋਟੇ ਕਿਸਾਨਾਂ ਨੂੰ ਕਰਜ਼ੇ ਦੇ ਕੇ ਮੱਦਦ ਕੀਤੀ ਗਈ ਹੈ। ਕੀ ਇਹ 2200 ਦੇ ਕਰੀਬ ਹੀ ਹਨ ਪੰਜਾਬ ਵਿਚ? ਇਹ ਤਾਂ ਲੱਖਾਂ ਦੀ ਗਿਣਤੀ ਦੇ ਵਿਚ ਪੰਜਾਬ ਵਿਚ ਹਨ। ਇਨ੍ਹਾਂ ਕੋਲ 5 ਜਾਂ 10 ਏਕੜ ਤੋਂ ਵੱਧ ਜ਼ਮੀਨ ਕਿਸੇ ਕੋਲ ਵੀ ਨਹੀਂ ਹੈ। ਇਸ ਲਈ ਮੈਂ ਇਥੇ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਗਿਆਨੀ ਜੀ ਨੇ ਬੜੀ ਕੋਸ਼ਿਸ਼ ਕੀਤੀ ਕਿ ਕੋਈ ਜ਼ਮੀਨ ਫਾਲਤੂ ਮਿਲ ਜਾਏ ਪਰ ਇਨ੍ਹਾਂ ਨੂੰ ਹਾਲੇ ਤਕ ਕੋਈ ਨਹੀਂ ਮਿਲੀ। ਕਿਉਂ ਨਹੀਂ ਮਿਲੀ? ਇਸ ਦਾ ਕਾਰਨ ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿਉਂਕਿ ਵੱਡੇ ਵੱਡੇ ਜ਼ਿਮੀਦਾਰਾਂ ਨੂੰ ਇਹ ਹੱਥ ਨਹੀਂ ਪਾ ਸਕਦੇ। ਪੰਜਾਬ ਦਾ ਕਿਸਾਨ ਕਈ ਤਰ੍ਹਾਂ ਦੇ ਟੈਕਸਾਂ ਥੱਲੇ ਦਬਿਆ ਹੋਇਆ ਹੈ। ਇਤਨਾ ਟੈਕਸਾਂ ਦਾ ਬੋਝ ਹੈ ਕਿ ਉਹ ਜ਼ਿੰਦਗੀ ਭਰ ਟੈਕਸਾਂ ਦੇ ਬੋਝ ਵਿਚੋਂ ਨਹੀਂ ਨਿਕਲ ਸਕਦਾ ਅਤੇ ਕਰਜ਼ੇ ਜਿਹੜੇ ਉਸ ਦੇ ਉਪਰ ਹਨ ਉਹ ਤਾਂ ਉੱਤਰਦੇ ਹੀ ਨਹੀਂ। ਉਹ ਖੁਸ਼ਹਾਲ ਕਿਸ ਤਰ੍ਹਾਂ ਹੋ ਸਕਦੇ ਹਨ? ਜਿਹੜਾ ਕਿਸਾਨਾਂ ਨੂੰ ਲੋਨ ਦਿੱਤਾ ਜਾਂਦਾ ਹੈ, ਉਸ ਲੋਨ ਦੇ ਉੱਤੇ ਇੰਟਰੈਸਟ ਦਾ ਰੇਟ ਬਹੁਤ ਘੱਟ ਹੋਣਾ ਚਾਹੀਦਾ ਹੈ। ਪਰ ਤੁਸੀਂ ਤਾਂ ਰੇਟ ਆਫ ਇੰਟਰੈਸਟ ਜ਼ਿਆਦਾ ਲੈਂਦੇ ਹੋ, ਜਿਸ ਦੇ ਨਾਲ ਉਸ ਦੇ ਉੱਪਰੋਂ ਬੋਝ ਉੱਤਰਦਾ ਹੀ ਨਹੀਂ ਹੈ। ਜਿਹੜੀ ਮਸ਼ੀਨਰੀ ਉਸ ਨੂੰ ਦਿੱਤੀ ਜਾਂਦੀ ਹੈ ਉਹ ਬੜੀ ਮਹਿੰਗੀ ਹੈ ਪਰ ਕਿਸਾਨ ਦੇ ਕੋਲੋਂ ਅਨਾਜ ਸਸਤੇ ਭਾਅ ਤੇ ਲਿਆ ਜਾਂਦਾ ਹੈ ਅਤੇ ਉਹੀ ਅਨਾਜ ਸਰਕਾਰ ਮਾਰਕਿਟ ਦੇ ਵਿਚ ਮਹਿੰਗੇ ਭਾਅ ਤੇ ਵੇਚਦੀ ਹੈ। ਮੇਰੇ ਖਿਆਲ ਦੇ ਮੁਤਾਬਿਕ ਕੋਈ ਹੀ ਕਿਸਾਨ ਹੋਵੇਗਾ ਜਿਸ ਦੇ ਉਪਰ ਕਰਜ਼ੇ ਦਾ ਬੋਝ ਨਾ ਹੋਵੇਗਾ। ਕੋਈ ਇਹ ਨਹੀਂ ਕਹਿ ਸਕਦਾ ਕਿ ਮੇਰੇ ਉੱਪਰ ਕਿਸੇ ਦਾ ਕਰਜ਼ਾ ਨਹੀਂ ਹੈ। ਇਹ ਤਾਂ ਅਮੀਰ ਨੂੰ ਹੋਰ ਅਮੀਰ ਕਰੀ ਜਾਂਦੇ ਹਨ ਅਤੇ ਗਰੀਬ ਨੂੰ ਹੋਰ ਗਰੀਬ ਕਰੀ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਹਿੰਦੋਸਤਾਨ ਦੀ ਦੌਲਤ ਤੇ 82 ਬੰਦਿਆਂ ਦਾ ਅਧਿਕਾਰ ਹੈ। ਇਹ ਉਹ 82 ਘਰਾਣੇ ਹਨ ਜਿਨ੍ਹਾਂ ਦਾ ਸਬੰਧ ਇਸ ਕਾਂਗਰਸ ਪਾਰਟੀ ਦੇ ਨਾਲ ਹੈ। ਫਿਰ ਇਹ ਕਿਸ ਤਰ੍ਹਾਂ ਸਮਾਜਵਾਦ ਆਉਣ ਦੇਣਗੇ। ਇਹ 82 ਘਰਾਣੇ ਹਿੰਦੋਸਤਾਨ

ਦੀ 90 ਪ੍ਰਤੀਸ਼ਤ ਆਮਦਨੀ ਦੇ ਮਾਲਕ ਹਨ ਅਤੇ ਬਾਕੀ ਦੀ 10 ਪ੍ਰਤੀਸ਼ਤ ਆਮਦਨੀ ਗਰੀਬ ਜਨਤਾ ਦੇ ਕੋਲ ਹੈ ।

ਹੁਣ ਮੈਂ ਆਲੂਆਂ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਸਾਡੇ ਪੰਜਾਬ ਦੇ ਕਿਸਾਨ ਨੇ ਭਾਰੀ ਮਾਤਰਾ ਵਿਚ ਆਲੂਆਂ ਦੀ ਪੈਦਾਵਾਰ ਕੀਤੀ ਅਤੇ ਸੈਂਟਰ ਦੀ ਸਰਕਾਰ ਨੇ ਇਸ ਨੂੰ ਬਾਹਰਲੇ ਮੁਲਕਾਂ ਵਿਚ ਐਕਸਪੋਰਟ ਕੀਤਾ ਜਿਸ ਨਾਲ ਕਿਸਾਨਾਂ ਨੂੰ ਕਾਫੀ ਰਾਹਤ ਮਿਲੀ ਸੀ । ਪਰ ਹੁਣ ਫਿਰ ਸਰਕਾਰ ਨੇ ਆਲੂ ਐਕਸਪੋਰਟ ਕਰਨੇ ਬੰਦ ਕਰ ਦਿੱਤੇ ਹਨ, ਜਿਸ ਨਾਲ ਜਿਹੜੀ ਥੋੜੀ ਬਹੁਤ ਰਾਹਤ ਕਿਸਾਨਾਂ ਨੂੰ ਮਿਲੀ ਸੀ ਉਹ ਖਤਮ ਹੋ ਗਈ ਹੈ । ਇਸ ਨੂੰ ਫਿਰ ਸ਼ੁਰੂ ਕਰਨਾ ਚਾਹੀਦਾ ਹੈ । ਜਿਹੜੇ ਆਲੂ ਕਾਫੀ ਮਾਤਰਾ ਵਿਚ ਹੋਏ ਸਨ ਉਹ ਹੁਣ ਗਲ-ਸੜ੍ਹ ਰਹੇ ਹਨ ਅਤੇ ਜ਼ਾਇਆ ਜਾ ਰਹੇ ਹਨ । ਸਰਕਾਰ ਨੂੰ ਇਹ ਸਾਰੇ ਆਪ ਖਰੀਦ ਲੈਣੇ ਚਾਹੀਦੇ ਸਨ । ਕਿਸਾਨਾਂ ਦਾ ਬੜਾ ਨੁਕਸਾਨ ਹੋ ਰਿਹਾ ਹੈ । ਪੰਜਾਬ ਸਰਕਾਰ ਨੂੰ ਸੈਂਟਰ ਦੀ ਸਰਕਾਰ ਤੇ ਜ਼ੋਰ ਪਾ ਕੇ ਇਸ ਐਕਸਪੋਰਟ ਆਫ ਪੋਟੈਟੋਜ਼ ਦੀ ਪਾਲਿਸੀ ਨੂੰ ਜਾਰੀ ਰਖਵਾਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਟਰੀ ਪਲਾਂਟਿੰਗ ਅਤੇ ਹੈਬੀਟੈਟ ਸਕੀਮ ਲਾਗੂ ਕੀਤੀ ਗਈ। ਇਹ ਸਕੀਮ ਕਿਸ ਕੋਲੋਂ ਸ਼ੁਰੂ ਕਰਵਾਈ ਗਈ? ਉਹ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਮੁੰਡੇ ਕੋਲੋਂ ਸ਼ੁਰੂ ਕਰਵਾਈ ਗਈ ਸੀ । ਮੈਂ ਪੁਛਦਾ ਹਾਂ ਕਿ ਕੀ ਤੁਹਾਨੂੰ ਕੋਈ ਬਜ਼ੁਰਗ ਚੰਗਾ ਜਾਂ ਕੋਈ ਹੋਰ ਚੰਗਾ ਕਿਸਾਨ ,ਜਾਂ ਮਜ਼ਦੂਰ ਨਹੀਂ ਮਿਲ ਸਕਿਆ ਜਿਹੜਾ ਇਹ ਕੰਮ ਨੂੰ ਜਾਣਦਾ ਹੋਵੇ ਅਤੇ ਸਿਰਫ ਉਹ ਹੀ ਜਾਣਦਾ ਸੀ ਜਿਹੜਾ ਕਿ ਏਅਰ ਕੰਡੀਸ਼ਨਡ ਕਮਰੇ ਵਿਚ ਬੈਠਦਾ ਸੀ ? ਕੀ ਉਸ ਨੇ ਕਦੇ ਪਹਿਲੇ ਟਰੀ ਪਲਾਂਟਿੰਗ ਕੀਤੀ ਸੀ? ਉਸ ਦੇ ਆਉਣ ਨਾਲ ਪੰਜਾਬ ਸਰਕਾਰ ਦਾ ਕਿਤਨਾ ਖਰਚ ਹੋਇਆ, ਉਹ ਮੈਂ ਦੱਸਦਾ ਹਾਂ । ਉਸ ਮੁੰਡੇ ਨੂੰ ਹਵਾਈ ਜ਼ਹਾਜ਼ ਰਾਹੀਂ ਲਿਆਂਦਾ ਗਿਆ ਔਰ ਉਸ ਕੋਲੋਂ ਇਕ ਟਰੀ ਗੁਲਾਬਪੁਰ, ਜ਼ਿਲ੍ਹਾ ਬਠਿੰਡੇ ਵਿਖੇ ਲਗਵਾਉਣ ਦੀ ਰਸਮ ਅਦਾ ਕਰਵਾਈ । ਉਸ ਟਰੀ ਲਗਵਾਉਣ ਵਾਸਤੇ ਇਸ ਸਰਕਾਰ ਨੇ 20 ਲੱਖ ਰੁਪਿਆ ਖਰਚ ਕੀਤਾ । ਉਸ ਦੇ ਹਰ ਵਿਜ਼ਿਟ ਦਾ ਬੋਝ ਸਾਡੀ ਸਰਕਾਰ ਉਤੇ 20 ਲੱਖ ਰੁਪਏ ਤੋਂ ਘੱਟ ਨਹੀਂ ਸੀ ਪੈਂਦਾ । ਇਸ ਤਰ੍ਹਾਂ ਇਸ ਪੰਜਾਬ ਦੀ ਸਰਕਾਰ ਨੇ ਉਸ ਨੂੰ ਖੁਸ਼ ਰੱਖਣ ਵਾਸਤੇ ਲੱਖਾਂ ਰੁਪਏ ਬਰਬਾਦ ਕੀਤੇ, ਕਿਉਂਕਿ ਉਹ ਪ੍ਰਧਾਨ ਮੰਤਰੀ ਦਾ ਮੁੰਡਾ ਸੀ । ਮੈਂ ਪੁਛਦਾ ਹਾਂ ਇਨ੍ਹਾਂ ਕੋਲੋਂ ਕਿ ਕੀ ਪੰਜਾਬ ਦੇ ਕਿਸਾਨਾਂ ਨੂੰ ਟਰੀ ਲਗਾਉਣੇ ਭੁਲ ਗਏ ਸਨ, ਕੀ ਉਨ੍ਹਾਂ ਪਹਿਲੇ ਟਰੀ ਕਦੇ ਲਗਵਾਏ ਨਹੀਂ ਸਨ? ਇਨ੍ਹਾਂ ਨੇ ਸੰਜੇ ਗਾਂਧੀ ਨੂੰ ਬੁਲਾ ਕੇ ਰੁਖ ਲਗਵਾਇਆ ਅਤੇ ਲੱਖਾਂ ਰੁਪਏ ਇਸ ਗਰੀਬ ਜਨਤਾ ਦੇ ਬਰਬਾਦ ਕੀਤੇ ਗਏ । ਇਸ ਤਰ੍ਹਾਂ ਵੱਡੇ ਵੱਡੇ ਸਮਾਗਮ ਕਰਕੇ ਰੁਪਏ ਨੂੰ ਬਰਬਾਦ ਕੀਤਾ ਗਿਆ। ਇਸ ਮੁੰਡੇ ਨੇ ਨਾ ਕੇਵਲ ਪੰਜਾਬ ਦਾ ਹੀ ਬੇੜਾ ਗਰਕ ਕੀਤਾ ਹੈ ਬਲਕਿ ਸਾਰੇ ਹਿੰਦੁਸਤਾਨ ਦਾ ਬੇੜਾ ਗਰਕ ਕੀਤਾ ਹੈ। ਇਸ ਰੁਪਏ ਨੂੰ ਬਚਾ ਕੇ ਗਰੀਬ ਜਨਤਾ ਦੀ ਮਦਦ ਕੀਤੀ ਜਾ ਸਕਦੀ ਸੀ।

ਹੁਣ ਮੈਂ ਅਗਲੀ ਗਲ ਕਰਦਾ ਹਾਂ ਕਿ ਦੂਜੇ ਦੇਸ਼ਾਂ ਵਿਚੋਂ ਅੱਛੀ ਕਿਸਮ ਦੀਆਂ ਦੋਗਲੀ ਨਸਲ ਦੀਆਂ ਵਛੇ ਵਛੀਆਂ ਮੰਗਵਾਈਆਂ ਗਈਆਂ ਲੇਕਿਨ ਇਹ ਕਿਸੇ ਗਰੀਬ ਕਿਸਾਨ ਨੂੰ ਨਹੀਂ ਮਿਲੀਆਂ ਬਲਕਿ ਇਹ ਤਾਂ ਮਨਿਸਟਰਾਂ ਦੇ ਰਿਸ਼ਤੇਦਾਰਾਂ ਨੂੰ, ਵਡੇ ਵਡੇ ਜ਼ਿਮੀਦਾਰਾਂ ਨੂੰ, ਜਗੀਰਦਾਰਾਂ ਨੂੰ ਦਿਤੀਆਂ ਗਈਆਂ ਹਨ । ਇਸ ਪ੍ਰੋਗਰਾਮ ਅਧੀਨ ਖਾਸ ਕਰਕੇ ਗਰੀਬ ਹਰੀਜਨਾਂ ਅਤੇ ਗਰੀਬ ਕਿਸਾਨਾਂ ਨੂੰ ਅਤੇ ਕਮਜ਼ੋਰ ਵਰਗ ਦੇ ਲੋਕਾਂ ਨੂੰ ਫਾਇਦਾ ਹੋਣਾ ਚਾਹੀਦਾ ਸੀ ।

[ਸਰਦਾਰ ਜਸਵਿੰਦਰ ਸਿੰਘ ਬਰਾੜ]

ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪਹਿਲੇ ਹਰਾ ਇਨਕਲਾਬ ਲਿਆਂਦਾ ਸੀ ਅਤੇ ਹੁਣ ਸਫੇਦ ਇਨਕਲਾਬ ਲਿਆ ਰਹੇ ਹਾਂ । ਜਿਸ ਤਰ੍ਹਾਂ ਮੈਂ ਪਹਿਲਾਂ ਦਸਿਆ ਹੈ ਕਿ ਇਹ ਦੋਗਲੀ ਕਿਸਮ ਦੀਆਂ ਵੱਛੇ ਵੱਛੀਆਂ ਤਾਂ ਮਨਿਸਟਰਾਂ ਦੇ ਰਿਸ਼ਤੇਦਾਰਾਂ ਨੂੰ ਦਿੰਦੇ ਹਨ ਫਿਰ ਸਫੇਦ ਇਨਕਲਾਬ ਮਨਿਸਟਰਾਂ ਦੇ ਘਰਾਂ ਵਿਚ ਆ ਰਿਹਾ ਹੈ ਜਾਂ ਪੰਜਾਬ ਵਿਚ ਆ ਰਿਹਾ ਹੈ ? ਜੇ ਇਹ ਗਰੀਬ ਲੋਕਾਂ ਨੂੰ ਦੇਣ ਤਾਂ ਸਹੀ ਤਰੀਕੇ ਨਾਲ ਸਫੇਦ ਇਨਕਲਾਬ ਆ ਸਕਦਾ ਹੈ, ਨਹੀਂ ਤਾਂ ਇਹ ਚੰਦ ਆਦਮੀਆਂ ਤਕ ਹੀ ਮਹਿਦੂਦ ਰਹਿ ਜਾਵੇਗਾ । ਇਸ ਕਰਾਸ ਬਰੀਡਿੰਗ ਦੀ ਸਕੀਮ ਦਾ ਸਾਰਿਆਂ ਨੂੰ ਫਾਇਦਾ ਹੋਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਦਸਣੀ ਚਾਹੁੰਦਾ ਹਾਂ ਕਿ ਲਾਲਾ ਜਗਤ ਨਰਾਇਣ ਜਿਹੜਾ ਕਿ ਜਲੰਧਰ ਦੀ ਇਕ ਅਖਬਾਰ ਪੰਜਾਬ ਕੇਸਰੀ ਦਾ ਐਡੀਟਰ ਹੈ, ਜਿਹੜਾ ਕਾਫੀ ਪੁਰਾਣਾ ਕਾਂਗਰਸੀ ਰਿਹਾ ਹੈ ਔਰ ਉਹ ਇਨ੍ਹਾਂ ਦੀਆਂ ਪਾਲਿਸੀਆਂ ਤੋਂ ਤੰਗ ਆ ਕੇ ਇਨ੍ਹਾਂ ਦੀ ਕਾਂਗਰਸ ਪਾਰਟੀ ਨੂੰ ਛੱਡ ਗਿਆ ਸੀ ਉਹ ਸ਼ਰਾਬ ਬੰਦੀ ਦੇ ਹੱਕ ਵਿਚ ਹੈ ਔਰ ਸ੍ਰੀ ਜੈ ਪ੍ਰਕਾਸ਼ ਨਰਾਇਣ ਦੇ ਅਸੂਲਾਂ ਦੇ ਚਲਣ ਵਾਲਾ ਹੈ । ਉਸ ਨੂੰ ਵੀ ਇਨ੍ਹਾਂ ਨੇ ਐਮਰਜੈਂਸੀ ਦੇ ਵਿਚ 19 ਮਹੀਨੇ ਜੇਲ ਵਿਚ ਬੰਦ ਰਖਿਆ ਹੈ । ਜਿਸ ਜੇਲ੍ਹ ਵਿਚ ਉਹ ਸਨ ਉਸੇ ਜੇਲ੍ਹ ਵਿਚ ਮੈਂ ਵੀ ਸੀ। ਉਹ ਸ਼ਰਾਬ ਬੰਦੀ ਪੂਰੀ ਤਰਾਂ ਲਾਗੂ ਕਰਵਾਉਣ ਦੇ ਹੱਕ ਵਿਚ ਹਨ । ਕਹਿੰਦੇ ਤੁਸੀਂ ਵੀ ਹੋ ਕਿ ਸ਼ਰਾਬ ਬੰਦੀ ਹੋਣੀ ਚਾਹੀਦੀ ਹੈ ਪਰ ਤੁਸੀਂ ਲਾਗੂ ਨਹੀਂ ਕਰਦੇ। ਤੁਸੀਂ ਤਾਂ ਸ਼ਰਾਬ ਦੇ ਠੇਕੇ ਕਾਲਜਾਂ ਦੇ ਬਾਹਰ, ਸਕੂਲਾਂ ਦੇ ਬਾਹਰ, ਗੁਰੁਦਵਾਰਿਆਂ ਦੇ ਬਾਹਰ ਅਤੇ ਮੰਦਰਾਂ ਦੇ ਨਾਲ ਖੋਲ੍ਹੇ ਹੋਏ ਹਨ । ਜੇ ਤੁਸੀਂ ਇਸ ਨੂੰ ਬੰਦ ਕਰਨਾ ਚਾਹੰਦੇ ਹੋ ਤਾਂ ਇਸ ਨੂੰ ਸਖਤੀ ਨਾਲ ਲਾਗੂ ਕਰੋ । ਤੁਸੀਂ ਲਾਲਾ ਜਗਤ ਨਰਾਇਣ ਜੀ ਦੀ ਗੱਲ ਤਾਂ ਮੰਨਣੀ ਹੀ ਨਹੀਂ ਹੈ ਨਾ ਤੁਸੀਂ ਉਨ੍ਹਾਂ ਦੀ ਕੋਈ ਗੱਲ ਮੰਨੀ ਹੈ ।

ਪੇਜ 6 ਆਈਟਮ 10 ਤੇ ਲਾਰਜ ਸਕੇਲ ਕੁਰੱਪਸ਼ਨ ਇਨ ਕੁਆਪ੍ਰੇਸ਼ਨ ਬਾਰੇ ਜ਼ਿਕਰ ਕੀਤਾ ਗਿਆ ਹੈ । ਵਜ਼ੀਰ ਸਾਹਿਬ, ਬਲਰਾਮ ਜੀ ਬੈਠੇ ਹਨ ,ਇਹ ਬੜੇ ਸਿਆਣੇ ਹਨ । ਇਨ੍ਹਾਂ ਨੇ ਇਹ ਕਿਹਾ ਸੀ ਕਿ ਕੋਈ ਕੁਰੱਪਸ਼ਨ ਦਾ ਕੇਸ ਕਢਕੇ ਦਿਉ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਮਹਿਕਮੇ ਵਿਚ ਇਨ੍ਹਾਂ ਤੇ ਸਿਧਾ ਇਲਜ਼ਾਮ ਨਹੀਂ ਲਗਦਾ ਨਾ ਹੀ ਲਗਾਉਣਾ ਚਾਹੀਦਾ ਹੈ । ਕੋਆਪਰੇਸ਼ਨ ਦਾ ਅਦਾਰਾ ਅਜਿਹਾ ਹੈ, ਜਿਹੜਾ ਕਿ ਇਨ੍ਹਾਂ ਨੂੰ ਬਦਨਾਮ ਕਰਨ ਵਾਸਤੇ ਦਿਤਾ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਕਿਥੇ ਇਲਜ਼ਾਮ ਨਹੀਂ ਲਗਦਾ ਹੈ । ਇਕ ਲੁਚਾ ,ਲਫੰਗਾ, ਬਦਮਾਸ਼ ਔਰ ਬਦ ਦਿਆਨਤਦਾਰ ਪਰਮਾ ਨੰਦ ਜਿਸ ਕੋਲ ਰਹਿਣ ਵਾਸਤੇ ਕੁਲੀ ਨਹੀਂ ਸੀ ਅੱਜ ਉਹਦੇ ਕੋਲ ਚਾਰ ਟਰੱਕ ਹਨ, ਦੋ ਕੋਠੀਆਂ ਹਨ, ਚਾਰ ਕਾਰਾਂ ਹਨ । ਉਹਦੇ ਕੋਲ 20,000 ਦਾ ਐਡਵਾਂਸ ਸੀ, ਜਦੋਂ ਛਾਪਾ ਮਾਰਿਆ ਗਿਆ । ਇਹ ਦਲੇਰੀ ਕੀਤੀ ਕਿ ਉਹਦੇ ਤੇ ਛਾਪਾ ਮਾਰਿਆ ਗਿਆ ਲੇਕਿਨ ਕਢਣ ਪਾਉਣ ਨੂੰ ਕੁਝ ਨਹੀਂ ਹੈ । ਤੁਹਾਡੇ ਨੋਟਿਸ ਵਿਚ ਲਿਆਂਦਾ ਗਿਆ ਹੈ । ਇਹ ਕੋਆਪ੍ਰੇਸ਼ਨ ਦਾ ਮਹਿਕਮਾ ਬੇਈਮਾਨੀ ਭਰਿਆ ਮਹਿਕਮਾ ਹੈ । ਇਸ ਨਿਕੰਮੇ ਔਰ ਬੇਈਮਾਨ ਆਦਮੀ ਨੇ ਚੌਧਰੀ ਸਾਹਿਬ ਤੇ ਧੱਬਾ ਲਗਾ ਦਿਤਾ ਹੈ । ਇਹ ਪਰਮਾ ਨੰਦ ਕੋਟ ਕਪੂਰਾ ਜੈਤੋਂ ਤੇ ਹੋਰ ਕਈ ਕਮੇਟੀਆਂ ਨੂੰ ਲੁੱਟੀ ਜਾਂਦਾ ਹੈ । ਇਸ ਬਾਰੇ ਮੈਂ ਹਾਊਸ ਵਿਚ ਐਫੀਡੇਵਿਟ ਦੇਣ ਨੂੰ ਤਿਆਰ ਹਾਂ ਔਰ ਜੇ ਮੈਂ ਝੂਠਾ ਹੋਵਾਂ ਤਾਂ ਮੈਨੂੰ ਸਜ਼ਾ ਦਿਤੀ ਜਾ ਸਕਦੀ ਹੈ ।

ਲੈਂਡ ਮਾਰਟਗੇਜ ਬੈਂਕ ਦੀ ਗਲ ਮੈਂ ਕਰਨਾ ਚਾਹੁੰਦਾ ਹਾਂ । ਇੰਡਸਟਰੀਜ਼ ਵਾਸਤੇ ਘੱਟ ਸੂਦ ਤੇ ਕਰਜ਼ਾ ਦਿਤਾ ਜਾਂਦਾ ਹੈ ਅਤੇ ਖੇਤੀ ਬਾੜੀ ਵਾਸਤੇ ਜ਼ਿਆਦਾ ਇਨਟਰੈਸਟ ਤੇ ਕਰਜ਼ਾ ਦਿਤਾ

ਜਾਂਦਾ ਹੈ । ਇੰਜਣ ਦਿਖਾਇਆ ਹੋਰ ਜਾਂਦਾ ਹੈ ਔਰ ਦਿਤਾ ਹੋਰ ਜਾਂਦਾ ਹੈ । ਇਹ ਪ੍ਰਾਈਵੇਟ ਅਦਾਰਿਆ ਰਾਹੀਂ ਕਿਉਂ ਚੀਜ਼ਾਂ ਵੇਚੀਆਂ ਜਾਂਦੀਆਂ ਹਨ । ਬੰਦਿਆ ਨੂੰ ਇੰਜਣ ਦਿਖਾਏ ਹੋਰ ਗਏ ਹਨ ਔਰ ਐਕਚੁਅਲੀ ਦਿਤੇ ਹੋਰ ਗਏ ਹਨ । ਪਰਾਈਵੇਟ ਅਦਾਰੇ ਇਸ ਵਿਚ ਬਹੁਤ ਠਗੀਆਂ ਕਰਦੇ ਹਨ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਮਾਰਕਫੈਡ ਬਾਰੇ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ । ਇਥੇ 30 ਲੱਖ ਦੀ ਪੋਟਾਸ਼ ਦੀ ਖਰੀਦ ਕੀਤੀ ਗਈ ਸੀ । ਇਹ ਕਿਸਾਨਾਂ ਨਾਲ ਧੱਕਾ ਕੀਤਾ ਗਿਆ ਸੀ । ਆਡਿਟ ਵਾਲਿਆਂ ਨੇ ਆਬਜੈਕਸ਼ਨ ਲਿਆ ਪਰ ਕਿਉਂਕਿ ਠੱਗੀ ਮਾਰਨੀ ਸੀ, ਖਾਣਾ ਸੀ, ਘਪਲਾ ਕਰਨਾ ਸੀ, ਇਸ ਲਈ 30 ਲੱਖ ਰੁਪਏ ਦੀ ਪੋਟਾਸ਼ ਖਰੀਦੀ ਗਈ । ਇਹ ਪੋਟਾਸ਼ ਐਗਰੀਕਲਚਰ ਯੂਨੀਵਰਸਟੀ ਵਾਸਤੇ ਖਰੀਦਣੀ ਸੀ । (ਵਿਘਨ) ਚਲੋ ਮੈਂ ਜਾਲੰਧਰ ਵਲ ਆਉਂਦਾ ਹੈ । ਉਸੇ ਆਪਣੇ ਪੁਤ ਪੋਤੀਆਂ ਨੂੰ ਤਕੜਾ ਕੀਤਾ ਕਿਸਾਨਾਂ ਦੇ ਸਿਰ ਤੇ । ਆਡਿਟ ਆਬਜੈਕਸ਼ਨ ਲੱਗਾ । ਯੂਨੀ-ਵਰਸਿਟੀ ਨੇ ਕਿਹਾ ਸੀ ਕਿ ਨਾ ਖਰੀਦੋ 30 ਲੱਖ ਰੁਪਏ ਦੀ, ਘਟ ਰੁਪਏ ਦੀ ਲੈ ਲਉ । ਮੈਂ ਇਸ ਸਿਲ-ਸਿਲੇ ਵਿਚ ਕਿਸੇ ਵਲ ਉਂਗਲ ਨਹੀਂ ਕਰਨੀ ਤੁਸੀਂ ਆਪ ਹੀ ਸਮਝ ਲਉ ।

ਪੇਜ 7 ਆਈਟਮ 11-ਇਥੇ ਕਿਹਾ ਗਿਆ ਸੀ ਕਿ ਸਾਰੇ ਪੰਜਾਬ ਦੀਆਂ ਗਲੀਆਂ ਵਿਚ ਚਾਨਣ ਕਰ ਦਿਤਾ ਹੈ । ਗਵਰਨਰ ਐਡਰਸ ਵਿਚ ਕਿਹਾ ਗਿਆ ਹੈ ਕਿ ਪੰਜਾਬ ਦੇ ਸਾਰੇ ਪਿੰਡਾਂ ਵਿਚ ਬਿਜਲੀ ਦੇ ਦਿਤੀ ਗਈ ਹੈ । ਮੈਂ ਤਾਂ ਕਹਾਂਗਾ ਕਿ ਉਹ ਰੋਸ਼ਨੀ ਕਰ ਗਏ । ਬੜੇ ਚੰਗੇ ਮਨੁਖ ਸਨ । ਹਰ ਇਕ ਗਲੀ ਵਿਚ ਬਿਜਲੀ ਲਗ ਗਈ ਹੈ । ਗਿਆਨੀ ਜੀ ਦਾ ਔਰ ਮੇਰਾ ਇਕੋ ਪਿੰਡ ਹੈ ਜਿਸ ਦਾ ਨਾਂ ਸੰਧਵਾ ਹੈ । ਕੋਈ ਕਮਿਸ਼ਨ ਬਿਠਾ ਦਿਉ ਜਿਹੜਾ ਉਥੇ ਜਾ ਕਿ ਇਹ ਦੇਖੇ ਕਿ ਹਰੀਜਨਾਂ ਦੀਆਂ ਗਲੀਆਂ ਵਿਚ ਕਿੰਨੀ ਬਿਜਲੀ ਲਗੀ ਹੈ ਉਹ ਪਤਾ ਕਰੇ ਕਿ ਸਾਡੇ ਪਿੰਡ ਵਿਚ ਦੀ ਸਾਰੀਆਂ ਗਲੀਆਂ ਵਿਚ ਬਿਜਲੀ ਲਗ ਗਈ ਹੈ ਜਾਂ ਨਹੀਂ ? ਜੇ ਮੁੱਖ ਮੰਤਰੀ ਦੇ ਪਿੰਡ ਵਿਚ ਹੀ ਬਿਜਲੀ ਨਹੀਂ ਪਹੁੰਚੀ ਤਾਂ ਕਿਸੇ ਹੋਰ ਪਿੰਡ ਵਿਚ ਬਿਜਲੀ ਕਿਸ ਤਰ੍ਹਾਂ ਪਹੁੰਚ ਗਈ ਹੋਣੀ ਹੈ । ਇਹ ਸਰਾਸਰ ਫਰੇਬ ਕੀਤਾ ਹੈ, ਧੋਖਾ ਕੀਤਾ ਗਿਆ ਹੈ । (ਵਿਘਨ )

ਪੇਜ 8 ਆਈਟਮ 12 ਵਿਕਟਿਮਜ਼ ਆਫ ਨੈਚੂਰਲ ਕੇਲੈਮਿਟੀਜ਼ । ਬਾਰਸ਼ਾਂ ਹੁੰਦੀਆਂ ਹਨ, ਫਲਡਜ਼ ਆਉਂਦੇ ਹਨ । ਫਿਰੋਜ਼ਪੁਰ ,ਅੰਮ੍ਰਿਤਸਰ ਅਤੇ ਹੋਰ ਕਈ ਜ਼ਿਲ੍ਹਿਆ ਵਿਚ ਇਹ ਨੈਚੂਰਲ ਕੇਲੈਮਿਟੀ ਆਈ ਹੈ । ਪਰ ਦੇਖਣ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਨੂੰ ਮੁਆਵਜ਼ਾ ਕੀ ਦਿਤਾ ਗਿਆ ਹੈ । ਇਕ ਰੁਪਏ ਵਿਚੋਂ ਦੋ ਪੈਸੇ । ਜੇ ਪ੍ਰੋਪੋਰਸ਼ਨੇਟਲੀ ਤੌਰ ਤੇ ਵੇਖੀਏ ਤਾਂ ਰੁਪਏ ਵਿਚੋਂ ਧੇਲਾ ਹੀ ਬਣਦਾ ਹੈ। ਫਿਰੋਜ਼ਪੁਰ ਜਾਲੰਧਰ ਔਰ ਗੁਰਦਾਸਪੁਰ ਵਿਚ ਗੜੇ ਪਏ । ਪਰ ਉਥੇ ਦੇ ਲੋਕਾਂ ਨੂੰ ਜਿਨਾਂ ਦਾ ਨੁਕਸਾਨ ਹੋਇਆ ਉਨ੍ਹਾਂ ਨੂੰ ਦਿਤਾ ਕੀ ਗਿਆ ? ,ਰੁਪਏ ਵਿਚੋਂ ਇਕ ਧੇਲਾ । ਉਨ੍ਹਾਂ ਗਰੀਬ ਲੋਕਾਂ ਦੀਆਂ ਕਣਕਾਂ ਮਾਰੀਆਂ ਗਈਆਂ । ਉਨ੍ਹਾਂ ਦੇ ਘਰ ਢਹਿ ਗਏ । ਪਸ਼ੂ ਮਾਰੇ ਗਏ ਅਤੇ ਸਭ ਕੁਝ ਰੁੜ ਗਿਆ ਪਰ ਮਿਲਿਆ ਕੀ? ਉਨ੍ਹਾਂ ਨੂੰ ਸਿਰਫ ਧੇਲਾ ਰੁਪਏ ਮਗਰ । ਇਹ ਬਹੁਤ ਬੇ—ਇਨਸਾਫੀ ਹੋਈ ਹੈ ਉਨ੍ਹਾਂ ਲੋਕਾਂ ਦੇ ਨਾਲ ।

ਇਥੇ ਕਿਹਾ ਗਿਆ ਹੈ ਕਿ ਕਿਸਾਨਾਂ ਨੂੰ ਬੋਨਸ ਦਿਤਾ ਗਿਆ ਹੈ । ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਸਾਹਮਣੇ ਬੈਠੇ ਹਨ ਇਹ ਤਾਂ ਰਹਿੰਦੇ ਹਨ ਏਅਰ ਕੰਡੀਸ਼ਨਡ ਬੰਗਲਿਆਂ ਵਿਚ ਅਤੇ ਉਨ੍ਹਾਂ ਗਰੀਬ ਕਿਸਾਨਾਂ ਨੂੰ ਕੁਝ ਵੀ ਨਹੀਂ ਦਿਤਾ ਗਿਆ ਹੈ । ਇਕ ਮੈਂ ਕਾਲ ਅਟੈਨ-ਸ਼ਨ ਨੋਟਿਸ ਵੀ ਦਿਤਾ ਸੀ ਕਿ ਢਹਿਪਈ ਪਿੰਡ ਵਿਚ ਇਕ ਕਾਂਗਰਸੀ ਨੇ ਨਹਿਰ ਤੁੜਵਾਈ ਹੈ । ਉਥੇ ਸਾਰੇ ਹਰੀਜਨਾਂ ਦੇ ਵੇਹੜੇ ਢਹਿ ਗਏ । ਰੀਪੀਟਿਡ ਰਿਕੁਐਸਟਸ ਦੇ ਬਾਵਜੂਦ ਵੀ ਉਨ੍ਹਾਂ ਕੋਲ ਕੋਈ ਅਫਸਰ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਨਹੀਂ ਭੇਜਿਆ ਗਿਆ ਹੈ। ਉਸ ਤੇ ਕੋਈ ਮੁਕੱਦਮਾਂ ਤਕ ਦਰਜ ਨਹੀਂ ਕੀਤਾ ਗਿਆ ਹੈ । ਉਥੇ ਸਾਰੇ ਘਰ ਹਰੀਜਨਾਂ ਦੇ ਢਹਿ ਗਏ ਹਨ (ਘੰਟੀ) ਹੋਰ ਕਈ ਜਗ੍ਹਾ ਤੇ ਫਲਡਜ਼ ਆਏ ਪਰ ਉਨ੍ਹਾਂ ਤੋਂ ਪੀੜਤ ਲੋਕਾਂ ਲਈ ਵੀ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੀ ਦਸ ਦਿਉ ਤੁਹਾਡੇ ਜ਼ਿਲ੍ਹੇ ਫਿਰੋਜ਼ਪੁਰ ਵਿਚ ਐਨੇ ਹੜ੍ਹ ਆਏ ਕੀ ਉਥੇ ਤੁਹਾਡੇ ਚਾਚੇ, ਤਾਏ, ਭਰਾ ,ਆਦਿ ਕਿਸੇ ਨੂੰ ਵੀ ਕੋਈ ਮੁਆਵਜ਼ਾ ਦਿਤਾ ਗਿਆ ਹੈ ? ਜੇ ਦਿਤਾ ਗਿਆ ਹੈ ਤਾਂ ਉਹ ਕੀ ਦਿਤਾ ਗਿਆ ਹੈ । ਇਸ ਬਾਰੇ ਤੁਹਾਨੂੰ ਚੰਗੀ ਤਰ੍ਹਾਂ ਨਾਲ ਪਤਾ ਹੈ । ਤੁਹਾਡੇ ਪ੍ਰਧਾਨ ਦੇ ਕਹਿਣ ਦੇ ਬਾਵਜੂਦ ਕਿ ਘਰ ਘਰ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ ਇਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ ਹੈ । ਇਨ੍ਹਾਂ ਨੇ ਇਹਦੇ ਵਿਚ ਫਰੇਬ ਕੀਤਾ ਹੈ , ਇਹਦੇ ਵਿਚ ਠੱਗੀ ਕੀਤੀ ਗਈ ਹੈ।

ਪੇਜ 11 ਆਈਟਮ 16 ਇਹਦੇ ਵਿਚ ਕਿਹਾ ਗਿਆ ਹੈ ਕਿ ਸੜਕਾਂ ਬਣਾਈਆਂ ਗਈਆਂ ਹਨ। ਯੂਨਾਈਟਡ ਫਰੰਟ ਗੌਰਮਿੰਟ ਨੇ ਸੜਕਾਂ ਬਣਾਈਆਂ । ਸਰਦਾਰ ਲਛਮਣ ਸਿੰਘ ਗਿੱਲ ਨੇ ਸੜਕਾਂ ਬਣਾਈਆਂ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੜਕਾਂ ਬਣਾਈਆਂ। ਇਸ ਗੌਰਮਿੰਟ ਨੇ ਤਾਂ ਐਨਾਂ ਵੀ ਨਹੀਂ ਕੀਤਾ ਕਿ ਮਜ਼ਦੂਰਾਂ ਨੂੰ ਮਜ਼ਦੂਰੀ ਮਿਲ ਸਕੇ । ਇਸ ਸਰਕਾਰ ਨੇ ਸੜਕਾਂ ਬਣਾਈਆਂ ਨਹੀਂ ਬਲਕਿ ਸੜਕਾਂ ਨੂੰ ਤੋੜਿਆ ਹੈ । ਇਨ੍ਹਾਂ ਨੇ ਤਾਂ ਕਿਸੇ ਸੜਕ ਨੂੰ ਚੌੜਿਆਂ ਤਕ ਨਹੀਂ ਕੀਤਾ ਜਿਸ ਤੇ ਕਾਰ ਜਾਂ ਜੀਪ ਜਾਂ ਟਰੈਕਟਰ ਆਦਿ ਚੰਗੀ ਤਰ੍ਹਾਂ ਨਾਲ ਚਲ ਸਕਣ । ਇਨ੍ਹਾਂ ਨੇ ਕਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਮਾਰਗ ਲਈ 640 ਕਿਲੋ ਮੀਟਰ ਸੜਕਾਂ ਬਣੀਆਂ ਹਨ । ਪਰ ਅਸਲ ਵਿਚ ਗਲ ਤਾਂ ਠੀਕ ਇਹ ਹੈ ਕਿ ਇਨ੍ਹਾਂ ਦੇ ਰਾਜ ਵਿਚ ਤਾਂ ਕੇਵਲ 40 ਕਿਲੋ ਮੀਟਰ ਸੜਕਾਂ ਹੀ ਬਣੀਆਂ ਹਨ ਅਤੇ ਬਾਕੀ ਦੀਆਂ 600 ਕਿਲੋ ਮੀਟਰ ਸੜਕਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਰਾਜ ਵਿਚ ਹੀ ਬਣੀਆਂ ਸਨ ।

ਬਹੁਤ ਚੰਗਾ ਕੰਮ ਕੀਤਾ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ । ਪਰ ਇਸ ਦੀ ਐਨੀ ਭੈੜੀ ਹਾਲਤ ਹੈ ਕਿ ਉਸ ਉਤੇ ਕੋਈ ਚੱਲ ਨਹੀਂ ਸਕਦਾ । ਗੁਰੂ ਗੋਬਿੰਦ ਸਿੰਘ ਮਾਰਗ ਪੂਰਾ ਚੌੜਾ ਹੋਣਾ ਚਾਹੀਦਾ ਹੈ । ਇਹ ਮਾਰਗ ਮਾਲ ਰੋਡ ਵਰਗਾ ਚੌੜਾ ਹੋਣਾ ਚਾਹੀਦਾ ਹੈ । ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਗਿਆ, ਬੜੀ ਚੰਗੀ ਗੱਲ ਹੈ ਲੇਕਿਨ ਇਹ ਜਿਹੜਾ ਐਨਾ *** ਕੀਤਾ ਗਿਆ ਹੈ ਇਹ ਨਹੀਂ ਕਰਨਾ ਚਾਹੀਦਾ । ਉਸ ਦਾ ਤੁਸੀਂ ਉਤਨਾ ਨਾਮ ਲੈਣਾ ਸੀ, ਜਿਤਨਾ ਤੁਸੀਂ ਬਣਾਇਆ ਹੈ ।

ਇਸ ਤੋਂ ਅੱਗੇ ਮੈਂ ਟਰਾਂਸਪੋਰਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਟਰਾਂਸਪੋਰਟ ਬਾਰੇ ਕੀ ਕੀਤਾ ਗਿਆ। ਟਰਾਂਸਪੋਰਟ ਦੀਆਂ ਬੱਸਾਂ ਦੀ ਬਹੁਤ ਮੰਦੀ ਹਾਲਤ ਹੈ । ਸਫਰ ਨਹੀਂ ਕਰ ਸਕਦੇ । ਡਰਾਈਵਰਾਂ ਨੂੰ ਵੇਲੇ ਸਿਰ ਤਨਖਾਹਾਂ ਨਹੀਂ ਮਿਲਦੀਆਂ, ਕੰਡਕਟਰਾਂ ਦਾ ਬੁਰਾ ਹਾਲ ਹੈ। ਵੇਜ ਫਰੀਜ਼ ਕੀਤੀ ਗਈ। ਉਹ ਵਿਚਾਰੇ ਡਿਮਾਂਸਟਰੇਸ਼ਨ ਨਹੀਂ ਸੀ ਕਰ ਸਕਦੇ। ਬੱਸਾਂ ਦੀ ਹਾਲਤ ਐਨੀ ਮਾੜੀ ਹੈ ਕਿ ਕੋਟ ਕਪੂਰੇ ਤੋਂ ਚੜ੍ਹਕੇ ਤੁਸੀਂ ਚੰਡੀਗੜ੍ਹ ਨਹੀਂ ਆ ਸਕਦੇ । ਸਰਕਾਰ ਨੇ ਪ੍ਰਾਈਵੇਟ ਅਦਾਰਿਆਂ ਨੂੰ ਬਿਲਕੁਲ ਪਰਮਿਟ ਨਹੀਂ ਦਿਤੇ । ਇਥੇ ਵੱਡੇ ਵੱਡੇ ਸੱਜਣ ਉਧਰ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬੈਠੇ ਹਨ ਉਨ੍ਹਾਂ ਨੂੰ ਪਰਮਿਟ ਦਿਤੇ ਗਏ । ਉਨ੍ਹਾਂ ਨੂੰ ਟਰੱਕਾਂ ਦੇ ਪਰਮਿਟ ਦਿਤੇ ਗਏ । ਉਹ ਸਾਰੇ ਹਿੰਦੁਸਤਾਨ ਵਿਚ ਜਾ ਸਕਦੇ ਹਨ । ਪਰ ਥੋੜੇ ਪੈਸੇ ਵਾਲਿਆਂ ਨੂੰ ਪਰਮਿਟ ਨਹੀਂ ਦਿਤੇ ਗਏ । ਵੱਡੇ ਵੱਡੇ ਆਦਮੀਆਂ ਨੂੰ ਕਈ ਕਈ ਪਰਮਿਟ ਦਿਤੇ ਗਏ ਉਨ੍ਹਾਂ ਨੂੰ ਕਲਕੱਤਾ, ਬੰਬਈ, ਰਾਜਿਸਥਾਨ, ਹਿਮਾਚਲ ਪ੍ਰਦੇਸ਼ ਆਦਿ ਦੇ ਪਰਮਿਟ ਦਿਤੇ ਗਏ । ਕੀ ਇਹ ਛੋਟੇ

**Expunged as ordered by the Chair.

ਟਰਾਂਸਪੋਰਟਰਾਂ ਨਾਲ ਅਨਿਆਏ ਨਹੀਂ ਤਾਂ ਹੋਰ ਕੀ ਹੈ? ਮੈਂ ਇਥੇ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿ ਪਰਮਿਟ ਕਿਸ ਕਿਸ ਨੂੰ ਦਿਤੇ ਗਏ । ਇਹ ਜਿਹੜੀ ਅੰਬਾਲਾ ਬੱਸ ਸਿੰਡੀਕੇਟ ਹੈ, ਉਸ ਨੂੰ ਜ਼ਿਆਦਾ ਪਰਮਿਟ ਦਿਤੇ ਗਏ । ਉਹ ਇਸ ਕਰਕੇ ਕਿ ਇਲੈਕਸ਼ਨਾਂ ਵਾਸਤੇ ਚੰਦਾ ਚਾਹੀਦਾ ਸੀ ।

ਹੁਣ ਮੈਂ ਇਸ ਦੇ ਸਫਾ ਨੰ: 12 ਵੱਲ ਆਉਂਦਾ ਹਾਂ । ਇਸ ਵਿਚ ਇੰਡਸਟਰੀਅਲ ਡਿਵੈਲ-ਪਮੈਂਟ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਦੱਸਦਾ ਹਾਂ ਕਿ ਪੰਜਾਬ ਵਿਚ ਇੰਡਸਟਰੀਅਲ ਡਿਵੈਲਪਮੈਂਟ ਕੀ ਹੋਈ। 30 ਫੋਕਲ ਪੁਆਇੰਟਸ ਬਣਾਏ ਗਏ, ਬੜਾ ਚੰਗਾ ਕੰਮ ਕੀਤਾ । ਲੇਕਿਨ ਬਣੇ ਕਿੰਨੇ ਹਨ? ਸਿਰਫ 4 ਫੋਕਲ ਪੁਆਇੰਟ ਬਣੇ ਹਨ ਅਤੇ ਉਹ ਵੀ ਸਰਕਾਰੀ ਅਦਾਰੇ ਵਿਚ ਨਹੀਂ ਬਣੇ । ਇਹ ਫੋਕਲ ਪੁਆਇੰਟ ਇਨ੍ਹਾਂ ਦੇ ਅਫਸਰਾਂ ਅਤੇ ਵਜ਼ੀਰਾਂ ਦੇ ਰਿਸ਼ਤੇਦਾਰਾਂ ਨੇ ਬਣਾਏ ਹਨ । ਇਹ ਪ੍ਰਾਈਵੇਟ ਅਦਾਰਿਆਂ ਵਿਚ ਬਣੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਮੇਰੇ ਪਿੰਡ ਵਿਚ ਇਕ ਮਾਰਕਫੈਡ ਦਾ ਕਾਰਖਾਨਾ ਲੱਗ ਰਿਹਾ ਹੈ । ਬੜਾ ਚੰਗਾ ਕੰਮ ਹੈ । ਲੇਕਿਨ ਪਤਾ ਨਹੀਂ ਇਲੈਕਸ਼ਨਾਂ ਵਿਚ ਕੀ ਹੋਇਆ, ਹੁਣ 15 ਦਿਨ ਹੋ ਗਏ ਹਨ ਇੱਟਾਂ ਲੱਗਣੀਆਂ ਹੱਟ ਗਈਆਂ ਹਨ । ਇਸੇ ਤਰ੍ਹਾਂ ਹੀ ਫਰੀਦਾਬਾਦ ਤੋਂ ਮੈਡੀਕਲ ਕਾਲਜ ਲਿਆਂਦਾ ਗਿਆ । ਇਸ ਨੂੰ ਕਈ ਸਾਲ ਹੋ ਗਏ ਪਰ ਮੈਡੀਕਲ ਕਾਲਜ ਦੀ ਇਟ ਨਹੀਂ ਲੱਗੀ । ਜ਼ਮੀਨ ਐਕੁਆਇਰ ਨਹੀਂ ਕੀਤੀ । ਮੈਡੀਕਲ ਦੇ ਸਟੂਡੈਂਟਸ ਭਟਕਦੇ ਫਿਰਦੇ ਹਨ ਪਰ ਉਨ੍ਹਾਂ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ । ਹਾਲਾਂ ਤੱਕ ਉਸ ਮੈਡੀਕਲ ਕਾਲਜ ਦੀ ਬਿਲਡਿੰਗ ਨਹੀਂ ਬਣਾਈ ਗਈ । ਮਾਰਕਫੈਡ ਵਲੋਂ ਕਾਰਖਾਨਾ ਬਣਾਇਆ ਜਾ ਰਿਹਾ ਸੀ, ਉਹ ਵੀ ਬੰਦ ਹੋ ਗਿਆ । ਫੋਕਲ ਪੁਆਇੰਟ ਸਿਰਫ 4 ਬਣੇ ਹਨ । ਇਹ ਵੀ ਫੋਕਲ ਪੁਆਇੰਟਸ ਪ੍ਰਾਈਵੇਟ ਅਦਾਰਿਆਂ ਨੂੰ ਦਿਤੇ ਗਏ ਹਨ । ਕੋਈ ਕੰਮ ਪੂਰਾ ਨਹੀਂ ਕੀਤਾ ਗਿਆ । ਸਾਡੇ ਪਿੰਡ ਵਿਚ ਜਿਹੜਾ ਕਾਰਖਾਨਾ ਬਣਨਾ ਹੈ ਉਹ ਵੀ ਇਕ ਬਾਣੀਏ ਨੂੰ ਦਿਤਾ ਗਿਆ । ਉਸ ਕਾਰਖਾਨੇ ਨੂੰ ਸਰਕਾਰ ਵੀ ਲਾ ਸਕਦੀ ਸੀ । ਗਰੀਬਾਂ ਨੂੰ ਕੋਈ ਪਰਮਿਟ ਨਹੀਂ ਦਿਤੇ ਗਏ । ਮਜ਼ਦੂਰਾਂ ਦੇ ਵੇਜ ਫਰੀਜ਼ ਹੋਏ । ਗਰੀਬ ਮਜ਼ਦੂਰਾਂ ਦਾ ਬੁਰਾ ਹਾਲ ਹੈ । ਇਹ ਗਰੀਬ ਮਾਰੂ ਸਰਕਾਰ ਹੈ । ਇਹ ਸਰਕਾਰ ਸੋਸ਼ਲਿਜ਼ਮ ਨਹੀਂ ਲਿਆ ਸਕਦੀ । ਸੋਸ਼ਲਿਜ਼ਮ ਸ੍ਰੀ ਜਗਜੀਵਨ ਰਾਮ, ਮੁਰਾਰ ਜੀ ਡਿਸਾਈ, ਸ੍ਰੀ ਜੈ ਪ੍ਰਕਾਸ਼ ਨਰਾਇਣ ਲਿਆਉਣਗੇ ।

ਹੁਣ ਮੈਂ ਕੰਬਾਈਨਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਕੰਬਾਈਨਾਂ ਬਣਾਉਣੀਆਂ ਚਾਹੀਦੀਆਂ ਹਨ । ਮਾਰਕਫੈਡ ਕੰਬਾਈਨਾਂ ਬਣਾਉਂਦੀ ਹੈ । ਪਰ ਇਨ੍ਹਾਂ ਨੇ ਬਣਾਉਣ ਦਾ ਹੁਕਮ ਪ੍ਰਾਈਵੇਟ ਆਦਾਰਿਆਂ ਨੂੰ ਦੇ ਦਿਤਾ । ਪ੍ਰਾਈਵੇਟ ਲਾਈਸੈਂਸ ਜਾਰੀ ਕੀਤੇ ਗਏ । ਅਮੀਰ ਨੂੰ ਹੋਰ ਅਮੀਰ ਕੀਤਾ ਗਿਆ ਹੈ ।

ਇਸ ਦੇ ਬਾਅਦ ਹੁਣ ਮੈਂ ਇੰਪਲਾਇਮੈਂਟ ਵੱਲ ਆਉਂਦਾ ਹਾਂ । ਇਹ ਆਈਟਮ ਨੰ: 18 ਸਫਾ ਨੰ: 14 ਤੇ ਹੈ। ਇਨ੍ਹਾਂ ਨੇ ਕਿਹਾ ਕਿ ਨੈਸ਼ਨਲ ਇਮਪਲਾਇਮੈਂਟ ਸਕੀਮ ਅਨੁਸਾਰ 10 ਹਜ਼ਾਰ ਨੂੰ ਇਮਪਲਾਏ ਕੀਤਾ ਹੈ, ਪੰਜਾਬ ਵਿਚ । ਇਹ ਬੜੇ ਸ਼ਰਮ ਦੀ ਗੱਲ ਹੈ ਕਿ ਪੰਜਾਬ ਵਿਚ ਕੋਈ 1 ਲੱਖ ਦੇ ਕਰੀਬ ਪੜ੍ਹੇ ਲਿਖੇ ਨੌਜਵਾਨ ਵੇਹਲੇ ਭਟਕਦੇ ਫਿਰਦੇ ਹਨ ਪਰ ਇਹ ਕਹਿੰਦੇ ਹਨ ਕਿ 10 ਹਜ਼ਾਰ ਨੂੰ ਇਮਪਲਾਏ ਕੀਤਾ ਹੈ । ਮੈਂ ਸਰਕਾਰ ਨੂੰ ਸੁਝਾਓ ਦਿੰਦਾ ਹਾਂ ਕਿ ਇਨ੍ਹਾਂ ਪੜ੍ਹੇ ਲਿਖੇ ਨੌਜਵਾਨਾਂ ਨੂੰ ਇੰਪਲਾਇਮੈਂਟ ਅਲਾਊਂਸ ਦੇਣਾ ਚਾਹੀਦਾ ਹੈ । ਇਹ ਮੇਰਾ ਸੁਝਾਓ ਹੈ । ਪੜ੍ਹੇ ਲਿਖੇ ਨੌਜਵਾਨ ਵਰਗ ਦਾ ਕੁਝ ਖਿਆਲ ਕਰੋ ਕਿਤੇ ਉਹ ਵਿਗੜ ਨਾ ਜਾਣ । ਉਹ ਤੁਹਾਡੇ ਬੱਚੇ ਬੱਚੀਆਂ ਹਨ । ਕੱਲ ਨੂੰ ਉਨ੍ਹਾਂ ਨੇ ਅੱਗੇ ਆਉਣਾ ਹੈ । ਪਰ ਇਨ੍ਹਾਂ ਨੇ ਕੀਤਾ ਕੀ ਹੈ ਕਿਸੇ ਨੂੰ ਨਕਸਲਬਾੜੀ ,ਕਿਸੇ ਨੂੰ ਆਨੰਦ ਮਾਰਗੀਏ ਕਹਿਕੇ ਕਿਸੇ ਨੂੰ ਡੀ. ਆਈ. ਆਰ. ਅਧੀਨ, ਕਿਸੇ ਨੂੰ ਕਿਸੇ ਦਫਾ ਅਧੀਨ ਪਕੜ ਕੇ ਜੇਲ੍ਹਾਂ ਵਿਚ ਸੁਟ

(ਸਰਦਾਰ ਜਸਵਿੰਦਰ ਸਿੰਘ ਬਰਾੜ)

ਦਿੱਤਾ। 8 ਬੰਦੇ ਹਾਲਾਂ ਵੀ ਡੀ. ਆਈ. ਆਰ. ਥੱਲੇ ਫਿਰੋਜ਼ਪੁਰ ਜੇਲ੍ਹ ਵਿਚ ਹਨ । ਫਿਰ ਇਹ ਕਹਿੰਦੇ ਹਨ ਕਿ ਮਜ਼ਦੂਰਾਂ ਨੂੰ ਫੈਕਟਰੀਆਂ ਵਿਚ ਹੱਕ ਦਿਆਂਗੇ । ਮੈਨੂੰ ਇਹ ਦੱਸਣ ਕਿ ਕਿਹੜੇ ਮਜ਼ਦੂਰ ਨੂੰ ਕਿਸੇ ਫੈਕਟਰੀ ਵਿਚ ਹਿੱਸੇਦਾਰ ਬਣਾਇਆ ਹੈ । ਕਿਸੇ ਫੈਕਟਰੀ ਵਿਚ ਹਿੱਸੇਦਾਰ ਨਹੀਂ ਬਣਾਇਆ । ਮਜ਼ਦੂਰਾਂ, ਮੁਲਾਜ਼ਮਾਂ ਅਤੇ ਟੀਚਰਾਂ ਆਦਿ ਦੀਵੇਜ ਫਰੀਜ਼ ਕਰ ਦਿਤੀ। ਉਨ੍ਹਾਂ ਨੂੰ ਮੈਡੀਕਲ ਅਲਾਊਂਸ ਨਹੀਂ ਦਿਤਾ। ਹਾਊਸ ਰੈਂਟ ਨਹੀਂ ਦਿਤਾ। ਪਰ ਕੀਤਾ ਕੀ? ਲੋਕਰਾਜ ਨੂੰ ਕਤਲ ਕਰ ਦਿਤਾ ਗਿਆ । ਉਨ੍ਹਾਂ ਦਾ ਡਿਮਾਂਸਟਰੇਸ਼ਨ ਕਰਨ ਦਾ ਹੱਕ ਖੋਹ ਲਿਆ । ਪਰ ਇਹ ਪੰਜਾਬੀਆਂ ਨੂੰ ਕਰੈਡਿਟ ਜਾਂਦਾ ਹੈ, ਇਹ ਅਕਾਲੀ ਪਾਰਟੀ ਨੂੰ ਕਰੈਡਿਟ ਜਾਂਦਾ ਹੈ, ਇਹ ਜਨਤਾ ਪਾਰਟੀ ਨੂੰ ਕਰੈਡਿਟ ਜਾਂਦਾ ਹੈ ਜਿਨ੍ਹਾਂ ਨੇ ਉਸ ਡਿਕਟੇਟਰਸ਼ਿਪ ਨੂੰ ਤੈਸ਼ ਨੈਸ਼ ਕਰ ਦਿਤਾ ਅਤੇ ਮੁਲਾਜ਼ਮਾਂ ਨੂੰ ਉਨ੍ਹਾਂ ਦੇ ਹੱਕ ਦਿਵਾਏ । ਕੋਟ-ਕਪੂਰੇ ਵਿਚ ਟੀਚਰਾਂ ਨੇ ਰੈਲੀ ਕੀਤੀ। ਅਸੀਂ ਕਿਹਾ ਕਿ ਅਸੀਂ ਪੈਸੇ ਤਾਂ ਨਹੀਂ ਦੇ ਸਕਦੇ, ਪੈਸੇ ਤਾਂ ਕਾਂਗਰਸ ਕੋਲ ਹਨ ਪਰ ਸਾਡਾ ਤਨ, ਸਾਡਾ ਸਰੀਰ ਇਹ ਤੁਹਾਡੇ ਨਾਲ ਹੈ। (ਤਾੜੀਆਂ) ਅਸੀਂ ਕਾਂਗਰਸ ਦੇ ਕਾਲੇ ਰਾਜ, ਕਾਲੇ ਇਤਿਹਾਸ, ਮੀਸਾ ਵਰਗੇ ਕਾਲੇ ਕਾਨੂੰਨ ਤੋਂ ਉਨ੍ਹਾਂ ਨੂੰ ਛੁਟਕਾਰਾ ਦਿਵਾਇਆ । ਇਹ ਸਾਰਾ ਕਰੈਡਿਟ ਜਨਤਾ ਪਾਰਟੀ ਨੂੰ ਜਾਂਦਾ ਹੈ, ਜਿਸ ਨੇ ਮੁਲਕ ਨੂੰ ਡਿਕਟੇਟਰਸ਼ਿਪ ਤੋਂ ਬਚਾਇਆ ਹੈ ।

ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਜ਼ਮੀਨ ਦੇਣੀ ਹੈ । ਬੜੀ ਚੰਗੀ ਗੱਲ ਹੈ, ਹਰੀਜਨਾਂ ਨੂੰ ਜ਼ਮੀਨ ਦਿਤੀ ਜਾਵੇ । ਪਰ ਮੈਂ ਗਿਆਨੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਕੁਝ ਨਹ ਮਿਲਿਆ। ਉਨ੍ਹਾਂ ਨੂੰ ਜ਼ਮੀਨ ਨਹੀਂ ਮਿਲੀ। ਮੈਂ ਆਪਣੇ ਜ਼ਿਲ੍ਹੇ ਦੀ ਗੱਲ ਕਰਦਾ ਹਾਂ । ਉਥੇ ਹਰੀਜਨਾਂ ਦਾ ਪਿੰਡ ਹੈ, ਜਿਨ੍ਹਾਂ ਨੂੰ ਜ਼ਮੀਨ ਅਲਾਟ ਕੀਤੀ ਗਈ। ਬੜੀ ਚੰਗੀ ਗੱਲ ਹੈ । ਲੇਕਿਨ ਉਹ ਉਨ੍ਹਾਂ ਵਿਚਾਰਿਆਂ ਕੋਲ ਨਹੀਂ ਰਹੀ। ਪਤਾ ਨਹੀਂ ਕਿਸ ਪਾਸੇ ਤੋਂ ਟੱਲੀ ਵੱਜ ਗਈ ਅਤੇ ਉਹ ਜ਼ਮੀਨ 3 ਲੱਖ ਰੁਪਏ ਵਿਚ ਟੁਟ ਗਈ ਅਤੇ ਹਰੀਜਨਾਂ ਨੂੰ ਕੁਝ ਨਹੀਂ ਮਿਲਿਆ । ਫਿਰ ਇਹ ਕਹਿੰਦੇ ਹਨ ਕਿ ਹਰੀਜਨਾਂ ਨੂੰ ਪਲਾਟ ਦੇਣੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸੰਧਵਾਂ ਪਿੰਡ ਦੀ ਗੱਲ ਕਰਦਾ ਹਾਂ। ਉਥੇ ਜਿਹੜੇ ਅਕਾਲੀ ਪਾਰਟੀ, ਜਨਤਾ ਪਾਰਟੀ ਅਤੇ ਸੀ. ਐਫ. ਡੀ. ਨਾਲ ਤੁਅੱਲਕ ਰੱਖਦੇ ਸਨ, ਉਨ੍ਹਾਂ ਨੂੰ ਪਲਾਟ ਨਹੀਂ ਮਿਲੇ । ਮੇਰੇ ਪਿੰਡ ਵਿਚ ਕਿਸੇ ਹਰੀਜਨ ਨੂੰ ਕੋਈ ਜ਼ਮੀਨ ਨਹੀਂ ਦਿਤੀ ਗਈ। ਮੈਂ ਆਪਣੇ ਕੋਲੋਂ ਜ਼ਮੀਨ ਦਿਤੀ ਜਿਸ ਦੀ ਕੀਮਤ 50 ਹਜ਼ਾਰ ਰੁਪਿਆ ਏਕੜ ਹੈ । ਪਰ ਸਰਕਾਰ ਨੇ ਕੁਝ ਨਹੀਂ ਕੀਤਾ । ਇਥੇ ਹਰੀਜਨ ਮੈਂਬਰ ਹੁਣ ਸੌਂ ਰਹੇ ਹਨ । (ਹਾਸਾ) (ਘੰਟੀ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਵਾਈਂਡ ਅੱਪ ਕਰੋ ਜੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ 10 ਮਿੰਟ ਹੋਰ ਲਵਾਂਗਾ ਜੀ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬਹੁਤਾ ਸਮਾਂ ਲੈ ਲਿਆ ਹੈ, ਹੁਣ ਤੁਸੀਂ 5 ਮਿੰਟਾਂ ਵਿਚ ਖ਼ਤਮ ਕਰੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਆਪਣੀ ਸਾਰੀ ਪਾਰਟੀ ਦਾ ਟਾਈਮ ਲਵਾਂਗਾ, ਤੁਹਾਨੂੰ ਇਸ ਵਿਚ ਕੀ ਤਕਲੀਫ ਹੈ । ਮੈਂ ਗਲਤ ਗੱਲ ਨਹੀਂ ਮੰਨਦਾ ।

**ਸ੍ਰੀ ਪ੍ਰੇਮ ਗੁਪਤਾ**: ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਬਰਾੜ ਜੀ ਜਦ ਬੋਲ ਰਹੇ ਸਨ ਤਾਂ ਉਨ੍ਹਾਂ ਨੇ ਟਾਈਮ ਦੇ ਬਾਰੇ ਗੱਲ ਕਰਦੇ ਹੋਏ ਕਿਹਾ ਕਿ ਮੈਂ ਆਪਣੀ ਪਾਰਟੀ ਦਾ ਸਾਰਾ ਟਾਈਮ ਲੈਣਾ ਹੈ । ਠੀਕ ਹੈ, ਲੈ ਲੈਣ ਪਰ ਉਨ੍ਹਾਂ ਨੇ ਤੁਹਾਨੂੰ ਪਰੀਜ਼ਾਈਡਿੰਗ

ਅਫ਼ਸਰ ਨੂੰ ਕਿਹਾ ਕਿ ਤੁਹਾਨੂੰ ਕੀ ਤਕਲੀਫ ਹੈ । ਉਨ੍ਹਾਂ ਨੇ ਇਹ ਲਫਜ਼ ਇਸਤੇਮਾਲ ਕੀਤੇ ਹਨ ਅਤੇ ਇਹ ਬੜੀ ਨਾ-ਮੁਨਾਸਿਬ ਗੱਲ ਹੈ । ਇਹ ਲਫਜ਼ ਰਿਕਾਰਡ ਤੋਂ ਕੱਟ ਦੇਣੇ ਚਾਹੀਦੇ ਹਨ ।

**ਸ੍ਰੀ ਡਿਪਟੀ ਸਪੀਕਰ:** ਬਰਾੜ ਸਾਹਿਬ, ਤੁਸੀਂ ਆਪਣੀ ਸਪੀਚ ਜਾਰੀ ਰੱਖੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਫੈਮਿਲੀ ਪਲੈਨਿੰਗ ਤੇ ਆਉਂਦਾ ਹਾਂ । ਜ਼ਬਰਦਸਤੀ ਨਸਬੰਦੀਆਂ ਕੀਤੀਆਂ ਗਈਆਂ । ਮੈਂ ਅੰਕੜੇ ਦੇ ਕੇ ਦੱਸਣਾ ਚਾਹੁੰਦਾ ਹਾਂ ਕਿ 45 ਹਜ਼ਾਰ ਹਰੀਜਨਾਂ ਦੀ ਨਸਬੰਦੀ ਕੀਤੀ ਗਈ ਔਰ ਇਨ੍ਹਾਂ ਵਿਚੋਂ 1700 ਉਹ ਹਨ ਜਿਹੜੇ ਪੱਟੀਆਂ ਕਰਨ ਤੋਂ ਬਗੈਰ ਮਰ ਗਏ । ਮੇਰੇ ਪਿੰਡ ਗਡੀਆਂ ਵਾਲੇ ਵਿਚ ਜ਼ਬਰਦਸਤੀ ਨਸਬੰਦੀ ਕੀਤੀ ਗਈ । ਟੀਚਰਜ਼ ਨੂੰ ਮਜਬੂਰ ਕੀਤਾ ਗਿਆ, ਮੁਲਾਜ਼ਮਾਂ ਨੂੰ ਮਜਬੂਰ ਕੀਤਾ ਗਿਆ... (ਵਿਘਨ)

**ਰਾਜ ਮੰਤਰੀ, ਲੋਕ ਕਾਰਜ**(ਸਰਦਾਰ ਗੁਰਦਰਸ਼ਨ ਸਿੰਘ): ਡਿਪਟੀ ਸਪੀਕਰ ਸਾਹਿਬ, ਆਨਰੇਬਲ ਲੀਡਰ ਆਫ਼ ਦੀ ਆਪੋਜ਼ੀਸ਼ਨ ਬੇਸਲੈਸ ਸਟੇਟਮੈਂਟ ਦੇ ਰਹੇ ਹਨ ਕਿ 1700 ਆਦਮੀ ਮਰ ਗਏ ਹਨ । ਇਹ ਇਨ੍ਹਾਂ ਆਦਮੀਆਂ ਦੀ ਲਿਸਟ ਸਦਨ ਵਿਚ ਸਪਲਾਈ ਕਰਨ । (ਵਿਘਨ)

**ਸ੍ਰੀ ਡਿਪਟੀ ਸਪੀਕਰ:** ਬਰਾੜ ਸਾਹਿਬ ਮਿਸ ਸਟੇਟਮੈਂਟ ਨਾ ਕਰੋ, ਫੈਕਟ ਦੱਸੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਫੈਕਟ ਹੈ ਜੀ । ਇਕ ਬੀਬੀ ਸੁਰਜੀਤ ਕੌਰ...(ਵਿਘਨ)

**ਰਾਜ਼ ਮੰਤਰੀ, ਲੋਕ ਕਾਰਜ:** ਡਿਪਟੀ ਸਪੀਕਰ ਸਾਹਿਬ, ਇਹ 1700 ਬੰਦਿਆਂ ਦੀ ਲਿਸਟ ਸਪਲਾਈ ਕਰਨ, ਮੈਂ ਹਾਊਸ ਤੋਂ ਅਸਤੀਫ਼ਾ ਦੇਣ ਨੂੰ ਤਿਆਰ ਹਾਂ । (ਵਿਘਨ)

Mr. Deputy Speaker, he has made a baseless statement. It is a shame on his part. He should speak with responsibility. I am prepared to resign from this House, if he proves his statement.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਇਹ ਪ੍ਰਾਈਮ ਮਨਿਸਟਰ ਦੇ ਪੁੱਤ ਦਾ ਪ੍ਰੋਗਰਾਮ ਹੈ, ਇਹ ਬੰਸੀ ਲਾਲ ਦਾ ਪ੍ਰੋਗਰਾਮ ਹੈ ਮੱਲੋ ਮੱਲੀ ਨਸਬੰਦੀ ਕਰਨੀ, ਮੱਲੋ ਮੱਲੀ ਗਰੀਬਾਂ ਨੂੰ ਮਾਰਨਾ । ਇਹ ਲੋਕਾਂ ਦੀ ਨੁਮਾਇੰਦਗੀ ਨਹੀਂ ਕਰਦੇ । ਇਹ ਨਸਬੰਦੀ ਮੱਲੋ ਮੱਲੀ ਨਹੀਂ ਹੋਣੀ ਚਾਹੀਦੀ ਬਲਕਿ ਮਰਜ਼ੀ ਨਾਲ ਹੋਣੀ ਚਾਹੀਦੀ ਹੈ । (ਵਿਘਨ) (ਇਸ ਵਕਤ ਹਾਊਸ ਵਿਚ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਸਨ)

**ਸ੍ਰੀ ਪਿਆਰਾ ਰਾਮ ਧੰਨੋਵਾਲੀ:** ਆਨ ਏ ਪੁਆਇੰਟ ਆਫ਼ ਆਰਡਰ,ਸਰ । ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਾਂ ਤਾਂ ਅਪੋਜ਼ੀਸ਼ਨ ਦੇ ਲੀਡਰ ਸਾਹਿਬ 1700 ਬੰਦਿਆਂ ਦੀ ਲਿਸਟ ਜੋ ਓਪਰੇਸ਼ਨਾਂ ਕਾਰਨ ਮਰੇ ਹਨ ਹਾਊਸ ਵਿਚ ਪੇਸ਼ ਕਰਨ, ਨਹੀਂ ਤਾਂ ਇਹ ਆਪਣੇ ਲਫ਼ਜ਼ ਵਿਦਡਰਾ ਕਰਨ । ਇਹ ਬਿਲਕੁਲ ਝੂਠ ਤੇ ਬੇਬੁਨਿਆਦ ਗਲਾਂ ਕਰ ਰਹੇ ਹਨ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਤੇ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੱਲੋ ਮੱਲੀ ਨਸਬੰਦੀ ਕੀਤੀ ਗਈ ।

**ਰਾਜ ਮੰਤਰੀ; ਲੋਕ ਕਾਰਜ:** ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਕਿਹਾ ਹੈ ਕਿ 1700 ਆਦਮੀ ਮਰੇ, ਉਨ੍ਹਾਂ ਦੀ ਇਹ ਲਿਸਟ ਪ੍ਰੋਡਿਊਸ ਕਰਨ ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਮੈਂ ਕਿਹਾ ਹੈ ਕਿ ਮੈਂ ਮੁਤੱਲਕਾ ਵਜ਼ੀਰ ਸਾਹਿਬ ਨੂੰ ਦੱਸ ਦੇਵਾਂਗਾ ।

ਕੁਝ ਆਵਾਜ਼ਾਂ : ਨਹੀਂ, ਨਹੀਂ ਹਾਊਸ ਵਿਚ ਦੱਸੋ । ਤੁਸੀਂ ਹਾਊਸ ਵਿਚ ਪ੍ਰੋਡਿਊਸ ਕਰੋ ।

ਸਰਦਾਰ ਜਸਵਿੰਦਰ ਸਿੰਘ ਬਰਾੜ: ਮੈਂ ਵਜ਼ੀਰ ਸਾਹਿਬ ਨੂੰ ਦੇ ਦੇਵਾਂਗਾ ਲਿਸਟ ।

**Mr Deputy Speaker**: You are speaking in the House. You should produce this list to the House.

**ਸਰਦਾਰ ਰਣਧੀਰ ਸਿੰਘ ਚੀਮਾ**: ** ** **

**Mr. Deputy Speaker**: This is no point of order. It should not be recorded.

## QUESTION OF PRIVILEGE

**ਰਾਜ ਮੰਤਰੀ, ਲੋਕ ਕਾਰਜ**: 1700 ਆਦਮੀ ਜਿਹੜੇ ਇਹ ਕਹਿੰਦੇ ਹਨ ਕਿ ਮਰ ਗਏ ਹਨ ਉਨ੍ਹਾਂ ਦੀ ਲਿਸਟ ਸਦਨ ਦੀ ਮੇਜ਼ ਤੇ ਰਖਣ, ਮੈਂ ਹਾਊਸ ਵਿਚੋਂ ਅਸਤੀਫਾ ਦੇਣ ਵਾਸਤੇ ਤਿਆਰ ਹਾਂ । ਜੇ ਆਨਰੇਬਲ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਇਸ ਤਰ੍ਹਾਂ ਦੀਆਂ ਮਿਸ ਸਟੇਟਮੈਂਟਸ ਦੇਣ ਤਾਂ ਇਹ ਠੀਕ ਨਹੀਂ । I will move a privilege motion against him.

**ਕੈਪਟਨ ਰਤਨ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਐਵੇਂ ਕਿਉਂ ਨਾਰਾਜ਼ ਹੁੰਦੇ ਹੋ । ਜੇ ਇਹ ਇੱਕ ਦਾ ਸਵਾ ਲੱਖ ਕਹਿੰਦੇ ਹਨ ਤਾਂ ਜੇ 17 ਲੱਖ ਕਹਿ ਦਿਤਾ ਤਾਂ ਕਿਹੜੀ ਗੱਲ ਹੈ ।

**ਉਪ ਮੰਤਰੀ, ਘਰੇਲੂ ਉਦਯੋਗ** (ਸ੍ਰੀ ਖੁਸ਼ਹਾਲ ਬਹਿਲ):ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਅਪੋਜ਼ੀਸ਼ਨ ਦੇ ਲੀਡਰ ਨੇ ਹਾਊਸ ਨੂੰ ਮਿਸ ਲੀਡ ਕਰਨ ਦੀ ਕੋਸ਼ਿਸ਼ ਕੀਤੀ ਹੈ ਔਰ ਇਸ ਢੰਗ ਨਾਲ ਗਲ ਕਰਕੇ ਜਿਹੜੀ ਕੇ ਬਿਲਕੁਲ ਬੇਬੁਨਿਆਦ ਹੈ ਹਾਊਸ ਦੀ ਇਨਸਲਟ ਕੀਤੀ ਹੈ। (ਵਿਘਨ) ਇਨ੍ਹਾਂ ਦੇ ਖਿਲਾਫ ਪ੍ਰਿਵੇਲਜ਼ ਮੋਸ਼ਨ ਮੂਵ ਕਰਨੀ ਚਾਹੀਦੀ ਹੈ ਜਾਂ ਇਨ੍ਹਾਂ ਨੂੰ ਹਾਊਸ ਵਿਚ ਮਾਫੀ ਮੰਗਣੀ ਚਾਹੀਦੀ ਹੈ । (ਵਿਘਨ) (ਸ਼ੋਰ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਡਿਪਟੀ ਸਪੀਕਰ ਸਾਹਿਬ, ਰਾਤ ਦੇ 11.00 ਵਜੇ ਡੀ. ਸੀ. ਸੰਗਰੂਰ ਦੀ ਟਰਾਂਸਫਰ ਕੀਤੀ ਗਈ। (ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**ਸ੍ਰੀ ਡਿਪਟੀ ਸਪੀਕਰ**: ਸਰਦਾਰ ਗੁਰਦਰਸ਼ਨ ਸਿੰਘ ਜੀ ਨੇ ਇਹ ਗੱਲ ਆਖੀ ਹੈ ਕਿ ਅਗਰ ਤੁਸੀਂ ਸਦਨ ਦੀ ਮੇਜ਼ ਤੇ ਲਿਸਟ ਰਖ ਦਿਉ ਕਿ 1700 ਆਦਮੀ ਜ਼ਬਰਦਸਤੀ ਓਪਰੇਸ਼ਨ ਕਰਾਉਣ ਕਾਰਨ ਮਰ ਗਏ ਹਨ ਤਾਂ ਉਹ ਅਸਤੀਫਾ ਦੇ ਦੇਣਗੇ । (ਵਿਘਨ) (ਅਪੋਜ਼ੀਸ਼ਨ ਵਲੋਂ ਥੰਪਿੰਗ)

ਆਵਾਜ਼ਾਂ: 1700 ਆਦਮੀ ਮਰੇ ਇਨ੍ਹਾਂ ਨੇ ਕਿਹਾ ਹੈ ।

**ਰਾਜ ਮੰਤਰੀ, ਲੋਕ ਕਾਰਜ**: ਇਨ੍ਹਾਂ ਨੇ ਕਿਹਾ ਸੀ ਕਿ 45 ਹਜ਼ਾਰ ਹਰੀਜਨਾਂ ਦਾ ਓਪਰੇਸ਼ਨ ਜ਼ਬਰਦਸਤੀ ਹੋਇਆ ਔਰ 1700 ਆਦਮੀ ਮਰ ਗਏ ਹਨ । ਮੈਂ ਦਾਅਵਾ ਕੀਤਾ ਹੈ ਕਿ ਇਹ ਬੇ-ਬੁਨਿਆਦ ਗੱਲ ਹੈ । ਤੁਸੀਂ ਹਾਊਸ ਦਾ ਰਿਕਾਰਡ ਦੇਖ ਲਓ । ਇਨ੍ਹਾਂ ਨੇ ਕਿਹਾ ਹੈ ਕਿ 45 ਹਜ਼ਾਰ ਵਿਚੋਂ 1700 ਆਦਮੀ ਮਰ ਗਏ ਹਨ । ਰਿਕਾਰਡ ਦੇਖ ਲਓ ।

**Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਡੀ. ਸੀ. ਸੰਗਰੂਰ ਨੂੰ ਇਲੈਕਸ਼ਨਜ਼ ਦੇ ਦੌਰਾਨ ਟਰਾਂਸਫਰ ਕੀਤਾ ਗਿਆ......(ਵਿਘਨ)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ:** ਡਿਪਟੀ ਸਪੀਕਰ ਸਾਹਿਬ, 1700 ਆਦਮੀਆਂ ਦੇ ਮਰ ਜਾਣ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ ਉਸਦਾ ਰਿਕਾਰਡ ਸਦਨ ਦੀ ਮੇਜ਼ ਤੇ ਰਖਣ ......(ਵਿਘਨ)

**ਚੌਧਰੀ ਦਰਸ਼ਨ ਸਿੰਘ:** ਡਿਪਟੀ ਸਪੀਕਰ ਸਾਹਿਬ, ਲੀਡਰ ਆਫ਼ ਦੀ ਆਪੋਜ਼ੀਸ਼ਨ ਦਾ ਲੋਕ ਸਭਾ ਵਿਚ ਕੈਬਨਿਟ ਰੈਂਕ ਦਾ ਰੁਤਬਾ ਹੋ ਗਿਆ ਹੈ। ਅਸੀਂ ਵੀ ਸੋਚ ਰਹੇ ਹਾਂ ਕਿ ਇਥੇ ਵੀ ਲੀਡਰ ਆਫ ਦੀ ਆਪੋਜ਼ੀਸ਼ਨ ਦਾ ਰੁਤਬਾ ਵਧਾਇਆ ਜਾਵੇ । ਮੈਂ ਕਹਿੰਦਾ ਹਾਂ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਹੋ ਕਿ ਉਹ ਸਟੇਟਮੈਂਟ ਦੇਣ ਲਗਿਆਂ ਥੋੜ੍ਹਾ ਜਿਹਾ ਧਿਆਨ ਰਖਿਆ ਕਰਨ । ਅੱਜ ਸਵੇਰੇ ਉਨ੍ਹਾਂ ਨੇ ਬਿਆਨ ਦਿਤਾ ਕਿ ਗਵਰਨਰ ਪੰਜਾਬ ਮੁਸਤਫ਼ੀ ਹੋ ਕੇ ਚਲੇ ਗਏ ਹਨ । ਮੈਂ ਹੁਣੇ 7 ਆਦਮੀਆਂ ਨਾਲ ਉਨ੍ਹਾਂ ਨੂੰ ਮਿਲ ਕੇ ਆਇਆ ਹਾਂ ਅਤੇ ਉਨ੍ਹਾਂ ਦਾ ਕਹਿਣਾ ਹੈ ਕਿ ਜਿਸ ਕਿਸੇ ਨੇ ਇਹੋ ਜਿਹਾ ਬਿਆਨ ਦਿਤਾ ਹੈ ਉਹ ਬਿਆਨ ਬੇ-ਬੁਨਿਆਦ ਹੈ ਅਤੇ ਗਲਤ ਹੈ । ਉਸ ਦੇ ਖਿਲਾਫ਼ ਕਾਰਵਾਈ ਕਰਨੀ ਚਾਹੀਦੀ ਹੈ। ਉਸ ਨੇ ਹਾਊਸ ਨੂੰ ਮਿਸਲੀਡ ਕੀਤਾ ਹੈ ਅਤੇ it amounts to breach of privilege ਹਾਊਸ ਵਿਚ ਇਹੋ ਜਿਹੀ ਸਟੇਟਮੈਂਟ ਦੇਣਾ, ਇਹ ਹਾਊਸ ਦੇ ਪ੍ਰਿਵਿਲਜ ਦੀ ਬਰੀਚ ਹੈ ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਇਹੋ ਜਿਹੇ ਬਿਆਨ ਹਾਊਸ ਵਿਚ ਨਹੀਂ ਦੇਣੇ ਚਾਹੀਦੇ। ਇਨ੍ਹਾਂ ਨੂੰ ਉਹ ਲਫ਼ਜ਼ ਵਿਦਡਰਾ ਕਰਨੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ:** ਬਰਾੜ ਸਾਹਿਬ, ਆਨਰੇਬਲ ਮੈਂਬਰ ਚੌਧਰੀ ਦਰਸ਼ਨ ਸਿੰਘ ਜੀ ਕਹਿੰਦੇ ਹਨ ਕਿ ਉਹ 7 ਮੈਂਬਰਜ਼ ਨਾਲ ਗਵਰਨਰ ਸਾਹਿਬ ਨੂੰ ਮਿਲ ਕੇ ਆਏ ਹਨ। ਜੇ ਉਹ ਠੀਕ ਕਹਿੰਦੇ ਹਨ ਤਾਂ ਤੁਸੀਂ ਆਪਣੀ ਸਟੇਟਮੈਂਟ ਵਿਦਡਰਾ ਕਰ ਲਵੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਮੈਂ 'ਹਿੰਦ ਸਮਾਚਾਰ' ਅਖ਼ਬਾਰ ਵਿਚ ਪੜ੍ਹਿਆ ਹੈ ਇਸ ਲਈ ਉਹ ਲਫ਼ਜ਼ ਵਿਦਡਰਾ ਕਰਨ ਦਾ ਕੋਈ ਮਤਲਬ ਹੀ ਨਹੀਂ । ਨਾਲੇ ਇਹ ਖ਼ਬਰ 'ਅਜੀਤ' ਅਖ਼ਬਾਰ ਵਿਚ ਵੀ ਹੈ ਅਤੇ ਪਹਿਲੇ ਸਫ਼ੇ ਤੇ ਲਗੀ ਹੋਈ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਅਰਾਡਰ ਇਹ ਹੈ ਕਿ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ । ਮੈਂ ਕੱਲ ਵੀ ਹਾਊਸ ਵਿਚ ਕਿਹਾ ਸੀ ਕਿ ਜਿਹੜਾ ਐਮ. ਐਲ. ਏ. ਕਿਸੇ ਇਲਾਕੇ ਨੇ ਚੁਣ ਕੇ ਭੇਜਿਆ ਹੈ ਜੇ ਉਸ ਇਲਾਕੇ ਦੇ ਲੋਕਾਂ ਨਾਲ ਧੱਕਾ ਹੋਵੇ ਤਾਂ ਉਸ ਨੂੰ ਇਲਾਕੇ ਦੇ ਲੋਕਾਂ ਲਈ ਲੜਨਾ ਚਾਹੀਦਾ ਹੈ ਅਤੇ ਧੱਕਾ ਨਹੀਂ ਹੋਣ ਦੇਣਾ ਚਾਹੀਦਾ ਅਤੇ ਜੇ ਕਰ ਕੋਈ ਧੱਕਾ ਹੋ ਜਾਵੇ ਔਰ ਉਹ ਨਾ ਰੋਕ ਸਕੇ ਤਾਂ ਉਸ ਨੂੰ ਮੁਸਤਫ਼ੀ ਹੋ ਜਾਣਾ ਚਾਹੀਦਾ ਹੈ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 'ਹਿੰਦ ਸਮਾਚਾਰ' ਵਿਚੋਂ ਪੜ੍ਹਿਆ ਹੈ, ਉਹ 'ਹਿੰਦ ਸਮਾਚਾਰ' ਨਹੀਂ 'ਗ਼ਲਤ ਸਮਾਚਾਰ' ਹੈ। ਇਸ ਦਾਂ ਨਾਮ 'ਗ਼ਲਤ' ਰਖ ਲਵੋ । ਇਤਨੇ ਜ਼ਿਮੇਵਾਰ ਆਦਮੀ ਹਨ ਅਤੇ ਇਨ੍ਹਾਂ ਨੇ ਕਿਹਾ ਹੈ ਕਿ 1700 ਬੰਦੇ ਮਰ ਗਏ ਇਨ੍ਹਾਂ ਨੂੰ ਲਿਸਟ ਪੇਸ਼ ਕਰਨੀ ਚਾਹੀਦੀ ਹੈ ਨਹੀਂ ਤਾਂ ਇਨ੍ਹਾਂ ਨੂੰ ਅਸਤੀਫ਼ਾ ਦੇਣਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ 'ਗ਼ਲਤ' ਨਹੀਂ ਬੋਲਣਾ ਚਾਹੀਦਾ ।

**ਸ਼੍ਰੀ ਡਿਪਟੀ ਸਪੀਕਰ :** ਝੂਠ ਲਫ਼ਜ਼ ਨਾ ਵਰਤਿਆ ਜਾਏ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ 'ਗਲਤ' ਗਲਾਂ ਦਾ ਠੇਕੇਦਾਰ ਨਹੀਂ ਬਣਨਾ ਚਾਹੀਦਾ, ਲੀਡਰ ਆਫ਼ ਦੀ ਆਪੋਜ਼ੀਸ਼ਨ ਬਣਨਾ ਚਾਹੀਦਾ ਹੈ। ਜਾਂ ਇਨ੍ਹਾਂ ਤੋਂ ਅਸਤੀਫ਼ਾ ਲਵੋ ਜਾਂ ਇਨ੍ਹਾਂ ਨੂੰ ਹਾਊਸ ਵਿਚੋਂ ਬਾਹਰ ਕੱਢੋ ਜਾਂ ਜਿਹੜਾ ਇਹ ਕਹਿੰਦੇ ਹਨ ਕਿ 1700 ਹਰੀਜਨ ਓਪ੍ਰੇਸ਼ਨ ਦੇ ਦੌਰਾਨ ਮਰ ਗਏ ਹਨ ਉਨ੍ਹਾਂ ਦੀ ਇਹ ਲਿਸਟ ਦੇਣ ।

**ਸ਼੍ਰੀ ਡਿਪਟੀ ਸਪੀਕਰ :** ਲਫ਼ਜ਼ 'ਝੂਠ' ਦੀ ਥਾਂ 'ਗਲਤ' ਕਰ ਦਿਤਾ ਜਾਏ ਔਰ ਧੋਖੇ ਫਰੇਬ ਦੀ ਥਾਂ ਹੋਰ ਸੁਚੱਜਾ ਲਫ਼ਜ਼ ਵਰਤਿਆ ਜਾਏ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ :** ਧੋਖਾ ਔਰ ਫਰੇਬ ਕੋਈ ਅੱਨਪਾਰਲੀਮੈਂਟਰੀ ਨਹੀਂ ਜੀ। ਡੀ. ਸੀ. ਸੰਗਰੂਰ ਦੀ ਰਾਤ ਦੇ 11.00 ਵਜੇ ਤਾਰ ਰਾਹੀਂ ਟਰਾਂਸਫਰ ਕੀਤੀ ਗਈ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ:** ਡਿਪਟੀ ਸਪੀਕਰ ਸਾਹਿਬ, ਉਹ 1700 ਬੰਦਿਆਂ ਦੀ ਲਿਸਟ ਦਾ ਕੀ ਬਣਿਆ (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਪਹਿਲਾਂ ਰਿਕਾਰਡ ਵੇਖ ਲਈਏ। He will stand by his words. ਬਰਾੜ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਡਿਪਟੀ ਸਪੀਕਰ ਸਾਹਿਬ, ਇਮਾਨਦਾਰ ਅਫ਼ਸਰਾਂ ਨੂੰ ਜ਼ਬਰੀ ਹਟਾਇਆ ਗਿਆ ਇਲੈਕਸ਼ਨਾਂ ਦੇ ਦੌਰਾਨ ਅਤੇ ਅਫ਼ਸਰਾਂ ਦੀਆਂ ਬਦਲੀਆਂ ਕੀਤੀਆਂ ਗਈਆਂ। ਅਫ਼ਸਰਾਂ ਦਾ ਕੋਈ ਕਸੂਰ ਨਹੀਂ । ਉਨ੍ਹਾਂ ਤੋਂ ਕੁਤਾਹੀਆਂ ਕਰਾਉਣ ਦੀ ਕੋਸ਼ਿਸ਼ ਕੀਤੀ ਗਈ । ਮਗਰ ਜਨਤਾ ਨੇ ਫ਼ਤਵਾ ਦੇ ਦਿਤਾ ਹੈ ਜਿਸ ਦੇ ਨਤੀਜੇ ਵਜੋਂ ਦਿੱਲੀ ਵਿਚ ਜਨਤਾ ਦੀ ਸਰਕਾਰ ਬਣੀ ਹੈ।

ਮੈਂ ਅਗੇ ਅਰਜ਼ ਕਰਾਂ ਕਿ ਪੁਲਿਸ ਵਿਭਾਗ ਵਿਚ 30,30 ਹਜ਼ਾਰ ਰੁਪਏ ਲੈ ਕੇ ਏ. ਐਸ. ਆਈ. ਲਾਏ ਗਏ। ਇਸੇ ਤਰ੍ਹਾਂ ਕੋਆਪ੍ਰੇਟਿਵ ਮਹਿਕਮੇ ਅਤੇ ਮਾਰਕਫ਼ੈਡ ਵਿਚ ਕੀਤਾ ਗਿਆ। ਪਿੰਡ ਭਗਤੂਵਾਲਾ ਜਿਹੜਾ ਕਿ ਜੈਤੋਂ ਵਿਚ ਹੈ ਅਤੇ ਉਸ ਬਾਰੇ ਮੈਂ ਇ ਕ ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ, ਉਥੇ ਇਕ ਕੋਠੀ ਨੂੰ ਸਾੜਨ ਦਾ ਯਤਨ ਕੀਤਾ ਗਿਆ ਅਤੇ 50 ਕਿਲਿਆਂ ਦੀਆਂ ਛਟੀਆਂ ਜਲਾ ਦਿਤੀਆਂ ਗਈਆਂ ਪਰ ਕਿਸੇ ਸਰਕਾਰੀ ਕਰਮਚਾਰੀ ਦੇ ਕੰਨ ਤੇ ਜੂੰ ਤਕ ਨਹੀਂ ਰੀਂਘੀ । ਕੋਈ ਦੋਸ਼ੀਆਂ ਨੂੰ ਫੜਨ ਲਈ ਨਹੀਂ ਗਿਆ । ਅੰਤ ਵਿਚ ਮੈਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਕੁਰੀਤੀਆਂ, ਠਗੀਆਂ ਅਤੇ ਜ਼ਿਆਦਤੀਆਂ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਏਗੀ ।

**ਸ਼੍ਰੀ ਡਿਪਟੀ ਸਪੀਕਰ:** ਠੱਗੀ ਲਫ਼ਜ਼ ਗੁਡ ਟੇਸਟ ਵਿਚ ਨਹੀਂ ਹੈ । (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਇਸੇ ਤਰ੍ਹਾਂ ਬਟਾਲਾ ਸ਼ੂਗਰ ਮਿਲ ਦੇ 150 ਕਰਮਚਾਰੀਆਂ ਨੂੰ ਕਢਿਆ ਗਿਆ ਹੈ, ਪਟਵਾਰੀਆਂ ਨਾਲ ਧੱਕਾ ਕੀਤਾ ਗਿਆ ਅਤੇ ਪ੍ਰਾਈਵੇਟ ਟੀਚਰਜ਼ ਯੂਨੀਅਨ ਦੀਆਂ ਮੰਗਾਂ ਨਹੀਂ ਮੰਨੀਆਂ ਗਈਆਂ। ਸੋ ਮੈਂ ਕਹਿਦਾ ਹਾਂ ਕਿ ਮੁਲਾਜ਼ਮਾਂ ,ਮਜ਼ਦੂਰਾਂ, ਕਿਸਾਨਾਂ, ਹਰੀਜਨਾਂ ਅਤੇ ਪੰਜਾਬ ਦੇ ਲੋਕਾਂ ਦੇ ਹਿੱਤ ਦੀ ਕੋਈ ਗਲ ਐਡਰੈਸ ਵਿਚ ਨਹੀਂ ਕੀਤੀ ਗਈ। ਪੰਜਾਬ ਦੇ ਵਿਚ

ਪੌਣੇ ਦੋ ਸਾਲ ਤੱਕ ਲੋਕਤੰਤਰ ਨੂੰ ਖ਼ਤਮ-ਕੀਤਾ ਗਿਆ ਹੈ, ਡਿਕਟੇਟਰਸ਼ਿਪ ਚਲਾਈ ਗਈ। ਇਸ ਦੌਰਾਨ ਲੋਕਾਂ ਨਾਲ ਧੱਕਾ ਕੀਤਾ ਗਿਆ। ਇਨ੍ਹਾਂ ਲਫ਼ਜ਼ਾਂ ਨਾਲ ਮੈਂ ਬੈਠਦਾ ਹਾਂ।

ਜੈ ਜੰਤਾ ।

**ਰਾਜ ਮੰਤਰੀ, ਲੋਕ ਕਾਰਜ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇਟ ਆਫ਼ ਆਰਡਰ ਇਹ ਕਿ ਮੈਂ ਇਕ ਪ੍ਰਿਵਿਲੇਜ ਮੋਸ਼ਨ ਲੀਡਰ ਆਫ਼ ਦੀ 'ਆਪੋਜ਼ੀਸ਼ਨ ਦੇ ਵਿਰੁਧ ਮੂਵ ਕੀਤੀ ਸੀ... (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਕਿਹੜੀ ?

**ਰਾਜ ਅਤੇ ਚੋਣ ਮੰਤਰੀ :** ਮੈਂ ਆਪਣੀ ਸਪੀਚ ਵਿਚ ਪਿਛੇ ਕਿਹਾ ਸੀ ਕਿ ਮੈਂ ਪ੍ਰਿਵਿਲੇਜ ਮੋਸ਼ਨ ਮੂਵ ਕਰਦਾ ਹਾਂ। ਕਿਉਂਕਿ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਗਲਤ ਬਿਆਨੀ ਕੀਤੀ ਹੈ ਕਿ 1700 ਬੰਦੇ ਓਪ੍ਰੇਸ਼ਨਜ਼ ਤੋਂ ਬਾਅਦ ਪੰਜਾਬ ਵਿਚ ਮਰ ਗਏ। ਮੈਂ ਕਿਹਾ ਸੀ ਕਿ ਜੇ ਇਹ ਚੀਜ਼ ਠੀਕ ਹੋਈ ਤਾਂ ਮੈਂ ਅਸਤੀਫ਼ਾ ਦੇ ਦਿਆਂਗਾ।

**Mr. Deputy Speaker**: This matter will be examined and decision taken in due course.

**ਮਾਲ ਅਤੇ ਚੋਣ ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਰਿਮਾਰਕਸ ਉਨ੍ਹਾਂ ਨੇ ਗਵਰਨਰ ਪੰਜਾਬ ਦੇ ਕੰਡਕਟ ਬਾਰੇ ਕੀਤੇ ਹਨ ਉਹ ਨਹੀਂ ਹੋਣੇ ਚਾਹੀਦੇ ਕਿਉਂਕਿ ਉਹ ਹੈਡ ਆਫ਼ ਦੀ ਸਟੇਟ ਹਨ। ਜਾਂ ਤਾਂ ਡਿਪਟੀ ਸਪੀਕਰ ਸਾਹਿਬ, ਉਹ ਐਕਸਪੰਜ ਕਰਾ ਦਿਓ ਜਾਂ ਉਹ ਵਿਦਡਰਾ ਕਰਾ ਦਿਓ।

**ਸ਼੍ਰੀ ਡਿਪਟੀ ਸਪੀਕਰ:** ਉਹ ਐਕਸਪੰਜ ਕਰਾ ਦਿਤੇ ਗਏ ਸੀ। ਉਨ੍ਹਾਂ ਦੀ ਸ਼ਾਨ ਦੇ ਖਿਲਾਫ਼ ਕੋਈ ਐਸੀ ਚੀਜ਼ ਰਿਕਾਰਡ ਤੇ ਨਹੀਂ ਆਈ।

## DISCUSSION ON GOVERNOR'S ADDRESS (*Resumption*)

**ਕਾਮਰੇਡ ਸੱਤ ਪਾਲ ਡਾਂਗ (ਅੰਮ੍ਰਿਤਸਰ ਪੱਛਮ) :** ਡਿਪਟੀ ਸਪੀਕਰ ਸਾਹਿਬ, ਗਵਰਨਰ ਮਹੋਦਯ ਦਾ ਇਥੇ ਐਡਰੈਸ ਪੇਸ਼ ਹੋਇਆ ਹੈ, ਜਿਸ ਦੇ ਲਈ ਸਾਨੂੰ ਕਿਹਾ ਗਿਆ ਹੈ ਕਿ ਉਨ੍ਹਾਂ ਦਾ ਧੰਨਵਾਦ ਕੀਤਾ ਜਾਏ। ਮੈਂ ਇਹ ਬੇਨਤੀ ਕਰਾਂਗਾ ਕਿ ਉਹ ਐਡਰੈਸ ਬੜੀ ਮਾਯੂਸੀ ਪੈਦਾ ਕਰਦਾ ਹੈ। ਅੱਜ ਦੇ ਹਾਲਾਤ ਜੋ ਮੰਗ ਕਰਦੇ ਸਨ ਉਸ ਦੀ ਇਸ ਦੇ ਵਿਚ ਕੋਈ ਝਲਕ ਨਹੀਂ। ਇਸ ਐਡਰੈਸ ਵਿਚ ਪਿਛਲੇ ਪ੍ਰਧਾਨ ਮੰਤਰੀ ਦੇ 20-ਨੁਕਾਤੀ ਪ੍ਰੋਗਰਾਮ ਦਾ ਜ਼ਿਕਰ ਹੈ। ਡਿਪਟੀ ਸਪੀਕਰ ਸਾਹਿਬ ਨੁਕਤੇ ਬੜੇ ਹਨ। ਇਨਕਮ ਟੈਕਸ ਦੀ ਛੋਟ ਦੀ ਹਦ 8 ਹਜ਼ਾਰ ਤੋਂ ਵਧ ਕਰ ਦਿਤੀ ਜਾਏ ਔਰ ਉਸ ਤੇ ਅਮਲ ਹੋ ਜਾਏ, ਇਹ ਠੀਕ ਹੈ। ਉਨ੍ਹਾਂ 20 ਨੁਕਤਿਆਂ ਵਿਚ ਇਕ ਐਸਾ ਨੁਕਤਾ ਵੀ ਸੀ ਜਿਹੜਾ ਹਿੰਦੁਸਤਾਨ ਦੇ ਪਿੰਡਾਂ ਵਿਚ ਜਾਗੀਰਦਾਰੀ ਨੂੰ ਸਟ ਮਾਰੇਗਾ, ਅਤੇ ਪਿੰਡ ਦੇ ਵਿਚ ਗਰੀਬੀ ਕਢਣ ਵਿਚ ਮਦਦ ਕਰੇਗਾ ਅਤੇ 20 ਨੁਕਤੇ ਵੈਸਟਿਡ ਇੰਟਰੈਸਟਸ ਨੂੰ ਅਟੈਕ ਕਰਨਗੇ। ਇਨ੍ਹਾਂ ਬਾਰੇ ਕੀ ਸਿਟੇ ਨਿਕਲੇ, ਮੈਨੂੰ ਬੜਾ ਅਫ਼ਸੋਸ ਹੈ ਕਿ ਜਿਹੜੇ ਕੁਝ ਨੁਕਤੇ ਸੀ ਇਹ ਐਡਰੈਸ ਉਨ੍ਹਾਂ ਲਈ ਖ਼ਾਮੋਸ਼ ਹੈ। 1972 ਵਿਚ ਸਰਕਾਰ ਨੇ ਲੈਂਡ ਸੀਲਿੰਗ ਐਕਟ ਬਣਾਇਆ। ਉਸ ਤੋਂ ਬਾਅਦ ਸਰਕਾਰ ਨੇ ਵਾਅਦਾ ਕੀਤਾ ਕਿ ਪਹਿਲਾਂ ਐਕਟ ਤੇ ਅਮਲ ਨਹੀਂ ਸੀ ਹੋਇਆ, ਹੁਣ ਤੇਜ਼ੀ ਨਾਲ ਕਰਾਂਗੇ। 20-ਨੁਕਤਿਆਂ ਵਿਚ ਵੀ ਇਸ ਗੱਲ ਤੇ ਬੜਾ ਜ਼ੋਰ ਦਿੱਤਾ ਗਿਆ। ਜਦੋਂ 1972 ਵਾਲਾ ਐਕਟ ਬਣਿਆ ਸੀ ਤਾਂ ਇਸ ਪਾਸੇ ਬੈਠੇ ਦੋਸਤਾਂ ਨੇ ਉਸਦੀ ਵਿਰੋਧਤਾ ਕੀਤੀ ਸੀ। ਅਸੀਂ ਕਿਹਾ ਸੀ ਕਿ ਇਸ ਵਿੱਚ ਬੜੇ ਨੁਕਸ ਹਨ। ਇਨ੍ਹਾਂ

[ਕਾਮਰੇਡ ਸੱਤ ਪਾਲ ਡਾਂਗ]

ਨੇ ਕਿਹਾ ਜੇ ਨੁਕਸ ਨਿਕਲਣਗੇ ਤਾਂ ਠੀਕ ਕਰ ਦੇਵਾਂਗੇ । ਉਨ੍ਹਾਂ ਨੇ ਕਿਹਾ ਸੀ ਕਿ ਇਹ ਜ਼ਮੀਨ ਜਿਹੜੀ ਸਰ-ਪਲਸ ਨਿਕਲੇਗੀ ਇਹ ਖੇਤ ਮਜ਼ਦੂਰ, ਹਰੀਜਨ ਅਤੇ ਛੋਟੇ ਜ਼ਿਮੀਦਾਰ ਵਿੱਚ ਜ਼ਰੂਰ ਵੰਡਾਂਗੇ । ਡਿਪਟੀ ਸਪੀਕਰ ਸਾਹਿਬ , ਗਵਰਨਰ ਸਾਹਿਬ ਦਾ ਐਡਰੈਸ ਇਸ ਅਹਿਮ ਸਵਾਲ ਤੇ ਖਾਮੋਸ਼ ਹੈ । ਬਾਕੀ 20 ਸਫੇ ਭਰੇ ਹਨ ਅਤੇ ਹੋਰ ਛੋਟੇ ਮੋਟੇ ਕੰਮ ਲਿਖੇ ਹਨ ਜਿਨ੍ਹਾਂ ਵਿੱਚ ਸਰਕਾਰ ਨੂੰ ਕਾਮਯਾਬੀ ਹੋਈ ਹੈ । ਇਹ ਐਡਰੈਸ ਇਸ ਬਾਰੇ ਕਿਉਂ ਖਾਮੋਸ਼ ਹੈ । ਇਹ ਮੈਂ ਦੱਸਣਾ ਚਾਹਾਂਗਾ । ਮੇਰਾ ਇਕ 1139 ਨੰਬਰ ਦਾ ਸਵਾਲ ਸੀ । ਉਸਦਾ ਜਵਾਬ ਮੈਨੂੰ ਮਿਲਿਆ ਹੈ ਕਿ ਪੁਰਾਣੇ ਸੀਲਿੰਗ ਐਕਟ ਹੇਠਾਂ ਕੀ ਪ੍ਰਾਪਤੀ ਹੋਈ । 800 ਮੁਜ਼ਾਰਿਆਂ ਨੂੰ 1350 ਸਟੈਂਡਰਡ ਏਕੜ ਜ਼ਮੀਨ ਦਿੱਤੀ ਗਈ । ਉਪਰ ਦਸੇ ਹੋਏ ਕੇਸਾਂ ਵਿਚੋਂ 290 ਮੁਜ਼ਾਰਿਆਂ ਦੇ ਕੇਸਾਂ ਦਾ ਹਾਲੇ ਨਿਪਟਾਰਾ ਹੋਣਾ ਹੈ । ਮੈਂ ਪੁਛਦਾ ਹਾਂ ਕਿ 60,000 ਸਟੈਂਡਰਡ ਏਕੜ ਸਰਪਲੱਸ ਜ਼ਮੀਨ ਜਿਹੜੀ ਨਿਕਲੀ ਸੀ ਉਹ ਕਿਥੇ ਗਈ? ਉਹ ਟੈਨੈਂਟਸ ਨੂੰ ਕਿਉਂ ਨਹੀਂ ਮਿਲੀ ? ਡਿਪਟੀ ਸਪੀਕਰ ਸਾਹਿਬ, ਜਿਹੜਾ ਨਵਾਂ ਕਾਨੂੰਨ ਬਣਾਇਆ ਹੈ , ਉਸਦੇ ਹੇਠਾਂ ਇਨ੍ਹਾਂ ਨੇ 1 ਲੱਖ ਸਟੈਂਡਰਡ ਏਕੜ ਜ਼ਮੀਨ ਦੀ ਪ੍ਰਾਪਤੀ ਦੀ ਉਮੀਦ ਲਾਈ ਸੀ । ਇਨ੍ਹਾਂ ਦੇ ਆਪਣੇ ਅੰਕੜਿਆ ਮੁਤਾਬਿਕ ਇਹ 5592 ਹੈਕਟੇਅਰ ਨਿਕਲੀ ਹੈ । 1293 ਹੈਕਟੇਅਰ ਸਰਪਲੱਸ ਜ਼ਮੀਨ 1093 ਇਲੀਜੀਬਲ ਲੋਕਾਂ ਨੂੰ ਹਾਲੇ ਤਕ ਅਲਾਟ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ ਇਹ ਨਿਗੂਣੀ ਜਿਹੀ ਫਿਗਰ ਹੈ । ਇਹ ਹਕੀਕਤ ਵੀ ਠੀਕ ਨਹੀਂ ਦਸਦੇ । ਇਸ ਦੇ ਵਿਚੋਂ ਵੀਸਿਰਫ 792 ਹੈਕਟੇਅਰ ਜ਼ਮੀਨ ਦੇ ਉਤੇ ਇੰਤਕਾਲ ਸਰਕਾਰ ਦੇ ਨਾਂ ਹੋਇਆ ਹੈ। ਬਾਕੀ 480 ਹੈਕਟੇਅਰ ਦਾ ਇੰਤਕਾਲ ਅਜੇ ਉਨ੍ਹਾਂ ਲੈਂਡਲਾਰਡਾਂ ਦੇ ਨਾਂ ਹੀ ਹੈ, ਜਿਨ੍ਹਾਂ ਦੀ ਸਰਪਲੱਸ ਜ਼ਮੀਨ ਇਹ ਕਹਿੰਦੇ ਹਨ ਕਿ ਅਸੀਂ ਮੁਜ਼ਾ-ਰਿਆਂ ਨੂੰ ਅਲਾਟ ਕਰ ਦਿੱਤੀ ਹੈ । ਡਿਪਟੀ ਸਪੀਕਰ ਸਾਹਿਬ, ਇਸ ਕਾਰਣ ਵੀ ਗਵਰਨਰ ਸਾਹਿਬ ਦਾ ਐਡਰੈਸ ਇਸ ਅਹਿਮ ਨੁਕਤੇ ਤੇ ਖਾਮੋਸ਼ ਹੈ । ਇਸ ਖੇਤਰ ਵਿੱਚ ਪੰਜਾਬ ਸਰਕਾਰ ਦੀ ਅਚੀਵਮੈਂਟ ਨਿਲ ਹੈ , ਸਿਫਰ ਦੇ ਬਰਾਬਰ ਹੈ ।

ਡਿਪਟੀ ਸਪੀਕਰ ਸਾਹਿਬ,ਇਨ੍ਹਾਂ ਨੇ ਐਲਾਨ ਕੀਤਾ ਕਿ ਜੰਗਲਾਤ ਦੇ ਮਹਿਕਮੇ ਕੋਲੋਂ 21,000 ਏਕੜ ਤੋਂ ਵੱਧ ਜ਼ਮੀਨ ਅਸੀਂ ਲਵਾਂਗੇ ਜਿਹੜੀ ਕਿ ਕਾਬਲੇ ਕਾਸ਼ਤ ਹੈ । ਇਸ ਜ਼ਮੀਨ ਨੂੰ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਵੰਡਾਂਗੇ । ਹੁਣ ਤਕ ਸਿਰਫ 3344 ਏਕੜ ਜ਼ਮੀਨ ਵੰਡੀ ਗਈ ਹੈ। ਇਹ ਇਨਫਰਮੇਸ਼ਨ ਵੀ ਮੇਰੇ ਇਕ ਸਵਾਲ ਦੇ ਜਵਾਬ ਵਿੱਚ ਇਨ੍ਹਾਂ ਨੇ ਦਿਤੀ ਹੈ ।

ਡਿਪਟੀ ਸਪੀਕਰ ਸਾਹਿਬ, ਇੱਕ ਹੋਰ ਨੁਕਤਾ ਸੀ ਕਿ ਸ਼ਹਿਰਾਂ ਵਿੱਚ ਜਿਹੜੇ ਵੱਡੇ ਲੈਂਡਲਾਰਡਜ਼ ਹਨ ਇਹ ਪਲਾਟਾਂ ਦੀ ਕੀਮਤ ਸਿਖਰ ਤੇ ਪਹੁੰਚਾਈ ਜਾਂਦੇ ਹਨ ਅਤੇ ਗਰੀਬ ਆਦਮੀ ਉਥੇ ਆਪਣਾ ਮਕਾਨ ਬਣਾ ਹੀ ਨਹੀਂ ਸਕਦਾ । ਇਨ੍ਹਾਂ ਨੇ ਕਿਹਾ ਕਿ ਉਨ੍ਹਾਂ ਦੀ ਜ਼ਮੀਨ ਤੇ ਸੀਲਿੰਗ ਲੱਗੀ ਹੈ ਅਤੇ ਉਨ੍ਹਾਂ ਦੀ ਵਾਧੂ ਜ਼ਮੀਨ ਅਸੀਂ ਲੈ ਲਵਾਂਗੇ । 20-ਨੁਕਾਤੀ ਪ੍ਰੋਗਰਾਮ ਦੇ ਹੇਠਾਂ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣੇ ਵਿਚ ਇਹ ਸੀਲਿੰਗ ਲਗਾਈ ਗਈ। ਮੈਂ ਇੱਕ ਸਵਾਲ ਕੀਤਾ ਸੀ ਕਿ ਕਿਤਨੀ ਜ਼ਮੀਨ ਇਸ ਤਰ੍ਹਾਂ ਨਿਕਲੇਗੀ ਅਤੇ ਸਰਕਾਰ ਉਸਨੂੰ ਲੈ ਸਕੇਗੀ ਇਸ ਦਾ ਜਵਾਬ ਸਰਕਾਰ ਕੋਲ ਹੈ ਨਹੀਂ। ਪ੍ਰਾਈਵੇਟਲੀ ਅਗਰ ਅਫਸਰਾਂ ਨੂੰ ਪੁੱਛ ਲਓ ਤਾਂ ਉਹ ਕਹਿੰਦੇ ਹਨ ਕਿ ਇੱਕ ਏਕੜ ਜ਼ਮੀਨ ਵੀ ਨਹੀਂ ਨਿਕਲਣੀ । ਇਸਦਾ ਨਤੀਜਾ ਕੀ ਨਿਕਲ ਰਿਹਾ ਹੈ, ਗਰੀਬ ਆਦਮੀ ਨਾ ਆਪਣੀ ਜ਼ਮੀਨ ਵੇਚ ਸਕਦਾ ਹੈ, ਨਾ ਰਜਿਸਟਰੀ ਕਰਾ ਸਕਦਾ ਹੈ । ਬੈਂਕ ਵਿਚੋਂ ਅਗਰ ਟਰੈਕਟਰ ਲੈਣ ਲਈ ਕਰਜ਼ਾ ਲੈਣਾ ਹੈ ਤਾਂ ਉਹ ਦਰਖਾਸਤ ਨਹੀਂ ਦੇ ਸਕਦਾ । ਜੇ ਕੋਈ ਬੰਦਾ ਆਪਣੇ ਮਕਾਨ ਦੇ ਵਿਚ ਇਕ ਰਸੋਈ ਹੋਰ ਬਣਾਉਣਾ ਚਾਹੁੰਦਾ ਹੈ ਤਾਂ ਕਮੇਟੀ ਪਰਮਿਸ਼ਨ ਨਹੀਂ ਦਿੰਦੀ । ਕਚਹਿਰੀ ਵਿਚ ਜਾ ਕੇ ਇਨਡੇਮਨਿਟੀ ਬਾਂਡ ਦਿੰਦਾ ਹੈ ਤਾਂ ਫਿਰ ਕੋਰਟ ਕੇਸ ਚਲਦਾ ਰਹਿੰਦਾ ਹੈ । ਇਸ ਦੇ ਵਿੱਚੋਂ ਇੱਕ ਏਕੜ ਜ਼ਮੀਨ ਵੀ ਨਹੀਂ ਨਿਕਲੀ । ਇਸ ਬਾਰੇ ਵੀ ਗਵਰਨਰ ਸਾਹਿਬ ਦਾ ਐਡਰੈਸ ਖਾਮੋਸ਼ ਹੈ ।

ਡਿਪਟੀ ਸਪੀਕਰ ਸਾਹਿਬ , ਕੁਝ ਹੋਰ ਨੁਕਤਿਆਂ ਬਾਰੇ ਵੀ ਗੱਲ ਕੀਤੀ ਗਈ ਹੈ । ਇਹ ਕਿਹਾ ਗਿਆ ਹੈ ਕਿ ਕੀਮਤਾਂ ਦੀ ਪੁਜ਼ੀਸ਼ਨ ਬੜੀ ਤਸੱਲੀ ਬਖਸ਼ ਹੈ । ਕਿਥੇ ਤਸੱਲੀ-ਬਖਸ਼ ਹੈ ? ਇਸ ਦੇਸ਼ ਵਿਚ

ਤੇਲਾਂ ਦੀ ਕਾਫੀ ਪ੍ਰੋਡਕਸ਼ਨ ਹੋਈ ਹੈ ਪਰ ਹੋਰਡਿੰਗ ਕਰਕੇ ਜ਼ਖ਼ੀਰਾ ਕਰਕੇ ਘੀ ਅਤੇ ਤੇਲ ਦੀ ਕੀਮਤ ਵਧਾਈ ਗਈ ਸੀ। ਉਨ੍ਹਾਂ ਦੇ ਖ਼ਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਗਈ। ਜਿਹੜਾ ਦੇਸ਼ ਦਾ ਫਾਰੇਨ ਐਕਸਚੇਂਜ ਦਾ ਰਿਜ਼ਰਵ ਹੈ ਉਸਨੂੰ ਜ਼ਾਇਆ ਕਰਕੇ ਤੇਲ ਬਾਹਰੋਂ ਮੰਗਵਾਇਆ ਹੈ। ਇਹ ਪੈਸਾ ਹੋਰ ਚੰਗੇ ਕੰਮਾਂ ਵਾਸਤੇ ਖ਼ਰਚ ਹੋਣਾ ਚਾਹੀਦਾ ਸੀ। ਤੇਲ ਤਾਂ ਦੇਸ਼ ਵਿਚ ਮੌਜੂਦ ਹੈ। ਇਹ ਤਾਂ ਲੁਕਾਇਆ ਗਿਆ ਹੈ। ਇਸ ਤਰ੍ਹਾਂ ਆਰਜ਼ੀ ਤੌਰ ਤੇ ਤੇਲ ਅਤੇ ਘੀ ਦੀ ਕੀਮਤ ਘਟਾਈ ਗਈ ਹੈ ਪਰ ਮਜ਼ਮੂਈ ਤੌਰ ਤੇ ਕੀਮਤਾਂ ਅਜੇ ਵੀ ਉਤੇ ਹੀ ਜਾ ਰਹੀਆਂ ਹਨ।

ਡਿਪਟੀ ਸਪੀਕਰ ਸਾਹਿਬ, ਇਸ ਐਡਰੈਸ ਦੇ ਵਿਚ ਕਿਹਾ ਗਿਆ ਹੈ ਕਿ ਵਰਕਰਜ਼ ਨੂੰ ਕਾਰ-ਖਾਨਿਆਂ ਦੀ ਮੈਨੇਜਮੈਂਟ ਵਿਚ ਹਿੱਸੇਦਾਰ ਬਣਾ ਦਿਤਾ ਹੈ। ਇਹ 62 ਕਾਰਖਾਨਿਆਂ ਵਿਚ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਸਵਾਲ ਕੀਤਾ ਸੀ। ਉਸਦੇ ਜਵਾਬ ਵਿੱਚ ਤਿੰਨ ਮਹੀਨੇ ਪਹਿਲਾਂ ਮੈਨੂੰ ਦਸਿਆ ਗਿਆ ਸੀ ਕਿ ਇਥੇ 56 ਕਾਰਖਾਨਿਆਂ ਵਿੱਚ ਵਰਕਰਜ਼ ਨੂੰ ਮੈਨੇਜਮੈਂਟ ਵਿੱਚ ਹਿੱਸੇਦਾਰ ਬਣਾਇਆ ਗਿਆ ਹੈ। ਹੁਣ ਇਹ ਗਿਣਤੀ 62 ਹੋ ਗਈ ਹੈ। ਇਨ੍ਹਾਂ ਨੇ ਵਰਕਰਜ਼ ਨੂੰ ਮੈਨੇਜਮੈਂਟ ਵਿਚ ਹਿੱਸੇਦਾਰ ਨਹੀਂ ਬਣਾਇਆ ਸਿਰਫ ਪ੍ਰੋਡਕਸ਼ਨ ਦੇ ਕੰਮ ਵਿੱਚ ਹੀ ਬਣਾਇਆ ਹੈ। ਇਨ੍ਹਾਂ 56 ਵਿਚੋਂ 10 ਕਾਰਖਾਨੇ ਤਾਂ ਅੰਮ੍ਰਿਤਸਰ ਦੇ ਹਨ। ਅੰਮ੍ਰਿਤਸਰ ਦਾ ਮੈਂ ਰਹਿਣ ਵਾਲਾ ਹਾਂ। ਮੈਂ ਇਕ ਇਕ ਕਾਰਖਾਨੇ ਦਾ ਸਰਵੇ ਕੀਤਾ ਹੈ। ਕਿਸੇ ਵਰਕਰ ਨੂੰ ਪਤਾ ਹੀ ਨਹੀਂ ਕਿ ਉਹ ਮੈਨੇਜਮੈਂਟ ਵਿਚ ਹਿੱਸੇਦਾਰ ਹਨ। ਕਿਸੇ ਵਰਕਰ ਨੂੰ ਕਹਿ ਦਿੱਤਾ ਕਿ ਤੂੰ ਮੈਂਬਰ ਹੈਂ ਪਰ ਉਸਦੀ ਮੀਟਿੰਗ ਕਦੇ ਹੋਈ ਹੀ ਨਹੀਂ। ਇਹ ਪੋਜ਼ੀਸ਼ਨ ਜਲੰਧਰ ਅਤੇ ਲੁਧਿਆਣੇ ਦੀ ਹੈ।

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ ਕਿਹਾ ਹੈ ਕਿ 20-ਨੁਕਾਤੀ ਪ੍ਰੋਗਰਾਮ ਹੇਠਾਂ ਘੱਟ ਤੋਂ ਘੱਟ ਤਨਖਾਹਾਂ ਪੰਜਾਬ ਦੇ ਵਿਚ ਲਾਗੂ ਹਨ। ਮੈਂ ਕਹਿੰਦਾ ਹਾਂ ਕਿ ਜੇ ਹਕੀਕਤ ਪੁੱਛੀ ਜਾਏ ਤਾਂ ਹੀ ਬਿਮਾਰੀ ਦਾ ਇਲਾਜ ਹੋ ਸਕਦਾ ਹੈ। ਇਹ ਮੇਰੇ ਨਾਲ ਚਲਣ। ਫਿਰੋਜ਼ਪੁਰ, ਅਬੋਹਰ ਅਤੇ ਫਾਜ਼ਿਲਕਾ ਦੇ ਜ਼ਗੀਰਦਾਰਾਂ ਦੇ ਇਲਾਕਿਆਂ ਵਿੱਚ ਜਿਹੜੀਆਂ ਇਨ੍ਹਾਂ ਨੇ ਮਿਨੀਮਮ ਵੇਜਿਜ਼ ਫਿਕਸ ਕੀਤੀਆਂ ਹਨ ਉਨ੍ਹਾਂ ਤੋਂ ਅੱਧੀ ਵੀ ਦਿਹਾੜੀ ਨਹੀਂ ਮਿਲਦੀ। 20-ਨੁਕਾਤੀ ਪ੍ਰੋਗਰਾਮ ਦੇ ਹੇਠਾਂ ਜਿਹੜੀ ਅਚੀਵਮੈਂਟ ਹੋਈ ਹੈ ਇਹ ਬਹੁਤ ਹੀ ਨਾ-ਤਸੱਲੀ ਬਖ਼ਸ਼ ਹੈ। ਇਹ ਖਾਸ ਕਰਕੇ ਉਨ੍ਹਾਂ ਨੁਕਤਿਆਂ ਬਾਰੇ ਪੁਜ਼ੀਸ਼ਨ ਹੈ ਜਿਸ ਦਾ ਫਾਇਦਾ ਆਮ ਗਰੀਬ ਲੋਕਾਂ ਨੂੰ ਕੀ ਹੋਣਾ ਸੀ। ਸੱਨਅਤੀ ਮਜ਼ਦੂਰ ਨੇ ਜਥੇਬੰਦ ਹੋ ਕੇ ਆਪਣੀ ਤਾਕਤ ਨਾਲ ਘੱਟ ਤੋਂ ਘੱਟ ਤਨਖਾਹ ਲੈ ਲਈ ਹੈ। ਖੇਤ ਮਜ਼ਦੂਰਾਂ ਦੇ ਕੇਸ ਵਿਚ ਸਰਕਾਰੀ ਮਸ਼ੀਨਰੀ ਬਿਲਕੁਲ ਹਰਕਤ ਵਿਚ ਨਹੀਂ ਆਉਂਦੀ, ਇਹ ਤਾਂ ਨਾ ਬਰਾਬਰ ਕੰਮ ਕਰਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ 25-ਪੁਆਇੰਟ ਦੀ ਥਾਂ ਹੁਣ 20-ਨੁਕਤੇ ਰਹਿ ਗਏ ਹਨ। ਪਰ ਪੰਜ ਨੁਕਤਿਆਂ ਦਾ ਜ਼ਿਕਰ ਇਸ ਵਿਚ ਆਇਆ ਹੈ। ਹਰ ਨੁਕਤੇ ਦੇ ਪਿਛੇ ਜਿਹੜੀ ਬਿਮਾਰੀ ਸੀ ਉਹ ਇਸ ਐਡਰੈਸ ਵਿਚ ਮੌਜੂਦ ਹੈ। ਇਨ੍ਹਾਂ ਨੇ ਕਿਹਾ ਕਿ ਦਰਖਤ ਲਾਵਾਂਗੇ ਬੜੀ ਅੱਛੀ ਗੱਲ ਹੈ। ਇਹ ਵੀ ਕਿਹਾ ਗਿਆ ਕਿ ਇਕ ਬੰਦਾ ਦੋ ਬੰਦਿਆਂ ਨੂੰ ਪੜ੍ਹਾਵੇ ਇਹ ਵੀ ਬੜੀ ਅੱਛੀ ਗੱਲ ਹੈ। ਇਕ ਬੰਦਾ ਇਕ ਨੂੰ ਪੜ੍ਹਾਵੇ, ਜਦੋਂ ਦਾ ਹਿੰਦੁਸਤਾਨ ਅਜ਼ਾਦ ਹੋਇਆ ਹੈ ਇਹ ਨਾਹਰਾ ਦਿੱਤਾ ਗਿਆ ਹੈ। ਬਹੁਤ ਸਾਰੇ ਨੌਜਵਾਨਾਂ ਨੇ ਚੰਗਾ ਕੰਮ ਕੀਤਾ ਹੈ। ਪਰ ਹਿੰਦੁਸਤਾਨ ਵਿਚ ਅਜੇ ਵੀ ਅਨਪੜ੍ਹਾਂ ਦੀ ਗਿਣਤੀ 1947 ਨਾਲੋਂ ਜ਼ਿਆਦਾ ਹੈ। ਅਨਪੜ੍ਹਤਾ ਘਟਾਉਣੀ ਹੈ ਤਾਂ ਬੁਨਿਆਦੀ ਆਰਥਿਕ ਨੀਤੀ ਵਿਚ ਤਬਦੀਲੀ ਲਿਆਉਣੀ ਚਾਹੀਦੀ ਹੈ। ਪਿੰਡਾਂ ਦੇ ਵਿਚ ਗ਼ਰੀਬੀ ਹਟਾਉ ਤਾਂ ਕਿ ਗ਼ਰੀਬ ਆਦਮੀ 15 ਰੁਪਏ ਦੀ ਖਾਤਰ ਆਪਣੇ ਬੱਚੇ ਨੂੰ ਡੰਗਰਾਂ ਨੂੰ ਚਰਾਉਣ ਲਈ ਨਾ ਭੇਜੇ। ਸੰਜੇ ਸਾਹਿਬ ਨੇ ਇਕ

[ਕਾਮਰੇਡ ਸੱਤ ਪਾਲ ਡਾਂਗ]

ਇੰਟਰਵਿਊ ਵਿਚ ਆਪਣੀ ਨੀਤੀ ਦਾ ਐਲਾਨ ਕੀਤਾ ਸੀ ਕਿ ਹਿੰਦੁਸਤਾਨ ਅੰਦਰ ਪਬਲਿਕ ਸੈਕਟਰ ਨਹੀਂ ਰਹਿਣਾ ਚਾਹੀਦਾ। ਹਿੰਦੁਸਤਾਨ ਵਿਚੋਂ ਇਕੋ ਬਿਜ਼ਨੈਸ ਦੀ ਖੁਲ੍ਹੀ ਛੁੱਟੀ ਹੋਣੀ ਚਾਹੀਦੀ ਹੈ। 20 ਨੁਕਤਿਆਂ ਵਿਚ ਐਸੇ ਨੁਕਤੇ ਸਨ ਜਿਹੜੇ ਵੈਸਟਿਡ ਇੰਟਰੈਸਟ ਨੂੰ ਮਾਰ ਸਕਦੇ ਸੀ। ਲੇਕਿਨ ਪੰਜ ਨੁਕਤਿਆਂ ਨੇ ਇਨ੍ਹਾਂ 20-ਨੁਕਤਿਆਂ ਨੂੰ ਪਿੱਛੇ ਹਟਾ ਦਿੱਤਾ। ਇਕ ਇਨ੍ਹਾਂ ਪੰਜ ਨੁਕਤਿਆਂ ਵਿਚੋਂ ਫੈਮਿਲੀ ਪਲੈਨਿੰਗ ਦਾ ਨੁਕਤਾ ਸੀ। ਗਵਰਨਰ ਐਡਰੈਸ ਦੇ ਵਿਚ ਫੈਮਿਲੀ ਪਲੈਨਿੰਗ ਦਾ ਜ਼ਿਕਰ ਨਹੀਂ। ਇਸ ਦੀ ਨੀਤੀ ਕੀ ਹੈ? ਕਲ ਇਥੇ ਹੈਲਥ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜ਼ਬਰਦਸਤੀ ਪੰਜਾਬ ਵਿਚ ਘੱਟ ਹੋਈ। ਮੈਂ ਮੰਨਦਾ ਹਾਂ ਕਿ ਹਰਿਆਣੇ, ਯੂ. ਪੀ. ਅਤੇ ਹਿਮਾਚਲ ਨਾਲੋਂ ਫੈਮਿਲੀ ਪਲੈਨਿੰਗ ਵਿੱਚ ਜ਼ਬਰਦਸਤੀ ਘੱਟ ਹੋਈ। ਇਸ ਗੱਲ ਦੀ ਮੈਨੂੰ ਖੁਸ਼ੀ ਹੈ। ਪਰ ਜ਼ਬਰਦਸਤੀ ਇਥੇ ਹੋਈ ਹੈ। ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਉਹ ਕਿਉਂ ਹੋਈ? ਜੇ ਅਸੀਂ ਅਫਸਰਾਂ ਨੂੰ ਕਹੀਏ ਕਿ ਇਤਨੇ ਓਪਰੇਸ਼ਨ ਕਰਵਾਉਣੇ ਹਨ। ਜੇ ਉਹ ਆਪਣਾ ਕੋਟਾ ਪੂਰਾ ਨਹੀਂ ਕਰਦਾ ਤਾਂ ਉਸ ਨੂੰ ਸਸਪੈਂਡ ਕੀਤਾ ਜਾਏ ਜਾਂ ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇ ਤਾਂ ਫਿਰ ਉਸਨੇ ਤਾਂ ਜ਼ਬਰਦਸਤੀ ਕਰਨੀ ਹੈ। ਇਹ ਜਿਤਨੀ ਜ਼ਬਰਦਸਤੀ ਹੋਈ ਇਸਦੀ ਜ਼ਿੰਮੇਵਾਰ ਸਰਕਾਰ ਹੈ।

12—58 P.M.

(ਇਸ ਸਮੇਂ ਸਰਦਾਰ ਪ੍ਰੇਮ ਸਿੰਘ ਪ੍ਰੇਮ, ਮੈਂਬਰ ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਮੈਂ ਹੈਲਥ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਘੱਟੋ ਘੱਟ ਇਲੈਕਸ਼ਨ ਤੋਂ ਤਾਂ ਸਬਕ ਸਿਖ ਲੈਂਦੇ। ਮੈਂ ਇਥੇ ਹਾਉਸ ਵਿਚ ਪਰਸੋਂ ਕਿਹਾ ਸੀ ਕਿ ਚੋਣ ਦੇ ਨਤੀਜਿਆਂ ਤੋਂ ਬਾਅਦ ਵੀ ਫੈਮਿਲੀ ਪਲੈਨਿੰਗ ਬਾਰੇ ਸਰਕੂਲਰ ਸਰਕਾਰ ਨੇ ਇਸ਼ੂ ਕੀਤੇ ਕਿ ਪਹਿਲਾਂ ਵਾਲੇ ਟਾਰਗੇਟ ਕਾਇਮ ਹਨ ਅਤੇ ਕੋਟਾ ਜਿਹੜਾ ਫਿਕਸਡ ਹੈ ਉਹ ਪੂਰਾ ਕਰਨਾ ਹੈ। ਪਰ ਹੈਲਥ ਮਨਿਸਟਰ ਸਹਿਬ ਕਹਿੰਦੇ ਹਨ ਕਿ ਕੋਈ ਸਰਕੂਲਰ ਇਸ਼ੂ ਨਹੀਂ ਕੀਤਾ ਗਿਆ। ਰੋਪੜ ਦੇ ਸੀ.ਐਮ.ਓ. ਨੇ ਇਸ ਬਾਰੇ ਦੋ ਸਰਕੂਲਰ ਇਸ਼ੂ ਕੀਤੇ; ਇਕ 25 ਫਰਵਰੀ ਨੂੰ ਇਸ਼ੂ ਕੀਤਾ ਅਤੇ ਦੂਜਾ ਚੋਣ ਦੇ ਨਤੀਜਿਆਂ ਤੋਂ ਬਾਅਦ 22 ਮਾਰਚ ਨੂੰ ਕੀਤਾ। ਇਨ੍ਹਾਂ ਸਰਕੂਲਰਾਂ ਵਿਚ ਲਿਖਿਆ ਹੋਇਆ ਹੈ ਕਿ ਫੈਮਿਲੀ ਪਲੈਨਿੰਗ ਬਾਰੇ ਸਭ ਚੀਜ਼ ਕਾਇਮ ਹੈ ਅਤੇ ਕੈਂਪਾਂ ਵਿਚ ਬੰਦੇ ਲਿਆਂਦੇ ਜਾਣ, ਔਰ ਹਰ ਕਰਮਚਾਰੀ ਨੂੰ ਕਿਹਾ ਗਿਆ ਹੈ ਕਿ ਜਿਹੜੇ ਕੋਟੇ ਫਿਕਸ ਹਨ, ਉਹ ਪੂਰੇ ਹੋਣੇ ਚਾਹੀਦੇ ਹਨ, ਇਸ ਬਾਰੇ ਮੈਂ ਸਪੀਕਰ ਸਾਹਿਬ ਨੂੰ ਸਰਕੂਲਰਾਂ ਦੇ ਨੰਬਰ ਵੀ ਲਿਖ ਕੇ ਦਿੱਤੇ ਹਨ ਅਤੇ ਇਕ ਪ੍ਰਿਵਿਲੇਜ ਮੋਸ਼ਨ ਦਿੱਤੀ ਹੈ। ਚੇਅਰਮੈਨ ਸਹਿਬ, ਸਰਕਾਰ ਨੇ ਅੱਜ ਵੀ ਕੋਈ ਸਬਕ ਨਹੀਂ ਸਿਖਿਆ ਅਤੇ ਕਿਸੇ ਚੀਜ਼ ਨੂੰ ਨਹੀਂ ਸਮਝਿਆ ਅਤੇ ਜ਼ਬਰਦਸਤੀ ਜਿਹੜੀ ਹਿਊਮਨ ਡਿਗਨਿਟੀ ਦੇ ਖਿਲਾਫ ਕੰਮ ਕੀਤਾ ਜਾਂਦਾ ਹੈ, ਇਹ ਗਲਤ ਹੈ ਇਹ ਇੰਨ੍ਹਾਂ ਨੇ ਅਜੇ ਵੀ ਬੰਦ ਨਹੀਂ ਕੀਤਾ। ਚੇਅਰਮੈਨ ਸਾਹਿਬ, ਫਰਾਂਸ ਦੀ ਅਬਾਦੀ ਦਾ ਰੇਟ ਕੀ ਹੈ, ਅਮਰੀਕਾ ਦੀ ਅਬਾਦੀ ਦਾ ਰੇਟ ਕੀ ਹੈ? ਉਥੇ ਗਰੀਬ ਘੱਟ ਹਨ। ਗਰੀਬੀ ਦਾ ਕਾਰਣ ਸਰਮਾਏਦਾਰੀ ਅਤੇ ਜਾਗੀਰਦਾਰੀ ਹੈ। ਕੀ ਇਹ ਗਰੀਬੀ ਹਟਾਈ ਨਹੀਂ ਜਾ ਸਕਦੀ? ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇੰਗਲੈਂਡ ਵਿਚ ਵੀ ਸਰਮਾਏਦਾਰੀ ਹੈ ਅਤੇ ਸਾਡੇ ਦੇਸ਼ ਵਿਚ ਵੀ ਹੈ ਔਰ ਇੰਗਲੈਂਡ ਦੀ ਪਰ ਕਿਲੋਮੀਟਰ ਆਬਾਦੀ ਸਾਡੇ ਨਾਲੋਂ ਕਿਤੇ ਵੱਧ ਹੈ, ਦੁਗਣੀ ਤੋਂ ਵੀ ਵੱਧ ਸੰਘਣੀ ਹੈ। ਹਿੰਦੁਸਤਾਨ ਦੀ ਆਬਾਦੀ 178 ਪਰ ਸਕੁਏਅਰ ਕਿਲੋਮੀਟਰ ਹੈ ਅਤੇ ਇੰਗਲੈਂਡ ਦੀ ਆਬਾਦੀ 228 ਪਰ ਸਕੁਏਅਰ ਕਿਲੋਮੀਟਰ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰਾਜਸਥਾਨ ਅਤੇ ਮਧਿਆ ਪ੍ਰਦੇਸ਼ ਵਿਚ ਸਾਡੇ ਨਾਲੋਂ ਵਧ ਗਰੀਬੀ ਹੈ ਅਤੇ ਉਸੇ ਦੇ ਪੀਜ਼ੈਂਟਸ ਸਾਡੇ ਇਥੇ ਆਕੇ ਸੜਕਾਂ ਤੇ ਕੰਮ ਕਰਦੇ ਹਨ, ਪ੍ਰਾਈਵੇਟ ਕੰਟਰੈਕਟਰਾਂ ਕੋਲ ਕੰਮ ਕਰਦੇ ਹਨ। ਪੰਜਾਬ ਦੀ ਪਰ ਸਕੁਏਅਰ ਕਿਲੋਮੀਟਰ ਆਬਾਦੀ 269 ਹੈ ਜਦੋਂ ਕਿ ਰਾਜਸਥਾਨ ਦੀ

ਪਰ ਸਕੁਏਅਰ ਕਿਲੋਮੀਟਰ ਸਿਰਫ 75 ਹੈ । ਇਸ ਕਰਕੇ ਜੇ ਇਹ ਗੱਲ ਹੋਵੇ ਤਾਂ ਪੰਜਾਬ ਵਿਚ ਗ਼ਰੀਬ ਜ਼ਿਆਦਾ ਹੋਣੇ ਚਾਹੀਦੇ ਹਨ। ਪਰ ਗਲ ਉਲਟ ਹੈ । ਜਦੋਂ ਬੁਖਾਰਿਸਟ ਵਿਚ ਦੁਨੀਆਂ ਭਰ ਦੀ ਇਸ ਬਾਰੇ ਕਾਨਫਰੰਸ ਹੋਈ ਤਾਂ ਉਥੇ ਕਿਹਾ ਗਿਆ ਸੀ ਕਿ ਲੋਕਾਂ ਨੂੰ ਬੈਸਟ ਕੰਟਰਾਸੈਪਟਿਵਜ਼ ਸਪਲਾਈ ਕੀਤੇ ਜਾਣ, ਮਰਦ ਔਰਤਾਂ ਨੂੰ ਬਰਾਬਰੀ ਤੇ ਲਿਆਂਦਾ ਜਾਵੇ, ਉਨ੍ਹਾਂ ਨੂੰ ਮੈਡੀਕਲ ਫੈਸਿਲਿਟੀਜ਼ ਦਿਤੀਆਂ ਜਾਣ, ਉਨ੍ਹਾਂ ਦੀ ਅਨਪੜ੍ਹਤਾ ਦੂਰ ਕੀਤੀ ਜਾਵੇ । ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੇਰਲ ਵਿਚ ਸ੍ਰੀ ਅਛੂਤਾ ਮੈਨਨ ਚੀਫ ਮਨਿਸਟਰ ਸਨ ਅਤੇ ਉਥੇ ਫੈਮਿਲੀ ਪਲੈਨਿੰਗ ਦੇ ਮਾਮਲੇ ਵਿਚ ਬਿਲਕੁਲ ਕੋਈ ਕੇਸ ਕੋਇਰਸ਼ਨ ਦਾ ਨਹੀਂ ਹੋਇਆ । ਉਥੇ ਲੋਕ ਇਸ ਚੀਜ਼ ਨੂੰ ਸਮਝਦੇ ਹਨ । ਸਾਨੂੰ ਇਹ ਫੈਮਿਲੀ ਪਲੈਨਿੰਗ ਦਾ ਤਰੀਕਾ ਬਦਲਨਾ ਚਾਹੀਦਾ ਹੈ ਅਤੇ ਲੋਕਾਂ ਨੂੰ ਇਸ ਮਾਮਲੇ ਵਿਚ ਜ਼ਬਰਦਸਤੀ ਕਰਕੇ ਮਾਰਿਆ ਨਹੀਂ ਜਾਣਾ ਚਾਹੀਦਾ, ਇਹ ਸਾਰਿਆਂ ਦਾ ਸਾਂਝਾ ਸਵਾਲ ਹੈ । ਚਾਹੀਦਾ ਤਾਂ ਇਹ ਹੈ ਕਿ ਹਰ ਗ਼ਰੀਬ ਨੂੰ ਫੈਸਲਿਟੀਜ਼ ਮਿਲਣ, ਉਨ੍ਹਾਂ ਦੀ ਗ਼ਰੀਬੀ ਦੂਰ ਹੋਵੇ, ਫੈਮਿਲੀ ਪਲੈਨਿੰਗ ਦਾ ਮਸਲਾ ਹਲ ਹੋ ਜਾਵੇਗਾ । ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ 20-ਨੁਕਾਤੀ ਪ੍ਰੋਗਰਾਮ ਦਾ ਜ਼ਿਕਰ ਹੈ, ਪਰ ਜਿਸ ਢੰਗ ਨਾਲ ਇਹ ਪ੍ਰੋਗਰਾਮ ਲਾਗੂ ਕੀਤਾ ਗਿਆ, ਉਹ ਠੀਕ ਨਹੀਂ ਸੀ । ਇਹ ਕਹਿ ਦਿੱਤਾ ਕਿ ਰਿਕਸ਼ਾ ਵਾਲਿਆਂ ਨੂੰ ਮਾਲਕ ਬਣਾ ਦਿੱਤਾ ਹੈ, ਪਰ ਮੈਂ ਤਾਂ ਇਹ ਕਹਿੰਦਾ ਹਾਂ ਕਿ ਬੰਦੇ ਨੂੰ ਬੰਦਾ ਕਿਉਂ ਖਿਚੇ, ਇਹ ਚੀਜ਼ ਬੰਦ ਹੋਣੀ ਚਾਹੀਦੀ ਹੈ । ਫਿਰ ਸਰਕਾਰ ਕਹਿੰਦੀ ਹੈ ਕਿ ਇਸ ਗੱਲ ਕਰਕੇ ਹੀ ਰਿਕਸ਼ਿਆਂ ਨੂੰ ਮੋਟਰਾਂ ਲਾ ਦਿੱਤੀਆਂ ਹਨ । ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਲੈਂਬਰੇਟਾ ਸਕੂਟਰ ਤਾਂ 4,000 ਕੁਝ ਰੁਪਏ ਦਾ ਆਉਂਦਾ ਹੈ ਪਰ ਜਿਹੜੀ ਇਹਨਾਂ ਰਿਕਸ਼ਿਆਂ ਵਾਸਤੇ ਮੋਟਰ ਹੈ, ਉਹ 3,100 ਰੁਪਏ ਦੀ ਪੈਂਦੀ ਹੈ ਜਿਹੜੀ ਕਿ ਦੋ ਮਹੀਨੇ ਵੀ ਨਹੀਂ ਚਲਦੀ ਅਤੇ ਖਰਾਬ ਹੋ ਜਾਂਦੀ ਹੈ, ਫਿਰ ਸਪੇਅਰ ਪਾਰਟਸ ਨਹੀਂ ਮਿਲਦੇ । ਅੰਮ੍ਰਿਤਸਰ ਦੀ ਇਕ ਰਿੰਗ ਰੋਡ ਤੇ ਸਵਦੇਸ਼ੀ ਫਰਮ ਹੈ, ਇਨ੍ਹਾਂ ਮੋਟਰਾਂ ਦਾ ਕੰਮ ਉਨ੍ਹਾਂ ਕੋਲ ਹੈ ਅਤੇ ਗ਼ਰੀਬ ਲੋਕਾਂ ਨੂੰ, ਰਿਕਸ਼ੇ ਵਾਲਿਆਂ ਨੂੰ ਉਥੇ ਬਹੁਤ ਵੱਧ ਪੈਸੇ ਦੇਣੇ ਪੈਂਦੇ ਹਨ । ਇਸ ਕਰਕੇ ਮੈਂ ਇਹ ਕਹਿੰਦਾ ਹਾਂ ਕਿ ਸਕੀਮ ਚੰਗੀ ਸੀ ਪਰ ਇਸ ਨੂੰ ਚੰਗੀ ਤਰ੍ਹਾਂ ਇੰਪਲੀਮੈਂਟ ਨਹੀਂ ਕੀਤਾ ਗਿਆ ।

ਇਸ ਦੇ ਨਾਲ, ਚੇਅਰਮੈਨ ਸਾਹਿਬ, ਮੁਲਾਜ਼ਮਾਂ ਦੇ ਕੁਆਰਟਰਜ਼ ਬਣਾਏ ਹਨ ਅਤੇ ਸਬਸਿਡਾਈਜ਼ਡ ਇੰਡਸਟਰੀਅਲ ਹਾਊਸਿੰਗ ਸਕੀਮ ਬਣਾਈ ਗਈ । ਇਸ ਬਾਰੇ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਛਿਹਰਟੇ ਵਿਚ 120 ਕੁਆਰਟਰਜ਼ ਬਣਾਏ ਗਏ ਪੀ. ਡਬਲਿਊ. ਡੀ. ਵਲੋਂ, ਪਰ ਉਨ੍ਹਾਂ ਵਿਚ ਸੀਮੈਂਟ ਲਗਾ ਹੀ ਨਹੀਂ ਹੋਇਆ ਅਤੇ ਬਹੁਤ ਹੀ ਡਾਈਲੈਪੀਡੇਟਿਡ ਕੰਡੀਸ਼ਨ ਵਿਚ ਹਨ । 20-ਨੁਕਾਤੀ ਪ੍ਰੋਗਰਾਮ ਸ਼ੁਰੂ ਕਰਨ ਵੇਲੇ 3-4 ਮਹੀਨੇ ਤਾਂ ਇਸ ਪਾਸੇ ਵਲ ਧਿਆਨ ਦਿੱਤਾ ਗਿਆ । ਪਰ ਬਾਅਦ ਵਿਚ ਇਸ 20-ਨੁਕਾਤੀ ਪ੍ਰੋਗਰਾਮ ਦੀ ਜੋ ਸਪਿਰਟ ਹੈ, ਉਹ ਖਤਮ ਕਰ ਦਿੱਤੀ । ਜਿਹੜੇ ਪਹਿਲਾਂ ਹਾਇਰ ਪ੍ਰਚੇਜ਼ ਤੇ ਵਰਕਰਾਂ ਨੂੰ ਕਵਾਟਰ ਦਿੱਤੇ ਜਾਂਦੇ ਸਨ, ਉਹ ਹੁਣ ਬੰਦ ਕਰ ਦਿੱਤੇ ਹਨ ਜਿਸ ਦਾ ਨਤੀਜਾ ਕੀ ਹੈ ਕਿ ਗ਼ਰੀਬ ਵਰਕਰਾਂ ਤੋਂ 32 ਰੁਪਏ ਛੋਟੇ ਜਿਹੇ ਮਕਾਨ ਦਾ ਕਿਰਾਇਆ ਵੀ ਲੈ ਲਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਹਾਇਰ ਪ੍ਰਚੇਜ਼ ਤੇ ਨਹੀਂ ਦਿੱਤਾ ਜਾਂਦਾ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਥਰੈਸ਼ਰਾਂ ਦੇ ਐਕਸੀਡੈਂਟਾਂ ਦੇ ਕਾਰਣ 300 ਬੰਦੇ ਲੂਲ੍ਹੇ ਲੰਗੜੇ ਅਤੇ ਅਪਾਹਜ ਹੋ ਗਏ ਹਨ, ਇਸ ਪਾਸੇ ਵਲ ਵੀ ਧਿਆਨ ਦੇਣਾ ਚਾਹੀਦਾ ਹੈ । ਖੇਤੀਬਾੜੀ ਦੀ ਮਸ਼ੀਨਰੀ ਆ ਗਈ ਹੈ ਅਤੇ ਜਦੋਂ ਇਸ ਤਰ੍ਹਾਂ ਦੇ ਐਕਸੀਡੈਂਟ ਹੋ ਜਾਂਦੇ ਹਨ ਤਾਂ ਜਿਨ੍ਹਾਂ ਦਾ ਨੁਕਸਾਨ ਹੋ ਜਾਂਦਾ ਹੈ, ਉਨ੍ਹਾਂ ਦਾ ਵੀ ਪ੍ਰਬੰਧ ਕਰਨਾ ਚਾਹੀਦਾ ਹੈ । 20-ਨੁਕਾਤੀ ਪ੍ਰੋਗਰਾਮ ਰਹਿਣਾ ਚਾਹੀਦਾ ਹੈ, ਅਤੇ ਲਾਗੂ ਹੋਣਾ ਚਾਹੀਦਾ ਹੈ । ਇਹ ਮੰਤ੍ਰ ਨਹੀਂ ਰਹਿਣੇ ਚਾਹੀਦੇ, ਇਸ ਨੂੰ ਪੂਰੀ ਸਪਿਰਟ ਨਾਲ ਲਾਗੂ ਕੀਤਾ ਜਾਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਗਰੀਬ ਕਿਸਾਨਾਂ ਨੂੰ ਜ਼ਮੀਨਾਂ ਦਿੱਤੀਆਂ ਹਨ, ਉਨ੍ਹਾਂ ਨੂੰ ਤਾਂ ਉਨ੍ਹਾਂ ਕੋਲ ਰਹਿਣ ਦੇਵੋ । ਮੈਂ ਰੰਧਾਵਾ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਪਟਿਆਲਾ ਜ਼ਿਲ੍ਹਾ ਵਿਚ ਪੰਚਾਇਤ ਦੀ ਲੈਂਡ ਲੀਜ਼ ਤੇ ਦਿਤੀ ਗਈ ਅਤੇ ਹੋਰ ਕਿੰਨੀਆਂ

[ਕਾਮਰੇਡ ਸੱਤ ਪਾਲ ਡਾਂਗ]

ਜ਼ਮੀਨਾਂ ਤੇ ਵੱਡੇ ਵੱਡੇ ਲੋਕਾਂ ਨੇ ਨਾਜ਼ਾਇਜ਼ ਤੌਰ ਤੇ ਕਬਜ਼ਾ ਕੀਤਾ ਹੋਇਆ ਹੈ। ਇਸ ਕਰਕੇ ਮੈਂ ਇਹ ਅਰਜ਼ ਕਰਾਂਗਾ ਕਿ ਜਿਨ੍ਹਾਂ ਗ਼ਰੀਬ ਹਰੀਜ਼ਨਾਂ ਨੂੰ ਜ਼ਮੀਨ ਦਿੱਤੀ ਗਈ ਹੈ ਉਸ ਨੂੰ ਰੈਗੂਲਰਾਈਜ਼ ਕੀਤਾ ਜਾਵੇ ਅਤੇ ਕੋਈ ਵੱਡਾ ਆਦਮੀ ਪੰਚਾਇਤ ਦੀਆਂ ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਨਾ ਕਰੇ। ਫਿਰ ਮੈਂ ਵਾਟਰ ਸਪਲਾਈ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਰੇਟ ਇੰਨੇ ਵੱਧ ਗਏ ਹਨ ਕਿ ਕੋਈ ਗ਼ਰੀਬ ਆਦਮੀ ਵਾਟਰ ਕੁਨੈਕਸ਼ਨ ਤਕ ਨਹੀਂ ਲੈ ਸਕਦਾ। ਬਿਜਲੀ ਦੇ ਰੇਟ ਇੰਨੇ ਵੱਧ ਗਏ ਹਨ ਕਿ ਇਕ ਕਲਾਸ ਫੋਰ ਦਾ ਇੰਪਲਾਈ ਆਪਣੇ ਮਕਾਨ ਵਿਚ ਬਿਜਲੀ ਨਹੀਂ ਲਗਾ ਸਕਦਾ ਕਿਉਂਕਿ ਕੁਨੈਕਸ਼ਨ ਲੈਣ ਵੇਲੇ ਸਿਕਿਉਰਟੀ ਵਗੈਰਾ ਦਾ ਖਰਚਾ ਹੀ ਬਹੁਤ ਦੇਣਾ ਪੈਂਦਾ ਹੈ। ਇਸ ਪਾਸੇ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਟਰਾਂਸਪੋਰਟ ਅਤੇ ਸਿਨਮਿਆਂ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਸਿਨਮਿਆਂ ਦੀ ਨੈਸ਼ਨੇਲਾਈਜ਼ਸ਼ਨ ਬਾਰੇ ਮੈਂ ਬਹੁਤੀ ਗੱਲ ਨਹੀਂ ਕਰਨਾ ਚਾਹੁੰਦਾ ਪਰ ਟਰਾਂਸਪੋਰਟ ਬਾਰੇ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ। ਸ਼ਰਮਾ ਸਾਹਿਬ ਨੇ ਕਿਹਾ ਸੀ ਕਿ ਸਿਨਮਿਆਂ ਦੀ ਵੀ ਨੈਸ਼ਨੇਲਾਈਜ਼ੇਸ਼ਨ ਕਰਾਂਗੇ, ਪਰ ਕੀਤੀ ਨਹੀਂ ਗਈ। ਜਿਥੋਂ ਤਕ ਟਰਾਂਸਪੋਰਟ ਦਾ ਸਬੰਧ ਹੈ, ਅਕਾਲੀ ਸਰਕਾਰ ਨੇ ਇਸ ਬਾਰੇ ਇਕ ਐਗਰੀਮੈਂਟ ਕੀਤਾ ਸੀ, ਪਰ ਅਜੇ ਤਕ ਉਹ ਵੀ ਲਾਗੂ ਨਹੀਂ ਹੋਇਆ ਅਤੇ ਇਸ ਸਰਕਾਰ ਨੇ ਇਸ ਕੰਮ ਵਾਸਤੇ ਕੋਈ ਪੈਸਾ ਨਹੀਂ ਰੱਖਿਆ। ਇਹ ਕਹਿ ਦਿੰਦੇ ਹਨ ਕਿ ਪਲੈਨਿੰਗ ਕਮਿਸ਼ਨ ਨੇ ਪੈਸੇ ਨਹੀਂ ਦਿੱਤੇ। ਮੈਂ ਪੁਛਣਾ ਚਾਹੁੰਦਾ ਹਾਂ ਕਿ ਪਲੈਨਿੰਗ ਕਮਿਸ਼ਨ ਨੇ ਹਰਿਆਣੇ ਨੂੰ ਕਿਸ ਤਰ੍ਹਾਂ ਪੈਸੇ ਦੇ ਦਿੱਤੇ। ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ 20 ਨੁਕਾਤੀ ਪ੍ਰੋਗਰਾਮ ਦੀ ਸਪਿਰਿਟ ਨੂੰ ਲੈਣਾ ਚਾਹੀਦਾ ਹੈ ਅਤੇ ਉਸ ਦੇ ਮੁਤਾਬਕ ਸਰਕਾਰ ਨੂੰ ਚਲਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਐਮਰਜੰਸੀ ਵਿਚ ਲੋਕ ਹੋਰ ਦੁੱਖੀ ਹੋਏ। ਇਸ ਸਮੇਂ ਵਿਚ ਕੁਰੱਪਸ਼ਨ ਵਧੀ। ਜੇ ਕਿਸੇ ਨੇ ਕੋਈ ਬਿਜਲੀ ਦਾ ਕੁਨੈਕਸ਼ਨ ਲੈਣਾ ਹੁੰਦਾ ਹੈ ਤਾਂ ਉਹ ਐਸ. ਡੀ. ਓ. ਸਾਹਿਬ ਕੋਲ ਜਾਂਦਾ ਹੈ। ਉਥੇ ਵੀ ਕੁਰੱਪਸ਼ਨ ਬਗੈਰ ਗੱਲ ਨਹੀਂ ਬਣਦੀ। ਜੇ ਉਸ ਐਸ. ਡੀ. ਓ. ਕੋਲੋਂ ਪੁਛੋਂ ਤਾਂ ਉਹ ਕਹਿੰਦਾ ਹੈ ਕਿ ਮੈਂ ਕੀ ਕਰਾਂ 20 ਹਜ਼ਾਰ ਰੁਪਏ ਦੇਕੇ ਮੈਨੂੰ ਇਹ ਐਪੁਆ-ਇੰਟਮੈਂਟ ਮਿਲੀ ਹੈ। ਇਸ ਤਰ੍ਹਾਂ ਨਾਲ ਤਾਂ ਕੁਰੱਪਸ਼ਨ ਫੈਲੀ ਹੋਈ ਹੈ। ਅੱਜ ਇਹ ਕਹਿੰਦੇ ਹਨ ਕਿ ਕੁਰੱਪਸ਼ਨ ਨੂੰ ਦੂਰ ਕਰਨ ਵਾਸਤੇ ਫਲਾਂ ਫਲਾਂ ਅਫ਼ਸਰ ਦੇ ਖ਼ਿਲਾਫ਼ ਅਸੀਂ ਮੁਕੱਦਮੇਂ ਦਰਜ ਕਰ ਦਿੱਤੇ ਹਨ। ਮੈਂ ਇਹ ਕਹਿੰਦਾ ਹਾਂ ਕਿ ਕੁਰੱਪਸ਼ਨ ਨੂੰ ਦੂਰ ਕਰਨ ਦਾ ਇਹੀ ਇਲਾਜ ਨਹੀਂ ਕਿ 5,6 ਅਫ਼ਸਰਾਂ ਦੇ ਖਿਲਾਫ਼ ਮੁਕੱਦਮੇਂ ਦਰਜ਼ ਕਰਾ ਦਿੱਤੇ ਜਾਣ ਬਲਕਿ ਇਸ ਦੇ ਇਲਾਜ ਲਈ ਸਾਰੀ ਐਡਮਨਿਸਟਰੇਸ਼ਨ ਬਦਲਣੀ ਪਵੇਗੀ। ਮੈਂ ਦਸਦਾ ਹਾਂ ਕਿ ਅੱਜ ਜੇ ਕੋਈ ਕੁਰੱਪਸ਼ਨ ਕਰਦਾ ਹੈ ਤਾਂ ਉਸ ਦੇ ਖ਼ਿਲਾਫ਼ ਕੀ ਕਾਰਵਾਈ ਹੁੰਦੀ ਹੈ? ਮੇਰੇ ਕੋਲ ਇਸ ਦੀ ਇਕ ਮਿਸਾਲ ਹੈ। ਐਜੂ-ਕੇਸ਼ਨ ਦੇ ਡਿਪਟੀ ਸੈਕਟਰੀ ਨੇ ਇਸ ਦੀ ਇਨਕੁਆਇਰੀ ਕੀਤੀ। ਥਾਪਰ ਮਿਲ ਵਿਚ ਕਾਗ਼ਜ਼ ਦਿੱਤਾ ਗਿਆ, ਐਕਸਰਸਾਇਜ਼ ਬੁਕਸ ਛਾਪਣ ਵਾਸਤੇ ਲੱਖਾਂ ਰੁਪਏ ਦਾ ਇਹ ਕਾਗਜ਼ ਬਲੈਕ ਵਿਚ ਵੇਚ ਦਿੱਤਾ ਗਿਆ। ਜਿਸ ਵੇਲੇ ਪਤਾ ਲਗਾ ਤਾਂ ਇਨਕੁਆਇਰੀ ਕੀਤੀ ਗਈ, ਸਾਬਤ ਹੋ ਗਿਆ ਕਿ ਠੀਕ ਹੈ। ਹੁਣ ਵੇਖੋ ਕਿ ਸਜ਼ਾ ਕਿਸ ਨੂੰ ਮਿਲੀ, ਐਜੂਕੇਸ਼ਨ ਬੋਰਡ ਦੇ ਕਿਸੇ ਆਦਮੀ ਨੂੰ ਕੋਈ ਸਜ਼ਾ ਨਹੀਂ ਮਿਲੀ, ਯੂਨੀਵਰਸਿਟੀ ਦੇ ਕਿਸੇ ਇੰਪਲਾਈ ਨੂੰ ਕੋਈ ਸਜ਼ਾ ਨਹੀਂ ਮਿਲੀ। ਹੋਇਆ ਕੀ? ਹੋਇਆ ਇਹ ਕਿ ਇਸ ਦੇ ਵਾਸਤੇ ਇਕ ਆਈ. ਏ. ਐਸ. ਅਫ਼ਸਰ ਨੂੰ ਤਬਦੀਲ ਕਰ ਕੇ ਜਲੰਧਰ ਭੇਜ ਦਿੱਤਾ। ਹੋਰ ਕੁਝ ਨਹੀਂ ਹੋਇਆ। ਇਸੇ ਤਰ੍ਹਾਂ ਦੀ ਇਕ ਹੋਰ ਮਿਸਾਲ ਹੈ ਇਕ ਆਦਮੀ 3 ਲੱਖ ਰੁਪਏ ਦੀ ਸੋਨੇ ਦੀ ਸਮਗਲਿੰਗ ਕਰਦਾ ਹੋਇਆ ਫੜਿਆ ਗਿਆ। ਇਹ ਟਰਾਂਸਪੋਰਟ ਮਹਿਕਮੇ ਦਾ ਆਦਮੀ ਸੀ। ਹੋਇਆ ਕੀ? ਕੇਸ ਚਲਦਾ ਰਿਹਾ, ਪਰ ਅੰਤ ਵਿਚ ਉਸ ਨੂੰ ਤਰੱਕੀ ਦੇ ਕੇ ਉਸ ਦੀ ਬਦਲੀ

ਕਰ ਦਿੱਤੀ। ਇਹ ਹਾਲਤ ਹੈ ਕੁਰੱਪਸ਼ਨ ਦੀ। ਇਸ ਤਰੀਕੇ ਨਾਲ ਇਹ ਕੁਰੱਪਸ਼ਨ ਖ਼ਤਮ ਨਹੀਂ ਹੋ ਸਕਦੀ।

ਇਸੇ ਤਰ੍ਹਾਂ ਦਾ ਇਕ ਕੇਸ ਹੋਰ ਫੜਿਆ ਗਿਆ। ਅੰਮ੍ਰਿਤਸਰ ਵਿਚ ਰਾਮਤੀਰਥ ਰੋਡ ਤੇ ਸੀਵਰੇਜ ਹੋਈ ਪਰ ਜਦੋਂ ਪੜਤਾਲ ਹੋਈ ਤਾਂ ਸਿਰਫ਼ ਰੇਤਾ ਹੀ ਨਿਕਲਿਆ। ਗਰੀਵੈਂਸਿਜ਼ ਕਮੇਟੀ ਦੇ ਚੇਅਰਮੈਨ ਕਾਮਰੇਡ ਅਜੀਤ ਸਿੰਘ ਨੇ ਉਸ ਦੀ ਇਨਕੁਆਇਰੀ ਕਰਕੇ ਉਸ ਦੇ ਖਿਲਾਫ਼ ਕੇਸ ਰਜਿਸਟਰ ਕਰਵਾਇਆ। ਉਸ ਨੂੰ ਸਸਪੈਂਡ ਕੀਤਾ ਗਿਆ ਪਰ ਬਾਅਦ ਵਿਚ ਕੀ ਹੋਇਆ, ਮਨਿਸਟਰ ਸਾਹਿਬ ਨੇ ਉਸ ਨੂੰ ਬਹਾਲ ਕਰ ਦਿੱਤਾ। ਇਸ ਲਈ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਤਰੀਕਿਆਂ ਨਾਲ ਕੁਰੱਪਸ਼ਨ ਬੰਦ ਨਹੀਂ ਹੋ ਸਕਦੀ। ਮੈਂ ਇਸ ਤਰ੍ਹਾਂ ਦੀਆਂ ਅਨੇਕਾਂ ਮਿਸਾਲਾਂ ਦੇ ਸਕਦਾ ਹਾਂ। ਇਕ ਆਈ. ਏ. ਐਸ. ਅਫ਼ਸਰ ਦੀ ਲੜਕੀ ਦੀ ਸ਼ਾਦੀ ਹੋਈ ਅਤੇ ਲੱਖਾਂ ਰੁਪਏ ਦੇ ਤੋਹਫ਼ੇ ਉਥੇ ਦਿੱਤੇ ਗਏ। ਇਹ ਸ਼ਾਦੀ ਕਿਸ ਢੰਗ ਨਾਲ ਹੋਈ, ਇਸ ਬਾਰੇ ਮੈਂ ਚੀਫ਼ ਸੈਕਟਰੀ ਸਾਹਿਬ ਔਰ ਮਨਿਸਟਰ ਸਾਹਿਬ ਨੂੰ ਲਿੱਖ ਕੇ ਭੇਜਿਆ, ਪਰ ਕੋਈ ਸੁਣਵਾਈ ਨਹੀਂ ਹੋਈ। ਉਸ ਦੀ ਇਨਕੁਆਇਰੀ ਤਾਂ ਕੀ ਹੋਣੀ ਸੀ ਬਲਕਿ ਉਸ ਨੂੰ ਤਰੱਕੀ ਦੇ ਦਿੱਤੀ ਗਈ।

ਚੇਅਰਮੈਨ ਸਾਹਿਬ, ਇਸ ਤਰੀਕੇ ਨਾਲ ਇਹ ਕੁਰੱਪਸ਼ਨ ਦੂਰ ਨਹੀਂ ਹੋ ਸਕਦੀ। ਮੈਂ ਕਹਿੰਦਾ ਹਾਂ ਕਿ ਜਿਹੜਾ ਅਫ਼ਸਰ ਇਮਾਨਦਾਰ ਹੈ ਉਸ ਨੂੰ ਡਿਗਨੀਫਾਈ ਕਰਨਾ ਚਾਹੀਦਾ ਹੈ ਅਤੇ ਜਿਹੜਾ ਅਫ਼ਸਰ ਕੁਰੱਪਸ਼ਨ ਕਰਦਾ ਹੈ ਉਸ ਦੀ ਬੇਇਜ਼ਤੀ ਉਸ ਤੋਂ ਮਾੜੇ ਅਫ਼ਸਰਾਂ ਦੇ ਸਾਹਮਣੇ ਕਰਨੀ ਚਾਹੀਦੀ ਹੈ। ਕੁਰੱਪਸ਼ਨ ਦੂਰ ਕਰਨੀ ਹੈ ਤਾਂ ਇਹ ਟਾਪ ਲੈਵਲ ਤੋਂ ਹੋਣੀ ਚਾਹੀਦੀ ਹੈ ਅਤੇ ਜਿਹੜੇ ਅਫ਼ਸਰ ਇਸ ਵਿਚ ਫੜੇ ਜਾਣ ਉਨ੍ਹਾਂ ਨੂੰ ਫਿਰ ਕੰਮ ਤੇ ਨਹੀਂ ਲਾਉਣਾ ਚਾਹੀਦਾ। ਇਥੇ ਕੀ ਹੁੰਦਾ ਹੈ, ਕਰੁਨਾਨਿਧੀ ਦੇ ਖਿਲਾਫ਼ ਕਮਿਸ਼ਨ ਬੈਠਦਾ ਹੈ, ਅਕਾਲੀਆਂ ਦੇ ਖਿਲਾਫ਼ ਕਮਿਸ਼ਨ ਬੈਠਦਾ ਹੈ। ਸਾਬਤ ਹੋ ਜਾਂਦਾ ਹੈ, ਪਰ ਫਿਰ ਕੀ ਹੁੰਦਾ ਹੈ, ਇਲੈਕਸ਼ਨ ਹੁੰਦੇ ਹਨ ਉਨ੍ਹਾਂ ਨੂੰ ਦੁਬਾਰਾ ਟਿਕਟ ਦਿੱਤਾ ਜਾਂਦਾ ਹੈ ਅਤੇ ਉਹ ਫਿਰ ਜਿਤ ਕੇ ਇਥੇ ਆ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਅਜਿਹੇ ਕੇਸਾਂ ਵਿਚ ਜਿਨ੍ਹਾਂ ਦੇ ਖ਼ਿਲਾਫ਼ ਇਨਕੁਆਇਰੀ ਹੁੰਦੀ ਹੈ ਅਤੇ ਉਹ ਫੜੇ ਜਾਂਦੇ ਹਨ ਉਨ੍ਹਾਂ ਨੂੰ ਹਮੇਸ਼ਾਂ ਵਾਸਤੇ ਡਿਸ-ਕੁਆਲੀਫਾਈ ਕਰ ਦੇਣਾ ਚਾਹੀਦਾ ਹੈ।

ਇਕ ਗੱਲ ਇਥੇ ਹੋਰ ਕਹੀ ਜਾਂਦੀ ਹੈ ਕਿ ਜਿਹੜਾ ਵੀ ਕੋਈ ਐਮ.ਪੀ. ਬਣੇ ਜਾਂ ਮਨਿਸਟਰ ਬਣੇ ਉਹ ਆਪਣੇ ਅਸੈਟ ਦੇਵੇ। ਮੈਂ ਕਹਿੰਦਾ ਹਾਂ ਸਿਰਫ਼ ਚੀਫ਼ ਮਨਿਸਟਰ ਜਾਂ ਪ੍ਰਾਇਮ ਮਨਿਸਟਰ ਨੂੰ ਅਸੈਟ ਦੇਣ ਨਾਲ ਗਲ ਨਹੀਂ ਬਣਨੀ। ਜੇ ਇਹ ਅਸੈਟ ਦੇਣੇ ਹਨ ਤਾਂ ਪਬਲਿਕ ਨੂੰ ਦਿੱਤੇ ਜਾਣ। ਇਸ ਵਾਸਤੇ ਇਕ ਕਮੇਟੀ ਬਣਾਈ ਜਾਣੀ ਚਾਹੀਦੀ ਹੈ ਜਿਹੜੀ ਕਿ ਇਨ੍ਹਾਂ ਅਸੈਟਸ ਦੀ ਪੜਤਾਲ ਕਰੇ ਅਤੇ ਜ਼ਿਹੜੀ ਪੜਤਾਲ ਹੋਵੇ ਉਸ ਦੀ ਰਿਪੋਰਟ ਪਬਲਿਕ ਕੋਲ ਆਉਣੀ ਚਾਹੀਦੀ ਹੈ। ਪਬਲਿਕ ਨੂੰ ਉਸ ਦਾ ਪਤਾ ਲਗਣਾ ਚਾਹੀਦਾ ਹੈ ਤਾਂ ਜਾਕੇ ਕਿਤੇ ਕੋਈ ਕੁਰੱਪਸ਼ਨ ਕੁਝ ਘੱਟ ਹੋ ਸਕਦੀ ਹੈ। ਇਸ ਦੇ ਨਾਲ ਹੀ ਜੇ ਕੁਰੱਪਸ਼ਨ ਨੂੰ ਖਤਮ ਕਰਨਾ ਹੈ ਤਾਂ ਐਡਮਨਿਸਟਰੇਸ਼ਨ ਵਿਚ ਚੇਂਜ਼ ਹੋਣੀ ਚਾਹੀਦੀ ਹੈ। ਜੇ ਕਿਸੇ ਤਰੱਕੀ ਦੇ ਕੰਮ ਵਾਸਤੇ ਪੈਸਾ ਖਰਚਣਾ ਹੈ ਤਾਂ ਇਹ ਕਹਿ ਦਿੰਦੇ ਹਨ ਕਿ ਪੈਸਾ ਹੈ ਨਹੀਂ, ਪਰ ਤੁਸੀਂ ਵੇਖੋ ਕਿ ਪੁਲਿਸ ਤੇ ਕਿੰਨਾ ਪੈਸਾ ਖ਼ਰਚ ਹੋ ਰਿਹਾ ਹੈ ਅਤੇ ਕਈ ਥਾਵਾਂ ਤੇ ਤਾਂ ਇਹ ਬਿਲਕੁਲ ਹੀ ਫਾਲਤੂ ਖ਼ਰਚ ਕੀਤਾ ਜਾ ਰਿਹਾ ਹੈ। ਜਲੰਧਰ ਵਿਚ ਡੀ. ਆਈ. ਜੀ. ਦੀ ਕੀ ਲੋੜ ਹੈ, ਪਟਿਆਲੇ ਵਿਚ ਕਮਿਸ਼ਨਰ ਦੀ ਕੀ ਲੋੜ ਹੈ? ਇਸੇ ਤਰ੍ਹਾਂ ਕਈ ਥਾਵਾਂ ਤੇ ਸਰਕਲ ਐਜੂਕੇਸ਼ਨ ਅਫ਼ਸਰ ਬੇਫ਼ਜ਼ੂਲ ਲਾਏ ਹੋਏ ਹਨ, ਜਿਨ੍ਹਾਂ ਦੀ ਕੋਈ ਲੋੜ ਨਹੀਂ। ਇਸ ਲਈ ਮੈਂ ਕਹਿੰਦਾ ਹਾਂ ਕਿ

[ਕਾਮਰੇਡ ਸੱਤ ਪਾਲ ਡਾਂਗ]

ਇਨ੍ਹਾਂ ਨੂੰ ਖ਼ਤਮ ਕਰਕੇ ਪੈਸਾ ਬਚਾਇਆ ਜਾ ਸਕਦਾ ਹੈ ਅਤੇ ਹੋਰ ਡਿਵੈਲਪਮੈਂਟ ਦੇ ਕੰਮਾਂ ਤੇ ਖ਼ਰਚ ਹੋ ਸਕਦਾ ਹੈ।

ਇਕ ਗੱਲ ਮੈਂ ਹੋਰ ਗਵਰਨਰ ਸਾਹਿਬ ਦੇ ਭਾਸ਼ਣ ਬਾਰੇ ਕਹਿਣਾ ਚਾਹੁੰਦਾ ਹਾਂ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਣਕ ਦੀ ਵਾਢੀ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਜਿਹੜੀ ਕਿ ਹੁਣ ਹੋਣੀ ਹੈ। ਕਣਕ ਦੇ ਭਾਵਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ । ਸਾਡੀ ਪਾਰਟੀ ਕਹਿੰਦੀ ਹੈ ਕਿ ਉਨ੍ਹਾਂ ਕਿਸਾਨਾਂ ਨੂੰ ਵਾਜਬ ਭਾਅ ਮਿਲਣੇ ਚਾਹੀਦੇ ਹਨ । ਉਨ੍ਹਾਂ ਦਾ ਸਾਰਾ ਖ਼ਰਚ ਕੱਢ ਕੇ ਉਨ੍ਹਾਂ ਨੂੰ ਕੁਝ ਬਚੇ ਤਾਂ ਹੀ ਉਨ੍ਹਾਂ ਦੀ ਹਾਲਤ ਬੇਹਤਰ ਹੋ ਸਕਦੀ ਹੈ । ਛੋਟੇ ਅਤੇ ਦਰਮਿਆਨੇ ਕਿਸਾਨ ਨੂੰ ਇਸ ਦਾ ਜ਼ਰੂਰ ਕੁਝ ਨਾ ਕੁਝ ਫਾਇਦਾ ਹੋਣਾ ਚਾਹੀਦਾ ਹੈ । ਮੈਂ ਇਸ ਵਾਸਤੇ ਅਕਾਲੀ ਦਲ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਪਾਰਟੀ ਦੇ ਪ੍ਰਕਾਸ਼ ਸਿੰਘ ਬਾਦਲ ਉਥੇ ਵਜ਼ੀਰ ਬਣ ਗਏ ਹਨ, ਉਹ ਉਨ੍ਹਾਂ ਨੂੰ ਕਹਿ ਕੇ ਕਿਸਾਨਾਂ ਨੂੰ ਠੀਕ ਭਾਅ ਦਿਵਾਉਣ। ਇਲੈਕਸ਼ਨ ਤੋਂ ਪਹਿਲਾਂ ਇਨ੍ਹਾਂ ਨੇ ਇਸ ਵਾਸਤੇ ਕਈ ਵਾਰ ਕਿਹਾ ਵੀ ਸੀ । ਇਸ ਵਾਸਤੇ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਉਹ ਵੀ ਉਥੇ ਜਾਕੇ ਕਣਕ ਦੇ ਭਾਅ ਵਾਜਬ ਫਿਕਸ ਕਰਾਉਣ ।

ਮੈਂ ਜ਼ਿਆਦਾ ਤਫ਼ਸੀਲ ਵਿਚ ਨਹੀਂ ਜਾਂਦਾ। ਹਿੰਦੁਸਤਾਨ ਵਿਚ ਪਿਛੇ ਜਿਹੜੀ ਡੇਢ ਆਦਮੀ ਦੀ ਸਰਕਾਰ ਬਣੀ ਅਤੇ ਹੁਣ ਜਿਸ ਨੂੰ ਮਹੀਨਾ ਹੋਇਆ ਹੈ ਡੈਮੋਕਰੇਸੀ ਦੇ ਨਾਂ ਤੇ ਕੰਮ ਕਰਦੇ ਨੂੰ, ਇਸ ਨੇ ਆਪਣੇ ਮੈਨੀਫੈਸਟੋ ਵਿਚ ਵੀ ਡੈਮੋਕਰੇਸੀ ਦਾ ਬਹੁਤ ਵਰਣਨ ਕੀਤਾ ਹੈ । ਪਿਛਲੀ ਸਰਕਾਰ ਨੇ ਐਮਰਜੰਸੀ ਲਾਕੇ ਕੀ ਕੀਤਾ? ਮੈਂ ਦਸਦਾ ਹਾਂ ਕਿ ਜਲੰਧਰ ਵਿਚ ਇਕ ਜਨਤਕ ਲਹਿਰ ਦੇ ਨਾਂ ਤੇ ਇਕ ਅਖਬਾਰ ਨਿਕਲਦੀ ਸੀ । ਉਹ ਵੀ ਕੁਝ ਗੌਰਮਿੰਟ ਦੇ ਬਾਰੇ ਦਸਦੀ ਸੀ, ਪਰ ਇਕ ਮਨਿਸਟਰ ਨੇ ਇਸ ਤੇ ਨੁਕਤਾਚੀਨੀ ਕੀਤੀ ਅਤੇ ਥੋੜੇ ਦਿਨਾਂ ਬਾਅਦ ਹੀ ਉਸ ਨੂੰ ਬੰਦ ਕਰ ਦਿੱਤਾ । ਮੈਂ ਕਹਿੰਦਾ ਹਾਂ ਕਿ ਐਮਰਜੈਂਸੀ ਦੇ ਨਾਂ ਤੇ ਇਨ੍ਹਾਂ ਨੇ ਅਸੈਂਬਲੀਆਂ ਦਾ ਕੰਮ ਬੰਦ ਕਰ ਦਿੱਤਾ। ਕਈ ਆਦਮੀ ਅਰੈਸਟ ਕਰ ਲਏ ਅਤੇ ਹਾਲੇ ਤਕ ਵੀ ਕਈ ਆਦਮੀ ਅੰਦਰ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਹੁਣ ਵੀ ਜਿਹੜੇ ਅੰਦਰ ਹਨ, ਜਿਹੜੇ ਡੈਟਿਨਿਊਜ਼ ਹਨ ਉਨ੍ਹਾਂ ਨੂੰ ਜ਼ਰੂਰ ਬਹਾਲ ਕਰਨਾ ਚਾਹੀਦਾ ਹੈ । ਅੱਜ ਡੈਮੋਕਰੇਸੀ ਦੀ ਸਰਕਾਰ ਹੈ, ਡੈਮੋਕਰੇਸੀ ਇਸ ਗੱਲ ਦੀ ਮੰਗ ਕਰਦੀ ਹੈ ਕਿ ਕੋਈ ਵੀ ਵਿਦਿਆਰਥੀ ਚਾਹੇ ਉਹ ਸੀ. ਪੀ. ਆਈ. ਦਾ ਹੋਵੇ ਜਾਂ ਸੀ. ਪੀ. ਆਈ. (ਐਮ.) ਦਾ ਹੋਵੇ, ਇਸ ਗਲ ਤੇ ਉਨ੍ਹਾਂ ਨੂੰ ਕਾਲਜਾਂ ਵਿਚ ਦਾਖ਼ਲਾ ਨਾ ਦੇਣਾ ਠੀਕ ਨਹੀਂ । ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਵੇਲੇ ਸਾਡੇ ਪੰਜਾਬ ਵਿਚ 100 ਮਿਊਂਸਿਪਲ ਕਮੇਟੀਆਂ ਹਨ ਪਰ ਇਨ੍ਹਾਂ 100 ਮਿਊਂਸਪਲ ਕਮੇਟੀਆਂ ਵਿਚ 26 ਕਮੇਟੀਆਂ ਸਸਪੈਂਡ ਪਈਆਂ ਹਨ ਜਾਂ ਸੁਪਰਸੀਡ ਹੋਈਆਂ ਹਨ ਅਤੇ ਉਥੇ ਐਗਜ਼ੈਕਟਿਵ ਅਫ਼ਸਰ ਲਾਏ ਹਨ । 5,5 ਸਾਲ ਤੋਂ ਉਥੇ ਐਡਮਨਿਸਟਰੇਟਿਵ ਅਫ਼ਸਰ ਕੰਮ ਕਰ ਰਹੇ ਹਨ । 100 ਵਿਚੋਂ 26 ਮਿਊਂਸਪਲ ਕਮੇਟੀਆਂ ਦਾ ਸਸਪੈਂਡ ਹੋਣਾ ਕਲੀਅਰ ਹੀ ਡੈਮੋਕਰੇਸੀ ਦੇ ਨਾਂ ਤੇ ਧੱਬਾ ਹੈ ।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿੰਨ੍ਹਾਂ ਨਾਰਿਆਂ ਦੇ ਉਤੇ ਜਨਤਾ ਪਾਰਟੀ ਨੇ ਜਿੱਤ ਹਾਸਲ ਕੀਤੀ ਹੈ ਉਹ ਪੂਰੇ ਕਰਨੇ ਚਾਹੀਦੇ ਹਨ । ਸਭ ਤੋਂ ਵੱਡੀ ਗਲ ਨਸਬੰਦੀ ਦੀ ਜਿਹੜੀ ਹੈ ਇਹ ਤਾਂ ਹੁਣ ਬੰਦ ਹੋਣੀ ਚਾਹੀਦੀ ਹੈ । ਐਕਸਟਰਾ ਕਾਂਸਟੀਚਿਊਸ਼ਨਲ ਪਾਵਰਜ਼ ਨੂੰ ਖਤਮ ਕੀਤਾ ਜਾਵੇ ।

ਚੇਅਰਮੈਨ ਸਾਹਿਬ, ਅਸੀਂ ਵੀ ਪੰਜ ਸਾਲਾ ਟਰਮ ਦੇ ਵਿਚ ਹਾਂ। ਸੰਵਿਧਾਨ ਦੇ ਵਿਚ ਤਰਮੀਮ ਲੈ ਆਓ ਅਸੀਂ ਇਨ੍ਹਾਂ ਦੇ ਨਾਲ ਹੋਵਾਂਗੇ। ਜਿਸ ਦੇ ਨਾਲ ਐਂਸਬੰਲੀ ਦੀਆਂ ਚੋਣਾਂ ਹੋਣ। ਕਸ਼ਮੀਰ ਦੇ ਵਿਚ ਕੀ ਹੋਇਆ, ਜੋ ਹੋਇਆ, ਇਨ੍ਹਾਂ ਦੇ ਦੋਸਤ ਹੀ ਕਹੀ ਜਾ ਰਹੇ ਹਨ ਕਿ ਇਹ ਮਾੜਾ ਹੋਇਆ ਹੈ। ਜੇ 6 ਸਾਲ ਦੀ ਜਗ੍ਹਾਂ ਇਲੈਕਸ਼ਨਾਂ 5 ਸਾਲੀ ਕਰ ਦੇਣ ਤਾਂ ਫਿਰ ਅਸੀ ਇਨ੍ਹਾਂ ਦੇ ਨਾਲ ਹੋਵਾਂਗੇ। ਹੋਰ ਕਿਸੇ ਢੰਗ ਨਾਲ ਮਨਿਸਟਰੀਆਂ ਨੂੰ ਡਿਸਮਿਸ ਕਰਕੇ ਗਵਰਨਰੀ ਰਾਜ ਕਾਇਮ ਕੀਤਾ ਜਾ ਰਿਹਾ ਹੈ। ਇਹ ਗੱਲ ਡੈਮੋਕਰੇਸੀ ਨਾਰਮਜ਼ ਦੇ ਖਿਲਾਫ ਜਾਂਦੀ ਹੈ ਜਦ ਕਿ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਵਾਲੇ ਡੈਮੋਕਰੇਸੀ ਦਾ ਵਾਸਤਾ ਪਾਉਂਦੇ ਰਹੇ ਹਨ। ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਮੈਂ ਸਵੇਰੇ ਇਕ ਮੋਸ਼ਨ ਦਿਤੀ ਸੀ ਜਿਸ ਦੇ ਵਿਚ ਇਹ ਸੀ ਕਿ ਇਲੈਕਸ਼ਨਾਂ ਹੋਣ ਤੋਂ ਬਾਅਦ ਹਰੀਜਨਾਂ ਅਤੇ ਗ਼ਰੀਬ ਮਜ਼ਦੂਰਾਂ ਦੇ ਉਤੇ ਹਮਲਾ ਹੋਇਆ। ਸਰਕਾਰ ਨੂੰ ਉਨ੍ਹਾਂ ਲੋਕਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ਤਾਂ ਕਿ ਦੁਬਾਰਾ ਇਹ ਚੀਜ਼ ਪੈਦਾ ਨਾ ਹੋਵੇ। ਕੁਝ ਤਕੜੇ ਲੋਕਾਂ ਨੇ ਕਮਜ਼ੋਰ ਲੋਕਾਂ ਤੇ ਜ਼ੋਰ ਪਾਇਆ ਸੀ ਕਿ ਵੋਟ ਸਾਡੀ ਮਰਜ਼ੀ ਨਾਲ ਪਾਈ ਜਾਵੇ ਮਗਰ ਕਮਜ਼ੋਰ ਤਬਕੇ ਨੇ ਉਨ੍ਹਾਂ ਲੋਕਾਂ ਦੀ ਪਰਵਾਹ ਨਾ ਕਰਦੇ ਹੋਏ ਆਪਣੀ ਮਰਜ਼ੀ ਨਾਲ ਵੋਟਾਂ ਪਾਈਆਂ। ਡੈਮੋਕਰੇਸੀ ਨੂੰ ਸ੍ਰੀਮਤੀ ਇੰਦਰਾ ਗਾਂਧੀ ਦੇ ਰਾਜ ਵਿਚ ਅਤੇ ਖਾਸ ਤੌਰ ਤੇ ਐਮਰਜੈਂਸੀ ਦੇ ਦੌਰਾਨ ਲੋਕਾਂ ਦੇ ਹੱਕਾਂ ਨੂੰ ਅਤੇ ਡੈਮੋਕਰੇਸੀ ਨੂੰ ਕਰਬ ਕੀਤਾ ਗਿਆ। ਸਹੀ ਤਰੀਕੇ ਦੇ ਨਾਲ ਇਸ ਨੂੰ ਬਹਾਲ ਕਰੋ। ਪਹਿਲੇ ਹੀ ਹਰੀਜਨਾਂ ਨਾਲ ਅਤੇ ਗਰੀਬ ਜਨਤ ਨਾਲ ਬੜੇ ਧੱਕੇ ਹੋਏ ਹਨ। ਕਿਸ ਤਰ੍ਹਾਂ ਦੇ ਨਾਲ ਸਾਡੀ ਮਸ਼ੀਨਰੀ ਚਲਦੀ ਹੈ। ਇਸ ਦੇ ਵਿਚ ਸੁਧਾਰ ਲਿਆਉਣ ਦੀ ਲੋੜ ਹੈ। ਇਸ ਦਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜ਼ਿਕਰ ਕਰਨਾ ਚਾਹੀਦਾ ਸੀ ਚੇਅਰਮੈਨ ਸਾਹਿਬ, ਇਕ ਤ੍ਰਿਪਤ ਕੌਰ ਫਿਜ਼ੀਕਲ ਐਜੂਕੇਸ਼ਨ ਇੰਸਟੀਚਿਊਟ, ਦਿੱਲੀ ਵਿਚ ਹੈ ਜਿਸ ਨੂੰ ਮਾਣਤਾ ਸਾਡੀ ਪੰਜਾਬ ਸਰਕਾਰ ਨੇ ਦਿੱਤੀ ਸੀ। ਪਿਛਲੇ ਸਾਲ ਇਸ ਫਿਜ਼ੀਕਲ ਐਜੂਕੇਸ਼ਨ ਇੰਸਟੀਚਿਊਟ ਦੇ ਵਿਦਿਆਰਥੀਆਂ ਦੇ ਇਮਤਿਹਾਨ ਲਏ ਪਰ ਹੁਣ ਇਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਇਮਤਿਹਾਨ ਨਹੀਂ ਲੈਣੇ ਇਨ੍ਹਾਂ ਵਿਦਿਆਰਥੀਆਂ ਕੋਲੋਂ ਢਾਈ ਢਾਈ ਹਜ਼ਾਰ ਰੁਪਏ ਬਤੌਰ ਕੈਪੀਟਲ ਫੀਸਾਂ ਲੈ ਲਈਆਂ, ਜਿਸ ਤਰ੍ਹਾਂ ਪਹਿਲੇ ਫਰੀਦਕੋਟ ਕਾਲਜ਼ ਦੇ ਮੁੰਡਿਆ ਦਾ ਰਿਜ਼ਲਟ ਹੋਇਆ ਸੀ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਇਮਤਿਹਾਨ ਲਏ ਜਾਣ, ਤੁਸੀਂ ਚਾਹੇ ਠੀਕ ਜਾਂ ਗਲਤ ਮਾਣਤਾ ਦਿੱਤੀ ਹੋਵੇ। ਉਨ੍ਹਾਂ ਵਿਦਿਆਰਥੀਆਂ ਦੀ ਕੀ ਗਲਤੀ ਹੈ, ਉਨ੍ਹਾਂ ਕੋਲੋਂ ਢਾਈ ਹਜ਼ਾਰ ਰੁਪਏ ਲੈ ਕੇ ਦਾਖ਼ਲ ਕਰਦੇ ਰਹੇ ਹੋ। ਇਸ ਕਾਲਜ ਦੀ ਮੈਨੇਜਿੰਗ ਕਮੇਟੀ ਦੇ ਮੈਂਬਰ ਜਿਹੜੇ ਸਨ ਉਹ ਹਨ ਸਰਦਾਰ ਬੂਟਾ ਸਿੰਘ, ਕੇਂਦਰੀ ਉਪ ਮੰਤਰੀ, ਸਰਦਾਰ ਗੁਰਦਿਆਲ ਸਿੰਘ ਢਿੱਲੋਂ, ਕੇਂਦਰੀ ਟਰਾਂਸਪੋਰਟ ਮੰਤਰੀ, ਗਿਆਨੀ ਜ਼ੈਲ ਸਿੰਘ, ਚੀਫ ਮਨਿਸਟਰ, ਪੰਜਾਬ, ਸਰਦਾਰ ਗੁਰਚਰਨ ਸਿੰਘ ਟੌਹੜਾ ਅਤੇ ਸਰਦਾਰ ਇੰਦਰਜੀਤ ਸਿੰਘ ਸਨ। ਦੋਨਾਂ ਪਾਸਿਆਂ ਦੇ ਵੱਡੇ ਵੱਡੇ ਲੀਡਰ ਸਨ। ਇਸ ਦੇ ਵਾਸਤੇ ਮੇਰੀ ਰਾਏ ਹੈ ਕਿ ਉਨ੍ਹਾਂ ਦਾ ਇਮਤਿਹਾਨ ਲੈਣਾ ਚਾਹੀਦਾ ਹੈ ਅਤੇ ਇਨਸਾਫ ਕਰਨਾ ਚਾਹੀਦਾ ਹੈ। ਪੰਜਾਬ ਦੇ ਵਿਚ ਇਕ ਦੂਸਰਾ ਟ੍ਰੇਨਿੰਗ ਇੰਸਟੀਚਿਊਟ ਜਗਰਾਉਂ ਨੇ 1976 ਵਿਚ ਸਾਲਾਨਾ ਇਕ ਮੇਗਜ਼ੀਨ ਛਪਾਇਆ ਜਿਸ ਦੇ ਵਿਚ ਇਕ ਕਹਾਣੀ ਸੀ 'ਸਰਪੰਚਾਂ ਤੇ ਗੰਦਾ ਅਟੈਕ' ਅਤੇ ਦੂਜੀ ਕਹਾਣੀ ਸੀ 'ਹਰੀਜਨਾਂ ਦੇ ਖ਼ਿਲਾਫ ਡੈਰੋਗੇਟਰੀ ਰਿਮਾਰਕਸ' ਸਨ। ਜਿਸ ਦਾ ਬੱਚਿਆਂ ਵਿਚ ਬੜਾ ਰੌਲਾ ਪਿਆ ਉਨ੍ਹਾਂ ਉਤੇ ਬੜਾ ਬੁਰਾ ਅਸਰ ਪਿਆ। ਇਹ ਮੈਗਜ਼ੀਨ ਵਾਪਿਸ ਨਹੀਂ ਹੋਇਆ ਸਗੋਂ ਇਹ ਦੁਬਾਰਾ ਇਕ ਪ੍ਰਾਈਵੇਟ ਪ੍ਰੈਸ ਦੇ ਕੋਲੋਂ ਛਪਾਇਆ ਗਿਆ ਜਿਸ ਦੇ ਵਿਚ ਇਹ ਦੋ ਕਹਾਣੀਆਂ ਕੱਢ ਦਿੱਤੀਆਂ ਗਈਆਂ ਪਰ ਫਿਰ ਇਹ ਮੈਗਜ਼ੀਨ ਬਚਿਆਂ ਵਿਚ ਦੋਬਾਰਾ ਵੰਡਿਆ ਗਿਆ ਸੀ। ਚੇਅਰਮੈਨ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ ਕਿ ਸਾਰੇ ਐਡਰੈਸ ਦੇ ਵਿਚ ਔਰਤਾਂ ਦੇ ਲਈ ਕੁਝ ਨਹੀਂ ਲਿਖਿਆ ਗਿਆ। ਜਦ ਕਿ ਸਰਕਾਰ ਨੇ ਔਰਤਾਂ ਦੇ ਲਈ ਕਾਫੀ ਕੰਮ ਉਨ੍ਹਾਂ ਦੇ ਦੁਖ ਅਤੇ ਤਕਲੀਫਾਂ ਨੂੰ ਦੂਰ ਕਰਨ ਵਾਸਤੇ ਕੀਤੇ ਹਨ। ਗਿਆਨੀ ਜੀ ਨੇ ਔਰਤਾਂ ਦੀ ਭਲਾਈ ਲਈ ਬਹੁਤ ਐਸੇ ਕੰਮ ਕੀਤੇ ਹਨ

[ਕਾਮਰੇਡ ਸੱਤ ਪਾਲ ਡਾਂਗ]

ਪਰ ਉਸ ਦਾ ਜ਼ਿਕਰ ਇਸ ਐਡਰੈਸ ਵਿਚ ਨਹੀਂ ਆਇਆ ਹੈ। ਪਿਛਲੇ ਸਾਲ ਵੀ ਅਸੀਂ ਔਰਤਾਂ ਦਾ ਸਾਲ ਮਨਾਇਆ ਸੀ ਅਤੇ ਹੁਣ ਅਸੀਂ ਯੂ. ਐਨ. ਓ. ਦੇ ਵਿਚ ਵੀ ਔਰਤਾਂ ਦਾ ਡੀਕੇਡ ਮਨਾ ਰਹੇ ਹਾਂ, ਇਸ ਦਾ ਜ਼ਿਕਰ ਇਸ ਐਡਰੈਸ ਵਿਚ ਨਹੀਂ ਹੈ। ਫਲੱਡ ਰਲੀਫ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਹੋਰ ਸੂਬੇ ਨੇ ਕਿੰਨਾ ਕੁਝ ਦਿੱਤਾ ਹੈ ਅਤੇ ਅਸੀਂ ਕਿਤਨਾ ਦਿੱਤਾ ਹੈ। ਜੋ ਪਹਿਲੇ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਇਤਨੇ ਰੁਪਏ ਦੇਵਾਂਗੇ ਪਰ ਬਾਅਦ ਵਿਚ ਘਟਾ ਦਿਤਾ। ਇਹ ਠੀਕ ਨਹੀਂ, ਜਿੰਨ੍ਹਾਂ ਕਿਹਾ ਸੀ ਉਤਨਾ ਦੇਣਾ ਚਾਹੀਦਾ ਸੀ। ਇਨ੍ਹਾਂ ਨੂੰ ਆਪਣੇ ਡਿਸੀਜ਼ਨ ਨੂੰ ਰੀਵਾਈਜ਼ ਨਹੀਂ ਸੀ ਕਰਨਾ ਚਾਹੀਦਾ। ਚੇਅਰਮੈਨ ਸਾਹਿਬ ਮੈਂ ਤੁਹਾਨੂੰ ਦਸਦਾ ਹਾਂ ਕਿ ਅੰਮ੍ਰਿਤਸਰ ਦੇ ਵਿਚ ਹਰੀਜ਼ਨਾਂ ਦੇ ਘਰ ਢਹਿ ਗਏ ਅਤੇ ਉਨ੍ਹਾਂ ਨੂੰ ਇਹ ਕਹਿੰਦੇ ਸਨ ਕਿ ਅਸੀਂ ਚਾਰ ਚਾਰ ਸੌ ਰੁਪਿਆ ਦੇਵਾਂਗੇ ਪਰ ਕਈਆਂ ਨੂੰ ਤਾਂ ਮਿਲਿਆ ਹੀ ਨਹੀਂ ਅਤੇ ਜਿਨ੍ਹਾਂ ਨੂੰ ਮਿਲਿਆ ਹੈ ਉਨ੍ਹਾਂ ਨੂੰ ਵੱਧ ਤੋਂ ਵੱਧ 150 ਰੁਪਿਆ ਮਿਲਿਆ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਸੀ ਕਿ ਜਿਸ ਨੂੰ ਇਹ ਇਮਦਾਦ ਮਿਲਣੀ ਚਾਹੀਦੀ ਸੀ ਉਸ ਨੂੰ ਕਿਉਂ ਨਹੀਂ ਮਿਲੀ। ਉਨ੍ਹਾਂ ਦੇ ਨਾਲ ਇਨਸਾਫ ਹੋਣਾ ਚਾਹੀਦਾ ਹੈ।

ਮੈਂ ਇਕ ਧਾਰੀਵਾਲ ਮਿਲ ਦੇ ਬਾਰੇ ਦਸਣਾ ਚਾਹੁੰਦਾ ਹਾਂ। ਦੋ ਸਾਲ ਹੋ ਗਏ ਹਨ ਉਥੇ ਵਰਕਰਜ਼ ਨੂੰ 8.33 % ਬੋਨਸ ਹਾਲੇ ਤਕ ਨਹੀਂ ਦਿੱਤਾ ਗਿਆ। ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਦੋ ਸਾਲ ਦਾ ਬੋਨਸ ਤਾਂ ਦਿਵਾ ਦਿਉ। ਮਿਲ ਮਾਲਕ ਤਾਂ ਹੇਰਾ ਫੇਰੀ ਕਰਦੇ ਹਨ। ਉਹ ਤਾਂ ਗੌਰਮਿੰਟ ਨੂੰ ਆਪਣੀ ਸਾਲ ਦੀ ਬੈਲੈਂਸ ਸ਼ੀਟ ਵੀ ਗਲਤ ਦਿੰਦੇ ਹਨ ਤਾਂ ਕਿ ਮਜ਼ਦੂਰਾਂ ਨੂੰ ਬੋਨਸ ਨਾ ਦੇਣਾ ਪਏ। ਇਹ ਪੰਜਾਬ ਦੇ ਵਿਚ ਵੀ ਲਾਗੂ ਕਰੋ, ਕਾਰਪੋਰੇਸ਼ਨਜ਼ ਅਤੇ ਪੰਜਾਬ ਬਿਜਲੀ ਬੋਰਡ ਵਿਚ ਵੀ ਲਾਗੂ ਕਰੋ ਕਿਉਂਕਿ ਪੰਜਾਬ ਦੀ ਪਰ ਕੈਪੀਟਾ ਇਨਕਮ ਸਭ ਤੋਂ ਵੱਧ ਹੈ। ਜਿਹੜਾ ਸਰਕਾਰ ਨੇ ਕਿਹਾ ਸੀ ਕਿ 30 ਰੁਪਏ ਰਲੀਫ ਦਿਤਾ ਜਾਏਗਾ ਉਹ ਤਾਂ ਹੁਣ ਦੇ ਦਿਉ। ਇਸ ਦੇ ਨਾਲ ਹੀ ਮੈਂ ਹੁਣ ਪੰਜਾਬ ਦੇ ਮੁਲਾਜ਼ਮਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਹਾਊਸ ਦੇ ਵਿਚ ਕਿਹਾ ਸੀ ਹੁਣ ਪੰਜਾਬ ਦੇ ਮੁਲਾਜ਼ਮਾਂ ਨੂੰ ਸੈਂਟਰਲ ਪੈਟਰਨ ਦੇ ਮੁਤਾਬਕ ਮਹਿੰਗਾਈ ਭੱਤਾ ਦੇਣ ਲਈ ਵੱਚਨ ਬੱਧ ਹਾਂ। ਪਰ ਇਸ ਸਰਕਾਰ ਨੇ ਐਮਰਜੈਂਸੀ ਦੀ ਦੁਰ ਵਰਤੋਂ ਕਰਕੇ ਆਪਣੇ ਮੁਲਾਜ਼ਮਾਂ ਨੂੰ ਸਮੇਂ ਦੇ ਮੁਤਾਬਕ ਉਨ੍ਹਾਂ ਨੂੰ ਮਹਿੰਗਾਈ ਭੱਤੇ ਦੀਆਂ ਕਿਸ਼ਤਾਂ ਨਹੀਂ ਦਿੱਤੀਆਂ ਸਗੋਂ ਜਦ ਇਲੈਕਸ਼ਨ ਆ ਗਈਆਂ ਤਾਂ ਫਿਰ ਤੁਸੀਂ ਮਹਿੰਗਾਈ ਭੱਤੇ ਦੀਆਂ ਕਿਸ਼ਤਾਂ ਦਾ ਐਲਾਨ ਪਹਿਲੀ ਜਨਵਰੀ, 1977 ਤੋਂ ਕਰ ਦਿੱਤਾ। ਇਹ ਵੀ ਤੁਸੀਂ ਦੇ ਦਿੱਤੀਆਂ ਜਦ ਕਿ ਉਨ੍ਹਾਂ ਦੀਆਂ ਤਿੰਨ ਬਣਦੀਆਂ ਸਨ। ਮੈਂ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਨੂੰ ਪਿਛਲੀ ਤਾਰੀਖ ਤੋਂ ਦੇਣ ਨਾ ਕਿ ਪਹਿਲੀ ਜਨਵਰੀ, 1977 ਤੋਂ। ਇਹ ਮੁਲਾਜ਼ਮਾਂ ਨਾਲ ਬੜਾ ਧੱਕਾ ਹੈ। ਸ਼ਰਮਾ ਜੀ ਨੂੰ ਮੈਂ ਕਹਾਂਗਾ ਕਿ ਤੁਸੀਂ ਮਲਾਜ਼ਮਾਂ ਦੇ ਲੀਡਰਾਂ ਨੂੰ ਬੁਲਾ ਕੇ ਇਕ ਮੇਜ਼ ਤੇ ਬੈਠ ਕੇ ਉਨ੍ਹਾਂ ਦੀਆਂ ਮੰਗਾਂ ਤੇ ਗੌਰ ਕਰਕੇ ਪ੍ਰਵਾਨ ਕਰ ਲਓ ਤਾਂਕਿ ਝਗੜਾ ਖਤਮ ਹੋ ਜਾਵੇ। ਇਸ ਦੇ ਨਾਲ ਹੀ, ਇਨ੍ਹਾਂ ਮੁਲਾਜ਼ਮਾਂ ਦੀ ਮੰਗ ਹੈ ਕਿ ਰਾਜਸਥਾਨ ਸਰਕਾਰ ਨੇ ਜਿਹੜੇ ਗਰੇਡ ਆਪਣੇ ਮੁਲਾਜ਼ਮਾਂ ਨੂੰ ਦਿੱਤੇ ਹਨ ਉਹ ਹੀ ਸਾਨੂੰ ਦਿੱਤੇ ਜਾਣ। ਇਨ੍ਹਾਂ ਮੁਲਾਜ਼ਮਾਂ ਦੇ ਗਰੇਡਾਂ ਨੂੰ ਚੰਗੀ ਤਰ੍ਹਾਂ ਸੋਧ ਕੇ ਰਾਜਿਸਥਾਨ ਪੈਟਰਨ ਦੇ ਮੁਤਾਬਕ ਰੀਵਾਇਜ਼ ਕਰ ਦਿੱਤੇ ਜਾਣ ਤਾਂ ਕਿ ਉਨ੍ਹਾਂ ਨੂੰ ਕੋਈ ਫਾਇਦਾ ਹੋ ਸਕੇ। ਜਿਹੜਾ ਇਨ੍ਹਾਂ ਨੇ ਐਲਾਨ ਕੀਤਾ ਹੈ ਇਸ ਦੇ ਨਾਲ ਕੋਈ ਖਾਸ ਫਾਇਦਾ ਨਹੀ ਹੋਣਾ। ਪੰਜਾਬ ਸਰਕਾਰ ਹਮੇਸ਼ਾ ਕਹਿੰਦੀ ਹੈ ਕਿ ਅਸੀ ਮੁਲਾਜ਼ਮਾਂ ਦੇ ਹਿੱਤਾਂ ਦੀ ਰਾਖੀ ਕਰਦੇ ਹਾਂ ਅਤੇ ਇਨ੍ਹਾਂ ਦੇ ਹਮਦਰਦ ਹਾਂ, ਜੇ ਇਹ ਠੀਕ ਗਲ ਹੈ ਤਾਂ ਇਨ੍ਹਾਂ ਨੂੰ ਉਨ੍ਹਾਂ ਦੀਆਂ ਜਾਇਜ਼ ਮੰਗਾਂ ਨੂੰ ਜਲਦੀ ਤੋਂ ਜਲਦੀ ਪ੍ਰਵਾਨ ਕਰਕੇ ਐਲਾਨ ਕਰ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਪੰਜਾਬ ਗੌਰਮਿੰਟ ਨੂੰ ਅਰਜ਼ ਕਰਾਂਗਾ ਕਿ ਤੁਸੀ ਪੰਜਾਬ ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਨੂੰ ਆਪਣੀ ਮਾਨਤਾ ਦਿਉ ਅਤੇ ਹੋਰ ਜਿਹੜੀਆਂ ਟਰੇਡ ਯੂਨੀਅਨਜ਼ ਹਨ ਉਨ੍ਹਾਂ ਨੂੰ ਵੀ

ਦੇਣੀ ਚਾਹੀਦੀ ਹੈ ਤਾਂਕਿ ਸਰਕਾਰ ਉਨ੍ਹਾਂ ਯੂਨੀਅਨਜ਼ ਦੇ ਲੀਡਰਾਂ ਨੂੰ ਬੁਲਾ ਕੇ ਗੱਲ ਬਾਤ ਕਰ ਸਕੇ । ਇਸ ਤੋਂ ਇਲਾਵਾ, ਯੂ.ਜੀ.ਸੀ. ਦੇ ਗਰੇਡਜ਼ 1 ਜਨਵਰੀ, 1973 ਤੋਂ ਲਾਗੂ ਕਰ ਦਿਤੇ ਗਏ ਹਨ । ਪਰ ਜਿਹੜੇ 15 ਕਾਲਜ 15 ਜਨਵਰੀ, 1973 ਤੋਂ ਬਾਅਦ ਖੁਲ੍ਹੇ ਹਨ ਉਨ੍ਹਾਂ ਦੀ ਵੱਖਰੀ ਕੈਟੇਗਰੀ ਕਰਾਰ ਦਿਤੀ ਗਈ ਹੈ ਅਤੇ ਉਨ੍ਹਾਂ ਨੂੰ ਉਹ ਗਰੇਡਜ਼ ਨਹੀਂ ਮਿਲੇ । ਉਨ੍ਹਾਂ ਨੂੰ ਵੀ ਮਿਲਣੇ ਚਾਹੀਦੇ ਹਨ । ਜੇਕਰ ਕੋਈ ਰੂਲਜ਼ ਦੇ ਵਿਚ ਰੁਕਾਵਟ ਆਉਂਦੀ ਹੈ ਤਾਂ ਉਸ ਰੂਲ ਨੂੰ ਅਮੈਂਡ ਕਰ ਲੈਣਾ ਚਾਹੀਦਾ ਹੈ ।

(ਇਸ ਸਮੇਂ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਸ਼ਰਮਾ ਜੀ ਨੇ ਐਲਾਨ ਦੇ ਵਿਚ ਕਿਹਾ ਸੀ ਕਿ ਐਡਹਾਕ ਕਰਮਚਾਰੀ ਜਿਨ੍ਹਾਂ ਦੀ ਸਰਵਿਸ 2 ਸਾਲ ਦੀ ਹੋ ਗਈ ਹੈ ਉਨ੍ਹਾਂ ਕਰਮਚਾਰੀਆਂ ਨੂੰ ਰੈਗੂਲਰ ਕਰ ਦਿੱਤਾ ਜਾਏਗਾ । ਪਰ ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਹ ਐਡਹਾਕ ਸਿਸਟਮ ਨੂੰ ਲਾਗੂ ਕਿਉਂ ਕਰਦੇ ਹਨ । ਪਹਿਲੇ ਵੀ ਤੁਸੀਂ 1973 ਦੇ ਵਿਚ ਇਕ ਸਾਲ ਦੀ ਸਰਵਿਸ ਵਾਲਿਆਂ ਨੂੰ ਰੈਗੂਲਰ ਕੀਤਾ ਸੀ ਅਤੇ ਹੁਣ ਫਿਰ ਕਰ ਰਹੇ ਹੋ । ਇਸ ਸਿਸਟਮ ਦੇ ਨਾਲ ਮੁਲਾਜ਼ਮ ਤੰਗ ਹੁੰਦੇ ਹਨ । ਇਨ੍ਹਾਂ ਮੁਲਾਜ਼ਮਾਂ ਨੂੰ ਰੈਗੂਲਰ ਬੇਸਿਜ਼ ਤੇ ਰੱਖਣਾ ਚਾਹੀਦਾ ਹੈ । ਹੁਣ ਵੀ ਤੁਹਾਨੂੰ ਘੱਟ ਤੋਂ ਘੱਟ ਇਕ ਸਾਲ ਦੀ ਸਰਵਿਸ ਵਾਲੇ ਨੂੰ ਰੈਗੂਲਰ ਕਰਨਾ ਚਾਹੀਦਾ ਹੈ । ਇਸ ਸਿਸਟਮ ਦੇ ਵਿਚ ਸੁਧਾਰ ਕਰਨਾ ਚਾਹੀਦਾ ਹੈ ਤਾਂ ਕਿ ਮੁਲਾਜ਼ਮਾਂ ਨੂੰ ਰਲੀਫ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਧਾਰੀਵਾਲ ਮਿਲਜ਼ ਦੇ ਵਿਚ ਸਰਕਾਰ ਦੇ ਆਦਮੀ ਹਨ । ਸ਼ਰਮਾ ਜੀ ਨੂੰ ਚਾਹੀਦਾ ਕਿ ਉਹ ਇਸ ਦਾ ਫੈਸਲਾ ਕਰਵਾ ਦੇਣ ਕਿਉਂਕਿ ਵਰਕਿੰਗ ਕਲਾਸ ਵਾਲੇ ਕਹਿੰਦੇ ਹਨ ਕਿ ਸਾਨੂੰ ਪੈਸੇ ਦਿਉ ਕਿਉਂਕਿ ਲੱਖਾਂ ਰੁਪਏ ਉਨ੍ਹਾਂ ਦੇ ਬਣਦੇ ਹਨ ਪਰ ਉਨ੍ਹਾਂ ਮਿਲਜ਼ ਵਾਲਿਆਂ ਨੇ 27 ਲੱਖ ਰੁਪਏ ਦਾ ਘਾਟਾ ਵਿਖਾ ਦਿੱਤਾ ਹੈ । ਸਰਕਾਰ ਕਹਿੰਦੀ ਹੈ ਕਿ ਸਾਡਾ ਵੀ ਬਹੁਤ ਨੁਕਸਾਨ ਹੋਇਆ ਹੈ । ਇਹ ਮਿਲਜ਼ ਵਾਲੇ ਆਪਣੀ ਬੈਲੰਸ ਸ਼ੀਟ ਵੀ ਝੂਠੀ ਬਣਾਉਂਦੇ ਹਨ ।

**ਸ੍ਰੀ ਡਿਪਟੀ ਸਪੀਕਰ :** ਡਾਂਗ ਸਾਹਿਬ, ਹਾਊਸ ਦਾ ਟਾਇਮ ਖਤਮ ਹੋਣ ਵਾਲਾ ਹੈ ਤੁਸੀਂ 4-5 ਮਿੰਟ ਦੇ ਵਿਚ ਹੀ ਖਤਮ ਕਰ ਦਿਉ ।

**ਕਾਮਰੇਡ ਸੱਤ ਪਾਲ ਡਾਂਗ :** ਬਸ ਡਿਪਟੀ ਸਪੀਕਰ ਸਾਹਿਬ, ਮੈਂ ਖਤਮ ਕਰਨ ਵਾਲਾ ਹਾਂ । ਧਾਰੀਵਾਲ ਦੀ ਮਿਲ ਵਿਚ ਹੜਤਾਲ ਬਾਰੇ ਮੈਂ ਮੰਗ ਕਰਾਂਗਾ ਕਿ ਫੌਰੀ ਤੌਰ ਤੇ ਸਰਕਾਰ ਨੂੰ ਉਥੇ ਮੁਦਾਖਲਤ ਕਰਕੇ ਉਥੇ ਵਰਕਰਾਂ ਦੀਆਂ ਵਾਜਬ ਮੰਗਾਂ ਮਨਵਾਕੇ ਉਸ ਹੜਤਾਲ ਨੂੰ ਬੰਦ ਕਰਵਾਉਣਾ ਚਾਹੀਦਾ ਹੈ ।

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**Mr. Deputy Speaker :** The House stands adjourned till 2.00 P.M. on Monday, the 4th April, 1977.

*(The Sabha then adjourned till 2.00 P.M. on Monday the 4th April, 1977)*

# PUNJAB VIDHAN SABHA

## DEBATES

*4th April, 1977*

Vol. I—No. 6

## OFFICIAL REPORT

CONTENTS

*Monday, the 4th April, 1977*


| | | PAGE |
|---|---|---|
| Starred Questions and Answers | .. | (6)1 |
| Written Answers to Starred Questions laid on the Table of the House Under Rule 38 | .. | (6)29 |
| Unstarred Questions and Answers | .. | (6)31 |
| Questions of Privilege | .. | (6)35 |
| Call Attention Notices Under Rule 66 | .. | (6)36 |
| Statements by Ministers | .. | (6)41 |
| Resumption of Discussion on Governor's Address | .. | (6)43 |
| Walk-out | .. | (6)54 |
| Personal Explanation by Agriculture and Forests Minister | .. | (6)54 |
| Walk-out | .. | (6)54 |
| Personal Explanation by Agriculture and Forests Minister (*Resumption*) | .. | (6)55 |
| Statement by Minister | .. | (6)55 |
| Resumption of Discussion on the Governor's Address | .. | (6)55 |



Punjab Vidhan Sabha Secretariat, Chandigarh.

Price: Rs. 25-90

# PUNJAB VIDHAN SABHA

*Monday, the 4th April, 1977*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 p.m. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### COUNTRY LIQUOR AND ENGLISH WINE SHOPS IN THE STATE

*3863. **Chaudhri Ram Singh** : Will the Minister for Excise and Taxation be pleased to state —

(a) the number of shops for selling country liquor and English wine separately in the State from 1st April, 1976 to-date along-with the amount of revenue received from this source during the period from 1st April, 1976 to 31st December, 1976;

(b) whether this income is higher or less than that estimated from this source ?

**Shri Yash Pal** : (a) The term-English wine' is non-existent in the rules/ law of the Excise and Taxation Department. Presumably the Hon'ble Member desired information about 'Country liquor' and 'foreign liquor'. In 'foreign liquor' also there are two varieties—one is imported 'foreign liquor' and the other is 'Indian made foreign liquor'. The number of retail country liquor shops and retail foreign liquor shops was 1706 and 644 respectively. Income from these shops was Rs. 39,50,00,000/-

(b) The income is in accordance with the estimates.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਦੇਸੀ ਸ਼ਰਾਬ ਭੱਠੀਆਂ ਰਾਹੀਂ ਕੱਢੀ ਜਾਂਦੀ ਹੈ ਉਸ ਬਾਰੇ ਸਰਕਾਰ ਕੀ ਕਰ ਰਹੀ ਹੈ ਤਾਂਕਿ ਘਰ ਦੀ ਕੱਢੀ ਹੋਈ ਸ਼ਰਾਬ ਨਾਲ ਜਿਹੜੀਆਂ ਮੌਤਾਂ ਹੁੰਦੀਆਂ ਹਨ, ਉਹ ਨਾ ਹੋ ਸਕਣ ? ਦੂਸਰਾ ਮੇਰਾ ਸਵਾਲ ਇਹ ਹੈ ਕਿ ਇਹ ਜਿਹੜੀ ਮਿਲਾਵਟ ਵਾਲੀ ਸ਼ਰਾਬ ਹੈ ਅਤੇ ਇਸ ਦੇ ਨਾਲ ਮੌਤਾਂ ਹੋਈਆਂ ਹਨ, ਇਸ ਦਾ ਕੀ ਕਾਰਨ ਹੈ ?

**ਆਬਕਾਰੀ ਅਤੇ ਕਰ ਮੰਤਰੀ** : ਪੰਜਾਬ ਵਿਚ ਕੋਈ ਮੌਤ ਨਹੀਂ ਹੋਈ । ਦੂਸਰੀ ਗੱਲ ਇਹ ਹੈ ਕਿ ਨਜਾਇਜ਼ ਸ਼ਰਾਬ ਨੂੰ ਰੋਕਣ ਵਾਸਤੇ ਕਾਨੂੰਨ ਬਣੇ ਹੋਏ ਹਨ ਅਤੇ ਸਖ਼ਤ ਕਾਰਵਾਈ ਕੀਤੀ ਜਾਂਦੀ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਿਹੜੀਆਂ ਅੰਗਰੇਜ਼ੀ ਸ਼ਰਾਬ ਦੀਆਂ ਦੁਕਾਨਾਂ ਹਨ ਉਨ੍ਹਾਂ ਦੀ ਡੈਫੀਨੀਸ਼ਨ ਹੋਰ ਹੈ ਅਤੇ ਜਿਹੜੀਆਂ ਫਾਰੇਨ ਸ਼ਰਾਬ ਦੀਆਂ ਦੁਕਾਨਾਂ ਹਨ ਉਨ੍ਹਾਂ ਦੀ ਡੈਫੀਨੀਸ਼ਨ ਹੋਰ ਹੈ, ਜਿਨ੍ਹਾਂ ਨੂੰ ਕਿ ਇਹ ਅੰਗਰੇਜ਼ੀ ਸ਼ਰਾਬ ਦੱਸਦੇ ਹਨ ।

[ਸ੍ਰੀ ਸਰਦਾਰੀ ਲਾਲ ਕਪੂਰ]

ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੁਕਾਨਾਂ ਤੇ ਇੰਗਲਿਸ਼ ਫਾਰੇਨ ਸ਼ਾਪ ਨਹੀਂ ਲਿਖਿਆ ਗਿਆ? ਜੇ ਲਿਖਿਆ ਹੋਇਆ ਹੈ ਤਾਂ ਡੈਫੀਨੀਸ਼ਨ ਵਿਚ ਕੀ ਫਰਕ ਹੈ ? ਮੇਰਾ ਦੂਸਰਾ ਸਵਾਲ ਇਹ ਹੈ ਕਿ ਇਨ੍ਹਾਂ ਦੱਸਿਆ ਹੈ ਕਿ ਐਸਟੀਮੇਟ ਦੇ ਮੁਤਾਬਿਕ ਆਮਦਨ ਹੋਈ ਹੈ । ਕੀ ਮਨਿਸਟਰ ਸਾਹਿਬ ਮਿਹਰਬਾਨੀ ਕਰਕੇ ਦੱਸਣਗੇ ਕਿ ਐਸਟੀਮੇਟ ਦੇ ਮੁਤਾਬਿਕ ਜਿੰਨੀ ਆਮਦਨੀ ਹੋਣੀ ਸੀ ਉਹ ਉਤਨੀ ਹੋਈ ਸੀ ਜਾਂ ਵਧੀ ਹੈ ?

**ਮੰਤਰੀ:** ਆਪਣੀ ਦੁਕਾਨ ਤੇ ਜੋ ਮਰਜ਼ੀ ਹੈ ਲਿਖਿਆ ਜਾਵੇ ਪਰ ਜਿਹੜੀ ਟੈਕਨੀਕਲ ਪੁਜ਼ੀਸ਼ਨ ਹੈ ਉਸ ਦੇ ਬਾਰੇ ਦੱਸ ਦਿਤਾ ਹੈ। ਬਾਕੀ ਦੂਸਰੀ ਗੱਲ ਇਹ ਹੈ ਕਿ ਜਿੰਨਾ ਐਸਟੀਮੇਟ ਸੀ ਉਸਦੇ ਮੁਤਾਬਿਕ ਆਮਦਨ ਹੋਈ ਹੈ ਅਤੇ ਇਸ ਤੋਂ ਵੱਖਰਾ ਹੋਰ ਕੋਈ ਐਸਟੀਮੇਟ ਨਹੀਂ ਹੁੰਦਾ ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਰੀਜ਼ਨਜ਼ ਹਨ ਕਿ ਇਸ ਸਾਲ ਠੇਕੇ ਵਕਤ ਸਿਰ ਨਿਲਾਮ ਨਹੀਂ ਕੀਤੇ ?

**ਮੰਤਰੀ :** ਇਹ ਇਲੈਕਸ਼ਨ ਦੀ ਵਜ੍ਹਾ ਨਾਲ ਨਹੀਂ ਕੀਤੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਰਕਾਰ ਵੱਲੋਂ ਸਮੇਂ ਸਮੇਂ ਇਹ ਐਲਾਨ ਕੀਤੇ ਜਾਂਦੇ ਰਹੇ ਹਨ ਕਿ ਸ਼ਰਾਬ ਦੀ ਖਪਤ ਨੂੰ ਘੱਟ ਕਰਨ ਲਈ ਕਾਰਵਾਈਆਂ ਕੀਤੀਆਂ ਜਾਣਗੀਆਂ । ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਦੀ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ਜਿਸ ਦੇ ਨਾਲ ਕਿ ਲੋਕਾਂ ਵਿਚ ਸ਼ਰਾਬ ਦੀ ਆਦਤ ਘਟੇ ?

**ਮੰਤਰੀ :** ਅਸੀਂ ਕਦੇ ਨਹੀਂ ਕਿਹਾ ਕਿ ਖਪਤ ਨੂੰ ਘੱਟ ਕਰਨ ਵਾਸਤੇ ਕੋਸ਼ਿਸ਼ ਕਰਾਂਗੇ । ਸਾਡੇ ਵੱਲੋਂ ਪਰੋਹਿਬਸ਼ਨ ਲਾਗੂ ਕਰਨ ਵਾਸਤੇ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂਕਿ ਨਜਾਇਜ਼ ਢੰਗ ਨਾਲ ਜਿਹੜੀ ਸ਼ਰਾਬ ਵਿਕਦੀ ਹੈ, ਉਸ ਨੂੰ ਰੋਕਿਆ ਜਾਵੇ।

**ਚੌਧਰੀ ਰਾਮ ਸਿੰਘ :** ਕੀ ਮਨਿਸਟਰ ਸ਼ਾਹਿਬ ਨੂੰ ਪਤਾ ਹੈ ਕਿ ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਵਿਚ ਸ਼ਰਾਬ ਦੇ ਰੇਟ ਘੱਟ ਹਨ ਅਤੇ ਸਾਡੇ ਸੂਬੇ ਵਿਚ ਜ਼ਿਆਦਾ ਹਨ ਅਤੇ ਸਾਡੀ ਇਨਕਮ ਉਨ੍ਹਾਂ ਦੇ ਮੁਕਾਬਲੇ ਵਿਚ ਘੱਟ ਗਈ ਹੈ, ਇਸ ਦੇ ਕੀ ਕਾਰਨ ਹਨ ?

ਮੰਤਰੀ : ਇਨ੍ਹਾਂ ਦੀ ਇਨਫਰਮੇਸ਼ਨ ਠੀਕ ਹੈ ਅਤੇ ਉਸ ਦੀ ਵਜ੍ਹਾ ਉਨ੍ਹਾਂ ਨੇ ਆਪ ਹੀ ਦੱਸ ਦਿੱਤੀ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਇਲੈਕਸ਼ਨ ਕਰਕੇ ਵਕਤ ਸਿਰ ਠੇਕਿਆਂ ਦ ਨਿਲਾਮੀ ਨਹੀਂ ਕਰ ਸਕੇ । ਫਾਈਨੈਂਸ਼ਲ ਯੀਅਰ 31 ਮਾਰਚ ਨੂੰ ਖਤਮ ਹੋ ਜਾਂਦਾ ਹੈ । 12 ਮਹੀਨਿਆਂ ਬਾਅਦ ਉਨ੍ਹਾਂ ਨੂੰ ਨਿਲਾਮ ਕੀਤਾ ਜਾਂਦਾ ਹੈ । ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਇਲੈਕਸ਼ਨ ਕਰਕੇ ਨਿਲਾਮ ਨਹੀਂ ਹੋ ਸਕੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਰੁਟੀਨ ਦੇ ਕੰਮ ਸਰਕਾਰ ਦੇ ਕਦੇ ਠਹਿਰੇ ਹਨ ? ਇਹ ਕਹਿੰਦੇ ਹਨ ਕਿ ਇਲੈਕਸ਼ਨ ਕਰਕੇ ਨਿਲਾਮ ਨਹੀਂ ਹੋ ਸਕੇ, ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਗੱਲ ਹੈ। ਇਸ ਦੇ ਵਿਚ ਰੀਜ਼ਨ ਹੋਰ ਹੈ ਕਿ ਜੇ ਸੈਂਟਰ ਦੇ ਵਿਚ ਸਰਕਾਰ ਹੋਰ ਆ ਗਈ ਤਾਂ ਜਿਹੜਾ ਮਾਲ ਲੈਣਾ ਹੈ ਉਹ ਮਿਲਣਾ ਨਹੀਂ।

**Mr Speaker** : This is no question.

**ਸ੍ਰੀ ਸਰਦਾਰੀ ਲਾਲ ਕਪੂਰ** : ਮਾਨਯੋਗ ਮਨਿਸਟਰ ਸਾਹਿਬ ਨੂੰ ਕਈ ਵਾਰੀ ਹਾਊਸ ਵਿਚ ਵੀ ਕਿਹਾ, ਕਈ ਮਾਨਯੋਗ ਮੈਂਬਰਾਂ ਨੇ ਅਤੇ ਮੈਂ ਵੀ ਉਨ੍ਹਾਂ ਨੂੰ ਕਿਹਾ ਕਿ ਇਹ ਜਿਹੜੀਆਂ ਸ਼ਰਾਬ ਦੀਆਂ ਦੁਕਾਨਾਂ ਹਨ, ਇਹ ਜਿਥੇ ਕਾਲਜਿਜ਼ ਹਨ, ਬੱਚਿਆਂ ਦੇ ਸਕੂਲ ਹਨ, ਰਿਲੀਜਸ ਪਲੇਸਿਜ਼ ਹਨ, ਜਿਥੇ ਗੁਰਦੁਆਰੇ ਹਨ, ਉਥੇ ਨਾ ਖੋਲ੍ਹੀਆਂ ਜਾਣ । ਇਸ ਬਾਰੇ ਗੌਰਮਿੰਟ ਨੇ ਵੀ ਫੈਸਲਾ ਕੀਤਾ ਸੀ ਕਿ ਇਹ ਉਨ੍ਹਾਂ ਜਗ੍ਹਾ ਦੇ ਨੇੜੇ ਨਹੀਂ ਖੋਲ੍ਹੀਆਂ ਜਾਣਗੀਆਂ । ਹੁਣ ਇਨ੍ਹਾਂ ਨੇ ਕਿਹਾ ਸੀ ਕਿ ਸਾਲ ਪੂਰਾ ਹੋ ਜਾਵੇ ਅਤੇ ਅੱਗੇ ਤੋਂ ਅਜਿਹੀਆਂ ਜਗ੍ਹਾਂ ਤੇ ਨਹੀਂ ਖੋਲਾਂਗੇ । ਕੀ ਹੁਣ ਜਿਥੇ ਸਕੂਲ ਹਨ, ਕਾਲਜਿਜ਼ ਹਨ, ਧਾਰਮਿਕ ਜਗ੍ਹਾਂ ਹਨ ਉਥੇ ਦੀਆਂ ਦੁਕਾਨਾਂ ਬੰਦ ਕਰਨਗੇ ਅਤੇ ਅੱਗੇ ਨੂੰ ਉਥੇ ਕੋਈ ਦੁਕਾਨ ਨਹੀਂ ਖੋਲ੍ਹਣਗੇ ?

**ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਦੀਆਂ ਸਟੈਂਡਿੰਗ ਇੰਸਟਰੱਕਸ਼ਨਜ਼ ਹਨ ਕਿ ਐਜੂਕੇਸ਼ਨਲ ਇੰਸਟੀਚਿਊਸ਼ਨਜ਼, ਰਿਲੀਜਸ ਪਲੇਸਿਜ਼ ਅਤੇ ਹੋਰ ਜਿਹੜੀਆਂ ਅਜਿਹੀਆਂ ਜਗ੍ਹਾਂ ਹਨ ਉਨ੍ਹਾਂ ਦੇ ਨੇੜੇ ਲਿਕਅਰ ਵੈਂਡਜ਼ ਨਾ ਖੋਲ੍ਹੀਆਂ ਜਾਣ । ਅਗਰ ਆਨਰੇਬਲ ਮੈਂਬਰ ਦੇ ਖਿਆਲ ਮੁਤਾਬਿਕ ਕਿਤੇ ਉਨ੍ਹਾਂ ਰੂਲਜ਼ ਦੀ ਉਲੰਘਣਾ ਹੋਈ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆਉਣ ਅਸੀਂ ਦੇਖ ਲਵਾਂਗੇ ।

---

## BRICKLINING OF DISTRIBUTARIES MINORS AND OUTLETS IN THE STATE

*3872. **Comrade Achhra Singh** : Will the Minister of State for Irrigation and Power be pleased to state —

(a) the expenditure incurred on bricklining of distributaries, minors and outlets in the State, district-wise and Revenue sub-division-wise during the year 1976;

(b) the criteria adopted for the said bricklining ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ** : (ੳ) ਉੱਤਰ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :—

(ਅ) ਨਹਿਰਾਂ ਨੂੰ ਪੱਕਿਆਂ ਕਰਨ ਦਾ ਤਰੀਕਾ ਧਰਤੀ ਦੇ ਰੇਤਲੇ ਤੱਲ ਦੀ ਬਣਤਰ, ਉੱਚ ਤਾਪਮਾਨ, ਧਰਤੀ ਹੇਠਲੇ ਪਾਣੀ ਦੀ ਪੱਧਰ ਅਤੇ ਪਾਣੀ ਦੇ ਵੰਡ ਪ੍ਰਬੰਧ ਤੇ ਨਿਰਭਰ ਹੁੰਦਾ ਹੈ ।

[ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ]

ਸਾਲ 1976 ਵਿਚ ਕੀਤਾ ਗਿਆ ਖ਼ਰਚਾ

| ਜ਼ਿਲ੍ਹੇ ਦਾ ਨਾਂ | ਖਰਚਾ | ਰੈਵਿਨਿਯੂ ਸਬ-ਡਵੀਜ਼ਨ ਦਾ ਨਾਂ | |
|---|---|---|---|
| | ਰੁਪਏ | | ਰੁਪਏ |
| 1. ਪਟਿਆਲਾ | 7,92,899 | 1. ਸੰਗਰੂਰ | 46,15,000 |
| 2. ਬਠਿੰਡਾ | 16,52,000 | 2. ਮਾਨਸਾ | 16,52,000 |
| 3. ਸੰਗਰੂਰ | 51,53,000 | 3. ਮਲੇਰਕੋਟਲਾ | 3,00,000 |
| 4. ਫਿਰੋਜ਼ਪੁਰ | 25,60,891 | 4. ਸੁਨਾਮ | 2,20,000 |
| 5. ਹੁਸ਼ਿਆਰਪੁਰ | 1,32,000 | 5. ਫਾਜ਼ਿਲਕਾ | 25,42,631 |
| 6. ਫਰੀਦਕੋਟ | 16,31,000 | 6. ਸਮਾਣਾ | 3,77,000 |
| | | 7. ਫਿਰੋਜ਼ਪੁਰ | 18,260 |
| | | 8. ਪਟਿਆਲਾ | 4,15,899 |
| | | 9. ਹੁਸ਼ਿਆਰਪੁਰ | 1,32,000 |
| | | 10. ਮੋਗਾ | 5,88,000 |
| | | 11. ਫਰੀਦਕੋਟ | 10,43,000 |

**ਕਾਮਰੇਡ ਅੱਛਰਾ ਸਿੰਘ :** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਖਾਲੇ ਪੱਕੇ ਕਰਨ ਦਾ ਕੋਈ ਕਰਾਈਟੇਰੀਆ ਬਣਾਇਆ ਹੈ ਅਤੇ ਉਸ ਬਾਰੇ ਦੱਸਿਆ ਹੈ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੱਕੇ ਖਾਲੇ ਪਹਿਲਾਂ ਉਥੇ ਬਣਾਏ ਜਾਣੇ ਚਾਹੀਦੇ ਹਨ ਜਿਥੇ ਥੱਲੇ ਪਾਣੀ ਖਾਰਾ ਹੋਵੇ । ਇਸ ਤਰ੍ਹਾਂ ਤਹਿਸੀਲ ਮਾਨਸਾ, ਜ਼ਿਲ੍ਹਾ ਬਠਿੰਡਾ ਦੇ ਇਲਾਕਿਆਂ ਨੂੰ ਪਹਿਲ ਦਿਤੀ ਜਾਵੇ ਜਿੱਥੋਂ ਦਾ ਕਿ ਪਾਣੀ ਥੱਲੇ ਖਾਰਾ ਹੈ ।

**ਸਿੰਜਾਈ ਅਤੇ ਬਿਜਲੀ ਦੇ ਰਾਜ ਮੰਤਰੀ :** ਇਸ ਗੱਲ ਨੂੰ ਮੁੱਖ ਰੱਖਦੇ ਹੋਏ ਜਿੱਥੇ ਪਾਣੀ ਥਲੇ ਠੀਕ ਨਹੀਂ, ਉਥੇ ਲਈ ਪਹਿਲ ਦਿਆਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੱਟੀ ਦੇ ਇਲਾਕੇ ਵਿਚ, ਜਿਥੇ ਸਰਕਾਰ ਨੇ ਸਰਵੇ ਕਰਾਇਆ ਹੈ, ਉਥੇ ਥੱਲੇ ਪਾਣੀ ਖਾਰਾ ਹੈ । ਕੀ ਉਥੇ ਲਈ ਪਹਿਲ ਦਿਤੀ ਜਾਵੇਗੀ ਕਿਉਂਕਿ ਉਥੇ ਖਾਲੇ ਪੱਕੇ ਨਹੀਂ ਅਤੇ ਨਹਿਰ ਵੀ ਪੱਕੀ ਨਹੀਂ ? ਕੀ ਉਥੇ ਵਾਸਤੇ ਇਸ ਕੰਮ ਲਈ ਫੰਡਜ਼ ਅਲਾਟ ਕਰਨਗੇ ?

**ਰਾਜ ਮੰਤਰੀ :** ਇਹ ਇਨ੍ਹਾਂ ਨੇ ਸੁਜੈਸ਼ਨ ਦਿੱਤੀ ਹੈ, ਇਸ ਨੂੰ ਅਸੀਂ ਦੇਖ ਲਵਾਂਗੇ ।

**ਸ੍ਰੀ ਕੇਸ਼ੋ ਰਾਮ ਗੋਇਲ :** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸ਼ਰਤਾਂ ਇਨ੍ਹਾਂ ਨੇ ਲਾਈਆਂ ਹਨ, ਬਠਿੰਡਾ ਜ਼ਿਲ੍ਹਾ ਇਨ੍ਹਾਂ ਸਾਰੀਆਂ ਸ਼ਰਤਾਂ ਨੂੰ ਪੂਰਾ ਕਰਦਾ ਹੈ । ਉਥੇ ਦਾ ਪਾਣੀ ਖਾਰਾ ਹੈ ਅਤੇ ਉਹ ਪਾਣੀ ਫਸਲਾਂ ਲਈ ਮਾੜਾ ਹੈ । ਇਸ ਲਈ ਕੀ ਉਥੇ ਸਭ ਤੋਂ ਪਹਿਲਾਂ ਖਾਲਾਂ ਪੱਕੀਆਂ ਬਣਾਉਣ ਦਾ ਇੰਤਜ਼ਾਮ ਕਰਨਗੇ ?

**ਰਾਜ ਮੰਤਰੀ** : ਅਸੀਂ ਬਠਿੰਡੇ ਨੂੰ ਪਹਿਲ ਦਿੱਤੀ ਹੈ ਅਤੇ ਉਥੇ ਕੰਮ ਸ਼ੁਰੂ ਕੀਤਾ ਹੈ । ਉਥੇ ਬੜਾ ਲੰਬਾ ਚੌੜਾ ਕੰਮ ਕੀਤਾ ਹੈ ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਜਿਹੜਾ ਕਰਾਈਟੇਰੀਆ ਦੱਸਿਆ ਹੈ ਉਸ ਦੇ ਮੁਤਾਬਿਕ ਅਗਰ ਦੇਖੀਏ ਤਾਂ ਬਠਿੰਡਾ ਅਤੇ ਸੰਗਰੂਰ ਵਿਚ ਪਾਣੀ ਮਿੱਠਾ ਹੈ । ਉਥੇ ਖਾਲਾਂ ਪੱਕੀਆਂ ਹਨ । ਪਰ ਉਹ ਥਾਵਾਂ ਰਹਿ ਗਈਆਂ ਹਨ ਜਿੱਥੇ ਦਾ ਥੱਲੇ ਦਾ ਪਾਣੀ ਖਾਰਾ ਹੈ ਅਤੇ ਉਹ ਫਸਲਾਂ ਲਈ ਖਰਾਬ ਹੈ । ਇਸ ਲਈ ਕੀ ਵਜ਼ੀਰ ਸਾਹਿਬ ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਉਥੇ ਕੰਮ ਸ਼ੁਰੂ ਕਰਨਗੇ ਜਿਥੇ ਦਾ ਪਾਣੀ ਖਾਰਾ ਹੈ, ਜਿਸ ਤਰ੍ਹਾਂ ਕਿ ਸੁਨਾਮ ਵਿਚ ਪਾਣੀ ਖਾਰਾ ਹੈ । ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਇਸ ਬਾਰੇ ਜਵਾਬ ਦੇ ਦਿੱਤਾ ਹੈ ।

**ਕਾਮਰੇਡ ਅੱਛਰਾ ਸਿੰਘ** : ਜਿੱਥੇ ਥੱਲੇ ਪਾਣੀ ਮਿੱਠਾ ਹੈ ਉਥੇ ਕੰਮ ਸ਼ੁਰੂ ਕੀਤਾ ਗਿਆ ਹੈ ਪਰ ਦੂਸਰੇ ਪਾਸੇ ਜਿੱਥੇ ਪਾਣੀ ਖਾਰਾ ਹੈ, ਉਥੇ ਕੰਮ ਸ਼ੁਰੂ ਨਹੀਂ ਕੀਤਾ ਗਿਆ , ਇਸ ਦਾ ਕੀ ਕਾਰਨ ਹੈ ?

**ਰਾਜ ਮੰਤਰੀ** : ਇਹ ਬੈਂਕੇਬਲ ਸਕੀਮਾਂ ਹਨ । ਇਸ ਬਾਰੇ ਬੈਂਕ ਦੀਆਂ ਸਕੀਮਾਂ ਹਨ । ਬਾਕੀਆਂ ਬਾਰੇ ਅਸੀਂ ਐਸਟੀਮੇਟ ਬਣਾ ਕੇ ਭੇਜੇ ਹਨ ਜਦ ਉਨ੍ਹਾਂ ਦੀ ਸੈਂਕਸ਼ਨ ਆ ਜਾਵੇਗੀ ਤਾਂ ਉਥੇ ਵੀ ਸ਼ੁਰੂ ਕਰਵਾ ਦਿਆਂਗੇ ।

**ਸ਼੍ਰੀ ਕੇਸ਼ੋ ਰਾਮ ਗੋਇਲ** : ਵਜ਼ੀਰ ਸਾਹਿਬ ਕਹਿੰਦੇ ਹਨ ਇਹ ਬੈਂਕ ਦੀਆਂ ਸਕੀਮਾਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਰਕਿਟ ਕਮੇਟੀਆਂ ਦੇ ਰੁਪਏ ਨਾਲ ਜਿਸ ਤਰ੍ਹਾਂ ਸੜਕਾਂ ਬਣਾਈਆਂ ਹਨ ਕੀ ਉਸੇ ਤਰ੍ਹਾਂ ਮਾਰਕਿਟ ਕਮੇਟੀਆਂ ਦੇ ਪੈਸੇ ਵੀ ਇਸ ਪਾਸੇ ਲਗਾ ਕੇ ਇਹ ਕੰਮ ਕਰਨਗੇ ?

**Minister of State** : This is a good suggestion ਅਸੀਂ ਦੇਖ ਲਵਾਂਗੇ ।

———

## MAHMOODPUR DRAIN IN BALACHAUR ASSEMBLY CONSTITUENCY

***3881. Master Dalip Chand :** Will the Minister of State for Irrigation and Power be pleased be state —

(a) whether it is a fact that 3 K.M. long portion of Mahmoodpur drain in Balachaur Assembly Constituency is lying incomplete;

(b) if the reply to part (a) be in the affirmative, whether the Government propose to complete the same; if so, when ?

**Sardar Gurbakhsh Singh Sibia ;** (a) Yes, Sir.

(b) It was decided in the Bet area Advisory Council meeting held on 2nd December, 1976 that the remaining length of 3 km. of this drain should be got excavated on voluntary basis by Punjab Pradesh Congress Committee. Technical guidance in the matter will be provided by the **Drainage Department.**

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮਿਤੀ 2 ਦਸੰਬਰ, 1976 ਨੂੰ ਮੀਟਿੰਗ ਵਿਚ ਇਹ ਫੈਸਲਾ ਹੋਇਆ ਸੀ ਕਿ ਪ੍ਰਦੇਸ਼ ਕਾਂਗਰਸ ਕਮੇਟੀ ਵੱਲੋਂ ਵਲੰਟਰੀ ਲੇਬਰ ਰਾਹੀਂ ਇਹ ਡਰੇਨ ਕਢੀ ਜਾਵੇ । ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਤਿੰਨ ਕਿਲੋਮੀਟਰ ਵਿਚ ਜਿਹੜੀ ਡਰੇਨ ਪੁੱਟੀ ਜਾਣੀ ਹੈ ਉਥੇ ਬਹੁਤ ਸੇਮ ਹੈ ਅਤੇ ਇਸ ਨਾਲ 4 ਹਜ਼ਾਰ ਏਕੜ ਜ਼ਮੀਨ ਬੇਕਾਰ ਹੋਈ ਹੈ । ਜੇ ਪ੍ਰਦੇਸ਼ ਕਾਂਗਰਸ ਕਮੇਟੀ ਵਲੋਂ ਇਹ ਡਰੇਨ ਨਾ ਖੋਦੀ ਜਾ ਸਕੇ ਤਾਂ ਕੀ ਸਰਕਾਰ ਆਪ ਇਸ ਡਰੇਨ ਨੂੰ ਬਰਸਾਤ ਤੋਂ ਪਹਿਲਾਂ ਪਹਿਲਾਂ ਖੁਦਵਾਉਣ ਦਾ ਪ੍ਰਬੰਧ ਕਰੇਗੀ ?

**ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ** : ਸਪੀਕਰ ਸਾਹਿਬ, ਉਸ ਵੇਲੇ ਇਹ ਫੈਸਲਾ ਹੋਇਆ ਸੀ ਕਿ ਵਲੰਟਰੀ ਲੇਬਰ ਰਾਹੀਂ ਡਰੇਨ ਪੱਟੀ ਜਾਵੇਗੀ, ਅਗਰ ਵਲੰਟਰੀ ਲੇਬਰ ਰਾਹੀਂ ਖੁਦਵਾਈ ਨਾ ਹੋਈ ਤਾਂ ਡਰੇਨੇਜ ਡਿਪਾਰਟਮੈਂਟ ਇਸ ਦੇ ਵਾਸਤੇ ਆਪਣੇ ਪੂਰੇ ਮਈਯਰ ਲਵੇਗਾ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਕੱਲਾ ਬਲਾਚੌਰ ਹਲਕੇ ਦੇ ਵਿਚ ਹੀ ਅਧੂਰੀਆਂ ਡਰੇਨਾਂ ਨਹੀਂ ਪਈਆਂ ਹਨ, ਹੋਰ ਵੀ ਬਹੁਤ ਸਾਰੀਆਂ ਡਰੇਨਾਂ ਅਧੂਰੀਆਂ ਪਈਆਂ ਹਨ । ਕੀ ਉਹ ਪਟਵਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਕੋਲ ਕੋਈ ਪ੍ਰਦੇਸ਼ ਕਾਂਗਰਸ ਕਮੇਟੀ ਦਾ ਕੋਈ ਸਰਕੂਲਰ ਆਇਆ ਹੈ ਜਿਸ ਦੇ ਮਾਤਹਿਤ ਇਨ੍ਹਾਂ ਨੇ ਜਵਾਬ ਦਿੱਤਾ ਹੈ ?

ਰਾਜ ਮੰਤਰੀ : ਨਹੀਂ ਜੀ, ਬੇਟ ਏਰੀਆ ਐਡਵਾਈਜ਼ਰੀ ਕੌਂਸਲ ਦੀ ਮੀਟਿੰਗ ਮਿਤੀ 2 ਦਸੰਬਰ, 1976 ਨੂੰ ਹੋਈ ਸੀ, ਜਿਸ ਦੇ ਵਿਚ ਇਹ ਫੈਸਲਾ ਹੋਇਆ ਸੀ ।

ਸਰਦਾਰ ਸੁਰਿੰਦਰ ਸਿੰਘ ਕੈਰੋਂ : ਸਪੀਕਰ ਸਾਹਿਬ ਕੀ ਵਜ਼ੀਰ ਸਾਹਿਬ ਦੱਸਣਗੇ ਕਿ ਪ੍ਰੈਜ਼ੈਂਟ ਪੋਜ਼ੀਸ਼ਨ ਕੀ ਹੈ ? ਕੀ ਪ੍ਰਦੇਸ਼ ਕਾਂਗਰਸ ਕਮੇਟੀ ਡਰੇਨ ਪੁਟਵਾਉਣ ਦੇ ਕਾਬਲ ਵੀ ਹੈ ?

**Mr. Speaker: Supplementary not allowed.**

### ਜ਼ਿਲ੍ਹਾ ਰੂਪਨਗਰ ਦੇ ਬੇਟ ਖੇਤਰ ਵਿੱਚ ਲਿੰਕ ਸੜਕਾਂ

*3967. ਸਰਦਾਰ ਗੁਰਬਚਨ ਸਿੰਘ (ਰੋਪੜ) : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਰੂਪਨਗਰ ਦੇ ਬੇਟ ਖੇਤਰ ਵਿਚ ਉਨ੍ਹਾਂ ਪਿੰਡਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਅਜੇ ਵੀ ਲਿੰਕ ਸੜਕਾਂ ਨਹੀਂ ਹਨ ;

(ਅ) ਉਕਤ ਪਿੰਡਾਂ ਨੂੰ ਅੰਦਾਜ਼ਨ ਕਦੋਂ ਤੱਕ ਲਿੰਕ ਸੜਕਾਂ ਨਾਲ ਜੋੜੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਗੁਰਦਰਸ਼ਨ ਸਿੰਘ : (ੳ) 74

(ਅ) ਫੰਡਜ਼ ਉਪਲਭਧ ਹੋਣ ਤੇ ਪੰਜਵੀਂ ਪੰਜ ਸਾਲਾ ਪਲਾਨ ਦੇ ਅਖੀਰ ਵਿਚ ਰਹਿੰਦੇ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਜੋੜੇ ਜਾਣ ਦੀ ਸੰਭਾਵਨਾ ਹੈ ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇਹ ਸਾਰੀਆਂ ਸੜਕਾਂ ਪੰਜਵੀਂ ਪੰਜ ਸਾਲਾ ਪਲਾਨ ਦੇ ਅਖੀਰ ਵਿੱਚ ਜੋੜ ਦਿੱਤੀਆਂ ਜਾਣਗੀਆਂ । ਸੜਕਾਂ ਬਹੁਤ ਸਾਰੀਆਂ ਬੇਟ ਦੇ ਇਲਾਕੇ ਵਿਚ ਵੀ ਹਨ ਜਿਨ੍ਹਾਂ ਨੂੰ ਗੌਰਮਿੰਟ ਪ੍ਰਾਇਰਟੀ ਦਿੰਦੀ ਹੈ । ਕੀ ਮਨਿਸਟਰ ਸਾਹਿਬ ਇਸ ਗਲ ਦਾ ਯਕੀਨ ਦਿਵਾਉਣਗੇ ਕਿ ਜਿਹੜੀਆਂ ਇਹ ਸੜਕਾਂ ਹਨ ਖਾਸ ਕਰਕੇ ਬੇਟ ਦੇ ਏਰੀਏ ਦੀਆਂ ਉਹ ਅਪਰੈਲ, ਮਈ ਵਿਚ ਅਰਥਾਤ ਬਰਸਾਤ ਤੋਂ ਪਹਿਲਾਂ ਪਹਿਲਾਂ ਬਣਵਾ ਦੇਣਗੇ ?

**ਰਾਜ ਮੰਤਰੀ, ਲੋਕ ਨਿਰਮਾਣ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਕਿ ਫੰਡਜ਼ ਉਪਲਬਧ ਹੋਣ ਤੇ ਪੰਜਵੀਂ ਪੰਜ ਸਾਲਾ ਪਲਾਨ ਦੇ ਅਖੀਰ ਵਿਚ ਰਹਿੰਦੇ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਜੋੜੇ ਜਾਣ ਦੀ ਸੰਭਾਵਨਾ ਹੈ। ਵੈਸੇ ਮੈਂ ਮੈਂਬਰ ਸਾਹਿਬ ਦੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜੀਆਂ 74 ਸੜਕਾਂ ਦਾ ਮੈਂ ਜ਼ਿਕਰ ਕੀਤਾ ਹੈ ਉਨ੍ਹਾਂ ਦੇ ਵਿਚ 25 ਅਸੀਂ ਆਲਰੇਡੀ ਟੇਕ ਅੱਪ ਕਰ ਲਈਆਂ ਹਨ ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੇਟ ਏਰੀਆ ਵਿਚ ਮੇਰੇ ਹਲਕੇ ਵਿਚ 40 ਪਿੰਡ ਹਨ ਅਤੇ ਉਨ੍ਹਾਂ 40 ਪਿੰਡਾਂ ਵਿਚ 20 ਪਿੰਡਾਂ ਨਾਲ ਸੜਕਾਂ ਨਹੀਂ ਮਿਲੀਆਂ ਹੋਈਆਂ। ਕੀ ਉਨ੍ਹਾਂ ਪਿੰਡਾਂ ਵਿਚ ਬਰਸਾਤ ਤੋਂ ਪਹਿਲਾਂ ਪਹਿਲਾਂ ਸੜਕਾਂ ਬਣਾ ਦੇਣਗੇ ?

**ਸ੍ਰੀ ਸਪੀਕਰ** : ਮਾਸਟਰ ਜੀ ਇਹ ਤਾਂ ਡਿਸਟ੍ਰਿਕਟ ਰੂਪ ਨਗਰ ਦਾ ਸਵਾਲ ਹੈ। (ਵਿਘਨ)

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਪਿੰਡ ਮਦਾਂ ਤੋਂ ਆਲਮਪੁਰ ਕੋਟਲਾ ਤੱਕ ਅਤੇ ਅਹੀਆਪੁਰ ਤੋਂ ਗੇਲਮ ਤੱਕ ਛੇ ਮਹੀਨੇ ਹੋ ਗਏ ਹਨ ਸੜਕ ਨਹੀਂ ਬਣ ਸਕੀ, ਉਥੇ ਇਸ ਸੜਕ ਦੇ ਨਾ ਬਣਨ ਵਿਚ ਕੀ ਰੁਕਾਵਟ ਪਾਈ ਜਾਂਦੀ ਹੈ ? ਕੀ ਹੁਣ ਇਕ ਮਹੀਨੇ ਦੇ ਅੰਦਰ ਅੰਦਰ ਸੜਕ ਬਣਾਉਣ ਦਾ ਕਸ਼ਟ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਮੈਨੂੰ ਸੜਕ ਬਾਰੇ ਪਤਾ ਦੱਸ ਦੇਣ ਔਰ ਮੈਂ ਦੇਖ ਕੇ ਦੱਸ ਦੇਵਾਂਗਾ ਕਿ ਕੀ ਰੁਕਾਵਟ ਹੈ।

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕੀਤਾ ਹੈ ਕਿ ਸਾਰੇ ਪਿੰਡਾਂ ਨੂੰ ਸੜਕਾਂ ਦਿੱਤੀਆਂ ਜਾਣੀਆਂ ਹਨ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਦੀਆਂ ਲਿੰਕ ਰੋਡਜ਼ ਬਣੀਆਂ ਹਨ ਉਨ੍ਹਾਂ ਵਿਚ ਖੱਪੇ ਰਹਿ ਗਏ ਹਨ । ਰੋੜੇ ਪੱਥਰ ਪਏ ਹਨ ਅਤੇ ਆਵਾਜਾਈ ਦਾ ਰਸਤਾ ਖ਼ਰਾਬ ਹੈ । ਕੀ ਸਰਕਾਰ ਫੌਰਨ ਸਰਵੇ ਕਰਵਾ ਕੇ ਭੱਜੀਆਂ ਟੁੱਟੀਆਂ ਸੜਕਾਂ ਬਣਾਉਣ ਵਾਸਤੇ ਤਿਆਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਨੂੰ ਲਿਖਿਆ ਹੈ ਕਿ ਕਿਹੜੀਆਂ ਕਿਹੜੀਆਂ ਸੜਕਾਂ ਦੀ ਹਾਲਤ ਖਰਾਬ ਹੈ । ਸਰਕਾਰ ਨੇ ਰਿਪੇਅਰ ਵਾਸਤੇ 7 ਕਰੋੜ ਰੁਪਏ ਤੋਂ ਵੱਧ ਪੈਸਾ ਰਖਿਆ ਹੈ ਅਤੇ ਆਸ ਹੈ ਕਿ ਛੇਤੀ ਤੋਂ ਛੇਤੀ ਉਹ ਸੜਕਾਂ ਠੀਕ ਕਰਵਾ ਦਿੱਤੀਆਂ ਜਾਣਗੀਆਂ ।

DISBURSEMENT OF LOANS TO THE HOUSE BUILDING CO-OPERATIVE SOCIETIES IN THE RURAL AREA

*3846. **Comrade Dana Ram**
**Comrade Satya Pal Dang** : Will the Chief Minister be pleased to state:—

(a) the district-wise allocation of funds for granting loans to House Building Co-operative Societies of those who have been given plots free of charge in rural areas during the year 1976-77;

(b) the amount of the said loans actually disbursed indicating the number of the societies given loans district-wise together with the total number of such societies in each district;

(c) whether the principle of first come first served is being followe while granting loans to the societies; if not, the criteria followed for the purpose ?

**Shri Bal Ram** (Deputy Minister, Irrigation and Power) : (a) A statement containing the requisite information is placed on the Table of the House.

(b) Nil

(c) Yes.

**Statement showing the details of the loan allocated district-wise**

| | | | Rs. in lacs. |
|---|---|---|---|
| 1. | Amritsar | .. | 1.05 |
| 2. | Gurdaspur | .. | 19.60 |
| 3. | Ludhiana | .. | 9.70 |
| 4. | Jullundur | .. | 14.80 |
| 5. | Sangrur | .. | 9.20 |
| 6. | Bhatinda | .. | 10.60 |
| 7. | Hoshiarpur | .. | 10.10 |
| 8. | Ferozepur | .. | 10.40 |
| 9. | Faridkot | .. | 5.85 |
| 10. | Patiala | .. | 5.70 |
| 11. | Kapurthala | .. | 2.00 |
| 12. | Rupnagar | .. | 1.00 |

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਜਵਾਬ ਦੇ ਪਹਿਲੇ ਹਿੱਸੇ ਵਿਚ ਜੋ ਫੰਡ ਦੱਸਿਆ ਹੈ, ਉਹ ਤਕਰੀਬਨ 1 ਕਰੋੜ ਰੁਪਿਆ ਬਣਦਾ ਹੈ ਜਿਹੜਾ ਇਨ੍ਹਾਂ ਨੇ ਡਿਸਟ੍ਰਿਕਟ-ਵਾਈਜ਼ ਐਲੋਕੇਟ ਕੀਤਾ ਹੈ। ਦੂਸਰੇ ਹਿੱਸੇ ਵਿਚ ਪੁਛਿਆ ਗਿਆ ਸੀ ਕਿ ਇਸ ਰੁਪਏ ਵਿਚੋਂ ਵਾਸਤਵਿਕ ਰੂਪ ਵਿੱਚ ਇਨ੍ਹਾਂ ਸੋਸਾਇਟੀਆਂ ਵਿਚ ਕਿੰਨਾ ਰੁਪਿਆ ਦਿੱਤਾ ਗਿਆ। ਇਨ੍ਹਾਂ ਨੇ ਜਵਾਬ ਦਿੱਤਾ ਹੈ 'ਨਿੱਲ' ਇਕ ਕਰੋੜ ਰੁਪਿਆ ਸਾਰੇ ਪੰਜਾਬ ਵਿਚ ਐਲੋਕੇਟ ਕੀਤਾ ਗਿਆ ਹੈ ਪਰ ਕਿਸੇ ਇਕ ਸੋਸਾਇਟੀ ਨੂੰ ਇਕ ਰੁਪਿਆ ਵੀ ਨਹੀਂ ਦਿਤਾ ਗਿਆ, ਕੀ ਇਹ ਇਸ ਦੀ ਵਜ੍ਹਾ ਦੱਸਣਗੇ ?

**ਉਪ ਮੰਤਰੀ, ਸਿੰਜਾਈ ਅਤੇ ਬਿਜਲੀ** : ਸਪੀਕਰ ਸਾਹਿਬ, ਇਹ ਜ਼ਰਾ ਸਮਝਣ ਦੀ ਗੱਲ ਹੈ। (ਵਿਘਨ) 80 ਲੱਖ ਰੁਪਿਆ ਰਖਿਆ ਗਿਆ ਸੀ। 1,226 ਸੋਸਾਇਟੀਆਂ ਸੀ ਜੋ ਰਜਿਸਟਰ ਕੀਤੀਆਂ ਗਈਆਂ ਔਰ ਇਨ੍ਹਾਂ ਨੂੰ 80 ਲੱਖ ਰੁਪਏ ਵਿਚੋਂ 37 ਲੱਖ 92 ਹਜ਼ਾਰ ਰੁਪਿਆ ਐਡਵਾਂਸ ਦਿੱਤਾ ਗਿਆ ਹੈ। ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਕਈ ਸਟੇਜਿਜ਼ ਹੁੰਦੀਆਂ ਹਨ। ਸਰਟੀਫੀਕੇਟ ਵਗੈਰਾ ਲੈਣੇ ਪੈਂਦੇ ਹਨ, ਫਸਟ, ਸੈਕੰਡ ਔਰ ਥਰਡ ਸਟੇਜ ਤੇ। ਐਲੋਕੇਸ਼ਨ 80 ਲੱਖ ਰੁਪਏ ਦੀ ਹੋ ਚੁਕੀ ਹੈ ਔਰ 37 ਲੱਖ 92 ਹਜ਼ਾਰ ਰੁਪਿਆ ਐਡਵਾਂਸ ਹੋ ਚੁਕਿਆ ਹੈ। ਬਾਕੀ ਜਿਸ ਜਿਸ ਤਰ੍ਹਾਂ ਸਰਟੀਫਿਕੇਟ ਆਉਣਗੇ ਉਸ ਦੇ ਮੁਤਾਬਿਕ ਅਸੀਂ ਕਰਦੇ ਜਾਵਾਂਗੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਵਾਲ ਇਹ ਹੈ ਕਿ —

> 'The amount of the said loans actually disbursed indicating the number of societies given loans district-wise together with the total number of such societies in each district.

ਸਪੀਕਰ ਸਾਹਿਬ, ਬੜਾ ਕਲੀਅਰਲੀ ਪੁਛਿਆ ਗਿਆ ਸੀ ਕਿ ਡਿਸਟ੍ਰਿਕਟ-ਵਾਈਜ਼ ਕਿੰਨੀਆਂ ਸੋਸਾਇਟੀਆਂ ਹਨ ਜਿਨ੍ਹਾਂ ਨੂੰ ਪੈਸਾ ਡਿਸਬਰਸ ਕੀਤਾ ਗਿਆ ਹੈ ਔਰ ਕਿੰਨਾ ਕਿੰਨਾ ਡਿਸਬਰਸ ਕੀਤਾ ਗਿਆ ਹੈ। According to their own reply, it is nil.

**ਉਪ-ਮੰਤਰੀ** : 'ਨਿੱਲ' ਲਿਖਣ ਦਾ ਮਤਲਬ ਇਹ ਨਹੀਂ, ਕਿ ਡਿਸਬਰਸ ਕੀਤਾ ਹੀ ਨਹੀਂ ਗਿਆ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਲਈ ਨਹੀਂ ਬਲਕਿ ਅਗਲੇ ਸਾਲ ਲਈ ਵੀ 17 ਲੱਖ ਰੁਪਿਆ ਇਸ਼ੂ ਕਰ ਦਿੱਤਾ ਗਿਆ ਹੈ। ਡੀਟੇਲ ਇਸ ਲਈ ਨਹੀਂ ਦਿੱਤੀ ਗਈ ਕਿ ਜਿਵੇਂ ਜਿਵੇਂ ਸਰਟੀਫਿਕੇਟ ਆਉਂਦੇ ਹਨ ਅਸੀਂ ਉਸੀ ਤਰ੍ਹਾਂ ਦੇਈ ਜਾਂਦੇ ਹਾਂ। ਸਾਰੇ ਦਾ ਸਾਰਾ ਪੈਸਾ ਦਿੱਤਾ ਜਾਵੇਗਾ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਜੈਂਤੀ ਵਿਲੇਜਿਜ਼ ਵਿਚ ਹਰੀਜਨਾਂ ਨੂੰ ਪਲਾਟਾਂ ਲਈ 2-3 ਸਾਲ ਹੋ ਗਏ ਹਨ। ਕੁਝ ਫੰਡਜ਼ ਦੇਣੇ ਸੀ, ਕੁਝ ਗਰਾਂਟ ਦੇਣੀ ਸੀ, ਸਾਡੇ ਇਲਾਕੇ ਵਿਚ ਇਹ ਕਿਸੇ ਨੂੰ ਵੀ ਨਹੀਂ ਦਿੱਤੀ ਗਈ। ਕੀ ਹੁਣ ਕੋਈ ਵਿਚਾਰ ਕਰਨਗੇ ਕਿ ਕਦੋਂ ਤੱਕ ਪੈਸੇ ਦਿੱਤੇ ਜਾਣਗੇ ? (ਵਿਘਨ)

**ਉਪ-ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਿਆ ਨਹੀਂ ਕਿ ਇਨ੍ਹਾਂ ਨੇ ਕੀ ਕਿਹਾ ਹੈ।

**ਸ਼੍ਰੀ ਸਪੀਕਰ** : ਇਹ ਤਾਂ ਹਾਊਸ ਲੋਨਜ਼ ਬਾਰੇ ਹੈ। (ਵਿਘਨ)

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ 80 ਲੱਖ ਰੁਪਿਆ ਦੇਣ ਦਾ ਵਾਇਦਾ ਕੀਤਾ ਹੈ। ਮੇਰੇ ਹਲਕੇ ਵਿਚ ਇਕ ਰੁਲਦ ਸਿੰਘ ਵਾਲਾ ਪਿੰਡ ਹੈ ਜਿੱਥੇ 3 ਕਿਸ਼ਤਾਂ

[ਕਾਮਰੇਡ ਅੱਛਰਾ ਸਿੰਘ]

ਮਿਲੀਆਂ ਹਨ ਅਤੇ ਇਕ ਕਿਸ਼ਤ ਲਾਸਟ ਰਹਿੰਦੀ ਹੈ । ਉਨ੍ਹਾਂ ਦੀਆਂ ਛੱਤਾਂ ਬਣਨੀਆਂ ਅਜੇ ਰਹਿੰਦੀਆਂ ਹਨ ਅੌਰ ਉਨ੍ਹਾਂ ਲੋਕਾਂ ਨੂੰ ਅਖੀਰਲੀ ਕਿਸ਼ਤ ਨਹੀਂ ਦਿਤੀ ਗਈ । ਕੀ ਇਹ ਆਖੀਰੀ ਕਿਸ਼ਤ ਛੇਤੀ ਦੇ ਦੇਣਗੇ ਤਾਂ ਕਿ ਉਹ ਲੋਕ ਆਪਣੇ ਮਕਾਨ ਪੂਰੇ ਕਰ ਸਕਣ ?

**ਉਪ-ਮੰਤਰੀ** : ਸਪੀਕਰ ਸਾਹਿਬ, ਇਹ ਸਪੈਸਿਫਿਕ ਰੈਫਰੈਂਸ ਕਰ ਦੇਣ, ਮੈਂ ਪੜਤਾਲ ਕਰਵਾ ਲਵਾਂਗਾ ।

CO-OPERATIVE SUGAR MILL IN GURDASPUR DISTRICT.

*3864. **Chaudhri Ram Singh** : Will the Chief Minister be pleased to state whether there is any proposal under the consideration of the Government to start a Co-operative Sugar Mill in District Gurdaspur, if so, when, and the name of place where it is likely to start ?

Chaudhri ~~Shri~~ **Bal Ram** (Deputy Minister, Irrigation and Power) : The Punjab State Industrial Development Corporation has been granted an industrial licence by the Government of India for setting up a Sugar Mill in Gurdaspur district. The proposals regarding collaboration by Co-operative Sector, selection of site and other matters are still under consideration.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਪਠਾਨਕੋਟ ਵਿਚ ਪਹਿਲਾਂ ਵੀ ਇਕ ਸ਼ੂਗਰ ਮਿਲ ਹੁੰਦੀ ਸੀ, ਪਾਰਟੀਸ਼ਨ ਤੋਂ ਪਹਿਲਾਂ ਉਥੇ, ਗੰਨਾ ਵੀ ਬਹੁਤ ਜ਼ਿਆਦਾ ਹੁੰਦਾ ਹੈ, ਇਸ ਤੋਂ ਇਲਾਵਾ ਉਥੇ ਕੋਈ ਹੈਵੀ ਇੰਡਸਟਰੀ ਇਸ ਵਕਤ ਨਹੀਂ ਹੈ । ਕੀ ਇਹ ਇਕ ਸ਼ੂਗਰ ਮਿਲ ਪਠਾਨਕੋਟ ਲਾਉਣਗੇ ?

**ਉਪ-ਮੰਤਰੀ, ਸਿੰਜਾਈ ਅਤੇ ਬਿਜਲੀ** : ਇਸ ਦਾ ਲਾਇਸੈਂਸ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਮਿਲਿਆ ਹੈ, ਜਿਥੇ ਕਿਸਾਨਾਂ ਦਾ ਜ਼ਿਆਦਾ ਫਾਇਦਾ ਹੋਵੇਗਾ ਉਹ ਉਥੇ ਲਾਉਣਗੇ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਿਲ ਲਾਉਣ ਦਾ ਫੈਸਲਾ ਕੀ ਇਹ ਕਾਰਪੋਰੇਸ਼ਨ ਤੇ ਹੀ ਛੱਡ ਦੇਣਗੇ ਜਾਂ ਗੌਰਮਿੰਟ ਆਪ ਕੰਸਿਡਰ ਕਰੇਗੀ ?

**ਉਪ-ਮੰਤਰੀ** : ਜਿੱਥੇ ਕਿਸਾਨਾਂ ਨੂੰ ਜ਼ਿਆਦਾ ਫ਼ਾਇਦਾ ਹੋਵੇਗਾ ਉਥੇ ਹੀ ਲਾਉਣਗੇ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਉਥੇ ਮਿਲ ਲਾਉਣਗੇ ਜਿਥੇ ਗੰਨਾ ਨਹੀਂ ਹੁੰਦਾ ਜਾਂ ਜਿਥੇ ਗੰਨਾ ਜ਼ਿਆਦਾ ਹੁੰਦਾ ਹੈ ?

**ਉਪ-ਮੰਤਰੀ** : ਹੁਣ ਤੱਕ ਤਾਂ ਇਹ ਹੁੰਦਾ ਹੈ ਕਿ ਜਿਥੇ ਗੰਨਾ ਜ਼ਿਆਦਾ ਹੁੰਦਾ ਹੈ ਉਥੇ ਹੀ ਮਿਲ ਲਾਈ ਜਾਂਦੀ ਹੈ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਕੈਪਟਨ ਰਤਨ ਸਿੰਘ ਜੀ ਦੇ ਹੁਸ਼ਿਆਰਪੁਰ ਵਿਚ ਤਾਂ ਗੰਨਾ ਘੱਟ ਹੁੰਦਾ ਹੈ ਅਤੇ ਪਠਾਨਕੋਟ ਵੀ ਗੰਨਾ ਘੱਟ ਹੀ ਹੁੰਦਾ ਹੈ । ਮੈਂ ਇਹ ਕਹਿੰਦਾ ਹਾਂ ਕਿ ਇਹ ਮਿਲ ਜਿਹੜੀ ਲਾਉਣੀ ਹੈ, ਕੀ ਉਹ ਪਠਾਨਕੋਟ ਨਹੀਂ ਤਾਂ ਦੀਨਾ ਨਗਰ ਲਾ ਦੇਣਗੇ, ਜਿਥੇ ਗੰਨਾ ਵੀ ਬੜਾ ਸ਼ਾਨਦਾਰ ਹੁੰਦਾ ਹੈ ?

**ਉਪ-ਮੰਤਰੀ** : ਉਥੇ ਦੇ ਸ਼ਾਨਦਾਰ ਗੰਨੇ ਦਾ ਸਾਈਜ਼ ਦੱਸ ਦੇਣ ।

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਵਜ਼ੀਰ ਸਾਹਿਬ ਤੋਂ ਕਿ ਜਿਹੜੀ ਸ਼ੂਗਰ ਮਿਲ ਫਿਰੋਜ਼ਪੁਰ ਡਵੀਜ਼ਨ ਵਿਚ ਲਗਾਉਣੀ ਹੈ, ਕੀ ਉਹ ਮਖੂ ਵਿਚ ਲਗਾਈ ਜਾਵੇਗੀ ਕਿਉਂਕਿ ਉਹ ਹੁਸ਼ਿਆਰਪੁਰ ਨੂੰ ਵੀ ਫਾਇਦਾ ਪਹੁੰਚਾ ਸਕਦੀ ਹੈ ?

**ਉਪ-ਮੰਤਰੀ :** ਇਕ ਮਿਲ ਜ਼ੀਰੇ ਲਗਾਉਣੀ ਹੈ ਡਿਵੈਲਪਮੈਂਟ ਕਾਰਪੋਰੇਸ਼ਨ ਵੱਲੋਂ ਅਤੇ ਉਸ ਨਾਲ ਮਖੂ ਨੂੰ ਫ਼ਾਇਦਾ ਹੋ ਜਾਵੇਗਾ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਲਾਇਸੈਂਸ ਜਿਹੜਾ ਮਿਲਿਆ ਹੈ ਉਹ ਪੰਜਾਬ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰਸ਼ਨ ਨੂੰ ਮਿਲਿਆ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮਿਲ ਉਥੇ ਲਗਾਈ ਜਾਵੇਗੀ ਜਿਥੇ ਗੰਨਾ ਜ਼ਿਆਦਾ ਹੁੰਦਾ ਹੈ ਜਾਂ ਜਿਥੇ ਕਾਰਪੋਰੇਸ਼ਨ ਚਾਹੇਗੀ । ਤਰਨਤਾਰਨ ਸੱਬ-ਡਵੀਜ਼ਨ ਵਿਚ ਡਾਟਾ ਇਕੱਠਾ ਕੀਤਾ ਗਿਆ ਸੀ ਔਰ ਉਥੇ ਗੰਨਾ ਸਫ਼ੀਸ਼ੈਂਟ ਹੁੰਦਾ ਹੈ । ਗੁਰਦਾਸਪੁਰ ਵਿਚ ਤਾਂ ਅਗੇ ਹੀ ਸ਼ੂਗਰ ਮਿਲ ਹੈ, ਕੀ ਇਹ ਮਿਲ ਤਰਨਤਾਰਨ ਸੱਬ-ਡਵੀਜ਼ਨ ਵਿਚ ਲਗਾਈ ਜਾਵੇਗੀ ?

**ਉਪ-ਮੰਤਰੀ :** ਤਰਨਤਾਰਨ ਜਾਂ ਅੰਮ੍ਰਿਤਸਰ ਵਿਚ ਅਜੇ ਤੱਕ ਕੋਈ ਕੋਆਪ੍ਰੇਟਿਵ ਸੋਸਾਇਟੀ ਇਸ ਮਤਲਬ ਲਈ ਰਜਿਸਟਰਡ ਨਹੀਂ ਹੋਈ ਹੈ ।

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸ਼ੂਗਰ ਮਿਲ ਲਾਉਣ ਦੀ ਕੋਈ ਤਜਵੀਜ਼ ਹੈ, ਜਾਂ ਨਹੀਂ ?

**ਉਪ-ਮੰਤਰੀ :** ਦੋ ਕੋਆਪਰੇਟਿਵ ਮਿਲਾਂ ਲਾਉਣੀਆਂ ਹਨ, ਇਕ ਪਟਿਆਲੇ ਜ਼ਿਲ੍ਹੇ ਵਿਚ ਅਤੇ ਇਕ ਅੰਮ੍ਰਿਤਸਰ ਵਿਚ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਭੋਗਪੁਰ ਦੀ ਜਿਹੜੀ ਸ਼ੂਗਰ ਮਿਲ ਹੈ, ਕੀ ਉਸ ਦੀ ਕਰੈਸ਼ ਕਪੈਸਿਟੀ ਡਬਲ ਕਰਨਾ ਸਰਕਾਰ ਦੇ ਜ਼ੇਰੇ ਗੌਰ ਹੈ ?

**ਉਪ-ਮੰਤਰੀ :** ਹਾਂ ਜੀ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਸਰਕਾਰ ਕੋਲ ਰਿਪੋਰਟਾਂ ਹਨ ਕਿ ਜ਼ਿਲ੍ਹਾ ਲੁਧਿਆਣਾ ਵਿਚ ਗੰਨਾ ਬਹੁਤ ਹੁੰਦਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੁਧਿਆਣਾ ਜ਼ਿਲ੍ਹਾ ਵਿਚ ਵੀ ਕੋਈ ਕੋਆਪ੍ਰੇਟਿਵ ਮਿਲ ਲਾਈ ਜਾਵੇਗੀ ?

**ਉਪ-ਮੰਤਰੀ :** ਪਟਿਆਲਾ ਜ਼ਿਲ੍ਹਾ ਵਿਚ ਜਿਹੜੀ ਮਿਲ ਲਾਈ ਜਾਣੀ ਹੈ ਉਹ ਇਸ ਤਰ੍ਹਾਂ ਲਗਾਈ ਜਾਵੇਗੀ ਕਿ ਲੁਧਿਆਣਾ ਨੂੰ ਵੀ ਫ਼ਾਇਦਾ ਹੋ ਸਕੇ ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਧੂਰੀ ਸ਼ੂਗਰ ਮਿਲ ਵਿਚ ਜਿਹੜਾ ਗੰਨਾ 10 ਮੀਲ ਦੇ ਰੇਡੀਅੱਸ ਵਿਚੋਂ ਆਉਂਦਾ ਹੈ ਉਸਨੂੰ ਸਵਾ 13 ਰੁਪਏ ਰੇਟ ਦਿੱਤਾ ਜਾਂਦਾ ਹੈ ਅਤੇ ਉਸ ਤੋਂ ਬਾਹਰ ਜਿਹੜਾ ਜਾਵੇ ਉਸ ਨੂੰ 11 ਰੁਪਏ ਦਿੱਤਾ ਜਾਂਦਾ ਹੈ । ਕੀ ਇਹ 10 ਮੀਲ ਦੇ ਰੈਡੀਅਸ ਤੋਂ ਬਾਹਰ ਵਾਲੇ ਨੂੰ ਵੀ ਸਵਾ 13 ਰੁਪਏ ਦਿਵਾਉਣਗੇ ?

**ਉਪ-ਮੰਤਰੀ :** ਉਹ ਕੋਆਪ੍ਰੇਟਿਵ ਮਿਲ ਨਹੀਂ ਹੈ । ਅਸੀਂ ਕੋਸ਼ਿਸ਼ ਕਰਦੇ ਹਾਂ ਅਤੇ ਆਮ ਤੌਰ ਤੇ ਸਾਡੀ ਕੋਸ਼ਿਸ਼ ਸਫ਼ਲ ਹੰਦੀ ਹੈ । ਅਸੀਂ ਪਰਸੂ ਕਰਾਂਗੇ । ਲੇਕਿਨ ਅਸੀਂ ਪ੍ਰੈਸ ਨਹੀਂ ਕਰ ਸਕਦੇ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਵਿਚ ਸਰਕਾਰ ਨੂੰ ਕੀ ਤਕਲੀਫ਼ ਹੈ ਕਿ ਬਟਾਲਾ ਸ਼ੂਗਰ ਮਿਲ ਦੀ ਕਪੈਸਿਟੀ ਡਬਲ ਕਰ ਦਿੱਤੀ ਜਾਵੇ ਅਤੇ ਦੂਜੀ ਮਿਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਲਗਾ ਦਿੱਤੀ ਜਾਵੇ ?

**ਸ੍ਰੀ ਸਪੀਕਰ** : ਇਹ ਕੋਈ ਸੁਵਾਲ ਨਹੀਂ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਸਪੀਕਰ ਸਾਹਿਬ, ਕੀ ਇਹ ਆਸਵਾਸ਼ਨ ਦੇਣਗੇ ਕਿ ਡਾਟਾ ਕੁਲਕਟ ਕਰਕੇ ਜਿਥੇ ਜ਼ਿਆਦਾ ਗੰਨਾ ਹੁੰਦਾ ਹੋਵੇ ਉਥੇ ਹੀ ਮਿਲ ਲਗਾਈ ਜਾਵੇਗੀ ?

**ਉਪ-ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ 'ਆਮ ਖਾਣੇ ਹੈਂ ਨਾ ਕਿ ਪੇੜ ਗਿਣਨੇ ਹੈਂ' । ਅਗਰ ਫ਼ੈਸਲਾ ਅਜਨਾਲੇ ਦਾ ਹੋਵੇ ਤਾਂ ਅਜਨਾਲੇ ਲਗ ਜਾਏਗੀ ਔਰ ਅਗਰ ਕਿਸੇ ਹੋਰ ਜਗ੍ਹਾ ਦਾ ਹੋਇਆ ਤਾਂ ਉਥੇ ਲਗ ਜਾਏਗੀ । ਮਿਲ ਜ਼ਰੂਰ ਲਗੇਗੀ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਕਿਹਾ ਹੈ ਕਿ ਮਿਲਾਂ ਉਥੇ ਲਗਾਈਆਂ ਜਾਣਗੀਆਂ ਜਿਥੇ ਕਿਸਾਨਾਂ ਨੂੰ ਜ਼ਿਆਦਾ ਫਾਇਦਾ ਹੋਵੇਗਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਵੇ ਕਰਾਇਆ ਜਾਂਦਾ ਹੈ ਕਿ ਕਿਥੇ ਕਿਥੇ ਗੰਨਾ ਜ਼ਿਆਦਾ ਹੁੰਦਾ ਹੈ ਔਰ ਕਿਹੜੇ ਕਿਹੜੇ ਇਲਾਕੇ ਦੇ ਗੰਨੇ ਵਿਚ ਸ਼ੂਗਰ ਕੰਟੈਂਟਸ ਜ਼ਿਆਦਾ ਹੁੰਦੇ ਹਨ ?

**ਉਪ-ਮੰਤਰੀ** : ਪਹਿਲੇ ਸਰਵੇ ਹੁੰਦਾ ਹੈ ਔਰ ਜਿਹੜੀ ਫ਼ਾਇਦੇ ਵਾਲੀ ਥਾਂ ਹੁੰਦੀ ਹੈ ਉਥੇ ਗੰਨਾ ਲਾਇਆ ਜਾਂਦਾ ਹੈ ।

---

REGISTRATION OF TRADE UNIONS IN THE STATE

*3835. **Comrade Satya Pal Dang (Put by Comrade Shamsher Singh Josh)** : Will the Minister for Finance be pleased to :

(a) state the number of applications pending with the Registrar, Trade Unions, Punjab for registration of Unions as on 16th September, 1976;

(b) lay on he Table of the House a list of such unions giving in each case the name, address of the Head Office and the date on which application for registration was received together with the latest position in each case ;

(c) state whether the post of the Registrar was lying vacant on 16th September, 1976; if so, the date since when it has been lying vacant?

**Shri Hans Raj Sharma :** (a) 48

(b) List is placed on the Table of the House.

(c) Yes please, since 1st March, 1976.

LIST

| S.No. | Name of Trade Union | Address of the Head Office. | Date of Receipt of application. | Latest Position |
|---|---|---|---|---|
| 1 | 2 | 3 | 4 | 5 |
| **Amritsar** | | | | |
| 1. | Workers Hair Dressers Union. .. | Amritsar | 18-6-76 | Registered on 22-2-77 |
| 2. | Amritsar Improvement Trust Employees Union. .. | ,, | 18-3-76 | Paper incomplete, Under correspondence. |
| 3. | Bank of Indian Staff Association .. | ,, | 21-6-76 | Registered on 22nd Feb., 1977 |
| 4. | Dayal Bagh Spinning & Weaving Mills Employees Union .. | ,, | 13-2-76 | Paper incomplete, under correspondence. |
| 5. | Chamber of Dry Fruit Dealers .. | ,, | 12-6-76 | Registered on 25th October, 1976. |
| 6. | Rickshaw Mazdoor Congress .. | ,, | 12-6-76 | Paper incomplete, under correspondence. |
| 7. | Private National Teachers Union .. | ,, | 30-5-76 | ,, |
| 8. | Tanga Bharti Workers Union .. | ,, | 12-1-76 | ,, |
| 9. | Amritsar Tandoor Dhaba Owners Association .. | ,, | 19-7-76 | ,, |
| **Gurdaspur** | | | | |
| 10. | Fourth Class Field Staff Union P.S.E.B. .. | Batala | 30-6-76 | ,, |
| **Jullundur** | | | | |
| 11 | Usha Sales Employees Union .. | Jullundur | 12-4-74 | ,, |

| S. No. | Name of Trade Union | Address of the Head office | Date of Receipt of application | Latest Position |
|---|---|---|---|---|
| 1 | 2 | 3 | 4 | 5 |
| 12. | Bardana Dealers Association .. | ,, | 29-4-74 | Paper incomplete, under correspondence. |
| 13. | Brass Metal Employees Union .. | ,, | 16-4-76 | ,, |
| 14. | Punjab National Bank Staff Union .. | ,, | 11-8-76 | Registered on 19th November, 1976. |
| 15. | Ministerial Staff Trade Union Congress .. | ,, | 9-2-76 | Paper incomplete, under correspondence. |
| 16. | Punjab Municipal Committee Fire Brigade Employees Association .. | ,, | 15-4-76 | ,, |
| 17. | Nantional Rickshaw Tanga Workers Union .. | Jullundur City | 4-3-76 | ,, |
| **Kapurthala** | | | | |
| 18. | Starch Mill Labour Union .. | Phagwara | 11-5-76 | Registered on 12th November 1976. |
| **Ludhiana** | | | | |
| 19 | New Rickshaw Drivers Union .. | Ludhiana | 20-2-76 | ,, |
| 20. | Markfed workers Union .. | Khanna | 16-12-75 | Paper incomplete under correspondence. |
| 21. | Indra Rickshaw Drivers Union .. | Ludhiana | 2-2-76 | ,, |
| 22. | Punjab Roadways Technical Workers Union .. | ,, | 29-4-76 | ,, |

| | | | | |
|---|---|---|---|---|
| 23. | Ludhiana Sandal Manufacturers & Assemblers Association .. | ,, | 12-7-76 | ,, |
| 24. | Ludhiana Distt. Accounts Association .. | ,, | 28-2-76 | ,, |
| 25. | Overlock Mazdoor Sabha .. | ,, | 15-2-76 | ,, |
| 26. | Oriental Bank Employees Association .. | ,, | 2-6-76 | Registered on 15th November, 1976. |
| 27. | Taxi Driver Union .. | Khanna | 11-3-76 | Registered on 25th October, 1976. |
| 28. | New Bank of India Employees Association .. | Ludhiana | 20-3-76 | Registered on 15th November, 1976. |
| **Hoshiarpur** | | | | |
| 29. | P.S.E.B. Workers Union .. | Hoshiarpur | 3-8-76 | Registered on 13th Jan., 1977. |
| 30. | Beas Project Workers Union .. | Talwara Township | 19-3-76 | Registered on 8th February, 1977. |
| **Roopnagar** | | | | |
| 31. | Employees Union A.C.S. & R.A.C. .. | Roopnagar | 7-5-76 | Paper incomplete, Under correspondence. |
| 32. | Punj Star Standard Employees Union .. | Sahibzada Ajit Singh Nagar | 5-2-76 | Registered on 3rd November, 1976. |
| 33. | Ran Baxy Employees Union .. | ,, | 8-7-76 | Registered on 12th November, 1976. |
| **Patiala** | | | | |
| 34. | Rubber Tyre Reri Union .. | Patiala | 3-3-75 | Paper incomplete, under correspondence. |
| 35. | H.M.M. Maintenance Employees Union .. | Nabha | 17-11-75 | ,, |
| 36. | Pan Biri Cigarette Merchants Association .. | Patiala | 6-7-76 | ,, |

| S.No. | Name of Trade Union | Address of the Head Office | Date of Receipt of application | Latest Position |
|---|---|---|---|---|
| 1 | 2 | 3 | 4 | 5 |
| 37. | Rashtriya Metal Mazdoor Union .. | Gobindgarh | 29-6-76 | Paper incomplete under correspendence |
| 38. | Punjab State Tubewell Corporation Workers Union .. | Rajpura | 20-6-76 | Registered on 15th December, 1976. |
| **Bhatinda** | | | | |
| 39. | Motor Vechicles Drivers Union .. | Bhatinda | 21-8-74 | Paper incomplete, under correspondence. |
| 40. | Milk Plant Employees Union .. | ,, | 2-2-76 | ,, |
| 41. | Punjab State Ware housing Corporation Field Employees Union .. | ,, | 20-11-76 | Registered on 10th November, 1976. |
| 42. | Bhatha Mazdoor Union .. | ,, | 30-1-76 | ,, |
| **Ferozepur** | | | | |
| 43. | Building Usari Mazdoor Union .. | Ferozepur | 18-2-75 | Paper incomplete under correspondence. |
| 44. | Vishavakarma Ji Union .. | Ferozepur City | 4-8-75 | ,, |
| 45. | The Kacha Artiya Association, .. | Abohar | 11-11-75 | ,, |
| 46. | Cotton Press Mazdoor Union .. | Fazilka | 11-8-75 | ,, |
| 47. | Punjab Roadways Coolies Workers Union .. | Moga | 13-1-76 | Registered on 20th January, 1977. |
| 48. | Thara Tailors Union .. | Abohar | 12-5-76 | Paper incomplete, under correspondence. |

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਜਿਹੜਾ ਜਵਾਬ ਦਿੱਤਾ ਗਿਆ ਹੈ ਉਸ ਤੋਂ ਜ਼ਾਹਰ ਹੁੰਦਾ ਹੈ ਕਿ ਜਿੰਨੀਆਂ ਯੂਨੀਅਨਜ਼ ਨੇ ਰਜਿਸਟਰੇਸ਼ਨ ਲਈ ਲਿਖ ਕੇ ਦਰਖਾਸਤਾਂ ਦਿੱਤੀਆਂ ਉਨ੍ਹਾਂ ਨੂੰ 8, 8 ਮਹੀਨੇ, 9, 9 ਮਹੀਨੇ ਇਨਵੇਰੀਏਬਲੀ ਹੋ ਗਏ ਹਨ, ਪਰ ਉਹ ਦਰਖਾਸਤਾਂ ਰਜਿਸਟਰਾਰ ਦੇ ਦਫ਼ਤਰ ਵਿਚ ਪਈਆਂ ਰਹੀਆਂ । ਕੀ ਮੰਤਰੀ ਸਾਹਿਬ ਵਿਸ਼ਵਾਸ ਦਿਲਾਉਣਗੇ ਕਿ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਰਜਿਸਟਰੇਸ਼ਨ ਹੋ ਜਾਇਆ ਕਰੇਗੀ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਅਸੀਂ ਜਲਦੀ ਤੋਂ ਜਲਦੀ ਰਜਿਸਟਰ ਕਰਦੇ ਹਾਂ । ਜਿਹੜੀ ਮੈਂ ਲਿਸਟ ਪੇਸ਼ ਕੀਤੀ ਹੈ, ਉਸ ਵਿਚ ਲਿਖਿਆ ਹੋਇਆ ਹੈ ਕਿ ਰਜਿਸਟਰ ਹੋ ਗਿਆ ਜਾਂ ਪੇਪਰ ਇਨਕੰਪਲੀਟ ਹੈ ਜਾਂ ਲੇਬਰ ਇੰਸਪੈਕਟਰ ਕੋਲ ਗਿਆ ਹੋਇਆ ਹੈ । ਕਈ ਵਾਰੀ ਯੂਨੀਅਨ ਤੋਂ ਹੋਰ ਇਨਫਰਮੇਸ਼ਨ ਲੈਣੀ ਹੁੰਦੀ ਹੈ । ਜਿਸ ਵੇਲੇ ਐਪਲੀਕੇਸ਼ਨ ਕੰਪਲੀਟ ਹੋ ਕੇ ਸਾਡੇ ਕੋਲ ਆ ਜਾਂਦੀ ਹੈ, ਅਸੀਂ ਰਜਿਸਟਰ ਕਰ ਦਿੰਦੇ ਹਾਂ ।

---

## ENFORCEMENT OF PRE-TREATMENT OF INDUSTRIAL EFFLUENTS

***3847. Comrade Dana Ram, Comrade Satya Pal Dang** : Will the Minister for Finance be pleased to state —

(a) whether the Municipal Committees in the State have been required by the Government to enforce pre-treatment of industrial effluents prior to their being discharged into the sewer systems, if so, the names of the Municipal Committees which have already done this ;

(b) the steps, if any proposed to be taken by the Government requiring the remaining Municipal Committees to enforce the above system of pre-treatment ?

**Shri Hans Raj Sharma** : A reply is laid on the Table of the House:—

(a) and (b) Under section 25 and 26 of the Water (Prevention and Control of Pollution) Act, 1974, the Industrial units are required to obtain the consent of the Punjab State Board for the Prevention and Control of Water Pollution for discharging their trade effluents and prior to granting such consent, the Board ensures that they do not pollute any stream or well. A copy of the circular dated the 17th December 1975, issued by the Board in this connection, is laid on the Table of the House. The Municipal Committees have also been advised to incorporate uniform and effective provisions in their respective bye-laws to the effect that no sewerage connection for the discharge of the trade effluent within the area of their jurisdiction shall be granted unless the industrial unit concerned obtains a certificate from the Punjab State Board for Prevention and Control of Water Pollution that it has no objection to the grant of that connection. A copy of the circular dated the 25th March, 1977, issued by the Local Government Department, in this connection, is also laid on the Table of the House.

[Finance Minister]

Since the letter circular have been issued only recently, it is too early for assessing the action taken by the Municipal Committees.

COPY OF CIRCULAR DATED 25TH MARCH, 1977

From

The Secretary to Government Punjab;
Local Government Department.

To

All the Administrators/Executive Officers/Secretaries of Municipal Committees/Notified Area Committees in the State.

Memo No. 2972-2DLG—77/7651—7757

Dated Chandigarh, the 25th March, 1977

*Subject:*—
Enforcement of Pre-treatment of Industrial Effluents.

*****

As you know, the Punjab State Board for the Prevention and Control of Water Pollution, Patiala vide their letter No. 696, dated 17th December, 1975 has issued instructions that under section 25 of the Water (Prevention & Control of Pollution) Act, 1974, no person without the previous consent of Punjab State Board for the prevention and Control of Water Pollution can bring into use any new or altered outlet for the discharge of sewerage or trade effluent. Further under section 26 of the act, any person who was discharging sewerage trade effluent before the commencement of this act shall also obtain the consent of this Board within a period of 3 months of the constitution of this Board.

2. It was also made clear in this letter that contravention of these instructions shall render a person liable for punishment for a term which shall not be less than six months but which may extend to six years and with. fine.

3. Government have carefully considered this matter and in order to deal with this problem effectively, they would like to impress upon you to make a uniform and effective provision in your respective bye-laws to the effect that no sewerage connection for the discharge of Trade Effluent within the areas of your jurisdiction shall be granted unless the Industrial unit concerned obtains a clearance/no objection certificate from the Punjab State Board for the Prevention and Control of Water Pollution for a specified/unspecified period and subject to such conditions as you may deem proper.

4. Its receipt may please be acknowledged.

Sd/—

Deputy Secretary,

for Secretary to Government,
Panjab,
Local Government Department.

Endst. No. 2DLG—77/7759—7817

Dated Chandigarh, the 25th March, 1977.

A copy is forwarded to :—

(1) All the Deputy Commissioners in the State.

(2) All the Sub Divisional Officers (Civil) in the State.

(3) All the Regional Deputy Directors, Local Government, Punjab, in the State, for information and necessary action.

Sd/—

Deputy Secretary,

for Secretary to Government, Punjab,
Local Government Department.

Endst. No. 2DLG—77/7818—25

Dated Chandigarh, the 25th March, 1977.

A copy is forwarded to :—

(1) Secretary to Government, Punjab, Industries Department, Chandigarh;

(2) Director of Industries, Punjab, Chandigarh;

(3) The Managing Director, Punjab, Industrial Development Corporation, Chandigarh;

(4) The Director, Health Services, Punjab, Chandigarh;

(5) Chief Engineer (Canals), Punjab, P. W. D. Irrigation Department, Chandigarh;

(6) The Managing Member, Punjab Water Supply and Sewerage Board, Punjab, Chandigarh;

(7) The Chief Engineer, Punjab, P. W. D. Public Health Branch. Patiala; and

(8) The Chairman, Punjab State Board for the Prevention and Control of Water Pollution;

for information and necessary action.

Sd/—

Deputy Secretary,

for Secretary to Government,
Punjab,
Local Government Department

Sd/—

Copy of letter No. 696 dated 17th December, 1975 from the Punjab State Board for the Prevention and Control of Water Pollution, Patiala to the address of the Director of Industries Punjab, Chandigarh; The Managing Director, Punjab Industrial Development Corporation, Chandigarh; The Director, Local Government, Punjab, Chandigarh; The Director, Health Services, Punjab, Chandigarh; The Chief Engineer (Canals), Punjab, P. W. D. Irrigation Department, Chandigarh and The Chief Engineer, Punjab, P. W. D. Public Health Branch, Patiala.

*****

*Subject* :—

Prevention & Control of Water Pollution in the State of Punjab

******

The Water (Prevention & Control of Pollution) Act, 1974 (No. 6 of 1974) for the Prevention & Control of Water Pollution and the maintaining and restoring of wholesomeness of water has been adopted by the Punjab Government with effect from 3rd January, 1975. The Punjab State Board for the Prevention & Control of Water Pollution has been established under this act with effect from 30th July, 1975 for carrying out the purposes of the afroresaid act.

[Finance Minister]

Under section 25 of the act, no person without the previous consent of this Board can bring in to use any new or altered outlet for the discharge of sewerage or trade effluent.

Further under section 26 of the act, any person who was discharging sewerage/trade effluent before the commencement of th's act shall also obtain the consent of this Board within a period of 3 months of the constitution of this Board. The relevant extracts of section 25 and section 26 are enclosed herewith for ready reference.

It may be pertinent to mention here that whosoever contravenes these provisions of the act is liable for punishment for a term which shall not be less than six months but which may extend to six years and with fine.

These statutory provisions are brought to your kind notice with the request that the same may be enforced.

(i) While authorising establishment of new Industries;

(ii) Where existing Industries/Local Bodies who are discharging their trade effluent/sewerage in an indiscriminate manner.

Any contravention of the provisions of the said act may pleas. be brought to the notice of this Board for suitable action in the mattere

DA/Extracts of

Section 25 & 26

Endorsement No. W. P. C. B. / Dated :

---

A Copy to Administrators/Presidents of all Municipalities in the Punjab for information and necessary action in the matter.

D. A./Extracts of

Section 25 & 26

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ , ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਵਾਟਰ ਪਾਲਿਊਸ਼ਨ ਐਕਟ ਜਿਹੜਾ ਹੈ ਉਸ ਦੇ ਉਤੇ ਕਿੰਨੀਆਂ ਮਿਉਂਸਪਲ ਕਮੇਟੀਆਂ ਨੇ ਅਮਲ ਕੀਤਾ ਹੈ? 1974 ਵਿਚ ਇਹ ਐਕਟ ਪਾਸ ਹੋਇਆ ਸੀ ਅਤੇ ਦਸੰਬਰ, 1975 ਵਿਚ ਸਰਕਾਰ ਨੇ ਸਰਕੂਲਰ ਜਾਰੀ ਕੀਤ ਸੀ । ਮੈਂ ਪੁਛਿਆ ਸੀ ਕਿ ਕਿੰਨੀਆਂ ਮਿਉਂਸਪੈਲਟੀਆਂ ਨੇ ਅਮਲ ਕੀਤਾ ਹੈ , ਜਵਾਬ ਦਿਤਾ ਗਿਅ ਕਿ ਕੋਈ ਅਮਲ ਨਹੀਂ ਹੋਇਆ । ਕੀ ਸਰਕਾਰ ਮਿਉਂਸਪਲ ਕਮੇਟੀਆਂ ਨੂੰ ਕਹੇਗੀ ਕਿ ਉਹ ਬਾਈ-ਲਾਜ਼ ਵਿਚ ਤਬਦੀਲੀਆਂ ਕਰ ਲੈਣ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਾਰੀਆਂ ਮਿਉਂਸਪਲ ਕਮੇਟੀਆਂ ਨੂੰ ਲਿੱਖ ਦਿੱਤਾ ਹੈ ਕਿ ਇਸਦੇ ਮੁਤਾਬਿਕ ਐਕਸ਼ਨ ਲੈਣ । ਕਿਸੇ ਵੀ ਇੰਡਸਟਰੀ ਨੂੰ ਆਪਣਾ ਗੰਦਾ ਪਾਣੀ ਕਿਸੇ ਜਗ੍ਹਾ ਤੇ ਸੁੱਟਣ ਦੀ ਇਜਾਜ਼ਤ ਨਾ ਦਿੱਤੀ ਜਾਵੇ ਜਦੋਂ ਤਕ ਕਿ ਉਹ ਪਾਲਿਊਸ਼ਨ ਬੋਰਡ ਤੋਂ ਸਰਟੀਫਿਕੇਟ ਨਾਂ ਲਿਆਉਣ ਇਹ ਅਸੀਂ ਸਰਕੂਲਰ ਜਾਰੀ ਕਰ ਦਿੱਤਾ ਹੈ ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹੋ ਜਾਨਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੇ ਜਲੰਧਰ ਵਿਚ ਟੈਨਰੀਜ਼ ਫੈਕਟਰੀ ਲੱਗੀ ਹੈ ਉਸਦਾ ਗੰਦਾ ਪਾਣ ਦੂਜੇ ਪਾਸੇ ਛੱਪੜ ਵਿਚ ਆ ਕੇ ਸਾਰੇ ਏਰੀਏ ਵਿਚ ਪਾਣੀ ਨੂੰ ਪਾਲਿਊਟ ਕਰਦਾ ਹੈ। ਲੋਕਾਂ ਲਈ ਪੀਣ ਵਾਲ ਪਾਣੀ ਨਹੀਂ ਰਿਹਾ । ਕੀ ਟੈਨਰੀਜ਼ ਦੇ ਇਸ **ਪਾਣੀ** ਨੂੰ ਕਿਸੇ ਢੰਗ ਨਾਲ ਰੈਕਟੀਫਾਈ ਕਰਾਕੇ ਲੋਕਾਂ ਦੀ **ਇਸ ਪ੍ਰਾਬਲਮ** ਨੂੰ ਦੂਰ ਕਰਾਉਣਗੇ ?

**ਮੰਤਰੀ** : ਅਸੀਂ ਹਰ ਐਸੇ ਕੇਸ ਵਿੱਚ ਆਰਡਰਜ਼ ਦਿੱਤੇ ਹਨ ਕਿ ਵਾਟਰ ਪਾਲਿਊਸ਼ਨ ਬੋਰਡ ਤੋਂ ਸਰਟੀਫਿਕੇਟ ਲਿਆ ਜਾਵੇ । ਉਹ ਬੋਰਡ ਪੈਸੇ ਲੈ ਕੇ ਉਸ ਪਾਣੀ ਦੀ ਟਰੀਟਮੈਂਟ ਕਰਦਾ ਹੈ । ਫਿਰ ਅਸੀਂ ਇਜਾਜ਼ਤ ਦਿੰਦੇ ਹਾਂ । ਆਪ ਅਸੀਂ ਉਹ ਕੰਮ ਕਰ ਨਹੀਂ ਸਕਦੇ। ਕੁਝ ਖਰਚਾ ਇਸਦਾ ਉਹ ਆਪ ਬਰ-ਦਾਸ਼ਤ ਕਰਦੇ ਹਨ ਅਤੇ ਕੁਝ ਬੋਰਡ ਕਰਦਾ ਹੈ ।

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਵਜ਼ੀਰ ਸਾਹਿਬ ਮੇਰੇ ਸਵਾਲ ਨੂੰ ਸਮਝ ਨਹੀਂ ਸਕੇ ।ਟੈਨਰੀਜ਼ ਦਾ ਉਹ ਪਾਣੀ ਨਾਲੀਆਂ ਵਿੱਚ ਪੈਣ ਨਹੀਂ ਦਿੰਦੇ ਉਹ ਸਾਰਾ ਪਾਣੀ ਦੂਜੇ ਪਾਸੇ ਇਕ ਛੱਪੜ ਵਿਚ ਆ ਜਾਂਦਾ ਹੈ ਅਤੇ ਉਸ ਇਲਾਕੇ ਦਾ ਉਹ ਪਾਣੀ ਪੀਣ ਦੇ ਕਾਬਿਲ ਨਹੀਂ ਰਹਿੰਦਾ ਇਨ੍ਹਾਂ ਦਾ ਕਾਨੂੰਨ ਇਨ੍ਹਾਂ ਨੂੰ ਮੁਬਾਰਿਕ । ਇਹ ਪਾਣੀ ਸਾਰੇ ਇਲਾਕੇ ਦੇ ਪੀਣ ਵਾਲੇ ਪਾਣੀ ਨੂੰ ਖਰਾਬ ਕਰਦਾ ਹੈ । ਇਨ੍ਹਾਂ ਦੀਆਂ ਨਾਲੀਆਂ ਬਣੀਆ ਹੋਈਆਂ ਹਨ। ਲੱਖਾਂ ਰੁਪਏ ਸੀਵਰੇਜ ਸਿਸਟਮ ਤੇ ਲਾਏ ਹਨ ਇਹ ਸਾਰਾ ਇਲਾਕਾ ਗਰੀਬ ਹਰੀਜਨਾ ਦਾ ਹੈ ।ਉਨ੍ਹਾਂ ਨੂੰ ਬੜੀ ਤਕਲੀਫ ਹੁੰਦੀ ਹੈ। ਅਸੀਂ ਗਰੀਵੈਂਸਿਜ਼ ਕਮੇਟੀ ਵਿਚ ਵੀ ਇਹ ਸਵਾਲ ਉਠਾਇਆ ਹੈ । ਇਸਦੇ ਬਾਰੇ ਨਾ ਮਿਊਂਸਪਲ ਕਮੇਟੀ ਕੁਝ ਕਰਦੀ ਹੈ ਅਤੇ ਨਾ ਸਰਕਾਰ ਬਿਆਨ ਦਿੰਦੀ ਹੈ । ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਫੌਰੀ ਤੌਰ ਤੇ ਉਸ ਪਾਣੀ ਨੂੰ ਪਿਊਰੀਫਾਈ ਕਰਕੇ ਉਸਦਾ ਟਰੀਟਮੈਂਟ ਕਰਕੇ, ਲੋਕਾਂ ਦੀ ਪ੍ਰਾਬਲਮ ਨੂੰ ਸਾਲਵ ਕਰਨ ਲਈ ਕੀ ਇਹ ਤਿਆਰ ਹਨ ?

**ਸ੍ਰੀ ਸਪੀਕਰ** : ਇਹ ਤਾਂ ਤੁਸੀਂ ਸੁਜੈਸ਼ਨ ਦਿੱਤੀ ਹੈ, ਸਵਾਲ ਤਾਂ ਕੀਤਾ ਹੀ ਨਹੀਂ ।

**ਮੰਤਰੀ** : ਸਪੀਕਰ ਸਾਹਿਬ, ਇਹ ਪਰਟੀਕੁਲਰ ਸਵਾਲ ਹੈ । ਇਸ ਨੂੰ ਐਗਜ਼ਾਮਿਨ ਕਰ ਲਵਾਂਗੇ ਜੋ ਵੀ ਐਕਸ਼ਨ ਇਸ ਸਬੰਧ ਵਿੱਚ ਜ਼ਰੂਰੀ ਹੋਇਆ, ਜ਼ਰੂਰ ਲਵਾਂਗੇ ।

## STARRED QUESTION NO. 3836

**Mr. Speaker**: Extension has been asked for in respect of Starred. Question No. 3836

ਡੀ. ਓ. ਨੰ: 1645-3 ਸ/ਸਿ3-77 ਈ. ਐਮ. /77/

ਗੁਰਮੇਲ ਸਿੰਘ

ਸਿਖਿਆ ਮੰਤਰੀ, ਪੰਜਾਬ ,
ਚੰਡੀਗੜ੍ਹ ।
ਮਿਤੀ 4 ਅਪ੍ਰੈਲ, 1977

ਵਿਸ਼ਾ : ਕਾਮਰੇਡ ਸੱਤਪਾਲ ਡਾਂਗ , ਐਮ ਐਲ, ਏ. ਅਤੇ ਕਾਮਰੇਡ ਦਾਨਾ ਰਾਮ, ਐਮ. ਐਲ. ਏ, ਵੱਲੋਂ ਪੁਛਿਆ ਤਾਰਾ ਅੰਕਿਤ ਪ੍ਰਸ਼ਨ ਨੰ: 3836-ਰਾਜ ਵਿਚ ਪ੍ਰਾਂਤਿਕ੍ਰਿਤ ਸਕੂਲਾਂ ਦੇ ਰਿਟਾਇ-ਰਡ ਅਧਿਆਪਕਾਂ ਨੂੰ ਪੈਨਸ਼ਨਾਂ ਦੇਣਾ ।

ਪਿਆਰੇ ਸਪੀਕਰ ਸਾਹਿਬ ,

ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 3836 ਜੋ ਸੁਆਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ ਐਲ. ਏ. ਅਤੇ ਕਾਮਰੇਡ ਦਾਨਾ ਰਾਮ ਐਮ . ਐਲ. ਏ., ਦੇ ਨਾਂ ਹੇਠ ਦਰਜ਼ ਹੈ(ਅਤੇ ਜਿਸ ਦੀ ਮਿਤੀ 4-4-1977 ਨਿਯਤ ਹੋਈ ਹੈ) ਦਾ ਜੁਆਬ ਅਜੇ ਤਿਆਰ ਨਹੀਂ ਹੋ ਸਕਿਆ ਅਤੇ ਇਸ ਸਬੰਧੀ ਸਚਨਾ ਇਕੱਠੀ ਕਰਨ ਵਿਚ ਕੁਝ ਚਿਰ ਲੱਗ ਜਾਵੇਗਾ । ਇਸ ਲਈ ਬੇਨਤੀ ਕੀਤੀ ਜਾਂਦੀ ਹੈ

[ਸ਼੍ਰੀ ਸਪੀਕਰ]

ਕਿ ਇਸ ਸੁਆਲ ਦਾ ਜੁਆਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ 10 ਦਿਨਾਂ ਪਿਛੋਂ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾਲਤਾ ਕੀਤੀ ਜਾਵੇ ।

ਹਿੱਤੂ,
ਸਹੀ-
( ਗੁਰਮੇਲ ਸਿੰਘ)

ਡਾ: ਕੇਵਲ ਕ੍ਰਿਸ਼ਨ,
ਸਪੀਕਰ,
ਪੰਜਾਬ ਵਿਧਾਨ ਸਭਾ ,
ਚੰਡੀਗੜ੍ਹ ।

---

FUNCTIONING OF J.B.T. CLASSES IN ROOPNAGAR

*3966 **Sardar Gurbachan Singh** (Ropar): Will the Minister for Education be pleased to state :—

(a) the names of places where J. B. T. Classes are functioning in the Rupnagar District at present;

(b) whether any such class is functioning at present at Rupnagar ?

**Shri Gurmail Singh** : (a) 1. Government J. B. T. School, Nagal Township.

2. Khalsa Higher Secondary School, Anandpur Sahib.

(b) No.

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਜੇ. ਬੀ. ਟੀ. ਦੀਆਂ ਕਲਾਸਾਂ ਪਿਛਲੇ ਸਾਲ ਵੀ ਤੇ ਇਸ ਸਾਲ ਵੀ ਜ਼ਿਲ੍ਹਾ ਰੂਪਨਗਰ ਵਿੱਚ ਇਕ ਪਾਸੇ ਹੀ ਖੋਲ੍ਹੀਆਂ ਗਈਆਂ ਹਨ । ਖਰੜ ਅਤੇ ਮੁਰਿੰਡੇ ਦੇ ਇਲਾਕੇ ਦੇ ਲੋਕਾਂ ਨੂੰ ਇਸ ਸਬੰਧ ਵਿਚ ਸਖਤ ਤਕਲੀਫ ਹੈ । ਕੀ ਇਹ ਹੁਣ ਮੋਰਿੰਡੇ ਦੇ ਏਰੀਏ ਵਿਚ ਬਾਬਾ ਅਜੀਤ ਸਿੰਘ ਮੈਮੋਰੀਅਲ ਕਾਲਜ ਬੇਲਾ ਬੇਟ ਵਿਚ ਇਹ ਸਕੂਲ ਖੋਲ੍ਹਣ ਨੂੰ ਤਿਆਰ ਹਨ ?

**ਮੰਤਰੀ** : ਇਹ ਇਸ ਸਾਲ ਲਈ ਕਹਿ ਰਹੇ ਹਨ ਜਾਂ ਅਗਲੇ ਸਾਲ ਲਈ ?

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਮੇਰਾ ਮਤਲਬ ਹੈ ਕਿ ਅਪ੍ਰੈਲ, ਮਈ ਵਿਚ। ਸਪੀਕਰ ਸਾਹਿਬ, ਮੇਰਾ ਦੂਸਰਾ ਸਵਾਲ ਇਹ ਹੈ ਕਿ ਕੀ ਇਹ ਠੀਕ ਹੈ ਕਿ ਰੋਪੜ ਡਿਸਟ੍ਰਿਕਟ ਦੇ ਕੈਂਡੀਡੇਟਸ ਨੇ ਜੇ.ਬੀ.ਟੀ. ਦੀਆਂ ਕਲਾਸਾਂ ਵਿਚ ਦਾਖਲਾ ਲੈਣ ਲਈ ਦਰਖਾਸਤਾਂ ਦਿੱਤੀਆਂ ਹਨ ਪਰ ਉਨ੍ਹਾਂ ਦੀਆਂ ਦਰਖਾਸਤਾਂ ਨੂੰ ਨਿਗਲੈਕਟ ਕਰਕੇ ਹੋਰ ਡਿਸਟ੍ਰਿਕਟ ਦੇ ਕੈਂਡੀਡੇਟਸ ਨੂੰ ਐਡਮਿਸ਼ਨ ਦਿਤੀ ਗਈ ਅਤੇ ਰੋਪੜ ਦੇ 40% ਕੈਂਡੀਡੇਟਸ ਵੀ ਇਸ ਵਿਚ ਦਾਖਲ ਨਹੀਂ ਕੀਤੇ ਗਏ ?

**ਮੰਤਰੀ** : ਸਪੀਕਰ ਸਾਹਿਬ , ਹਰ ਜ਼ਿਲ੍ਹੇ ਵਿਚ ਇਕ ਜੇ.ਬੀ.ਟੀ. ਟਰੇਨਿੰਗ ਸਕੂਲ 1973 ਤੋਂ ਬਾਅਦ ਖੋਲ੍ਹਿਆ ਗਿਆ । ਪਿਛਲੇ ਸਾਲ ਸੈਂਟਰ ਤੋਂ ਇਕ ਸਕੀਮ ਆਈ ਅਤੇ ਪੰਜਾਬ ਦੇ ਪਲਾਨਿੰਗ ਬੋਰਡ ਅਤੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੇ ਸਾਨੂੰ ਲਿਖਿਆ ਕਿ 1500 ਜੇ. ਬੀ. ਟੀ. ਕੈਂਡੀਡੇਟਸ ਨੂੰ ਸੈਂਟਰ ਵਾਲਿਆਂ ਨੇ ਸਟਾਈਪੈਂਡ ਦੇਣਾ ਹੈ ਅਤੇ ਇਸ ਪਰਪਜ਼ ਲਈ ਜੇ.ਬੀ.ਟੀ. ਦਾ ਇਕ ਟਰੇਨਿੰਗ

ਸਕੂਲ ਸਿਰਫ ਹਰੀਜਨਾਂ ਲਈ ਖੋਲ੍ਹਿਆ ਜਾਵੇ। ਉਸਦੇ ਮੁਤਾਬਿਕ ਇਕ ਯੂਨਿਟ ਅਨੰਦਪੁਰ ਸਾਹਿਬ ਅਸੀਂ ਖੋਲ੍ਹ ਦਿਤਾ ਜਿਹੜਾ ਕਿ ਇਸ ਸਾਲ ਵੀ ਚਲ ਰਿਹਾ ਹੈ। ਅਨੰਦਪੁਰ ਸਾਹਿਬ ਨੂੰ ਕੋਈ ਹੋਰ ਯੂਨਿਟ ਨਹੀਂ ਦਿੱਤਾ। ਇਹ ਕੋਰਸ ਦੋ ਸਾਲਾਂ ਲਈ ਹੁੰਦਾ ਹੈ। ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ਰੋਪੜ ਜ਼ਿਲ੍ਹੇ ਦੇ ਕੈਂਡੀਡੇਟਸ ਨੂੰ ਇਗਨੋਰ ਕੀਤਾ ਹੈ ਅਤੇ ਹੋਰ ਜ਼ਿਲ੍ਹਿਆਂ ਦੇ ਕੈਂਡੀਡੇਟਸ ਨੂੰ ਐਡਮਿਸ਼ਨ ਦਿੱਤੀ ਗਈ ਹੈ। ਜਿਹੜੀ ਐਡਮਿਸ਼ਨ ਹੋਈ ਹੈ ਉਹ ਰੈਗੂਲਰ ਹੋਈ ਹੈ। ਜਿਹੜੀ ਨੰਗਲ ਟਾਊਨਸ਼ਿਪ ਵਿਖੇ ਐਡਮਿਸ਼ਨ ਹੁੰਦੀ ਹੈ ਉਥੇ ਜਿਹੜੀ ਮੈਰਿਟ ਲਿਸਟ ਬਣਾਈ ਗਈ ਹੈ ਉਸ ਨੂੰ ਕਿਸੇ ਨੇ ਵੀ ਇਗਨੋਰ ਨਹੀਂ ਕੀਤਾ। ਅਨੰਦਪੁਰ ਸਾਹਿਬ ਇਸ ਸਾਲ ਕੋਈ ਐਡਮਿਸ਼ਨ ਨਹੀਂ ਹੋਈ।

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਪਿਛਲੇ ਦੋ ਸਾਲਾਂ ਵਿਚ ਦੋ ਯੂਨਿਟਾਂ ਬਾਹਰ ਲੈ ਗਏ ਹਨ, ਕੀ ਇਹ ਇਨ੍ਹਾਂ ਦੋਨਾਂ ਯੂਨਿਟਾਂ ਨੂੰ ਦੁਬਾਰਾ ਇਥੇ ਹੀ ਲਿਆਉਣ ਦਾ ਯਤਨ ਕਰਨਗੇ ?

**ਮੰਤਰੀ** : ਇਸ ਗਲ ਨੂੰ ਵੀ ਨਵੇਂ ਯੂਨਿਟ ਖੋਲ੍ਹਣ ਵੇਲੇ ਐਗਜ਼ਾਮਿਨ ਕਰ ਲਵਾਂਗੇ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਜਿਹੜੀਆਂ ਪੰਜਾਬ ਸਰਕਾਰ ਨੇ ਨਾਮੀਨੇਸ਼ਨਜ਼ ਕੀਤੀਆਂ ਹਨ, ਉਸ ਬਾਰੇ ਕੀ ਵਜ਼ੀਰ ਸਾਹਿਬ ਦਸੱਣ ਦੀ ਖੇਚਲਤਾ ਕਰਨਗੇ ਕਿ ਉਨ੍ਹਾਂ ਦਾ ਕੀ ਕਰਾਈ-ਟੇਰੀਆ ਸੀ ?

**ਮੰਤਰੀ** : ਸਪੀਕਰ ਸਾਹਿਬ, ਇਲੀਜਿਬਲ ਹੋਣਾ ਜ਼ਰੂਰੀ ਹੈ। ਕੁਝ ਐਸੇ ਕੈਂਡੀਡੇਟਸ ਰਹਿ ਜਾਂਦੇ ਹਨ ਜਿਹੜੇ ਮੈਰਿਟ ਤੇ ਐਡਮਿਸ਼ਨ ਨਹੀਂ ਲੈ ਸਕਦੇ, ਨਾਮੀਨੇਸ਼ਨ ਵੇਲੇ ਇੱਕਲ ਇੱਕਲੇ ਕੇਸ ਨੂੰ ਐਗਜ਼ਾਮਿਨ ਕੀਤਾ ਜਾਂਦਾ ਹੈ।

**Chaudhri Darshan Singh** : What is the criteria for eligibility to get admission ? Eligibility means what are the qualifications which the Government has laid to get admission ?

**ਮੰਤਰੀ**: ਸਪੀਕਰ ਸਾਹਿਬ, ਕੈਂਡੀਡੇਟ ਦੇ ਘੱਟ ਤੋਂ ਘੱਟ ਨੰਬਰ 45% ਹੋਣ। ਹਰੀਜਨਾਂ ਲਈ ਇਹ 33% ਹੋਣੇ ਜ਼ਰੂਰੀ ਹਨ। ਬਾਕੀ ਕੁਝ ਕੈਟੇਗਰੀਆਂ ਹਨ ਜਿਨ੍ਹਾਂ ਨੂੰ ਇਸ ਵਿਚ ਰਿਆਇਤ ਦਿਤੀ ਜਾਂਦੀ ਹੈ ਜਿਸ ਤਰ੍ਹਾਂ ਕੋਈ ਡਿਸਏਬਲਡ ਹੈ, ਵਿਡੋ ਹੈ, ਆਰਫਨ ਹੈ, ਟੀਚਰ-ਸਨ ਹੈ, ਐਕਸ-ਸਰਵਿਸ-ਮੈਨ ਹੈ, ਵੀਕਰ ਸੈਕਸ਼ਨ ਦਾ ਹੈ ਜਾਂ ਬੇਟ ਏਰੀਏ ਦਾ ਹੈ। ਬਾਕੀ ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਲੀਜੀਬਲ ਹੁੰਦਾ ਹੈ ਪਰ ਮੈਰਿਟ ਤੇ ਨਹੀਂ ਆ ਸਕਦਾ ਅਤੇ ਇਨ੍ਹਾਂ ਉਪਰ ਦਸੀਆਂ ਕੈਟੇਗਰੀਆਂ ਵਿਚੋਂ ਕਿਸੇ ਕੈਟੇਗਰੀ ਵਿਚ ਫਾਲ ਕਰਦਾ ਹੈ ਤਾਂ ਉਸਦਾ ਕੇਸ ਕੰਸਿਡਰ ਕੀਤਾ ਜਾਂਦਾ ਹੈ। ਬਾਕੀ ਅਗਰ ਕੋਈ ਇਨ੍ਹਾਂ ਵਿਚੋਂ ਵੀ ਕਿਸੇ ਵੀ ਕੈਟੇਗਰੀ ਵਿਚ ਨਹੀਂ ਆਉਂਦਾ ਤਾਂ ਵੀ ਗੌਰਮਿੰਟ ਇਨ੍ਹਾਂ ਦੀ ਐਪਲੀ ਕੇਸ਼ਨ ਤੇ ਡਿਸੀਜ਼ਨ ਕਰ ਸਕਦੀ ਹੈ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਪਠਾਨਕੋਟ ਤਹਿਸੀਲ ਵਿਚ ਹਮੇਸ਼ਾ ਟੀਚਰ ਬਾਹਰੋਂ ਆਉਂਦੇ ਹਨ। ਕੀ ਇਹ ਉਥੇ ਕੋਈ ਪਰਮਾਨੈਂਟ ਜੇ. ਬੀ. ਟੀ. ਟਰੇਨਿੰਗ ਕਲਾਸ ਸ਼ੁਰੂ ਕਰਨਗੇ ਤਾਂ ਕਿ ਉਥੇ ਦੇ ਕੈਂਡੀਡੇਟਸ ਟਰੇਨਿੰਗ ਲੈ ਕੇ ਉਥੇ ਦੇ ਸਕੂਲਾਂ ਵਿੱਚ ਪੜ੍ਹਾਉਣ ?

**ਮੰਤਰੀ** : ਸਪੀਕਰ ਸਾਹਿਬ, ਇਕ ਏਰੀਆ ਹੈ ਚੌਧਰੀ ਸੁੰਦਰ ਸਿੰਘ ਹੋਰਾਂ ਦਾ, ਦਰਿਆ ਤੋਂ ਪਾਰ ਉਥੇ ਜਾਣਾ ਬੜਾ ਮੁਸ਼ਕਲ ਸੀ। ਉਸ ਇਲਾਕੇ ਦਾ ਵੀ ਅਸੀਂ ਧਿਆਨ ਰਖਿਆ ਹੈ। ਇਨ੍ਹਾਂ ਦੇ ਇਲਾਕੇ ਦਾ ਵੀ ਅਸੀਂ ਜ਼ਰੂਰ ਧਿਆਨ ਰਖਾਂਗੇ।

ਸਰਦਾਰ ਪ੍ਰਿਥੀਪਾਲ ਸਿੰਘ : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਅੰਮ੍ਰਿਤਸਰ ਲਈ ਇਸ ਸਾਲ ਜੇ. ਬੀ. ਟੀ. ਦਾ ਯੂਨਿਟ ਸੈਂਕਸ਼ਨ ਕਰਨਗੇ ?

ਮੰਤਰੀ : ਜਦ ਇਹ ਯੂਨਿਟ ਸੈਂਕਸ਼ਨ ਕਰਾਂਗੇ ਤਾਂ ਹਰ ਜ਼ਿਲ੍ਹੇ ਦਾ ਅਤੇ ਇਲਾਕੇ ਦੀਆਂ ਮੰਗਾਂ ਨੂੰ ਮੁੱਖ ਰੱਖ ਕੇ ਅਤੇ ਹਰ ਚੀਜ਼ ਨੂੰ ਐਗਜ਼ਾਮਿਨ ਕਰਕੇ ਫਿਰ ਫੈਸਲਾ ਕਰਾਂਗੇ ।

ਚੌਧਰੀ ਸੁੰਦਰ ਸਿੰਘ : ਪਿਛਲੀ ਦਫਾ ਜੇ. ਬੀ. ਟੀ. ਯੂਨਿਟ ਸਿਰਫ ਹਰੀਜਨਾਂ ਲਈ ਖੋਲ੍ਹੇ ਸਨ ਅਤੇ ਥੋੜ੍ਹੇ ਬਹੁਤ ਹਰੀਜਨ ਦਾਖਲ ਹੋ ਗਏ ਸਨ , ਪਰ ਇਸ ਦਫਾ ਤਾਂ ਇਹ ਯੂਨਿਟ ਮੈਰਿਟ ਤੇ ਖੋਲ੍ਹ ਦਿੱਤੇ ਹਨ ਜਿਸ ਦਾ ਨਤੀਜਾ ਇਹ ਹੋਇਆ ਕਿ ਮੇਰੇ ਹਲਕੇ , ਨਰੋਟ ਜੈਮਲ ਸਿੰਘ ਦਾ ਕੋਈ ਹਰੀਜਨ ਮੁੰਡਾ ਦਾਖਲ ਨਹੀਂ ਹੋ ਸਕਿਆ ਅਤੇ ਬਾਹਰ ਦੇ ਇਲਾਕਿਆਂ ਦੇ ਮੁੰਡੇ , ਕੋਈ ਬਠਿੰਡੇ ਦਾ, ਕੋਈ ਪਟਿਆਲੇ ਦਾ ਦਾਖਲ ਹੋ ਗਏ ਹਨ । ਇਸ ਕਰਕੇ ਕੀ ਇਸ ਗਲ ਦਾ ਖਿਆਲ ਰਖਿਆ ਜਾਵੇਗਾ ਕਿ ਕਿਉਂਕਿ ਮੇਰਾ ਇਲਾਕਾ ਨਰੋਟ ਜੈਮਲ ਸਿੰਘ ਦਾ ਬੈਕਵਰਡ ਹੈ, ਇਸ ਕਰਕੇ ਸਿਰਫ ਉਸੇ ਬਲਾਕ ਦੇ ਬੱਚਿਆਂ ਲਈ ਕੀ ਕੋਈ ਇਸ ਤਰ੍ਹਾਂ ਦਾ ਯੂਨਿਟ ਖੋਲ੍ਹਿਆ ਜਾਵੇਗਾ ?

ਮੰਤਰੀ : ਬੈਕਵਰਡ ਇਲਾਕਿਆਂ ਨੂੰ ਅਗੇ ਜੇ. ਬੀ. ਟੀ. ਯੂਨਿਟ ਦਿਤਾ ਹੋਇਆ ਹੈ ਜਿੱਥੋਂ ਤੱਕ ਬਾਕੀ ਡਿਫੀਕਲਟੀਜ਼ ਦਾ ਸਬੰਧ ਹੈ ਅਤੇ ਜੋ ਚੌਧਰੀ ਸਾਹਿਬ ਨੇ ਇਹ ਕਿਹਾ ਹੈ ਕਿ ਉਥੇ ਕਿਉਂਕਿ ਮੈਰਿਟ ਰਖ ਦਿੱਤਾ ਗਿਆ ਇਸ ਕਰਕੇ ਨਰੋਟ ਜੈਮਲ ਸਿੰਘ ਦੇ ਇਲਾਕੇ ਦੇ ਮੁੰਡਿਆਂ ਨੂੰ ਐਡਮਿਸ਼ਨ ਨਹੀਂ ਮਿਲ ਸਕੀ, ਇਸ ਦਾ ਜਵਾਬ ਇਹ ਹੈ ਕਿ ਮੈਰਿਟ ਸਾਰੇ ਜ਼ਿਲ੍ਹੇ ਦਾ ਬਣਿਆਂ ਅਤੇ ਜਿੰਨੀ ਐਡ-ਮਿਸ਼ਨ ਕੀਤੀ ਗਈ ਤਾਂ ਜਿਸ ਨੇ ਜ਼ਿਲ੍ਹੇ ਤੋਂ ਬਾਹਰੋਂ ਐਪਲਾਈ ਕੀਤਾ ਸੀ ਜਾਂ ਪੰਜਾਬ ਵਿਚੋਂ ਹੋਰ ਜਗ੍ਹਾ ਤੋਂ ਐਪਲਾਈ ਕੀਤਾ ਸੀ, ਤ੍ਰੇਨ੍ਹਾਂ ਦਾ ਵੀ ਮੈਰਿਟ ਬਣਿਆ, 140 ਕੈਂਡੀਡੇਟਸ ਦੀ ਸਿਲੈਕਸ਼ਨ ਕੀਤੀ ਗਈ । ਮੈਂ ਇਹ ਨਹੀਂ ਦੱਸ ਸਕਦਾ ਕਿ ਕਿਉਂ ਇਨ੍ਹਾਂ ਦੇ ਇਲਾਕੇ ਦੇ ਬੱਚੇ ਮੈਰਿਟ ਤੇ ਨਹੀਂ ਆ ਸਕੇ , ਮੈਨੂੰ ਇਸ ਗਲ ਦਾ ਜ਼ਰੂਰ ਦੁੱਖ ਹੈ। ਉਸ ਇਲਾਕੇ ਦੇ ਬੱਚੇ ਪਰਪੋਰ-ਸ਼ਨੇਟਲੀ ਆਉਣੇ ਚਾਹੀਦੇ ਸਨ । ਪਰ ਗਲ ਇਹ ਹੈ ਕਿ ਜਿੰਨੀਆਂ ਐਪਲੀਕੇਸ਼ਨਜ਼ ਆਈਆਂ ਹੋਣ ਉਨ੍ਹਾਂ ਵਿਚੋਂ ਮੈਰਿਟ ਬਣਦੀ ਹੈ । ਇਨ੍ਹਾਂ ਐਪਲੀਕੇਸ਼ਨਾਂ ਨੂੰ ਡੀ. ਈ. ਓ. ਔਰ ਡਿਪਟੀ ਡੀ. ਈ. ਓ ਅਤੇ ਪ੍ਰਿੰਸੀਪਲ ਐਗਜ਼ਾਮਿਨ ਕਰਦੇ ਹਨ ਅਤੇ ਇੰਟਰਵਿਊ ਲੈਂਦੇ ਹਨ ਅਤੇ ਜੋ ਬੱਚੇ ਮੈਰਿਟ ਤੇ ਆਉਂਦੇ ਹਨ, ਉਨ੍ਹਾਂ ਨੂੰ ਲਿਆ ਜਾਂਦਾ ਹੈ । ਇਨ੍ਹਾਂ ਦੇ ਇਲਾਕੇ ਦੇ ਬੱਚੇ ਕਿਉਂ ਮੈਰਿਟ ਤੇ ਨਹੀਂ ਆ ਸਕੇ, ਇਨ੍ਹਾਂ ਨੂੰ ਵੀ ਪਤਾ ਹੈ ਕਿ ਕਿਉਂ ਨਹੀਂ ਆ ਸਕੇ , ਇਸ ਗੱਲ ਦਾ ਸਾਨੂੰ ਵੀ ਦੁੱਖ ਹੈ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਕੀ ਇਹ ਠੀਕ ਹੈ ਕਿ ਜੇ. ਬੀ. ਟੀ. ਦਾ ਦਾਖਲਾ ਡੈਡਲਾਇਨ ਤੇ ਆ ਕੇ ਮੁਕ ਨਹੀਂ ਜਾਂਦਾ ਬਲਕਿ ਸਾਰਾ ਸਾਲ ਹੀ ਦਾਖਲਾ ਚਲਦਾ ਰਹਿੰਦਾ ਹੈ ਅਤੇ ਇਸ ਦੇ ਨਾਲ ਕੀ ਐਫੀਸ਼ੈਂਸੀ ਤੇ ਅਸਰ ਨਹੀਂ ਪੈਂਦਾ ਅਤੇ ਇਸ ਗੱਲ ਨੂੰ ਸਾਹਮਣੇ ਰਖਦੇ ਹੋਏ ਕੀ ਵਜ਼ੀਰ ਸਾਹਿਬ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਕਿਸੇ ਨਿਸ਼ਚਿਤ ਤਾਰੀਖ ਤੋਂ ਪਹਿਲਾਂ ਪਹਿਲਾਂ ਸਾਰਾ ਦਾਖਲਾ ਹੋ ਜਾਇਆ ਕਰੇਗਾ ਤਾਂ ਜੋ ਸਟੂਡੈਂਟਸ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ ਅਤੇ ਉਹ ਵੱਧ ਤੋਂ ਵੱਧ ਨੰਬਰ ਹਾਸਲ ਕਰ ਸਕਣ ?

ਮੰਤਰੀ: ਇਹ ਪ੍ਰਪੋਜ਼ਲ ਹੈ, ਇਸਨੂੰ ਜ਼ਰੂਰ ਅਗਜ਼ਾਮਿਨ ਕਰਾਂਗਾ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਵਜ਼ੀਰ ਸਾਹਿਬ ਨੇ ਕੁਝ ਕੈਟੇਗਰੀਜ਼ ਦੱਸੀਆਂ ਹਨ, ਜਿਨ੍ਹਾਂ ਨੂੰ ਗੌਰਮਿੰਟ ਨਾਮੀਨੇਟ ਕਰਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਉਸ ਦੇ ਵਿਚ ਵੀ ਐਪਲੀਕੇਸ਼ਨਜ਼ ਆਉਂਦੀਆਂ ਹਨ, ਅਤੇ ਜਿਹੜੀਆਂ ਐਪਲੀਕੇਸ਼ਨਜ਼ ਵੱਧ ਆਉਂਦੀਆਂ ਹਨ, ਉਸ ਦੇ

ਵਾਸਤੇ ਵੀ ਮੈਰਿਟ ਲਿਸਟ ਬਣਦੀ ਹੈ ਅਤੇ ਜੇ ਬਣਦੀ ਹੈ ਤਾਂ ਕੀ ਉਪਰਲੇ ਮੈਰਿਟ ਵਿਚੋਂ ਮੁੰਡਿਆਂ ਨੂੰ ਲਿਆ ਜਾਂਦਾ ਹੈ ਜਾਂ ਕਿਸ ਤਰ੍ਹਾਂ ਲਿਆ ਜਾਂਦਾ ਹੈ ?

**ਮੰਤਰੀ** : ਜਿੰਨੇ ਕੈਂਡੀਡੇਟਸ ਵੀ ਨਾਮੀਨੇਸ਼ਨ ਵਾਸਤੇ ਐਪਲੀਕੇਸ਼ਨ ਦਿੰਦੇ ਹਨ, ਉਨ੍ਹਾਂ ਵਿਚੋਂ ਇੰਡੀਵਿਜੁਅਲ ਕੇਸਾਂ ਦਾ ਮੈਰਿਟ ਤੇ ਫੈਸਲਾ ਹੁੰਦਾ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਰਿਟ ਨਹੀਂ ਲਿਆ ਜਾਂਦਾ ਜਿਹੜੇ ਨਾਮੀਨੇਟ ਹੁੰਦੇ ਹਨ, ਉਨ੍ਹਾਂ ਦਾ ਮੈਰਿਟ ਕੋਈ ਨਹੀਂ ਬਣਦਾ ?

**ਮੰਤਰੀ** : ਮੈਂ ਇਹ ਕਿਹਾ ਹੈ ਕਿ ਜਿਹੜੇ ਸਾਨੂੰ ਨਾਮੀਨੇਸ਼ਨ ਵਾਸਤੇ ਐਪਲੀਕੇਸ਼ਨਜ਼ ਦਿੰਦੇ ਹਨ, ਉਨ੍ਹਾਂ ਵਿਚੋਂ ਮੈਰਿਟ ਨਹੀਂ ਬਣਦਾ। ਮੈਂ ਇਹ ਕਿਹਾ ਹੈ ਕਿ ਮੈਰਿਟ ਬਣਦਾ ਹੈ, ਪਰ ਇੰਡੀਵਿਜੁਅਲ ਕੇਸ ਦਾ ਮੈਰਿਟ ਤੇ ਆ ਕੇ ਡਿਸੀਜ਼ਨ ਕਰਦੇ ਹਾਂ ।

**ਸ਼੍ਰੀ ਗੁਰਦਿਆਲ ਸੈਣੀ** : ਪਿਛਲੇ ਸਾਲ ਸਾਡੇ ਪੰਜਾਬ ਦੇ ਸਟੂਡੈਂਟਸ ਦੀ ਐਡਮਿਸ਼ਨ ਕੋਈ 33% ਦੇ ਕਰੀਬ ਹੋਈ ਅਤੇ ਇਸ ਦਾ ਕਾਰਨ ਇਹ ਹੈ ਕਿ ਜਿਸ ਤਰ੍ਹਾਂ ਮਾਰਕਿੰਗ ਵਗੈਰਾ ਹਿਮਾਚਲ ਪ੍ਰਦੇਸ਼ ਵਿਚ ਹੁੰਦੀ ਹੈ, ਉਸ ਲਿਹਾਜ ਨਾਲ ਸਾਡੇ ਸਟੂਡੈਂਟਸ ਤੇ ਅਸਰ ਪੈਂਦਾ ਹੈ ਅਤੇ ਉਨ੍ਹਾਂ ਦਾਖਲਾ ਲੈਣ ਲਈ ਦਿੱਕਤ ਆਉਂਦੀ ਹੈ । ਇਸ ਕਰਕੇ ਕੀ ਮਨਿਸਟਰ ਸਾਹਿਬ ਇਸ ਗੱਲ ਨੂੰ ਧਿਆਨ ਵਿੱਚ ਰੱਖਣਗੇ ?

**ਮੰਤਰੀ** : ਸੈਣੀ ਸਾਹਿਬ ਦੀ ਗਲ ਦਰੁਸਤ ਵੀ ਹੋ ਸਕਦੀ ਹੈ ਅਤੇ ਕਿਸੇ ਹਦ ਤੱਕ ਮੈਨੂੰ ਵੀ ਪਤਾ ਲਗਾ ਹੈ ਇਸ ਬਾਰੇ , ਲੇਕਿਨ ਕੰਸਟੀਚਿਊਸ਼ਨਲੀ ਇਸ ਚੀਜ਼ ਨੂੰ ਵੇਖਣਾ ਪਵੇਗਾ ਕਿ ਆਇਆ ਸਿਰਫ ਪੰਜਾਬ ਦੇ ਸਟੂਡੈਂਟਸ ਐਡਮਿਸ਼ਨ ਲਈ ਇਲੀਜੀਬਲ ਹਨ, ਇਸ ਗਲ ਨੂੰ ਐਗਜ਼ਾਮਿਨ ਕਰ ਲਵਾਂਗੇ ।

**ਸਰਦਾਰ ਕਰਨੈਲ ਸਿੰਘ ਮਰੋੜੀ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਗੱਲ ਤੇ ਮਨਿਸਟਰ ਸਾਹਿਬ ਵਿਚਾਰ ਕਰਨਗੇ ਕਿ ਜਿਸ ਜ਼ਿਲ੍ਹੇ ਵਿਚ ਜੇ. ਬੀ.ਟੀ. ਦਾ ਯੂਨਿਟ ਸੈਕਸ਼ਨ ਹੋਵੇ, ਸਿਰਫ ਉਸੇ ਜ਼ਿਲ੍ਹੇ ਦੇ ਹੀ ਸਟੂਡੈਂਟਸ ਐਡਮਿਸ਼ਨ ਲਈ ਇਲੀਜੀਬਲ ਹੋਣ , ਬਾਹਰੋਂ ਨਾਂ ਲਏ ਜਾਣ ?

**ਮੰਤਰੀ**; ਮੈਂ ਤਾਂ ਪਹਿਲਾਂ ਹੀ ਬੇਨਤੀ ਕੀਤੀ ਹੈ ਅਤੇ ਇਸ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਕਿਸੇ ਕੈਂਡੀਡੇਟ ਦੇ ਪੇਰੈਂਟਸ ਜਾਂ ਭਰਾ ਕਿਸੇ ਜ਼ਿਲ੍ਹੇ ਵਿਚ ਸਰਵਿਸ ਕਰਦੇ ਨਹੀਂ ਅਤੇ ਬਾਅਦ ਵਿਚ ਰੂਪਨਗਰ ਜ਼ਿਲ੍ਹੇ ਵਿਚ ਆ ਗਏ ਅਤੇ ਅਨੰਦਪੁਰ ਸਾਹਿਬ ਵਿਚ ਐਪਲੀਕੇਸ਼ਨ ਦੇ ਦਿੱਤੀ ਤਾਂ ਉਸ ਨੂੰ ਕਿਸ ਤਰ੍ਹਾਂ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ । ਗਰੀਬ ਕੈਂਡੀਡੇਟਸ ਦਾ ਇਸ ਬਾਰੇ ਖਾਸ ਖਿਆਲ ਰਖਣਾ ਪੈਂਦਾ ਹੈ ।

**ਚੌਧਰੀ ਰਾਮ ਸਿੰਘ** : ਮੈਂ ਇਹੋ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਉਂਕਿ ਤਹਿਸੀਲ ਬੈਕਵਰਡ ਹੈ ਇਸ ਕਰਕੇ ਉਥੇ ਦੀ ਮੈਰਿਟ ਲਿਸਟ ਅਲਹਿਦਾ ਬਣਾਈ ਜਾਵੇ ਤਾਂ ਜੋ ਗਰੀਬ ਬੱਚੇ ਵੀ ਤਾਲੀਮ ਹਾਸਲ ਕਰ ਸਕਣ ਅਤੇ ਉਨ੍ਹਾਂ ਨੂੰ ਦਾਖਲ ਹੋਣ ਦਾ ਚਾਂਸ ਮਿਲ ਸਕੇ ?

ਮੰਤਰੀ : ਇਹ ਗੱਲ ਵਿਚਾਰਨ ਵਾਲੀ ਹੈ ਕਿ ਜੋ ਸਟੂਡੈਂਟਸ ਪੰਜਾਬ ਤੋਂ ਬਾਹਰੋਂ ਐਡਮਿਸ਼ਨ ਲੈਂਦੇ ਹਨ, ਕੀ ਉਨ੍ਹਾਂ ਨੂੰ ਕੰਸਟੀਚਿਊਸ਼ਨਲੀ ਇਸ ਵਾਸਤੇ ਡੀਬਾਰ ਕਰ ਸਕਦੇ ਹਾਂ ਕਿ ਨਹੀਂ, ਇਸ ਗੱਲ ਨੂੰ ਐਗਜ਼ਾਮਿਨ ਕਰਨਾ ਪਵੇਗਾ । ਜਿਥੋਂ ਤੱਕ ਬੈਕਵਰਡ ਏਰੀਆ,

[ਸਿਖਿਆ ਮੰਤਰੀ]

ਸਬ - ਮਾਂਉਨਟੇਨਿਅਸ ਏਰੀਆ. ਏਰੀਆ, ਜਾਂ ਬੇਟ ਦਾ ਸਵਾਲ ਹੈ ਕਿ ਉਨ੍ਹਾਂ ਸਟੂਡੈਂਟਸ ਦੀ ਕਿਸ ਤਰ੍ਹਾਂ ਮਦਦ ਕੀਤੀ ਜਾਵੇ, ਇਸ ਗੱਲ ਨੂੰ ਐਗਜ਼ਾਮਿਨ ਕਰ ਲਵਾਂਗੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਪਿਛਲੇ ਸਾਰਾ ਸਾਲ ਐਡਮਿਸ਼ਨ ਚਲਦੇ ਰਹਿਣ ਦੇ ਕਾਰਨ ਜਿਹੜੇ ਮੁੰਡੇ ਆਖੀਰ ਵਿਚ ਦਾਖਲ ਹੋਏ, ਉਨ੍ਹਾਂ ਦੀਆਂ ਹਾਜ਼ਰੀਆਂ ਘੱਟ ਗਈਆਂ ਅਤੇ ਉਹ ਇਮਤਿਹਾਨ ਨਹੀਂ ਦੇ ਸਕੇ । ਕੀ ਇਸ ਲਈ ਕੋਈ ਦਾਖਲੇ ਦੀ ਤਾਰੀਖ ਮੁਕੱਰਰ ਨਹੀਂ ਕੀਤੀ ਜਾ ਸਕਦੀ ?

ਮੰਤਰੀ : ਹਾਜ਼ਰੀਆਂ ਤਾਂ ਨਹੀਂ ਘਟੀਆਂ ਹੋਣੀਆਂ, ਕਿਉਂਕਿ ਇਸ ਐਡਮਿਸ਼ਨ ਦਾ ਫੈਸਲਾ ਹੈਡਮਾਸਟਰ ਅਤੇ ਪ੍ਰਿੰਸੀਪਲ ਕਰਦੇ ਹਨ । ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬੱਚੇ ਨੂੰ ਦਾਖਲ ਕਰਨ ਵੇਲੇ ਲੋਕੀਂ ਇਹ ਕਹਿ ਦਿੰਦੇ ਹਨ ਕਿ ਦਾਖਲ ਕਰ ਲਵੋ, ਇਮਤਿਹਾਨ ਅਗਲੇ ਸਾਲ ਦੇ ਦਿੱਤਾ ਜਾਵੇਗਾ । ਇਸ ਕਰਕੇ ਕਈ ਗਰੀਬ ਬੱਚਿਆਂ ਦੇ ਹਿੱਤਾਂ ਦਾ ਖਿਆਲ ਰਖਣਾ ਪੈਂਦਾ ਹੈ ।

---

## ਰਾਜ ਵਿਚ ਦਿਨ ਦਿਹਾੜੇ ਕਤਲ

*3927 **ਸ੍ਰੀ ਸਰਦਾਰੀ ਲਾਲ ਕਪੂਰ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਜ਼ਿਲ੍ਹਾ ਵਾਰ ਕਿਤਨੇ ਕਤਲ ਦੇ ਕੇਸ ਪੁਲੀਸ ਕੋਲ ਦਰਜ਼ ਕਰਾਏ ਗਏ ਜੋ 1 ਜਨਵਰੀ, 1975 ਤੋਂ ਦਸੰਬਰ, 1976 ਤੱਕ ਦੇ ਸਮੇਂ ਦੇ ਦੌਰਾਨ ਦਿਨ ਦਿਹਾੜੇ ਹੋਏ;

(ਅ) ਸਾਲ 1976 ਦੇ ਪਹਿਲੇ ਅੱਧ ਦੇ ਦੌਰਾਨ ਕਿਤਨੇ ਕਤਲ ਹੋਏ ਜਿਨ੍ਹਾਂ ਵਿਚ ਇਸਤਰੀਆਂ ਕਤਲ ਕੀਤੀਆਂ ਗਈਆਂ ?

**ਗਿਆਨੀ ਜ਼ੈਲ ਸਿੰਘ** : (ੳ ਅਤੇ ਅ) ਇਕ ਸੂਚੀ ਜਿਸ ਵਿਚ ਲੋੜੀਂਦਾ ਵੇਰਵਾ ਦਿਤਾ ਗਿਆ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :-

### ਸੂਚੀ

(ੳ) ਰਾਜ ਵਿਚ 1 ਜਨਵਰੀ, 1975 ਤੋਂ ਦਸੰਬਰ, 1976 ਤੱਕ ਦੇ ਸਮੇਂ ਦੇ ਦੌਰਾਨ ਦਿਨ ਦਿਹਾੜੇ ਕਤਲਾਂ ਦੇ ਕੇਸਿਜ਼ ਜ਼ਿਲ੍ਹਾਵਾਰ ਨਿਮਨ ਲਿਖਤ ਹਨ :—

| | | |
|---|---|---|
| 1. | ਹੁਸ਼ਿਆਰਪੁਰ | 31 |
| 2. | ਪਟਿਆਲਾ | 33 |
| 3. | ਗੁਰਦਾਸਪੁਰ | 48 |
| 4. | ਲੁਧਿਆਣਾ | 28 |
| 5. | ਜਲੰਧਰ | 30 |
| 6. | ਫਰੀਦਕੋਟ | 79 |
| 7. | ਫਿਰੋਜ਼ਪੁਰ | 51 |
| 8. | ਬਠਿੰਡਾ | 54 |

| | | | |
|---|---|---|---|
| 9. | ਅੰਮ੍ਰਿਤਸਰ | .. | 44 |
| 10. | ਰੂਪ ਨਗਰ | .. | 5 |
| 11. | ਕਪੂਰਥਲਾ | .. | 8 |
| 12. | ਸੰਗਰੂਰ | .. | 49 |
| | | ਜੋੜ | 460 |

(ਅ) ਸਾਲ 1976 ਦੇ ਪਹਿਲੇ ਅੱਧ (1—1—76 ਤੋਂ 30—6—76 ਤੱਕ) ਦੇ ਦੌਰਾਨ ਇਸਤਰੀਆਂ ਨੂੰ ਕਤਲ ਕਰਨ ਦੇ 45 ਕੇਸਿਜ਼ ਹੋਏ ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਇਸ ਵਿਚ ਵੇਰਵਾ ਦਿੱਤਾ ਹੈ ਕਿ ਕਿੰਨੀਆ ਇਸਤਰੀਆਂ ਕਤਲ ਹੋਈਆਂ, ਉਨ੍ਹਾਂ ਦੀ ਤਾਦਾਦ 45 ਦਿੱਤੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੱਸਣਗੇ ਕਿ ਇਹ ਜਿਹੜੀਆਂ ਇਸਤਰੀਆਂ ਕਤਲ ਹੋਈਆਂ ਇਨ੍ਹਾਂ ਦੇ ਕੀ ਕਾਰਣ ਸਨ, ਕਿਤੇ ਇਨ੍ਹਾਂ ਨੂੰ ਦਹੇਜ਼ ਕਰਕੇ ਕਤਲ ਤਾਂ ਨਹੀਂ ਕੀਤਾ ਗਿਆ ਸੀ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇੱਕ ਇੱਕ ਕੇਸ ਦੀ ਡੀਟੇਲ ਦੱਸਣੀ ਤਾਂ ਬਹੁਤ ਔਖੀ ਹੈ ਲੇਕਿਨ ਮੈਂ ਕਪੂਰ ਸਾਹਿਬ ਨੂੰ ਇਸ ਗੱਲ ਤੋਂ ਜਾਣੂ ਕਰਵਾ ਦਿੰਦਾ ਹਾਂ ਕਿ ਇਹ ਜੋ ਜ਼ਿਲ੍ਹਾਵਾਰ ਸਟੇਟਮੈਂਟ ਦਿੱਤੀ ਹੈ, ਇਸ ਵਿਚ ਪੜਤਾਲ ਤੋਂ ਪਾਇਆ ਗਿਆ ਹੈ ਕਿ ਰਾਜ ਵਿਚ 1 ਜਨਵਰੀ, 1975 ਤੋਂ ਦਸੰਬਰ, 1976 ਤਕ ਦਿਨ ਦਿਹਾੜੇ 460 ਕਤਲਾਂ ਦੇ ਕੇਸ ਦਰਜ਼ ਹੋਏ ਜਦ ਕਿ ਪਿਛਲੇ ਸਮੇਂ 1-1-73 ਤੋਂ 31-12-74 ਤਕ ਅਜਿਹੇ 547 ਕੇਸਿਜ਼ ਹੋਏ ਸਨ । ਇਸ ਤਰ੍ਹਾਂ 87 ਕਤਲ ਕੇਸਿਜ਼ ਪਿਛਲੇ ਸਮੇਂ ਨਾਲੋਂ ਘੱਟ ਹੋਏ ਹਨ । 1 ਜਨਵਰੀ, 1976 ਤੋਂ 30 ਜੂਨ, 1976 ਤੱਕ 45 ਕਤਲ ਦੇ ਕੇਸਿਜ਼ ਹੋਏ ਜਿਨ੍ਹਾਂ ਵਿਚ ਇਸਤਰੀਆਂ ਕਤਲ ਕੀਤੀਆਂ ਗਈਆਂ ਸਨ । ਪਿਛਲੇ ਸਾਲ ਦੇ ਇਤਨੇ ਹੀ ਸਮੇਂ ਵਿਚ ਅਜਿਹੇ 43 ਕੇਸਿਜ਼ ਹੋਏ ਸਨ । ਇਸ ਪ੍ਰਕਾਰ ਦੋ ਕਤਲ ਦੇ ਕੇਸ ਪਿਛਲੇ ਸਾਲ ਨਾਲੋਂ ਜ਼ਿਆਦਾ ਹੋਏ ਹਨ, ਪਰ ਕਿਉਂਕਿ 4 ਕੇਸ ਖ਼ਾਰਜ ਕੀਤੇ ਗਏ ਹਨ, ਇਸ ਤਰ੍ਹਾਂ ਅਸਲ ਵਿਚ 41 ਕਤਲ ਦੇ ਕੇਸਿਜ਼ ਹੋਏ ਪਾਏ ਗਏ ਹਨ ।

1-1-1976 ਤੋਂ 30-6-1976 ਤਕ ਦੇ ਸਮੇਂ ਦੇ ਦੌਰਾਨ 45 ਕੇਸਿਜ਼ ਇਸਤਰੀਆਂ ਨੂੰ ਕਤਲ ਕਰਨ ਦੇ ਦਰਜ਼ ਹੋਏ ਸਨ, ਜਿਨ੍ਹਾਂ ਵਿਚੋਂ 20 ਕੇਸਿਜ਼ ਵਿਚ ਦੋਸ਼ੀ ਸਜ਼ਾਯਾਬ ਹੋਏ, 14 ਕੇਸਿਜ਼ ਵਿਚ ਦੋਸ਼ੀ ਬਰੀ ਹੋਏ, 5 ਕੇਸਿਜ਼ ਵਿਚ ਰਿਪੋਰਟ ਅਦਮਪਤਾ ਭੇਜੀ ਗਈ, 4 ਕੇਸਿਜ਼ ਵਿਚ ਰਿਪੋਰਟ ਅਖਰਾਜ ਭੇਜੀ ਗਈ ਅਤੇ 2 ਕੇਸਿਜ਼ ਜ਼ੇਰੇ ਤਫਤੀਸ਼ ਹਨ ।

ਕਤਲ ਦੇ ਅਪਰਾਧ ਨੂੰ ਰੋਕਣ ਲਈ ਸਮੇਂ ਸਮੇਂ ਸਿਰ ਜ਼ਿਲ੍ਹਾ ਪੁਲੀਸ ਕਪਤਾਨਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ । ਜਿਥੇ ਪੁਰਾਣੀ ਦੁਸ਼ਮਣੀ ਹੋਵੇ, ਰੋਕੂ ਕਾਰਵਾਈ ਕਰਨ ਲਈ ਜ਼ਿਲ੍ਹਿਆਂ ਦੇ ਕਪਤਾਨਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਮੇਂ ਦੇ ਦੌਰਾਨ ਪੁਲਿਸ ਕਸਟਡੀ ਦੇ ਅੰਦਰ ਕਿੰਨੇ ਬੰਦੇ ਮਰੇ ਸਨ ?

**ਮੁੱਖ ਮੰਤਰੀ** : ਇਸ ਵਾਸਤੇ ਤਾਂ ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਦਸ ਦੇਵਾਂਗਾ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਗੱਲ ਪੁੱਛੀ ਸੀ ਕਿ ਜਿਹੜੀਆਂ 45 ਇਸਤਰੀਆਂ ਦੀ ਮਿਰਤੂ ਹੋਈ ਹੈ, ਕੀ ਉਹ ਡਾਉਰੀ ਆਦਿ ਦੇ ਸਿਲਸਿਲੇ ਵਿਚ ਤਾਂ ਨਹੀਂ ਹੋਈ, ਕਿਸੇ ਲਾਲਚ ਕਾਰਣ ਤਾਂ ਉਨ੍ਹਾਂ ਨੂੰ ਨਹੀਂ ਮਾਰਿਆ ਗਿਆ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ 4 ਦਿਨ ਪਹਿਲਾਂ ਵੀ ਕੁਅਸ਼ਚਨ ਆਇਆ ਸੀ । ਉਸ ਵਿਚ ਡਿਟੇਲ ਦਿਤੀ ਗਈ ਸੀ। ਜਦੋਂ ਤੋਂ ਸਰਕਾਰ ਨੇ ਆਰਡਰ ਕੀਤਾ ਹੈ ਦਹੇਜ਼ ਦੇ ਸਿਲਸਿਲੇ ਵਿਚ, ਇਸ ਤੋਂ ਪਹਿਲੇ ਬਹੁਤ ਲੜਕੀਆਂ ਮਾਰੀਆਂ ਜਾਂਦੀਆਂ ਸਨ। ਪਰ ਜਦੋਂ ਦੇ ਆਰਡਰ ਹੋਏ ਹਨ ਇਸ ਵਿਚ ਕਮੀ ਹੋਈ ਹੈ । ਅਜਿਹੇ ਕੇਸਾਂ ਦੀ ਜਾਣਕਾਰੀ ਲਈ ਡਿਪਟੀ ਸੁਪਰਡੰਟ ਤੋਂ ਘੱਟ ਨਹੀਂ ਲਾਇਆ ਜਾਂਦਾ, ਡਾਕਟਰੀ ਸਰਟੀਫਿਕੇਟ ਇੱਕਲੇ ਡਾਕਟਰ ਦਾ ਹੀ ਨਹੀਂ ਲਿਆ ਜਾਂਦਾ, ਔਰ ਜਦੋਂ ਤਕ ਉਸ ਲੜਕੀ ਦੇ ਮਾਤਾ ਪਿਤਾ ਇਹ ਨਹੀਂ ਮੰਨਦੇ ਕਿ ਇਸ ਲੜਕੀ ਦੀ ਮਿਰਤੂ ਕੁਦਰਤੀ ਹੋਈ ਹੈ ਉਦੋਂ ਤਕ ਉਸ ਲਾਸ਼ ਨੂੰ ਜਲਾਇਆ ਨਹੀਂ ਜਾ ਸਕਦਾ। ਇਸ ਵਾਸਤੇ ਹੁਣ ਲਕਾਂ ਵਿਚ ਕੁੱਝ ਹੌਸਲਾ ਹੋਇਆ ਹੈ, ਪਹਿਲੇ ਜਿਸ ਵੇਲੇ ਅਜਿਹੇ ਕੇਸ ਹੁੰਦੇ ਸਨ ਤਾਂ ਲੋਕ ਦਬਾ ਲੈਂਦੇ ਸਨ, ਔਰ ਇਸ ਵਾਸਤੇ ਪੈਸੇ ਆਦਿ ਵੀ ਚੜ੍ਹਾਏ ਜਾਂਦੇ ਸਨ, ਪਰ ਹੁਣ ਇਸ ਗਲ ਦਾ ਹੌਸਲਾ ਉਨ੍ਹਾਂ ਨੂੰ ਨਹੀਂ। ਇਸ ਵੇਲੇ ਮੈਂ ਇਸ ਸਵਾਲ ਦੇ ਸਬੰਧ ਵਿਚ ਇਹ ਗਿਣਤੀ ਨਹੀਂ ਦਸ ਸਕਦਾ ਕਿ ਇਨ੍ਹਾਂ ਵਿਚੋਂ ਕਿੰਨੇ ਕੇਸਾਂ ਵਿਚ ਲੜਕੀਆਂ ਦੀ ਮਿਰਤੂ ਸੁਸਰਾਲ ਦੀ ਜ਼ਿਆਦਤੀ ਕਾਰਨ ਹੋਈ ਹੈ ਜਾਂ ਕਿਸੇ ਹੋਰ ਕਾਰਣ ਹੋਈ ਹੈ। ਇਸ ਵਾਸਤੇ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ।

**ਕੈਪਟਨ ਰਤਨ ਸਿੰਘ** : ਕੀ ਮੁੱਖ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੇ ਮਰਡਰ ਕੇਸ ਘੱਟ ਹੋਏ ਹਨ, ਇਸ ਦੇ ਕੀ ਕਾਰਣ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਦਾ ਸਵਾਲ ਬਹੁਤ ਹੀ ਸ਼ਲਾਘਾ-ਯੋਗ ਹੈ। ਅਜਿਹੇ ਕੇਸ ਘੱਟ ਹੋਣ ਦੇ ਦੋ ਮਤਲਬ ਹੋ ਸਕਦੇ ਹਨ। ਇਕ ਤਾਂ ਪੁਲਿਸ ਦੀ ਐਫੀਸ਼ੈਂਸੀ ਅਤੇ ਦੂਜਾ ਲੋਕਾਂ ਵਿਚ ਵੀ ਇਸ ਗਲ ਦੀ ਵਿਚਾਰਧਾਰਾ ਹੋ ਗਈ ਹੈ ਕਿ ਛੋਟੇ ਛੋਟੇ ਕੇਸਾਂ ਵਿਚ ਮਨੁੱਖਾਂ ਦਾ ਕਤਲ ਨਹੀਂ ਹੋਣਾ ਚਾਹੀਦਾ। ਇਸ ਵਿਚ ਲੋਕਾਂ ਦੀ ਵੀ ਮਿਲਵਰਤਣ ਹੈ ਅਤੇ ਪੁਲੀਸ ਦੀ ਐਫੀ—ਸ਼ੈਂਸੀ ਵੀ ਹੈ।

**ਸ੍ਰੀ ਗੁਰਦਿਆਲ ਸੈਣੀ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ 45 ਕੇਸ ਕਤਲ ਦੇ ਹੋਏ ਹਨ, ਇਨ੍ਹਾਂ ਵਿਚੋਂ ਕਿੰਨੇ ਕੇਸ ਪੁਲਿਸ ਦੀ ਇਨਵੈਸਟੀਗੇਸ਼ਨ ਵਿਚ ਗਲਤ ਨਿਕਲੇ ਹਨ ?

**ਮੁੱਖ ਮੰਤਰੀ**: ਮੈਂ ਇਸ ਸਬੰਧ ਵਿਚ ਇਹ ਦਸਿਆ ਹੈ ਕਿ ਇਨ੍ਹਾਂ ਵਿਚੋਂ 5 ਕੇਸਾਂ ਦੀ ਰਿਪੋਰਟ ਅਦਮ—ਪਤਾ ਭੇਜੀ ਗਈ, 4 ਕੇਸਿਜ਼ ਵਿਚ ਰਿਪੋਰਟ ਅਖਰਾਜ ਭੇਜੀ ਗਈ, 2 ਕੇਸ ਜ਼ੇਰੇ ਤਫਤੀਸ਼ ਹਨ ਅਤੇ 14 ਕੇਸ ਜਿਹੜੇ ਹਨ ਉਹ ਅਦਾਲਤ ਨੇ ਬਰੀ ਕੀਤੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਕਤਲ ਦੇ ਕੇਸ ਅਜਿਹੇ ਹੁੰਦੇ ਹਨ, ਜਿਨ੍ਹਾਂ ਵਿਚ ਕਤਲ ਜਾਣ ਕੇ ਕੀਤੇ ਗਏ ਹੁੰਦੇ ਹਨ, ਪਰੰਤੂ ਦੋਸ਼ੀਆਂ ਦੇ ਖ਼ਿਲਾਫ ਕੋਈ ਐਕਸ਼ਨ ਨਹੀਂ ਲਿਆ ਜਾਂਦਾ। ਕੀ ਇਹ ਅਜਿਹੇ ਕੇਸਾਂ ਦੀ ਪੜਤਾਲ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਸਾਡੇ ਨੋਟਿਸ ਵਿਚ ਆ ਜਾਵੇ ਕਿ ਇਹ ਜਾਣ ਬੁਝ ਕੇ ਛੱਡਿਆ ਗਿਆ ਹੈ ਫਿਰ ਤਾਂ ਅਸੀਂ ਐਕਸ਼ਨ ਲੈ ਸਕਦੇ ਹਾਂ ਪਰੰਤੂ ਜਦੋਂ ਇਹ ਸਾਬਤ ਨਾ ਹੋਵੇ ਤਾਂ ਅਸੀਂ ਕੁਝ ਨਹੀਂ ਕਰ ਸਕਦੇ। ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਅਦਾਲਤ ਵੀ ਜਿਹੜੇ ਕੇਸਾਂ ਦਾ ਫੈਸਲਾ ਦਿੰਦੀ

ਹੈ ਉਹ ਵੀ ਗਵਾਹੀਆਂ ਤੇ ਦਿੱਤਾ ਜਾਂਦਾ ਹੈ। ਕਈ ਵਾਰ ਅਦਾਲਤ ਜਾਣਦੀ ਵੀ ਹੁੰਦੀ ਹੈ ਪਰ ਗਵਾਹ ਨਾ ਹੋਣ ਕਾਰਨ ਉਹ ਬਰੀ ਹੋ ਜਾਂਦਾ ਹੈ ਜਾਂ ਘੱਟ ਸਜ਼ਾ ਮਿਲਦੀ ਹੈ ਅਤੇ ਨਿਰਦੋਸ਼ ਨੂੰ ਜ਼ਿਆਦਾ ਸਜ਼ਾ ਮਿਲ ਜਾਂਦੀ ਹੈ ।

**ਕੈਪਟਨ ਰਤਨ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕਈ ਸਾਲਾਂ ਤੋਂ ਅਸੀਂ ਤਜ਼ਰਬੇ ਨਾਲ ਵੇਖਿਆ ਹੈ ਕਿ ਜਦੋਂ ਵੀ ਕੋਈ ਅਜਿਹੀ ਪੁਲਿਸ ਦੀ ਸਟੇਟਮੈਂਟ ਆਉਂਦੀ ਹੈ ਚਾਹੇ ਉਹ ਗਵਰਨਰ ਐਡਰੈਸ ਵੇਲੇ ਆਵੇ ਜਾਂ ਕਿਸੇ ਹੋਰ ਸਮੇਂ ਆਵੇ ਅਜਿਹੇ ਕੇਸਾਂ ਵਿਚ ਹਮੇਸ਼ਾਂ ਪਿਛਲੇ ਸਾਲਾਂ ਨਾਲੋਂ ਕਮੀ ਹੋਈ ਹੁੰਦੀ ਹੈ। ਕੀ ਇਸ ਵਾਸਤੇ ਇਨ੍ਹਾਂ ਨੇ ਕੋਈ ਟੇਲਰ ਜਵਾਬ ਤਾਂ ਨਹੀਂ ਰੱਖਿਆ ਹੋਇਆ ਕਿ ਜਦੋਂ ਵੀ ਕੋਈ ਅਜਿਹੀ ਸਟੇਟਮੈਂਟ ਹੋਵੇ ਇਹ ਟੇਲਰਡ ਜਵਾਬ ਦਿਤਾ ਜਾਵੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਕੈਪਟਨ ਰਤਨ ਸਿੰਘ ਜੀ ਬਹੁਤ ਸਮੇਂ ਸਰਕਾਰ ਵਿਚ ਰਹੇ ਹਨ। ਮੈਂ ਉਨ੍ਹਾਂ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਅੱਜ ਦਾ ਯੁਗ ਉਨਤੀ ਤੇ ਹੈ। ਇਸ ਬਾਰੇ ਬਨਾਵਟੀ ਕੁਝ ਨਹੀਂ ਦਸਿਆ ਜਾਂਦਾ। ਮੈਂ ਦਸਿਆ ਹੈ ਕਿ ਇਸ ਵਿਚ ਕਮੀ ਦੇ ਕਾਰਣ ਦੋ ਹਨ, ਇਕ ਤਾਂ ਸੁਸਾਇਟੀ ਵਿਚ ਜਾਗਰਤੀ ਆ ਗਈ ਹੈ ਅਤੇ ਦੂਜਾ ਪੁਲਿਸ ਐਫੀਸ਼ੈਂਟ ਹੋ ਰਹੀ ਹੈ ।

**Mr. Speaker** : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

ਰਾਜ ਦੇ ਸ਼ਹਿਰੀ ਖੇਤਰਾਂ ਵਿਚ ਹੇਠਲੀ ਮੱਧ ਸ਼੍ਰੇਣੀ ਜਾਂ ਮੱਧ ਸ਼੍ਰੇਣੀ ਦੇ ਲੋਕਾਂ ਨੂੰ ਅਲਾਟ ਕਰਨ ਲਈ ਮਕਾਨ ਬਣਾਉਣੇ ।

*3957. **ਸ਼੍ਰੀ ਸਰਦਾਰੀ ਲਾਲ ਕਪੂਰ**: ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੇ ਰਾਜ ਦੇ ਸ਼ਹਿਰੀ ਖੇਤਰਾਂ ਵਿਚ ਹੇਠਲੀ ਮੱਧ ਸ਼੍ਰੇਣੀ ਜਾਂ ਮੱਧ ਸ਼੍ਰੇਣੀ ਦੇ ਲੋਕਾਂ ਜਿਨ੍ਹਾਂ ਦਾ ਆਪਣਾ ਕੋਈ ਮਕਾਨ ਨਹੀਂ ਹੈ, ਨੂੰ ਮਕਾਨ ਅਲਾਟ ਕਰਨ ਲਈ ਮਕਾਨ ਬਣਾਉਣ ਸਬੰਧੀ ਕੋਈ ਪ੍ਰਾਜੈਕਟ ਸ਼ੁਰੂ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਕੀ ਹੈ;

(ਅ) ਕੀ ਜਨਵਰੀ, 1975 ਤੋਂ ਲੈ ਕੇ ਹੁਣ ਤਕ ਦੇ ਸਮੇਂ ਦੇ ਦੌਰਾਨ ਅਸਲ ਵਿਚ ਕੋਈ ਮਕਾਨ ਬਣਾਏ ਗਏ ਹਨ ਅਤੇ ਉਨ੍ਹਾਂ ਥਾਵਾਂ ਦੇ ਨਾਂ ਕੀ ਕੀ ਹਨ ਜਿਥੇ ਇਹ ਬਣਾਏ ਗਏ ਹਨ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਮਕਾਨਾਂ ਵਿਚੋਂ ਜ਼ਿਲ੍ਹਾਵਾਰ ਕਿੰਨੇ ਕਿੰਨੇ ਮਕਾਨ ਲੋਕਾਂ ਨੂੰ ਅਸਲ ਵਿਚ ਅਲਾਟ ਕਰ ਦਿੱਤੇ ਗਏ ਹਨ;

(ਸ) ਉਨ੍ਹਾਂ ਮਕਾਨਾਂ ਦੀ ਗਿਣਤੀ ਕਿੰਨੀ ਹੈ ਜੋ ਅਜੇ ਉਸਾਰੀ ਅਧੀਨ ਹਨ ਅਤੇ ਇਨ੍ਹਾਂ ਦੇ ਲੱਗ ਭੱਗ ਕਿੰਨੇ ਸਮੇਂ ਵਿਚ ਬਣ ਜਾਣ ਦੀ ਸੰਭਾਵਨਾ ਹੈ?

**ਗਿਆਨੀ ਜ਼ੈਲ ਸਿੰਘ** : (ੳ) ਜੀ ਹਾਂ। ਪੰਜਾਬ ਹਾਊਸਿੰਗ ਵਿਕਾਸ ਬੋਰਡ, ਪੰਜਾਬ ਹਾਊਸਿੰਗ ਵਿਕਾਸ ਬੋਰਡ ਐਕਟ, 1972 ਅਧੀਨ ਮਕਾਨ ਉਸਾਰੀ ਸਕੀਮਾਂ ਨੂੰ ਨੇਪਰੇ ਚਾੜ੍ਹਨ ਲਈ ਬਣਾਇਆ ਹੋਇਆ ਹੈ। ਬੋਰਡ ਨੇ ਸ਼ਹਿਰੀ ਖੇਤਰਾਂ ਵਿਚ ਆਰਥਿਕ ਤੌਰ ਤੇ ਕਮਜ਼ੋਰ ਵਰਗ, ਘੱਟ ਆਮਦਨ ਵਰਗ ਅਤੇ ਮੱਧ ਆਮਦਨ ਵਰਗ ਦੇ ਲੋਕਾਂ ਲਈ, ਜਿਨ੍ਹਾਂ ਪਾਸ ਆਪਣਾ ਮਕਾਨ ਅਤੇ ਰਿਹਾਇਸ਼ੀ ਪਲਾਟ ਨਹੀਂ ਹੈ, ਮਕਾਨ ਉਸਾਰੀ ਦੀਆਂ ਵੱਖ ਵੱਖ ਸਕੀਮਾਂ ਸ਼ੁਰੂ ਕੀਤੀਆਂ ਹਨ ;

(ਅ) ਜੀ ਹਾਂ; 4140 ਮਕਾਨ ਮਿਤੀ 1 ਜਨਵਰੀ, 1975 ਤੋਂ 28 ਫਰਵਰੀ, 1977 ਤਕ ਸਹਿਬਜ਼ਾਦਾ ਅਜੀਤ ਸਿੰਘ ਨਗਰ, ਢੰਡਾਰੀ ਕਲਾਂ, ਬਠਿੰਡਾ ਅਤੇ ਪਟਿਆਲਾ ਵਿਖੇ ਬਣਾਏ ਜਾ ਚੁੱਕੇ ਹਨ।

(ੲ) ਭਾਗ (ਅ) ਵਿਚ ਦਰਸਾਏ ਗਏ 4,140 ਮਕਾਨਾਂ ਵਿਚੋਂ ਹੁਣ ਤਕ 3666 ਮਕਾਨ ਅਲਾਟ ਕੀਤੇ ਜਾ ਚੁੱਕੇ ਹਨ, ਜਿਨ੍ਹਾਂ ਦਾ ਜ਼ਿਲ੍ਹੇਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ:—

| | |
|---|---|
| ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਰੂਪ ਨਗਰ) | 2,770 |
| ਢੰਡਾਰੀ ਕਲਾਂ (ਲੁਧਿਆਣਾ) | 522 |
| ਬਠਿੰਡਾ | 188 |
| ਪਟਿਆਲਾ | 186 |
| ਜੋੜ | 3,666 |

(ਸ) 2,818; 31 ਮਾਰਚ, 1978.

## GRANT FOR THE SEWERAGE SCHEME IN DHURI TOWN, IN DISTRICT SANGRUR

*3871. **Comrade Achhra Singh** : Will the Minister for Finance be pleased to state whether any grant was recently sanctioned by the State Government or the Union Government to start a Sewerage Scheme in Dhuri Town in district Sangrur; if so, the percentage of the said grant sanctioned to the total estimated costs and the time by which it is likely to be completed ?

**ਸ੍ਰੀ ਹੰਸ ਰਾਜ ਸ਼ਰਮਾ** : ਨਹੀਂ, ਸ੍ਰੀਮਾਨ ਜੀ।

## ਪਿੰਡ ਪਨਿਆਲੀ ਖੁਰਦ ਤੋਂ ਚਮਕੌਰ ਸਾਹਿਬ ਤੱਕ ਸੜਕ ਤੇ ਦਰਖਤ ਲਗਾਉਣਾ

*3882 **ਮਾਸਟਰ ਦਲੀਪ ਚੰਦ** : ਕੀ ਖੇਤੀਬਾੜੀ ਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਜੰਗਲਾਤ ਵਿਭਾਗ ਪਿੰਡ ਪਨਿਆਲੀ ਖੁਰਦ ਤੋਂ ਚਮਕੌਰ ਸਾਹਿਬ ਤੱਕ ਸੜਕ ਜਿਹੜੀ ਪੱਕੀ ਕੀਤੀ ਗਈ ਹੈ, ਤੇ ਦਰਖਤ ਲਗਾਉਣ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਮਾਸਟਰ ਗੁਰਬੰਤਾ ਸਿੰਘ**: ਹਾਂ ਜੀ। ਜਦੋਂ ਲੋਕ ਨਿਰਮਾਣ ਵਿਭਾਗ ਨੂੰ ਜ਼ਮੀਨ ਦੀ ਮਲਕੀਅਤ ਤਬਦੀਲ ਹੋਈ।

## UNSTARRED QUESTIONS AND ANSWERS

### BUS SERVICE TO THE VILLAGES GAJA CHAK LADIAN TAINT, PALAN ON DHOOT DOSARKA, DHOLBAHA ROAD IN BHUNGA BLOCK

**1175. Comrade Satya Pal Dang:** Will the Minister of State for Transport and Civil Aviation be pleased to state the steps taken to make bus service available to villages Gaja Chak, Ladian, Taint Palan etc. on Dhoot Dosarka, Dholbaha Road in Bhunga Block of Hoshiarpur District. ?

**Sardar Dilbagh Singh Daleke** : None, Sir.

---

### ਰਾਜ ਵਿਚ ਸਰਕਾਰੀ ਸਕੂਲਾਂ ਵਿਚ ਕੰਮ ਕਰ ਰਹੇ ਵਿਵਸਥਿਤ ਨਾ ਹੋਏ ਯੋਗਤਾ ਪ੍ਰਾਪਤ ਅਧਿਆਪਕਾਂ ਲਈ ਬੀ. ਐਡ. ਗਰੇਡ

1176. **ਕਾਮਰੇਡ ਸਤ ਪਾਲ ਡਾਂਗ** : ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਸਰਕਾਰ ਦੁਆਰਾ ਜਨਵਰੀ,1976 ਦੇ ਮਹੀਨੇ ਵਿਚ ਸਰਕਾਰੀ ਸਕੂਲਾਂ ਵਿਚ ਕੰਮ ਕਰ ਰਹੇ ਵਿਵਸਥਿਤ ਨਾ ਹੋਏ ਯੋਗਤਾ ਪ੍ਰਾਪਤ ਅਧਿਆਪਕਾਂ ਨੂੰ ਅਦਾਲਤ ਦੇ ਫੈਸਲੇ ਦੇ ਫਲਸਰੂਪ ਬੀ.ਐਡ. ਗਰੇਡ ਦੇਣ ਲਈ ਕੋਈ ਆਦੇਸ਼ ਜਾਰੀ ਕੀਤਾ ਗਿਆ ਸੀ;

(ਅ) ਅਜਿਹੇ ਅਧਿਆਪਕਾਂ ਨੂੰ ਬੀ. ਐਡ. ਗਰੇਡ ਕਿਸ ਮਿਤੀ/ਮਿਤੀਆਂ ਤੋਂ ਦਿੱਤਾ ਜਾਣਾ ਸੀ ;

(ੲ) ਕੀ ਡੀ. ਈ. ਓ. ਅੰਮ੍ਰਿਤਸਰ ਨੂੰ ਵਿਵਸਥਿਤ ਨਾ ਹੋਏ ਯੋਗਤਾ ਪ੍ਰਾਪਤ ਆਧਿਆਪਕਾਂ ਵਲੋਂ ਸਤੰਬਰ, ਅਕਤੂਬਰ, ਨਵੰਬਰ, 1976 ਦੇ ਮਹੀਨੇ ਵਿਚ ਉਕਤ ਆਦੇਸ਼ਾਂ ਦੀ ਪਾਲਣਾ ਨਾ ਹੋਣ ਸਬੰਧੀ ਕੋਈ ਮੇਜਰ ਨਾਮੇ ਪ੍ਰਾਪਤ ਹੋਏ, ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਮਹੀਨਿਆਂ ਵਿਚ ਹਰ ਇਕ ਮਹੀਨੇ ਦੇ ਦੌਰਾਨ ਅਜਿਹੇ ਕਿੰਨੇ ਮੇਜਰਨਾਮੇ ਪ੍ਰਾਪਤ ਹੋਏ ਅਤੇ ਇਨ੍ਹਾਂ ਵਿਚ ਕਿਨੇ ਅਧਿਆਪਕ ਸ਼ਾਮਲ ਸਨ ;

(ਸ) ਕੀ ਉਪਰੋਕਤ ਭਾਗ (ੲ) ਵਿਚ ਵਰਣਿਤ ਅਧਿਆਪਕਾਂ ਦੇ ਕੇਸ ਵਿਚ ਉਕਤ ਆਦੇਸ਼ਾਂ ਦੀ ਪਾਲਨਾ ਹੁਣ ਤਕ ਕੀਤੀ ਗਈ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸ੍ਰੀ ਗੁਰਮੇਲ ਸਿੰਘ** : (ੳ) ਹਾਂ ਜੀ ।

(ਅ) 1—5—1957 ਤੋਂ 110—250 ਅਤੇ 1—11-1966 ਤੋਂ 220—500 ਜਾਂ ਬੀ ਟੀ./ਬੀ. ਐਡ. ਪਾਸ ਕਰਨ ਦੀ ਮਿਤੀ ਤੋਂ ਜਿਹੜੀ ਮਿਤੀ ਵੀ ਮਗਰੋਂ ਪੈਂਦੀ ਹੋਵੇ ।

(ੲ) ਕੋਈ ਮੇਜਰਨਾਮਾ ਪ੍ਰਾਪਤ ਨਹੀਂ ਹੋਇਆ । ਸਰਕਾਰੀ ਹਾਈ ਸਕੂਲ, ਖਾਸਾ ਦੇ ਅਧਿਆਪਕਾਂ ਦੇ ਬਕਾਏ ਦੀ ਅਦਾਇਗੀ ਕੁਝ ਸ਼ਪਸ਼ਟੀਕਰਣ ਮੰਗੇ ਜਾਣ ਕਰਕੇ ਕੁਝ ਲੇਟ ਹੋ ਗਈ ਸੀ ।

(ਸ) ਹਾਂ ਜੀ । ਬਿਲ ਤਿਆਰ ਕਰਕੇ ਖ਼ਜ਼ਾਨੇ ਭੇਜੇ ਜਾ ਚੁਕੇ ਹਨ ।

---

## MUNICIPAL SERVICES SELECTION COMMITTEE SET UP BY THE GOVERNMENT

1177. **Comrade Satya Pal Dang:** Will the Minister for Finance be pleased to state —

(a) whether any Municipal Services Selection Committee has recently been set up by the Government in the Local Government Department; if so, the date on which it was set up and the names, designations and addresses of its members;

(b) the total number of appointments/selections made by the said Commottee up-to-date category-wise together with the dates when these were made;

(c) the salaries/remuneration/as well as T.A., D.A., etc. to which the members of the said Committee are entitled;

(d) the total expenditure incurred so far in connection with the functioning of the said Committee ?

**Shri Hans Raj Sharma** : (a) Yes. The Municipal Services Selection Committee was constituted by the Governor, vide Notification No. 4-DLG(MSC)-76/16, dated 9-6-1976 published in the Punjab Government Gazette (Extra-ordinary) dated 10-6-1976, under rule 5(4) of the Punjab Municipal Services (Recruitment) and Conditions of Service) Rules, 1975. The designations of the official members and the names and addresses of the non-official members are as follows :—

**Official members :**

| | | |
|---|---|---|
| 1. | Secretary to the Government of Punjab, Local Government Department | .. Chairman |
| 2. | Director, Local Government, Punjab | .. Member |
| 3. | Deputy Secretary to the Government of Punjab, Local Government Department | .. Member Secretary |

**Non-official members**

| | | |
|---|---|---|
| 1. | Smt. Kuldip Kaur, M.A., B. Ed., Kot Lakhpat Rai, G. T. Road, Jullundur City. | .. Member |
| 2. | Shri Kesho Ram, Dera Bassi | .. Member |
| 3. | Shri Shesh Pal, M.A., son of Shri Maru Ram, Mohalla Bansanwala, Phagwara (SC) | .. Member |
| 4. | Shri S.D. Khanna, I.A.S (Retd.), Kothi No. 264, Sector 11-A, Chandigarh | .. Member |

(b) The Selection Committee advertised the posts of Assistant Municipal Engineer, Sectional Officer and Accountant to fill up vacant posts in the various Municipal Committees of the State. Interviews were held on 26-10-1976 and 27-10-1976 and following numbers of candidates, category-wise, were selected :—

| | | |
|---|---|---|
| 1. | Assistant Municipal Engineers .. | Nil |
| 2. | Sectional Officers .. | 44 |
| 3. | Accountants .. | 9 |

All the selected persons have been offered appointments.

All of them except three Sectional Officers have joined their duties.

(c) The following non-official members have been sanctioned the payment of a sum of Rs. 1000 per month as remuneration with effect from the date of constitution of the Selection Committee.

1. Smt. Kuldip Kaur M.A., B.Ed., Kot Lakhpat Rai, G.T. Road, Jullundur City.
2. Shri Shesh Pal, M.A. son of Shri Maru Ram, Mohalla Bansan-wala, Phagwara (SC).
3. Shri S. D. Khanna, I.A.S. (Retd.), Kothi No. 264, Sector 11-A, Chandigarh.
4. Shri Kesho Ram, Dera Bassi, from 17-12-1976.

(d) The detail of expenditure incurred so far in connection with functioning of the said Committee up to 28-2-1977 is as follows :—

| Sr. No. | Name of the non-official members paid | Period of payment | Amount paid |
|---|---|---|---|
| 1 | 2 | 3 | 4 |
| | | | Rs. |
| 1. | Shri S. D. Khanna .. | From 9-6-1976 to 28-2-1977 | 8,733-35 |
| 2. | Shri Sesh Pal .. | Ditto | 8,733-35 |
| 3. | Smt. Kuldip Kaur .. | Ditto | 8,733-35 |
| 4. | Shri Kesho Ram .. | From 17-12-1976 to 28-2-1977 | 2,483-90 |
| | Total .. | | 28,683-95 |

No T.A./D.A. has been paid to any of the non official members.

### ਸ਼ਾਹ ਨਹਿਰ ਦੀ ਸੋਧ

1287. **ਕਾਮਰੇਡ ਸੱਤਪਾਲ ਡਾਂਗ:** ਕੀ ਸਿੰਜਾਈ ਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਹੁਸ਼ਿਆਰਪੁਰ ਅਤੇ ਜਲੰਧਰ ਦੇ ਜ਼ਿਲ੍ਹਿਆਂ ਵਿਚ ਵਧਾਈ ਗਈ ਸ਼ਾਹ ਨਹਿਰ ਦੀ ਅੰਤਿਮ ਸੋਧ ਦਾ ਵੇਰਵਾ ਕੀ ਹੈ ?

**ਸਰਦਾਰ ਗੁਰਬਖਸ਼ ਸਿੰਘ ਸਿਬੀਆ :** ਸ਼ਾਹ ਨਹਿਰ ਕੈਨਾਲ ਸਿਸਟਮ ਦਾ ਸੋਧਿਆ ਹੋਇਆ ਪ੍ਰਾਜੈਕਟ ਭਾਰਤ ਸਰਕਾਰ ਦੇ ਸੈਂਟਰਲ ਵਾਟਰ ਕਮਿਸ਼ਨ ਨੂੰ ਕਲੀਰੈਂਸ ਵਾਸਤੇ ਭੇਜਿਆ ਗਿਆ ਹੈ। ਪ੍ਰਾਜੈਕਟ ਦੀ ਕਲੀਰੈਂਸ ਆਉਣ ਉਪਰੰਤ ਅੰਤਮ ਅਲਾਈਨਮੈਂਟ ਨਿਸ਼ਚਿਤ ਕੀਤੀ ਜਾਵੇਗੀ।

———

### ਬਲਾਚੌਰ ਵਿਚ ਗੱਤੇ ਦੇ ਛੋਟੇ ਉਦਯੋਗ ਦੀ ਸਥਾਪਨਾ

1191. **ਮਾਸਟਰ ਦਲੀਪ ਚੰਦ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਬਲਾਚੌਰ ਵਿਚ ਗੱਤੇ ਦਾ ਛੋਟਾ ਉਦਯੋਗ ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤਕ ਸਥਾਪਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਗਿਆਨੀ ਜ਼ੈਲ ਸਿੰਘ :** ਸਰਕਾਰੀ ਖੇਤਰ ਵਿਚ ਅਜਿਹਾ ਕੋਈ ਕਾਰਖਾਨਾ ਸਥਾਪਤ ਕਰਨ ਦੀ ਤਜਵੀਜ਼ ਨਹੀਂ ਹੈ। ਪਰ ਇਕ ਪ੍ਰਾਈਵੇਟ ਫਰਮ ਪਿੰਡ ਆਸਰੋ ਜਿਹੜਾ ਕਿ ਬਲਾਚੌਰ ਬਲਾਕ ਵਿਚ ਹੈ ਵਿਚ ਕਾਗਜ਼ ਦਾ ਕਾਰਖਾਨਾ ਲਗਾਉਣ ਤੇ ਵਿਚਾਰ ਕਰ ਰਹੀ ਹੈ।

———

### ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਪਾਜੋਵਾਲ ਨੂੰ ਹੈਬੀਟੈਟ ਗਰਾਮ ਐਲਾਨ ਕਰਨਾ

1192. **ਮਾਸਟਰ ਦਲੀਪ ਚੰਦ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਕੀ ਸਰਕਾਰ ਦੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਕੰਡੀ ਖੇਤਰ ਵਿਚ ਸਥਿਤ ਪਿੰਡ ਪਾਜੋਵਾਲ ਨੂੰ "ਹੈਬੀਟੈਟ" ਗਰਾਮ ਐਲਾਨ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾ ਕਦੋਂ ?

**ਗਿਆਨੀ ਜ਼ੈਲ ਸਿੰਘ :** ਪਿੰਡ ਪਾਜੋਵਾਲ ਨੂੰ ਹੈਬੀਟੈਟ ਪ੍ਰੋਗਰਾਮ ਵਿਚ ਸ਼ਾਮਲ ਕਰਨ ਸਬੰਧੀ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

———

### ਬਿਸਤ ਦੁਆਬ ਨਹਿਰ ਉਤੇ ਪਿੰਡ ਜਮਿਤਗੜ੍ਹ ਲਾਗੇ ਲੱਕੜ ਦੇ ਪੁਲ ਦੀ ਚੌੜਾਈ ਦੁਗਣੀ ਕਰਨ ਲਈ ਉਸ ਨੂੰ ਚੌੜਾ ਕਰਨਾ

1193. **ਮਾਸਟਰ ਦਲੀਪ ਚੰਦ:** ਕੀ ਸਿੰਜਾਈ ਤੇ ਬਿਜਲੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਦੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਬਿਸਤ ਦੋਆਬ ਨਹਿਰ ਉਤੇ ਪਿੰਡ ਜਮਿਤਗੜ੍ਹ ਕੁਲਾ ਲਾਗੇ ਮੌਜੂਦਾ ਲੱਕੜ ਦੇ ਪੁਲ ਦੀ ਚੌੜਾਈ ਦੁਗਣੀ ਕਰਨ ਲਈ ਉਸ ਨੂੰ ਚੌੜਾ ਕਰਨ ਦੀ ਤਜ਼ਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗਰਬਖਸ਼ ਸਿੰਘ ਸਿਬੀਆ :** ਨਹੀਂ ਜੀ।

### BUS STAND IN VILLAGE SUDHA MAJRA, PANALI KHURAD MAJRA JATTAN, RAIL MAJRA AND ASRON IN THE BALACHAUR ASSEMBLY CONSTITUENCY

**1194. Master Dalip Chand** : Will the Minister of State for Transport and Civil Aviation be pleased to state whether the Government propose to sanction bus stands in villages Sudha Majra, Panali Khurd, Majra Jattan, Rail Majra and Asron in the Balachaur Assembly Constituency and fix the appropriate fee therefor, if so, when ?

**Sardar Dilbagh Singh Daleke** : Government do not propose to sanction bus stands in villages Sudha Majra, Panali Khurd, Majra Jattan, Rail Majra, and Asron in the Balachaur Assembly Constituency.

## QUESTIONS OF PRIVILEGE

**Mr. Speaker** : I have received notice of a Privilege Motion from Comrade Shamsher Singh Josh, M.L.A. in which he has alleged that while replying to his Call Attention Notice No. 1, the Chief Minister made a wrong statement regarding the fixation of prices and instalments of economically weaker section houses at S.A.S. Nagar (Mohali)

As per past practice, I am writing a letter to the Chief Minister to clarify the position and on receipt of his reply, I will give my ruling.

**Mr. Speaker** : On the 31st March, 1977, Sardar Harbans Singh Jalal, M.L.A., gave notice of a Privilege Motion in which he had alleged that the Minister for Education had given contradictory replies to supplementaries put on starred question No. 3922 on 31st March, 1977. On 1st April, 1977, I gave an interim ruling that as per past practice I was writing a letter to the Minister concerned to clarify the position and on receipt of his reply I will give my ruling.

I have now received the necessary clarification from the Minister for Education in this connection. He has stated that a perusal of replies to the supplementary questions given by him would clearly indicate that he did not give any contradictory replies. What he said was that the Education Department conducted surveys from time to time and where they found that the degree of illiteracy was greater, steps were taken to impart education. When he was further asked to lay a copy of the Survey Report on the Table of the House, he had stated that he did not have one with him at that moment. He has thus maintained that there was no contradiction involved in the reply.

I have examined the whole matter keeping in view all the facts. I find that the position as stated by the Minister is correct. There is no contradiction in the replies given by him. I, therefore do not give my consent to the question of privilege being raised.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪ੍ਰਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਪੰਜਾਬ ਸਰਕਾਰ ਨੇ ਚੀਨੀ ਦਾ ਕੋਟਾ 500 ਗ੍ਰਾਮ ਤੋਂ 450 ਗ੍ਰਾਮ ਕਰ ਦਿੱਤਾ ਹੈ। ਕੀ ਇਹ ਸੈਂਟਰ ਦੀ ਸਰਕਾਰ ਨੇ ਘਟਾਇਆ ਹੈ ਜਾਂ ਇਨ੍ਹਾਂ ਨੇ ਆਪਣੇ ਆਪ ਹੀ ਘੱਟ ਕਰ ਦਿੱਤਾ ਹੈ? ਜੇ ਇਨ੍ਹਾਂ ਨੇ ਆਪਣੇ ਆਪ ਕੀਤਾ ਹੈ, ਤਾਂ ਇਸ ਤਰ੍ਹਾਂ ਕਿਉਂ ਕੀਤਾ ਗਿਆ ਹੈ ?

**Mr. Speaker** : Not allowed.

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਦੋ ਪ੍ਰਿਵਲਿਜ ਮੋਸ਼ਨਜ਼ ਦੇ ਨੋਟਿਸਿਜ਼ ਦਿਤੇ ਸਨ, ਜਿਨ੍ਹਾਂ ਵਿਚੋਂ ਇਕ ਦਾ ਜੁਆਬ ਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਇਸ ਦੀ ਕਾਰਵਾਈ ਤੁਹਾਡੇ ਸਾਹਮਣੇ ਹੈ। (ਵਿਘਨ)

**Mr. Speaker**: Sorry, you can't discuss. You can discuss in my Chamber. (*Interruption*) Sorry. I have examined everything. Please resume your seat.

**Sardar Darbara Singh** : On a point of order, Sir. When there is no issue before the House, how are you allowing the hon'ble Members to raise points of order ?

**Sardar Sukhdev Singh Dhindsa** : ** **

**Mr. Speaker** : Not allowed. No issue before the House. I won't allow. (*interruption*). What ever the hon'ble Member is saying, should not be recorded.

**ਸ਼੍ਰੀ ਗੁਰਦਿਆਲ ਸੈਣੀ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ, ਇਸ ਕਰਕੇ ਤੁਸੀਂ ਬੈਠੋ। ਤੁਸੀਂ ਕੋਈ ਕਾਲ ਅਟੈਨਸ਼ਨ ਮੋਸ਼ਨ ਦਿਉ, ਗੌਰਮਿੰਟ ਜੁਆਬ ਦੇਵੇਗੀ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਕੋਲ ਕਾਲ ਅਟੈਂਸ਼ਨ ਦੀ ਕਾਪੀ ਨਹੀਂ ਆਈ ਹੈ। ਮੈਂ ਕਿਸ ਤਰ੍ਹਾਂ ਪੜ੍ਹਾਂ।

**ਸ਼੍ਰੀ ਸਪੀਕਰ** : ਤੁਹਾਡੇ ਕੋਲ ਹੋਰ ਕਾਪੀ ਆ ਰਹੀ ਹੈ।

**ਸ਼੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿਹੜੀ ਸੈਣੀ ਸਾਹਿਬ ਨੇ ਸਬਮਿਸ਼ਨ ਕੀਤੀ ਹੈ, ਮੈਂ ਵੀ ਇਸ ਦੇ ਵਿਚ ਸ਼ਾਮਿਲ ਹੁੰਦਾ ਹਾਂ।

**ਸ਼੍ਰੀ ਸਪੀਕਰ** : ਇਹ ਮੈਂਬਰ ਸਾਹਿਬਾਨ ਦੀ ਆਦਤ ਖਰਾਬ ਹੈ। ਇਸ ਤਰ੍ਹਾਂ ਨਾ ਕਰੋ। ਤੁਸੀਂ ਕੋਈ ਕਾਲ ਅਟੈਸ਼ਨ ਮੋਸ਼ਨ ਦੇ ਦਿਉ। ਜੋ ਵੀ ਕਹਿਣਾ ਹੈ ਉਹ ਤੁਸੀਂ ਗਵਰਨਰ ਸਾਹਿਬ ਦੇ ਐਡਰੇਸ ਤੇ ਡਿਸਕਸ਼ਨ ਵੇਲੇ ਕਹਿ ਲੈਣਾ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਕੀ ਕੋਈ ਮੈਂਬਰ ਚੇਅਰ ਤੇ ਐਸਪਰਸ਼ਨ ਕਰ ਸਕਦਾ ਹੈ?

**ਸ਼੍ਰੀ ਸਪੀਕਰ** : ਨਹੀਂ ਕਰ ਸਕਦਾ।

## CALL ATTENTION NOTICES UNDER RULE 66

(ਕ੍ਰਮ ਨੰ: 26)

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਕਿ ਹਜ਼ਾਰ ਤੋਂ ਵੱਧ ਸਿਵਲ ਸਪਲਾਈਜ਼ ਅਤੇ ਫੂਡ ਮਹਿਕਮੇ ਦੇ ਐਡਹਾਕ ਬੇਸਿਜ਼ ਤੇ ਲੱਗੇ ਸਬ-ਇੰਸਪੈਕਟਰਾਂ ਨੂੰ ਨੌਕਰੀ ਤੋਂ ਜਵਾਬ ਦਿੱਤਾ ਜਾ ਰਿਹਾ ਹੈ ਨਾਲ ਬਹੁਤ ਵੱਡੀ

**Not recorded/Expunged as ordered by the Chair.

ਤਾਦਾਦ ਵਿਚ ਕਰਮਚਾਰੀਆਂ ਤੇ ਉਨ੍ਹਾਂ ਦੇ ਪ੍ਰੀਵਾਰਾਂ ਨੂੰ ਬਹੁਤ ਪ੍ਰੇਸ਼ਾਨੀ ਅਤੇ ਬੇਚੈਨੀ ਪੇਸ਼ ਆ ਰਹੀ ਹੈ ਜਦ ਕਿ ਉਨ੍ਹਾਂ ਵਿਚੋਂ ਬਹੁਤਿਆਂ ਦੀ ਨੌਕਰੀ ਇਕ ਸਾਲ ਤੋਂ ਉਪਰ ਹੋ ਚੁੱਕੀ ਹੈ।

**ਰਾਜ ਮੰਤਰੀ ਖੁਰਾਕ ਤੇ ਸਪਲਾਈ** (ਸ੍ਰੀ ਜੋਗਿੰਦਰ ਪਾਲ ਪਾਂਡੇ): ਵਿਭਾਗ ਵਿਚ 963 ਸਬ—ਇੰਸਪੈਕਟਰ ਤਦ ਅਰਥ ਰੂਪ ਵਿਚ ਲਗੇ ਹੋਏ ਹਨ। ਇਨ੍ਹਾਂ ਵਿਚੋਂ 325 ਸਬ-ਇਨਸਪੈਕਟਰ ਮਿਤੀ 15 ਅਕਤੂਬਰ, 1974 ਤੋਂ ਪਹਿਲਾਂ ਰਖੇ ਗਏ ਹਨ ਜਦੋਂ ਕਿ ਬੋਰਡ ਹੋਂਦ ਵਿਚ ਨਹੀਂ ਸੀ। 638 ਸਬ—ਇਨਸਪੈਕਟਰ ਮਿਤੀ 15 ਅਕਤੂਬਰ, 1974 ਤੋਂ ਬਾਅਦ ਰਖੇ ਗਏ ਜਿਨ੍ਹਾਂ ਅਸਾਮੀਆਂ ਵਿੱਰੁਧ ਤਦ ਅਰਥ ਨਿਯੁਕਤੀਆਂ ਕੀਤੀਆਂ ਗਈਆਂ ਉਹ ਸਮੇਂ ਸਮੇਂ ਸਿਰ ਵਿਭਾਗ ਨੂੰ ਅੰਨ ਖਰੀਦ ਲਈ ਪਰੋਕਿਉਰਮੈਂਟ ਦੇ ਸਮੇਂ ਮਨਜ਼ੂਰ ਹੋਈਆਂ ਸਨ। ਰਾਜ ਦੀ ਸਾਰੀ ਅਬਾਦੀ ਵਿਚ ਵੰਡ ਸਕੀਮ ਯੋਗ ਢੰਗ ਨਾਲ ਲਾਗੂ ਕਰਨ ਲਈ ਜ਼ਰੂਰੀ ਵਸਤੂਆਂ ਦੀ ਵੰਡ ਪੇਂਡੂ ਹਲਕਿਆਂ ਵਿਚ ਵੀ ਸ਼ੁਰੂ ਹੋ ਜਾਣ ਨਾਲ ਇਹ ਆਸਾਮੀਆਂ ਚਲਦੀਆ ਰਹੀਆਂ ਅਤੇ ਇਨ੍ਹਾਂ ਤੇ ਲਗੇ ਕਰਮਚਾਰੀ, ਕਿਉਂ ਜੋ ਉਨ੍ਹਾਂ ਨੇ ਕੁਝ ਤਜਰਬਾ ਹਾਸਲ ਕਰ ਲਿਆ ਸੀ, ਵੀ ਕੰਮ ਕਰਦੇ ਰਹੇ। 963 ਸਬ—ਇੰਸਪੈਕਟਰ ਜੋ ਤਦ ਅਰਥ ਰੂਪ ਵਿਚ ਲਗੇ ਹੋਏ ਹਨ ਉਹਨਾਂ ਵਿਚ 163 ਐਸੇ ਸਬ-ਇੰਸਪੈਕਟਰ ਹਨ ਜਿਨ੍ਹ ਨੂੰ ਇਨਸਪੈਕਟਰਾਂ ਦੀਆਂ ਆਸਾਮੀਆਂ ਵਿਰੁਧ ਅੱਗੇ ਐਡਜਸਟ ਕੀਤਾ ਗਿਆ ਹੈ ਅਤੇ ਜਿਸ ਬਾਰੇ ਮੰਗ ਪੱਤਰ (ਇਨਸਪੈਕਟਰਾਂ ਲਈ) ਅਗੇ ਹੀ ਅਧੀਨ ਸੇਵਾਵਾਂ ਚੋਣ ਬੋਰਡ ਨੂੰ ਸਿਧੀ ਭਰਤੀ ਲਈ ਭੇਜਿਆ ਹੋਇਅ ਹੈ। ਬੋਰਡ ਵਲੋਂ ਇਨ੍ਹਾਂ ਅਸਾਮੀਆਂ ਵਿਰੁਧ ਯੋਗ ਉਮੀਦਵਾਰਾਂ ਦੇ ਨਾਮ ਛੇਤੀ ਹੀ ਭੇਜਣ ਦੀ ਸੰਭਾਵਨਾ ਹੈ। ਜਿਥੋਂ ਤਕ ਤਦ ਅਰਥ ਰੂਪ ਵਿਚ ਲਗੇ ਸਬ-ਇਨਸਪੈਕਟਰਾਂ ਨੂੰ ਰੈਗੂਲਰ ਕਰਨ ਦਾ ਸਬੰਧ ਹੈ ਇਹ ਤਾਂ ਹੀ ਵਿਚਾਰਿਆ ਜਾ ਸਕਦਾ ਹੈ ਜੇ ਸਰਕਾਰ ਦੀ ਸਮੁੱਚੀ ਪਾਲਿਸੀ ਇਸ ਪ੍ਰਕਾਰ ਬਣੇ ਅਤੇ ਉਹ ਵਿਭਾਗੀ ਨਿਯਮਾਂ ਅਨੁਸਾਰ ਯੋਗਤਾਵਾਂ ਪੂਰੀਆਂ ਕਰਦੇ ਹੋਣ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਕ ਸਾਲ ਤੋਂ ਵੱਧ ਉਨ੍ਹਾਂ ਦਾ ਤਜਰਬਾ ਹੈ ਪਰ ਉਨ੍ਹਾਂ ਨੂੰ ਵੇਹਲਾ ਕੀਤਾ ਗਿਆ ਹੈ। ਕਿੰਨੇ ਹਜ਼ਾਰਾਂ ਪ੍ਰੀਵਾਰ ਉਨ੍ਹਾਂ ਦੇ ਸਿਰ ਤੋਂ ਰੋਟੀ ਖਾਂਦੇ ਸੀ ਪਰ ਉਨ੍ਹਾਂ ਨੂੰ ਵੇਹਲਾ ਕੀਤਾ ਗਿਆ ਹੈ। ਇਹਦੇ ਕੀ ਕਾਰਨ ਹਨ ? ਅਸੀਂ ਉਨ੍ਹਾਂ ਨੂੰ ਦਬਾਰਾ ਲਗਾਉਣ ਲਈ ਕਹਿੰਦੇ ਹਾਂ।

ਰਾਜ ਮੰਤਰੀ : ਮੈਂ ਸਮਝਦਾ ਹਾਂ ਕਿ ਆਨਰੇਬਲ ਮੈਂਬਰ ਹਾਊਸ ਦੇ ਵਕਾਰ ਅਤੇ ਮਰਿਆਦਾ ਨੂੰ ਕਾਇਮ ਰੱਖਣਗੇ। ਉਨ੍ਹਾਂ ਦੇ ਸੁਆਲ ਦਾ ਜੁਆਬ ਦੇ ਦਿੱਤਾ ਗਿਆ ਹੈ। ਹਾਲੇ ਕਿਸੇ ਨੂੰ ਹਟਾਇਆ ਨਹੀਂ ਗਿਆ ਹੈ। ਉਹ ਕੰਮ ਕਰ ਰਹੇ ਹਨ। ਇਹ ਵਿਚਾਰ ਅਧੀਨ ਹੈ ਕਿ ਅਗੇ ਨੂੰ ਕੀ ਕਰਨਾ ਹੈ। ਮੈਂਬਰ ਸਾਹਿਬ ਨੂੰ ਸਵਾਲ ਕਰਨ ਲਗਿਆਂ ਕੁਝ ਵਿਚਾਰ ਕਰਨਾ ਚਾਹੀਦਾ ਹੈ। ਇਹ ਇਕ ਹਲਕੇ ਨੂੰ represent ਕਰਦੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੇਰੀ 35 ਨੰ: ਕਾਲ ਅਟੈਨਸ਼ਨ ਮੋਸ਼ਨ ਡਿਸਅਲਾਓ ਕਰ ਦਿੱਤੀ ਹੈ।(ਵਿਘਨ) 40—50 ਹਜ਼ਾਰ ਫੈਮਿਲੀਜ਼ ਇਸ ਉਤੇ ਨਿਰਭਰ ਹਨ। ਇਸ ਤੇ ਦੋਬਾਰਾ ਗੌਰ ਕਰਨਾ ਚਾਹੀਦਾ ਹੈ। ਇਸ ਕਾਲ ਅਟੈਂਨਸ਼ਨ ਮੋਸ਼ਨ ਦਾ ਜੁਆਬ ਦਿਵਾਉਣਾ ਪਵੇਗਾ।

**ਸ੍ਰੀ ਸਪੀਕਰ** : ਮੇਰੇ ਚੈਂਬਰ ਵਿਚ ਆ ਜਾਣਾ। I will reconsider it.

**Serial No. 36**

**Comrade Darshan Singh Canadian** :
**Comrade Raj Kumar** :
**Comrade Saghar Singh**:
} Sir, I beg to draw the attention of the Government towards a matter of urgent public importance, namely the Punjab Government in the Sports Department has recognised Mata Tripat Kaur Institute of Physical Education (Partap Bhawan, Bahadurgarh Road, Bawana), Delhi. Because of this recognition, hundreds of students joined this institution, after paying huge amounts as capitation fee. The Punjab Government has now refused to hold any examination leading to serious discontentment not only amongst students but also their parents and large section of the public,

ਸਿਖਿਆ ਮੰਤਰੀ (ਸ੍ਰੀ ਗੁਰਮੇਲ ਸਿੰਘ) : ਸੰਸਥਾ ਦੇ ਡਿਪਲੋਮੇ ਨੂੰ ਇਕ ਸਾਲ ਲਈ ਸੱਪਸ਼ਟ ਤੌਰ ਤੇ ਇਸ ਸ਼ਰਤ ਉਤੇ ਮਾਨਤਾ ਦਿੱਤੀ ਗਈ ਸੀ ਕਿ ਉਹ ਸਾਲ ਦੇ ਅੰਦਰ ਦੇਸ਼ ਦੀ ਕਿਸੇ ਯੂਨੀਵਰਸਿਟੀ ਨਾਲ ਐਫੀਲੀਏਸ਼ਨ ਕਰਵਾ ਲੈਣਗੇ । ਭਾਵੇਂ ਸੰਸਥਾ ਵਲੋਂ ਯੂਨੀਵਰਸਿਟੀਆਂ ਨੂੰ ਬੇਨਤੀ ਕੀਤੀ ਗਈ ਜਿਵੇਂ ਕੀ ਦਿੱਲੀ ਅਤੇ ਨਾਗਪੁਰ ਯੂਨੀਵਰਸਿਟੀਆਂ ਪਰੰਤੂ ਸੰਸਥਾ ਐਫੀਲਿਏਸ਼ਨ ਲੈਣ ਵਿਚ ਸਫਲ ਨਾ ਹੋਈ। ਉਨ੍ਹਾਂ ਦੀ ਇਸ ਅਸਫਲਤਾ ਨੂੰ ਮੁੱਖ ਰਖਦਿਆਂ ਹੋਇਆਂ ਸੰਸਥਾ ਨੂੰ ਕਾਰਨ ਦਸੋ ਨੋਟਿਸ ਜਾਰੀ ਕੀਤਾ ਗਿਆ ਕਿ ਉਨ੍ਹਾਂ ਨੂੰ ਦਿੱਤੀ ਗਈ ਮਾਨਤਾ ਕਿਉ ਨਾ ਵਾਪਿਸ ਲੈ ਲਈ ਜਾਵੇ।

2. ਪੰਜਾਬ ਸਰਕਾਰ ਨੇ ਕਦੀ ਵੀ ਸੰਸਥਾ ਨੂੰ ਇਮਤਿਹਾਨਾਂ ਦੇ ਪ੍ਰਬੰਧ ਲਈ ਵਾਇਦਾ ਨਹੀਂ ਸੀ ਕੀਤਾ ਬਲਕਿ ਪ੍ਰੋਵੀਜ਼ਨਲ ਰਿਕੁਗਨੀਸ਼ਨ ਇਸ ਸ਼ਰਤ ਅਧੀਨ ਦਿੱਤੀ ਗਈ ਸੀ ਕਿ ਇਹ ਕਿਸੇ ਯੂਨੀ—ਵਰਸਿਟੀ ਤੋਂ ਐਫੀਲੀਏਸ਼ਨ ਲਏਗੀ ਅਤੇ ਇਸ ਤਰ੍ਹਾਂ ਉਸ ਯੂਨੀਵਰਸਿਟੀ ਵਲੋਂ ਇਮਤਿਹਾਨ ਦ ਪ੍ਰਬੰਧ ਕੁਦਰਤਨ ਹੋ ਜਾਵੇਗਾ ।

3. ਪੰਜਾਬ ਦੀ ਕੋਈ ਯੂਨੀਵਰਸਿਟੀ ਇਸ ਸੰਸਥਾ ਨੂੰ ਐਫੀਲੀਏਸ਼ਨ ਦੇਣਾ ਜਾਂ ਇਸ ਦੇ ਇਮਤਿਹਾਨ ਲੈਣ ਬਾਰੇ ਕਾਰਵਾਈ ਨਹੀਂ ਕਰ ਸਕਦੀ ਕਿਉਂ ਜੋ ਉਨ੍ਹਾਂ ਯੂਨੀਵਰਸਿਟੀਆਂ ਦੇ ਅਧੀਕਾਰ ਖੇਤਰ ਪੰਜਾਬ ਰਾਜ ਤੋਂ ਬਾਹਰ ਨਹੀਂ ਹਨ। ਪੰਜਾਬ ਸਕੂਲ ਸਿਖਿਆ ਬੋਰਡ ਵੀ ਉਨ੍ਹਾਂ ਦੇ ਇਮਤਿਹਾਨ ਨਹੀਂ ਲੈ ਸਕਦਾ ਕਿਉਂ ਜੋ ਇਸ ਸੰਸਥਾ ਵਿਚ ਸਕੂਲ ਪੱਧਰ ਦੀ ਵਿੱਦਿਆ ਤੋਂ ਮਗਰੋਂ ਸਿਖਿਆ ਦਿਤੀ ਜਾਂਦੀ ਹੈ ।

4. ਰਾਜ ਦੇ ਬਾਹਰ ਦੀਆਂ ਸੰਸਥਾਵਾਂ ਅਤੇ ਯੂਨੀਵਰਸਿਟੀ ਦੀਆਂ ਡਿਗਰੀਆਂ ਅਤੇ ਡਿਪਲੋਮਿਆਂ ਨੂੰ ਮਾਨਤਾ ਦੇਣੀ ਇਕ ਆਮ ਰਵਾਇਤ ਹੈ। ਅਸੀਂ ਦੂਸਰੀਆਂ ਸੰਸਥਾਵਾਂ ਦੇ ਡਿਗਰੀਆਂ ਅਤੇ ਡਿਪਲੋਮਿਅ ਨੂੰ ਮਾਨਤਾ ਦਿੰਦੇ ਹਾਂ ਜਿਵੇਂ ਕਿ ਸਾਡੇ ਰਾਜ ਦੀਆਂ ਸੰਸਥਾਵਾਂ ਦੇ ਡਿਗਰੀਆਂ ਅਤੇ ਡਿਪਲੋਮਿਆਂ ਨੂੰ ਦੂਸਰੇ ਰਾਜਾਂ ਵਲੋਂ ਮਾਨਤਾ ਦਿੱਤੀ ਜਾਂਦੀ ਹੈ ਅਤੇ ਉਨ੍ਹਾਂ ਰਾਜਾਂ ਦੇ ਡਿਗਰੀਆਂ ਅਤੇ ਡਿਪਲੋਮਿਆਂ ਦੇ ਬਰਾਬਰ ਸਮਝਿਆ ਜਾਂਦਾ ਹੈ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ । ਇਹ ਹਦਾਇਤ ਕਰੋ ਕਿ ਕਾਲ ਅਟੇਨਸ਼ਨ ਐਡਮਿਟ ਕਰਦਿਆਂ ਉਹਦਾ ਜੁਆਬ ਭੇਜਣਾ ਚਾਹੀਦਾ ਹੈ।

ਸ੍ਰੀ ਸਪੀਕਰ : ਹਾਊਸ ਵਿਚ ਸਟੇਟਮੈਂਟ ਹੋਏਗੀ। ਰੂਲ ਇਹ ਹਨ ਕਿ ਜਿਸ ਵੇਲੇ ਕਾਲ ਅਟੈਨਸ਼ਨ ਆਏਗੀ, ਉਸ ਵੇਲੇ ਵਜ਼ੀਰ ਸਾਹਿਬ ਜੁਆਬ ਦੇਣਗੇ ।

ਕਾਮਰੇਡ ਰਾਜ ਕੁਮਾਰ: ਇਕ ਗਲ ਸਪਸ਼ਟ ਹੈ ਇਨ੍ਹਾਂ ਦੇ ਜੁਆਬ ਤੋਂ ਕਿ ਜੋ ਸੈਂਕੜੇ ਸਟੂਡੈਂਟ ਦਾਖਲ ਹੋਏ ਹਨ ਉਨ੍ਹਾਂ ਨੂੰ ਐਡਮਿਸ਼ਨ ਤੋਂ ਪਹਿਲਾਂ ਸਰਕਾਰ ਤੋਂ ਜਾਂ ਇਨਸਟੀਚਿਊਸ਼ਨ ਤੋਂ ਇਹ ਨਹੀਂ ਸੀ ਪੁੱਛਣਾ ਕਿ ਆਇਆ ਸ਼ਰਤਾਂ ਲਗੀਆਂ ਹਨ, ਆਇਆ ਐਫੀਲੀਏਸ਼ਨ ਕਰ ਸਕਦੇ ਹਨ ਜਾਂ ਨਹੀਂ। ਇਸ ਨਾਲ ਸੈਂਕੜੇ ਸਟੂਡੈਂਟਸ ਸਫਰ ਕਰਨਗੇ। ਅਗੋਂ ਵਾਸਤੇ ਜੋ ਰੀਕੁਗਨੇਸ਼ਨ ਪ੍ਰੋਵੀਜ਼ਨਲ ਦੇਣੀ ਹੋਵੇ ਤਾਂ ਇਹੋ ਜਿਹੀ ਅਵਸਥਾ ਆਉਣੀ ਚਾਹੀਦੀ ਹੈ ਕਿ ਮੁੜ ਕੇ ਇਹੋ ਜਿਹੀ ਸਿਚੂਏਸ਼ਨ ਅਰਾਈਜ਼ ਨਾ ਹੋਵੇ, ਜਿਸ ਨਾਲ ਕਿ ਸਟੂਡੈਂਟਸ ਸਫਰ ਕਰਨ ।

ਸਿਖਿਆ ਮੰਤਰੀ: ਉਨ੍ਹਾਂ ਨੇ ਲਿਖ ਕੇ ਦਿੱਤਾ ਸੀ ਕਿ ਅਸੀਂ ਐਫੀਲੀਏਸ਼ਨ ਲਈ ਯੂਨੀਵਰਸਿਟੀਆਂ ਨੂੰ ਅਪਲਾਈ ਕੀਤਾ ਹੋਇਆ ਹੈ। ਉਨ੍ਹਾਂ ਨੇ ਇਹ ਗੱਲ ਲਿਖ ਕੇ ਦਿੱਤੀ ਸੀ। ਅਸੀਂ ਉਨ੍ਹਾਂ ਨੂੰ ਪ੍ਰੋਵੀਜ਼ਨਲ ਰਿਕੁਗਨੀਸ਼ਨ ਦਿਤੀ ਸੀ ਕਿ ਜੇ ਉਹ ਆਪਣੀ ਐਫੀਲੀਏਸ਼ਨ ਨਾ ਕਰਾ ਸਕੇ ਤਾਂ ਅਸੀਂ ਰਿਕੁਗਨੀਸ਼ਨ ਵਾਪਿਸ ਲੈ ਲਵਾਂਗੇ। ਕ੍ਰਮ ਨੰ: 43

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਘਰਾਟ ਚਲਾਉਣ ਵਲ ਘਰਾਟੀਆਂ ਤੋਂ ਪਹਿਲਾਂ 100 ਰੁਪਏ ਰੈਵੀਨਿਊ ਲਿਆ ਜਾਂਦਾ ਸੀ ਪਰ ਹੁਣ 200 ਰੁਪਏ ਕਰ ਦਿੱਤਾ ਗਿਆ ਹੈ। ਉਹ ਲੋਕ ਗ਼ਰੀਬ, ਮੇਹਨਤੀ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰਖਦੇ ਹਨ। ਮੇਹਨਤ ਕਰਕੇ ਆਪਣੇ ਟੱਬਰਾਂ ਦਾ ਗੁਜ਼ਾਰਾ ਕਰਦੇ ਹਨ। ਇਹ 200 ਰੁਪਏ ਦਾ ਭਾਰ ਅਤਿ ਦੁਖਦਾਈ ਹੈ। ਪੰਜਾਬ ਵਿਚ ਅਜਿਹੇ ਬਹੁਤ ਥੋੜੇ ਲੋਕ ਹਨ। ਸਰਕਾਰ ਇਸ ਸਬੰਧੀ ਧਿਆਨ ਦੇਣ ਦੀ ਖੇਚਲ ਕਰੇ।

**Minister of State for Irrigation and Power** (Sardar Gurbakhsh Singh Sibia) : While reviewing income and expenditure of the Irrigation Department, it has come to the notice of the Irrigation Department that the Department is suffering a loss of Rs. 6.40 crores to Rs. 7.75 crores by way of canal irrigation in the State. Thus the capital outlay on canal is increasing and unless the rates are increased by three times, the Government would not be able to make up this loss. Keeping in view the economic conditions of the Zamindars and other affected people, it was felt that if the rates are increased by three times, the Jamindars and other affected people would not be in a position to bear this burden. Therefore, it was decided that from Kharif, 1974, the rates be increased two times instead of three times. Thus the rates of the owners of the "gharats" were increased from Rs. 100.00 per annum per 'Chaki to Rs. 200.00 per annum per 'Chaki. This increase was effected from 1974. The Government is of the view that this increase will not be any burden on the owners of the "gharats" because they have already increased the rates of their grinding many a time.

**ਸ੍ਰੀ ਸਰਦਾਰੀ ਲਾਲ ਕਪੂਰ** : ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਬੜਾ ਘਾਟਾ ਰਹਿੰਦਾ ਹੈ ਉਨ੍ਹਾਂ ਨੂੰ ਅਤੇ ਇਹ ਘਾਟਾ ਕਿਸ ਤਰ੍ਹਾਂ ਪੂਰਾ ਕਰਨਾ ਹੈ। ਸਮਝ ਨਹੀਂ ਆਉਂਦੀ ਕਿ ਇਹ ਜਿਹੜੇ ਘਰਾਟ ਹਨ, ਜਿਨ੍ਹਾਂ ਤੇ 100 ਰੁਪਏ ਤੋਂ 200 ਰੁਪਏ ਕਰ ਦਿੱਤਾ ਹੈ, ਇਹ ਜ਼ਿਆਦਾ ਗਰੀਬ ਲੋਕ ਹਨ ਅਤੇ ਉਹ ਅਮੀਰ ਨਹੀਂ ਹਨ। ਇਹ ਪੱਛੜੀਆਂ ਜ਼ਾਤੀਆਂ ਨਾਲ ਸਬੰਧ ਰਖਦੇ ਹਨ। ਜੇ ਇਹ 100 ਰੁਪਿਆ ਕਰ ਦਿੱਤਾ ਜਾਵੇ ਤਾਂ ਉਸ ਦੇ ਨਾਲ ਰੈਵਿਨਿਊ ਵਿਚ ਕਿੰਨਾ ਫਰਕ ਪੈਂਦਾ ਹੈ? ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 200 ਰੁਪਏ ਨਾਲ ਰੈਵਿਨਿਊ ਕਿਤਨਾ ਬਣਦਾ ਹੈ ਅਤੇ ਜਾਂ ਇਹ 100 ਰੁਪਏ ਕਰ ਦਿਤਾ ਜਾਵੇ ਤਾਂ ਉਸ ਨਾਲ ਰੈਵਿਨਿਊ ਕਿਤਨਾ ਬਣਦਾ ਹੈ। ਇਹ ਸਾਰੇ 10 ਆਦਮੀ ਹੋਣਗੇ, ਜ਼ਿਲ੍ਹੇ ਵਿਚ।

**ਰਾਜ ਮੰਤਰੀ, ਬਿਜਲੀ ਅਤੇ ਸਿੰਚਾਈ** : ਕੋਈ ਵੀ ਘਰਾਟ ਬੈਕਵਰਡ ਕਲਾਸਿਜ਼ ਦੇ ਆਦਮੀ ਕੋਲ ਨਹੀਂ ਹੈ। ਇਹ ਸਾਰੇ ਤਕੜੇ ਅਮੀਰ ਆਦਮੀ ਹਨ। ਇਹ ਘਰਾਟ ਪਾਣੀ ਨਾਲ ਚਲਦੇ ਹਨ। ਇਹ ਬਿਜਲੀ ਨਾਲ ਨਹੀਂ ਚਲਦੇ। ਇਹ ਨਾਜਾਇਜ਼ ਫਾਇਦਾ ਵੀ ਉਠਾਉਂਦੇ ਰਹਿੰਦੇ ਹਨ। ਇਸ ਕਰਕੇ ਇਹ ਜਿਹੜੇ 100 ਰੁਪਏ ਤੋਂ 200 ਰੁਪਏ ਕੀਤੇ ਗਏ ਹਨ, ਇਹ ਸੋਚ ਸਮਝ ਕੇ ਵਧਾਏ ਗਏ ਹਨ।

**Mr. Speaker** : Now the House will resume discussion on the motion of thanks for Governor's Address moved by Sardar Kirpal Singh Dhillon, M.L.A., on the 1st April, 1977 and seconded by Acharya Prithvi Singh Azad, M.L.A.

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਪੁਆਇੰਟਸ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ)

**ਸ੍ਰੀ ਸਪੀਕਰ**: ਕੀ ਹੁਣ ਤੁਸੀਂ ਗਵਰਨਰ ਦੇ ਐਡਰੈਸ ਤੇ ਬਹਿਸ ਨਹੀਂ ਕਰਨੀ ਜਿਹੜੇ ਤੁਸੀਂ ਪੁਆਇੰਟਸ ਆਫ ਆਰਡਰ ਉਠਾ ਰਹੇ ਹੋ ?

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਸਾਡਾ ਜ਼ੀਰੋ ਆਵਰ ਦਾ ਹੱਕ ਬਣਦਾ ਹੈ। ਅਸੀਂ ਬੋਲਣਾ ਹੈ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਅੱਜ ਹਾਊਸ ਨੇ ਸਾਢੇ ਛੇ ਵਜੇ ਤਕ ਚਲਣਾ ਹੈ। ਇਸ ਲਈ ਆਨਰੇਬਲ ਮੈਂਬਰਜ਼ ਜਿੰਨਾ ਚਾਹੁਣ ਬੋਲ ਲੈਣ। (ਵਿਘਨ) (ਸ਼ੋਰ) ਮੈਂ ਕਹਾਂਗਾ ਕਿ ਪੁਆਇੰਟਸ ਆਫ ਆਰਡਰ ਉਠਾ ਕੇ ਹਾਊਸ ਨੂੰ ਡਿਸਆਰਡਰਲੀ ਨਾ ਕਰੋ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂ ਬੋਲਣਾ ਹੈ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ।)

**ਚੌਧਰੀ ਦਰਸ਼ਨ ਸਿੰਘ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਚੌਧਰੀ ਦਰਸ਼ਨ ਸਿੰਘ ਜੀ ਆਨ ਏ ਪੁਆਇੰਟ ਆਫ ਆਰਡਰ। ਚੌਧਰੀ ਸਾਹਿਬ ਵਕੀਲ ਹਨ, ਉਨ੍ਹਾਂ ਨੂੰ ਬੋਲਣ ਦਿਉ।

**ਸ੍ਰੀ ਗੁਰਦਿਆਲ ਸੈਣੀ** : ਇਹ ਕੀ ਗੱਲ ਹੋਈ ਕਿ ਉਹ ਵਕੀਲ ਹਨ। ਅਸੀਂ ਵੀ ਬੋਲਣਾ ਹੈ।

**ਸ੍ਰੀ ਸਪੀਕਰ** : ਮੈਂ ਲੀਡਰ ਆਫ ਦੀ ਹਾਊਸ ਨੂੰ ਕਹਾਂਗਾ ਕਿ ਮਾਨਯੋਗ ਮੈਂਬਰਜ਼ ਨੂੰ ਉਹ ਕਹਿਣ ਕਿ ਪੁਆਇੰਟ ਆਫ ਆਰਡਰ ਜਿਹੜਾ ਠੀਕ ਹੋਵੇ, ਉਹੀ ਉਠਾਉਣ।

**ਸ੍ਰੀ ਗੁਰਦਿਆਲ ਸੈਣੀ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਹਾਂ ਜੀ, ਕੀ ਹੈ ਤੁਹਾਡਾ ਪੁਆਇੰਟ ਆਫ ਆਰਡਰ ?

**ਸ੍ਰੀ ਗੁਰਦਿਆਲ ਸੈਣੀ** : ** ** ** (ਵਿਘਨ) (ਸ਼ੋਰ)

**Mr. Speaker** : This is no point of order. ਤੁਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲ ਲੈਣਾ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਉਨ੍ਹਾਂ ਨੇ ਭੁੱਖ ਹੜਤਾਲ ਰੱਖੀ ਹੈ।

**ਸ੍ਰੀ ਸਪੀਕਰ** : ਇਹ ਕੋਈ ਤਰੀਕਾ ਨਹੀਂ ਹੈ।

**ਸ੍ਰੀ ਗੁਰਦਿਆਲ ਸੈਣੀ** : ** ** **

**Expunged as ordered by the Chair.

**Mr. Speaker** : This is no point of order.

**ਸ਼੍ਰੀ ਗੁਰਦਿਆਲ ਸੈਣੀ** : ਇਸ ਗੱਲ ਦਾ ਤੁਹਾਨੂੰ ਫੈਸਲਾ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਰਿਲੀਫ ਮਿਲ ਸਕੇ। ਇਸ ਗਲ ਦਾ ਹਾਊਸ ਦੇ ਵਿਚ ਜੁਆਬ ਆਉਣਾ ਚਾਹੀਦਾ ਹੈ।

**ਸ਼੍ਰੀ ਪ੍ਰੇਮ ਗੁਪਤਾ** : ** ** **

**Mr. Speaker** : Please resume your seat. This is no point of order.

**ਚੌਧਰੀ ਦਰਸ਼ਨ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਦਰਸ਼ਨ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਮੇਰੀ ਕਾਲ ਅਟੈਂਨਸ਼ਨ ਮੋਸ਼ਨ ਡਿਸਅਲਾਓ ਕੀਤੀ ਹੈ ਅਤੇ ਬਾਕੀਆਂ ਦੀਆਂ ਅਲਾਓ ਕੀਤੀਆਂ ਹਨ।

**ਸ਼੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ।

**ਚੌਧਰੀ ਦਰਸ਼ਨ ਸਿੰਘ** : ** ** **

**Mr. Speaker** : This is no point of order.

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** : ** ** **

**Mr. Speaker** : This is no point of order.

## STATEMENTS BY MINISTERS

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ)** : ਸਪੀਕਰ ਸਾਹਿਬ, ਹਾਊਸ ਟੈਕਸ ਦੇ ਸਬੰਧ ਵਿਚ ਕੁਝ ਲੋਕਾਂ ਨੂੰ ਕਾਫੀ ਦਿਕਤ ਹੋਈ ਅਤੇ ਬੇਚੈਨੀ ਸੀ ਅਤੇ ਇਹ ਬੇਚੈਨੀ ਅੱਜ ਵੀ ਐਗਜ਼ਿਸਟ ਕਰਦੀ ਹੈ। ਗੌਰਮਿੰਟ ਨੇ ਉਸ ਉਤੇ ਦੋਬਾਰਾ ਗੌਰ ਕੀਤਾ ਅਤੇ ਇਸੇ ਸ਼ੈਸ਼ਨ ਵਿਚ ਕੋਸ਼ਿਸ਼ ਕਰਾਂਗੇ ਕਿ ਅੱਜ ਜਾਂ ਕੱਲ ਦੇ ਹਾਊਸ ਵਿਚ ਇਸ ਸਬੰਧ ਵਿਚ ਲੋਕਾਂ ਦੀ ਸੈਟਿਸਫੈਕਸ਼ਨ ਦੇ ਮੁਤਾਬਿਕ ਮੁਨਾਸਿਬ ਫੈਸਲੇ ਦਾ ਐਲਾਨ ਕਰ ਦਿੱਤਾ ਜਾਏਗਾ। (ਤਾੜੀਆਂ) ਔਰ ਜਿਹੜੇ ਮੈਂਬਰ ਸਾਹਿਬਾਨ ਸ਼ਹਿਰਾਂ ਨੂੰ ਬੀਲੌਂਗ ਕਰਦੇ ਹਨ, ਚੰਗਾ ਹੋਇਆ ਕੀ ਤੁਸੀਂ ਉਨ੍ਹਾਂ ਨੂੰ ਬੋਲਣ ਦਾ ਮੌਕਾ ਦੇ ਦਿੱਤਾ ਹੈ, ਉਨ੍ਹਾਂ ਨੂੰ ਵੀ ਕਰੈਡਿਟ ਮਿਲੇਗਾ ਕਿਉਂਕਿ ਉਨ੍ਹਾਂ ਨੇ ਆਪਣੀ ਆਪਣੀ ਕੰਸਟੀਚਿਊਐਂਸੀ ਦਾ ਹੱਕ ਅਦਾ ਕੀਤਾ ਹੈ। (ਵਿਘਨ)

**ਇਕ ਆਵਾਜ਼** : ਉਹ ਰਿਕਾਰਡ ਵਿਚ ਤਾਂ ਆਉਣਾ ਚਾਹੀਦਾ ਹੈ।

**Voice** : It is on the record.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

**Mr. Speaker** : This is no point of order.

---

**Expunged as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਦੋ ਕਰੋੜ ਰੁਪਿਆ ਦਿੱਤਾ ਹੋਇਆ ਹੈ। ਉਥੇ ਨਾ ਕੋਈ ਜ਼ਮੀਨ ਹੈ, ਨਾ ਹੀ ਕੋਈ ਬਿਲਡਿੰਗ ਹੈ। (ਵਿਘਨ)

**Mr. Speaker** : Please resume your seat.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਉਨ੍ਹਾਂ ਸਟੂਡੈਂਟਸ ਦੀ ਹਾਲਤ ਤੇ ਕੁਝ ਤਰਸ ਕਰੋ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਹੋ ਕਿ ਕੋਈ ਬਿਆਨ ਦੇਣ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦੋਂ ਸਰਕਾਰ ਦੀ ਵਾਜ਼ੇ ਪਾਲਿਸੀ ਬਾਰੇ ਇਸ ਹਾਊਸ ਵਿਚ ਐਲਾਨ ਹੋ ਜਾਏ ਔਰ ਇਕ ਪਰਟੀਕੁਲਰ ਮਨਿਸਟਰ ਇਨਸਟਰਕਸ਼ਨਜ਼ ਉਸ ਦੇ ਖਿਲਾਫ ਦੇਵੇ ਤਾਂ ਕੀ ਉਸ ਦੇ ਖ਼ਿਲਾਫ ਪ੍ਰਿਵਿਲੇਜ ਮੋਸ਼ਨ ਤੁਸੀਂ ਅਲਾਓ ਕਰਦੇ ਹੋ, ਜਾਂ ਨਹੀਂ ? ਅਗਰ ਕਰਦੇ ਹੋ ਤਾਂ ਮੈਂ ਪ੍ਰਿਵਿਲੇਜ ਮੋਸ਼ਨ ਮੂਵ ਕਰਨਾ ਚਾਹੁੰਦਾ ਹਾਂ।

**ਸ਼੍ਰੀ ਸਪੀਕਰ**: ਇਹ ਹਾਈਪੋਥੇਟੀਕਲ ਕੁਐਸਚਨ ਹੈ, ਤੁਸੀਂ ਇਨਰਾਈਟਿੰਗ ਦੇ ਦਿਓ।(ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਸਨ।)

**ਰਾਜ ਮੰਤਰੀ, ਸਿਹਤ ਅਤੇ ਪ੍ਰੀਵਾਰ ਨਿਯੋਜਨ** (ਸਰਦਾਰ ਬਲਬੀਰ ਸਿੰਘ): ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਉਸ ਦਿਨ ਹਾਊਸ ਵਿਚ ਕਹੀ ਸੀ ਉਸ ਨੂੰ ਅੱਜ ਫਿਰ ਦੁਹਰਾਉਣਾ ਚਾਹੁੰਦਾ ਹਾਂ, ਸਰਕਾਰ ਫਰੀਦਕੋਟ ਕਾਲਜ ਨੂੰ ਟੇਕ ਓਵਰ ਕਰਨ ਲਈ ਤਿਆਰ ਹੈ। ਸਰਕਾਰ ਨੇ ਉਥੇ ਦੀ ਟਰੱਸਟ ਨੂੰ ਲਿਖ ਕੇ ਭੇਜਿਆ ਸੀ ਕਿ ਰੈਜ਼ੋਲਿਊਸ਼ਨ ਪਾਸ ਕਰਕੇ ਭੇਜੋ। ਉਨ੍ਹਾਂ ਦੇ ਰੈਜ਼ੋਲਿਊਸ਼ਨ ਤੋਂ ਬਿਨਾਂ ਅਸੀਂ ਨਹੀਂ ਲੈ ਸਕਦੇ। ਸਾਡਾ ਸਟੈਂਡ ਜੋ ਪਹਿਲਾਂ ਮੈਂ ਕਿਹਾ ਸੀ ਅੱਜ ਵੀ ਉਹੀ ਹੈ। (ਵਿਘਨ)

**Mr. Speaker** : Discussion on Governor's Address. ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਸਨ)

**ਸ਼੍ਰੀ ਪ੍ਰੇਮ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ)

**Mr. Speaker** ; Gupta Sahib, sorry please ਇਹ ਕੋਈ ਤਰੀਕਾ ਨਹੀਂ। Please resume your seat. This is not the way. ਤੁਸੀਂ ਹਾਊਸ ਨੂੰ ਡਿਸਆਰਡਰ ਕਰ ਰਹੇ ਹੋ। (ਵਿਘਨ) ਬੜੇ ਅਫਸੋਸ ਦੀ ਗੱਲ ਹੈ ਕਿ ਜਿੰਨੇ ਵੀ ਪੁਆਇੰਟ ਆਫ ਆਰਡਰ ਉਠਾਏ ਜਾਂਦੇ ਹਨ ਉਹ ਸਾਰੇ ਹੀ ਹਾਊਸ ਨੂੰ ਡਿਸਆਰਡਰ ਕਰਨ ਵਾਸਤੇ ਹੁੰਦੇ ਹਨ। (ਵਿਘਨ)

**ਸ਼੍ਰੀ ਪ੍ਰੇਮ ਗੁਪਤਾ**:— ** ** **

**ਸ਼੍ਰੀ ਸਪੀਕਰ** : ਗੁਪਤਾ ਸਾਹਿਬ, ਇਹ ਕਿਥੇ ਹੈ ਤੁਹਾਡਾ ਪੁਆਇੰਟ ਆਫ ਆਰਡਰ।(ਵਿਘਨ)

**ਸ਼੍ਰੀ ਪ੍ਰੇਮ ਗੁਪਤਾ** : ** ** **

**Mr. Speaker**: No point of order.

---

**Expunged as ordered by the Chair.

ਸ਼੍ਰੀ ਪ੍ਰੇਮ ਗੁਪਤਾ : ਮਨਿਸਟਰ ਸਾਹਿਬ ਦੱਸਣ ਕਿ ਇਸ ਦੇ ਬਾਰੇ ਸਰਕਾਰ ਦੀ ਕੀ ਨੀਤੀ ਹੈ। (ਵਿਘਨ) (ਇਸ ਵਕਤ ਮਨਿਸਟਰ ਸਾਹਿਬ ਕੁੱਝ ਕਹਿਣਾ ਚਾਹੁੰਦੇ ਸਨ) ਸਪੀਕਰ ਸਾਹਿਬ, ਮਨਿਸਟਰ ਸਾਹਿਬ ਕੁੱਝ ਕਹਿਣਾ ਚਾਹੁੰਦੇ ਹਨ, ਉਨ੍ਹਾਂ ਨੂੰ ਕਹਿ ਲੈਣ ਦਿਉ । (ਵਿਘਨ)

## RESUMPTION OF DISCUSSION ON GOVERNOR'S ADDRESS*

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਬਾਘਾ ਪੁਰਾਣਾ) : ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰਸ ਤੇ ਬਹਿਸ ਚਲ ਰਹੀ ਹੈ ਔਰ ਉਸ ਐਡਰੈਸ ਦੇ ਪੜ੍ਹਨ ਤੋਂ ਬਾਅਦ ਮਹਿਸੂਸ ਹੋਇਆ ਕਿ ਪੰਜਾਬ ਦੀ ਗੌਰਮਿੰਟ ਨੇ ਇਸ ਗਲ ਉਤੇ ਬੜਾ ਜ਼ੋਰ ਲਾਇਆ ਹੈ ਕਿ ਉਨ੍ਹਾਂ ਨੇ ਪੰਜਾਬ ਦੀ ਜੋ ਐਗਰੀਕਲਚਰ ਦੀ ਪੈਦਾਵਾਰ ਹੈ ਉਹ ਬਹੁਤ ਵਧਾਈ ਹੈ ਔਰ ਉਸ ਦਾ ਕਰੈਡਿਟ ਉਸ ਨੂੰ ਦਿੱਤਾ ਜਾਏ। ਸਪੀਕਰ ਸਾਹਿਬ, ਜੇ ਤੁਸੀ.....(ਵਿਘਨ) (ਇਸ ਵਕਤ ਟਰੈਜ਼ਰੀ ਬੈਂਚਿਜ਼ ਦੇ ਕੁੱਝ ਮਾਨਯੋਗ ਮੈਂਬਰ ਸਾਹਿਬਾਨ ਆਪਸ ਵਿਚ ਗਲਾਂ ਕਰ ਰਹੇ ਸਨ)।

**ਸ਼੍ਰੀ ਸਪੀਕਰ:** ਟਰੈਜ਼ਰੀ ਬੈਂਚਿਜ਼ ਨੂੰ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਹਾਊਸ ਨੂੰ ਇਨ ਆਰਡਰ ਰਖਣਾ ਹੈ, ਪਲੀਜ਼ ਬੀ ਇਨ ਆਰਡਰ। (ਵਿਘਨ)

**ਸਰਦਾਰ ਗੁਰਚਰਨ ਸਿਘ ਨਿਹਾਲ ਸਿੰਘ ਵਾਲਾ:** ਸਪੀਕਰ ਸਾਹਿਬ, ਸਰਕਾਰ ਨੇ ਸਾਰੇ ਦਾ ਸਾਰਾ ਕਰੈਡਿਟ ਐਗਰੀਕਲਚਰਲ ਪ੍ਰੋਡਿਊਸ ਵਧਾਉਣ ਬਾਰੇ, ਗਵਰਨਰ ਸਾਹਿਬ ਦੇ ਐਡਰਸ ਵਿਚ ਦੇ ਕੇ, ਲੈਣ ਦੀ ਕੋਸ਼ਿਸ਼ ਕੀਤੀ ਹੈ। ਸਪੀਕਰ ਸਾਹਿਬ, ਇਸ ਗਲ ਤੇ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਪੰਜਾਬ ਦਾ ਕਿਸਾਨ ਚਾਹੇ ਪੰਜਾਬ ਵਿਚ ਕਿਸਾਨੀ ਕਰਦਾ ਹੈ, ਚਾਹੇ ਯੂ. ਪੀ. ਵਿਚ ਚਲਾ ਗਿਆ ਹੈ ਅਤੇ ਚਾਹੇ ਉਹ ਰਾਜਸਥਾਨ ਵਿਚ ਚਲਾ ਗਿਆ ਹੈ ਅਤੇ ਚਾਹੇ ਉਹ ਮੱਧ ਪ੍ਰਦੇਸ਼ ਵਿਚ ਚਲਿਆ ਗਿਆ ਹੈ ਅਤੇ ਚਾਹੇ ਉਹ ਕਿਧਰੇ ਬਾਹਰ ਚਲਾ ਗਿਆ ਹੈ, ਉਹ ਦੁਨੀਆਂ ਦੇ ਵਿਚ ਬੇਹਤਰੀਨ ਕਿਸਾਨ ਸਾਬਤ ਹੋਇਆ ਹੈ, ਅਤੇ ਉਸ ਦੇ ਮੁਕਾਬਲੇ ਵਿਚ ਕੋਈ ਕਿਸਾਨੀ ਨਹੀਂ ਕਰ ਸਕਦਾ। ਜੋ ਉਸ ਨੇ ਤੱਰਕੀ ਕੀਤੀ ਹੈ, ਜੋ ਉਸ ਨੇ ਪੈਦਾਵਾਰ ਵਧਾਈ ਹੈ ਉਹ ਉਸ ਨੇ ਆਪਣੀ ਮਿਹਨਤ ਕਰਕੇ. ਜ਼ਮਾਨੇ ਦੀ ਰਫਤਾਰ ਨਾਲ ਚਲਦਿਆਂ ਤੱਰਕੀ ਕੀਤੀ ਹੈ ਨਾ ਕਿ ਉਸ ਦੇ ਵਿਚ ਸਰਕਾਰ ਨੇ ਕੋਈ ਉਸ ਦੀ ਤੱਰਕੀ ਵਿਚ ਆਪਣਾ ਹਿੱਸਾ ਪਾਇਆ ਹੈ।

3.37 p.m. (ਇਸ ਵਕਤ ਪੈਨਲ ਆਫ ਚੇਅਰਮੈਨ ਦੇ ਮੈਂਬਰ ਚੌਧਰੀ ਦਰਸ਼ਨ ਸਿੰਘ ਜੀ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਮੈਂ ਇਕ ਚੀਜ਼ ਤੁਹਾਡੇ ਨੋਟਿਸ ਵਿਚ ਲਿਆ ਦਿਆਂ ਕਿ ਮੈਂ ਕੋਈ ਐਸੀ ਗਲ ਇਸ ਹਾਊਸ ਵਿਚ ਨਹੀਂ ਕਰਨੀ ਜਿਹੜੀ ਕਿਸੀ ਫਾਈਲ ਨਾਲ ਤੱਅਲਕ ਰਖਦੀ ਹੋਵੇ ਜਾਂ ਕੈਬਨਿਟ ਵਿਚ ਜਿਹੜੀ ਗੁਫਤਗੂ ਹੋਈ ਹੋਵੇ ਕਿਉਂਕਿ ਮੈਂ ਵੀ ਹਿੱਸੇਦਾਰ ਇਸ ਸਰਕਾਰ ਦਾ ਰਿਹਾ ਹਾਂ, ਮੈਂ ਬਿਲਕੁਲ ਕੋਈ ਅਜਿਹੀ ਗਲ ਨਹੀਂ ਕਰਨੀ। ਮੈਂ ਉਹ ਗਲ ਕਹਿਣੀ ਹੈ ਜਿਹੜੀ ਰੈਲੇਵੈਂਟ ਹੈ, ਲੋਕਾਂ ਦੀ ਹੈ ਅਤੇ ਦੁਨੀਆਂ ਵਿਚ ਆਮ ਲੋਕੀ ਜੋ ਕਹਿੰਦੇ ਹਨ ਤਾਂ ਕਿ ਮੈਂ ਇਹ ਗਲ ਸਰਕਾਰ ਦੇ ਨੋਟਿਸ ਵਿਚ, ਗਿਆਨੀ ਜੀ ਦੇ ਨੋਟਿਸ ਵਿਚ, ਐਗਰੀਕਲਚਰ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਵਾਂ ਤਾਂ ਕਿ ਉਹ ਤਰੁਟੀਆਂ ਦੂਰ ਕਰ ਸਕਣ ਅਤੇ ਜਿਸ ਦਾ ਕਰੈਡਿਟ ਇਹ ਲੈਣਾ ਚਾਹੁੰਦੇ ਹਨ ਫਿਰ ਉਹ ਸਹੀ ਮਾਅਨਿਆਂ ਵਿਚ ਲੈ ਸਕਣ। ਜਦੋਂ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਹ ਗਲ ਕਹੀ ਹੈ

*The following motion was moved by Sardar Kirpal Singh Dhillon and seconded by Acharya Prithvi Singh Azad on 1st April 1977 :—
That an Address be presented to the Governor in the following terms :—
'That the Members of this House assembled in this Session are deeply grateful to the Governor for the Address which he has been pleased to deliver to the House on the 28th March, 1977.'

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਕਿ ਸਰਕਾਰ ਨੇ ਐਗਰੀਕਲਚਰ ਦੀ ਪੈਦਾਵਾਰ ਵਧਾਈ ਹੈ ਅਤੇ ਇਸ ਦਾ ਕਰੈਡਿਟ ਇਸ ਸਰਕਾਰ ਨੂੰ ਜਾਂਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਸਰਕਾਰ ਨੂੰ ਡਿਸਕਰੈਡਿਟ ਜਾਂਦਾ ਹੈ। ਇਸ ਦੇ ਬਾਰੇ ਮੈਂ ਅੱਗੇ ਚਲ ਕੇ ਦੱਸਾਂਗਾ। ਜੇ ਸਰਕਾਰ ਕਿਸਾਨ ਲਈ ਕੁਝ ਥੋੜਾ ਬਹੁਤ ਕਰ ਦਿੰਦੀ ਜਿਹੜਾ ਕਿ ਉਸ ਨੂੰ ਕਰਨਾ ਚਾਹੀਦਾ ਸੀ ਉਸ ਦਾ ਅਗਰ ਇਹ 5 ਪ੍ਰਤੀਸ਼ਤ ਵੀ ਕਰ ਦਿੰਦੀ ਤਾਂ ਅੱਜ ਹਿੰਦੁਸਤਾਨ ਵਿਚ ਤਾਂ ਕੀ ਸਾਰੀ ਦੁਨੀਆ ਵਿਚ ਪੰਜਾਬ ਦਾ ਕਿਸਾਨ ਸਿਰ ਕਢ ਕੇ ਕਹਿ ਸਕਦਾ ਸੀ ਕਿ ਅਸੀਂ ਹਰ ਗਲ ਦਾ ਰਿਕਾਰਡ ਤੋੜ ਦਿੱਤਾ ਹੈ।

ਇੱਕ ਆਵਾਜ਼: ਤੁਸੀਂ ਵਾਂਢੇ ਗਏ ਹੋਏ ਸੀ ?

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਉਹ ਵੀ ਮੈਂ ਦਸ ਦਿੰਦਾ ਹਾਂ। ਇਸੇ ਕਰਕੇ ਮੈਂ ਉਧਰੋਂ ਇੱਧਰ ਆਇਆ ਹਾਂ।

**ਸ਼੍ਰੀ ਪ੍ਰੇਮ ਗੁਪਤਾ** ** ** **

**Mr. Speaker**: This is no point of order. (*Interruption*)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਚੇਅਰਮੈਨ ਸਾਹਿਬ, ਪੰਜਾਬ ਦੇ ਕਿਸਾਨ ਨੂੰ ਤੱਰਕੀ ਕਰਨ ਵਾਸਤੇ ਬੜੇ ਆਦਾਰੇ ਹਨ, ਜੇ ਉਨ੍ਹਾਂ ਅਦਾਰਿਆਂ ਰਾਹੀਂ ਕਿਸਾਨ ਦੀ ਤੱਰਕੀ ਕੀਤੀ ਜਾਵੇ ਤਾਂ ਉਸ ਦੀ ਬੇਹਦ ਤੱਰਕੀ ਹੋ ਸਕਦੀ ਹੈ। ਹੁਣ ਜੇ ਮੈਂ ਇੱਕਲੇ ਇੱਕਲੇ ਅਦਾਰੇ ਦਾ ਨਾਮ ਲਵਾਂ ਤਾਂ ਮੇਰਾ ਖਿਆਲ ਹੈ ਕਿ ਇਸ ਤੇ ਬਹੁਤ ਸਾਰਾ ਸਮਾਂ ਲਗੇਗਾ। (ਵਿਘਨ) ਮੈਨੂੰ ਹੋਰ ਸਬਜੈਕਟ ਛੇੜਨ ਦੀ ਜ਼ਿਆਦਾ ਗੁੰਜਾਇਸ਼ ਨਹੀਂ ਹੋਵੇਗੀ। (ਵਿਘਨ)

**ਸਰਦਾਰ ਪ੍ਰਿਥੀਪਾਲ ਸਿੰਘ**: ਚੇਅਰਮੈਨ ਸਾਹਿਬ, ਅਗਰ ਐਜੂਕੇਸ਼ਨ ਮਨਿਸਟਰ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਤੁਸੀਂ ਕਹਿ ਲੈਣ ਦਿਉ, ਤੁਸੀਂ ਰੋਕਦੇ ਕਿਉਂ ਹੋ ? (ਵਿਘਨ)

**ਸ਼੍ਰੀ ਸਭਾਪਤੀ**: ਅਗਰ ਮਨਿਸਟਰ ਸਾਹਿਬ ਕੁਝ ਕਹਿਣ ਲਈ ਉਠਣਗੇ ਤਾਂ ਇਸ ਦੇ ਬਾਰੇ ਚੇਅਰ ਨੇ ਦੇਖਣਾ ਹੈ। (ਵਿਘਨ)

**ਸਿਖਿਆ ਮੰਤਰੀ**: (ਸ਼੍ਰੀ ਗੁਰਮੇਲ ਸਿੰਘ) : ਚੇਅਰਮੈਨ ਸਾਹਿਬ, ਅਗਰ ਤੁਸੀਂ ਮੈਨੂੰ ਇਜਾਜ਼ਤ ਦਿਉ ਤਾਂ ਮੈਂ ਜੋ ਗੁਪਤਾ ਸਾਹਿਬ ਨੇ ਕਿਹਾ ਹੈ ਉਸ ਬਾਰੇ ਦੱਸ ਦੇਵਾਂ। (ਵਿਘਨ) ਚੇਅਰਮੈਨ ਸਾਹਿਬ, ਗੁਪਤਾ ਸਾਹਿਬ ਅਤੇ ਸਰਦਾਰ ਪ੍ਰਿਥੀਪਾਲ ਸਿੰਘ ਜੀ ਮੈਨੂੰ ਮਿਲੇ ਸੀ ਔਰ ਕੁਝ ਯੂਨੀਅਨਜ਼ ਵੀ ਮੈਨੂੰ ਮਿਲੀਆਂ ਸੀ। ਮੈਨੂੰ ਉਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਪ੍ਰਾਈਵੇਟ ਸਕੂਲਾਂ ਦੇ ਜੋ ਟੀਚਰਜ਼ ਦੇ ਗਰੇਡਜ਼ ਹਨ ਉਨ੍ਹਾਂ ਨੂੰ ਗੌਰਮਿੰਟ ਸਕੂਲ ਦੇ ਟੀਚਰਜ਼ ਦੇ ਬਰਾਬਰ ਕੀਤਾ ਜਾਵੇ। ਕੁਝ ਪੋਸਟਾਂ ਵੀ ਦਿੱਤੀਆਂ ਜਾਣ ਕਿਉਂਕਿ 1967 ਤੋਂ ਬਾਅਦ ਸਟੂਡੈਂਟਸ ਵਧੇ ਹਨ। ਬਚਿੱਆਂ ਦੀ ਸਟਰੈਂਥ ਵੱਧੀ ਹੈ ਤੇ ਪ੍ਰਾਈਵੇਟ ਸਕੂਲਾਂ ਨੂੰ ਪੋਸਟਾਂ ਦਿੱਤੀਆਂ ਜਾਣ। ਹੋਰ ਵੀ ਕਾਂਗਰਸ ਐਮ. ਐਲ. ਏਜ਼. ਵਲੋਂ ਡੈਪੂਟੇਸ਼ਨਜ਼ ਮਿਲਾਏ ਗਏ ਹਨ। ਪੰਜਾਬ ਸਰਕਾਰ ਨੇ ਇਕ ਕਮੇਟੀ ਬਣਾਈ ਹੈ। ਅਸੀਂ ਕਮੇਟੀ ਵਾਲੇ ਪਿਛਲੇ ਚੰਦੇ ਦਿਨਾਂ ਤੋਂ ਵੇਰੀਅਸ ਯੂਨੀਅਨਜ਼ ਨਾਲ ਨੈਗੋਸ਼ੀਏਸ਼ਨਜ਼ ਕਰ ਰਹੇ ਹਾਂ। ਮੈਂ ਯਕੀਨ ਦਿਲਾਉਣਾ ਚਾਹੁੰਦਾ ਹਾਂ ਕਿ ਜਿਹੜੀ ਵੀ ਕਿਸੇ ਐਂਪਲਾਈ ਦੀ ਜਾਂ ਟੀਚਰਜ਼ ਦੀ ਕੋਈ ਡਿਮਾਂਡ ਹੈ, ਕਮੇਟੀ ਉਨ੍ਹਾਂ ਨੂੰ ਸੁਣਨ ਤੋਂ ਬਾਅਦ ਫੈਸਲਾ ਕਰੇਗੀ।

---

**Expunged as ordered by the Chair.

**ਸਰਦਾਰ ਸੁਰਜੀਤ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1975 ਵਿਚ ਸੀ. ਐਮ. ਸਾਹਿਬ ਨੇ ਜਿਹੜਾ ਵਾਇਦਾ ਕੀਤਾ ਸੀ, ਉਸ ਦਾ ਕੀ ਬਣਿਆ ?

**ਸਿਖਿਆ ਮੰਤਰੀ :** ਚੇਅਰਮੈਨ ਸਾਹਿਬ, ਪ੍ਰਾਇਮਰੀ ਸਕੂਲ ਟੀਚਰਜ਼, ਹੈਡਮਾਸਟਰਜ਼ ਔਰ ਪ੍ਰਾਈਵੇਟ ਟੀਚਰਜ਼ ਨਾਲ ਸਾਡੀ ਨੈਗੋਸ਼ੀਏਸ਼ਨ ਚਲ ਰਹੀ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ:** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜੇਕਰ ਗਵਰਨਰ ਸਾਹਿਬ ਦੇ ਐਡਰੈਸ ਤੇ ਜੇ ਇਕੱਲਾ ਐਗਰੀਕਲਚਰ ਦੇ ਸਬਜੈਕਟ ਨੂੰ ਲਵਾਂਗਾ ਤਾਂ ਸ਼ਾਇਦ ਮੈਨੂੰ ਉਸ ਦੇ ਲਈ ਵੀ ਟਾਈਮ ਪੂਰਾ ਨਾ ਮਿਲੇ . . . .

**ਸ੍ਰੀ ਸਭਾਪਤੀ:** ਪਾਰਟੀ ਦੀ ਸਟਰੈਂਥ ਮੁਤਾਬਿਕ ਹੀ ਟਾਈਮ ਅਲਾਟ ਹੁੰਦਾ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਮੈਂ ਇਸ ਲਈ ਕਿਹਾ ਹੈ ਕਿ ਇਨ੍ਹਾਂ ਦੇ ਪੁਆਇੰਟ ਆਫ਼ ਆਰਡਰਜ਼ ਘਟਾ ਦਿਉ ।

ਚੇਅਰਮੈਨ ਸਾਹਿਬ, ਕਿਸੇ ਜ਼ਮਾਨੇ ਵਿਚ ਜ਼ਿਮੀਦਾਰਾਂ ਦੀ ਭਲਾਈ ਲਈ ਯੂਨੀਅਨ ਗੌਰਮਿੰਟ ਵਲੋਂ ਇਹ ਫੈਸਲਾ ਹੋਇਆ ਸੀ ਕਿ ਮਾਰਕਿਟ ਕਮੇਟੀਆਂ ਅਤੇ ਮਾਰਕਿਟਿੰਗ ਬੋਰਡ ਬਣਾਏ ਜਾਣ । ਜਿਥੇ ਕਿਸਾਨ ਮੰਡੀਆਂ ਵਿਚ ਆਪਣੀ ਜਿਨਸ ਲੈ ਕੇ ਆਉਂਦੇ ਸੀ ਉਥੇ ਮੰਡੀਆਂ ਬਣਾ ਕੇ ਪੈਸੇ ਇਕੱਠੇ ਕੀਤੇ ਜਾਣ ਅਤੇ ਉਨ੍ਹਾਂ ਦੀ ਭਲਾਈ ਲਈ ਖਰਚ ਕੀਤੇ ਜਾਣ । ਆਹਿਸਤਾ ਆਹਿਸਤਾ ਮਾਰਕਿਟ ਕਮੇਟੀਆ ਨੇ ਤਰੱਕੀ ਕੀਤੀ । ਅੱਜ ਕਿਸਾਨ ਨੇ ਮਿਹਨਤ ਕਰ ਕੇ ਪ੍ਰੋਡਕਸ਼ਨ ਵਧਾਈ, ਹੈ ਰਿਸੋਰਸਿਜ਼ ਵਧਾਏ ਹਨ ਅਤੇ ਜਿਸ ਤੇ ਤਕਰੀਬਨ 32.38 ਕਰੋੜ ਰੁਪਏ ਦੀ ਆਮਦਨ ਹੁੰਦੀਂ ਹੈ । ਚੇਅਰ-ਮੈਨ ਸਾਹਿਬ, ਮੈਂ ਆਈਟਮ ਵਾਰ ਅਰਜ਼ ਕਰਾਂਗਾ ਅਤੇ ਜਿਹੜੀ ਚੀਜ਼ ਦਾ ਕਰੈਡਿਟ ਇਹ ਸਰਕਾਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਲੈਣਾ ਚਾਹੁੰਦੀ ਹੈ, ਮੈਂ ਉਸ ਨਾਲ ਮੁਤਫਿਕ ਨਹੀਂ । ਚੇਅਰਮੈਨ ਸਾਹਿਬ, ਮਾਰਕਿਟ ਕਮੇਟੀਆਂ ਨੇ ਕੁਝ ਚੀਜ਼ਾਂ ਬਣਾਈਆਂ ਸਨ ਅਤੇ ਇਹ ਫੈਸਲਾ ਹੋਇਆ ਸੀ ਕਿ ਉਹ ਚੀਜ਼ਾਂ ਸੱਬਸਿਡਾਈਜ਼ਡ ਰੇਟਸ ਤੇ ਜ਼ਿਮੀਦਾਰਾਂ ਨੂੰ ਦਿੱਤੀਆਂ ਜਾਣਗੀਆਂ। ਮੈਂ ਅਰਜ਼ ਕਰਾਂ ਕਿ ਰੇਟਸ ਸੱਬਸਿਡਾਈਜ਼ਡ ਕਰਨ ਤੋਂ ਬਾਅਦ ਵੀ ਚੀਜ਼ਾਂ ਦਾ ਮੁਲ ਮਾਰਕਿਟ ਨਾਲੋਂ ਵਧਿਆ ਹੋਇਆ ਸੀ । ਬਾਜ਼ਾਰ ਵਿਚ, ਮਾਰਕਿਟ ਵਿਚ ਕੋਈ ਚੀਜ਼ ਇੱਕ ਰੁਪਏ ਦੀ ਮਿਲਦੀ ਹੈ ਤਾਂ ਇਨ੍ਹਾਂ ਦੀ ਸੱਬਸਿਡਾਈਜ਼ਡ ਪ੍ਰਾਈਸ ਇੱਕ ਰੁਪਿਆ ਦੱਸ ਪੈਸੇ ਸੀ । ਚੇਅਰਮੈਨ ਸਾਹਿਬ, ਇਨ੍ਹਾਂ ਦੇ ਬਿਨਜ਼ , ਸਪਰੇ ਪੰਪਸ, ਸੀਡ ਡਰਿਲਜ਼, ਗਰੇਡਰਜ਼ , ਛਾਨਣੇ ਆਦਿ ਜ਼ਿਮੀਦਾਰਾਂ ਨੂੰ ਸੱਬਸਿਡਾਈਜ਼ਡ ਰੇਟਸ ਤੇ ਦੇਣੇ ਸਨ। ਮੈਂ ਪਿੰਡ ਨਿਹਾਲਸਿੰਘਵਾਲਾ ਦਾ ਰਹਿਣ ਵਾਲਾ ਹਾਂ ਉਥੇ 24 ਗੇਜ ਦੀ ਚੱਦਰ ਦੇ ਬਿਨ ਬਣਾਏ ਗਏ । ਫਰੀਦਕੋਟ ਅਤੇ ਕੋਟਕਪੂਰਾ ਵਿਚ ਵੀ ਲੋਹਾਰ ਅਤੇ ਮਿਸਤਰੀਆਂ ਨੇ ਬਿਨਜ਼ ਬਣਾਏ ਅਤੇ ਉਨ੍ਹਾਂਤੋਂ ਲੈ ਕੇ ਉਥੇ ਦੀਆਂ ਮਾਰਕਿਟ ਕਮੇਟੀਆਂ ਸੱਬਸਿਡਾਈਜ਼ਡ ਰੇਟਸ ਤੇ ਜ਼ਿਮੀਦਾਰਾਂ ਨੂੰ ਬਿਨਜ਼ ਦਿੱਤੇ । ਮੈਂ ਅਰਜ਼ ਕਰਾਂ ਕਿ ਨਿਹਾਲ ਸਿੰਘ ਵਾਲਾ ਵਿਚ 10 ਕੁਇੰਟਲ ਕਪੈਸਟੀ ਦਾ ਬਿਨ 271 ਰੁਪਏ ਵਿਚ ਦਿੱਤਾ ਗਿਆ ਅਤੇ ਕੋਟਕਪੂਰਾ ਵਿਚ 410 ਰੁਪਏ ਅਤੇ ਮੋਗਾ ਵਿਚ 405 ਰੁਪਏ ਦਾ ਦਿੱਤਾ ਗਿਆ । ਚੇਅਰਮੈਨ ਸਾਹਿਬ, ਤੁਸੀਂ ਅੰਦਾਜ਼ਾ ਲਗਾਓ ਕਿ ਇਕ ਚੀਜ਼ ਦਾ ਮੁਲ ਇੱਕ ਥਾਂ ਤੇ 271 ਰੁਪਏ ਅਤੇ ਦੂਸਰੀਆਂ ਥਾਵਾਂ ਤੇ 410 ਰੁਪਏ ਅਤੇ 405 ਰੁਪਏ ਸੀ । ਇਹ ਤਾਂ ਇਕ ਢੋਲ ਬਣਵਾ ਕੇ ਦੇਣਾ ਸੀ , ਕਣਕ ਰੱਖਣ ਲਈ । ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹਦੀ ਸਪਲਾਈ ਵੀ ਨਹੀਂ ਹੋਈ । ਜੇ ਕਿਸੇ ਮਾਰਕਿਟ ਵਿਚ 10 ਲੱਖ ਰੁਪਏ ਦੇ ਢੋਲ ਬਣੇ ਤਾਂ ਉਥੇ ਸਪਲਾਈ ਵਿਚ 5 ਲਖ ਰੁਪਏ ਦੀ ਸ਼ਾਰਟੇਜ ਹੈ ।

ਸਰਦਾਰ ਦਰਬਾਰਾ ਸਿੰਘ : ਪੁਆਇੰਟ ਆਫ਼ ਆਰਡਰ, ਸਰ ।

**Sardar Gurcharan Singh Nihalsinghwala :** Mr. Chairman, the hon. Member cannot raise any point of order now. He can raise it after my speech. (*Interruption*)

ਸਰਦਾਰ ਦਰਬਾਰਾ ਸਿੰਘ : ** ** **

ਸ਼੍ਰੀ ਸਭਾਪਤੀ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

(Sardar Harbans Singh Jalal, while sitting in his seat, made a remark that that was no point of order)

**Mr. Chairman :** This is no point of order.

**Captain Rattan Singh:** Sir, I want your ruling on a point that can anyone give ruling on your behalf?

**Mr. Chairman:** Regarding what?

**Captain Rattan Singh:** Regarding any point raised in the House.

**Mr. Chairman:** Ruling is there. I have given my ruling.

**Captain Rattan Singh:** Whether anyone can give ruling on your behalf ?

**Mr. Chairman:** Any side remarks shall go unattended.

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਚੇਅਰਮੈਨ ਸਾਹਿਬ, ਮੈਂ ਦਸ ਰਿਹਾ ਸੀ ਕਿ ਇੱਕ ਤ ਕੀਮਤ ਦੁਗਣੀ ਲਈ, ਦੂਸਰੇ ਸਪਲਾਈ ਵਿਚ ਸ਼ਾਰਟੇਜ ਹੋਈ । ਇੱਕ ਮਾਰਕਿਟ ਕਮੇਟੀ ਨੇ ਬਿਲ ਪਾਸ ਕਰਵਾ ਲਿਆ ਕਿ ਅਸੀਂ 5 ਲੱਖ ਰੁਪਏ ਦੇ ਬਿਨਜ਼ ਬਣਵਾਏ , ਐਕਚੁਅਲੀ ਬਣੇ ਇੱਕ ਲੱਖ ਰੁਪਏ ਦੇ, ਅਗਰ ਫ਼ਿਜ਼ੀਕਲ ਵੈਰੀਫ਼ਿਕੇਸ਼ਨ ਹੋਵੇ ਤਾਂ ਮੈਂ ਪਕੜਵਾ ਸਕਦਾ ਹਾਂ । ਜ਼ਿਮੀਂਦਾਰਾ ਤੋਂ ਫਰਜ਼ੀ ਅੰਗੂਠੇ ਲਗਵਾਏ ਗਏ ਅਤੇ ਬਿਨਜ਼ ਹੁਣ ਤਕ ਨਹੀਂ ਬਣੇ । ਇਹ ਕਹਿੰਦੇ ਹਨ ਕਿ ਕੋਈ ਬੇਈਮਾਨੀ ਨਹੀਂ ਹੋਈ । ਮੈਂ ਅਰਜ਼ ਕਰਾਂ ਕਿ ਜਿਹੜੀ ਸੀਡ ਡਰਿਲ ਬਜ਼ਾਰ ਵਿਚ 1300 ਰੁਪਏ ਦੀ ਮਿਲਦੀ ਹੈ ਇਨ੍ਹਾਂ ਮਾਰਕਿਟ ਕਮੇਟੀਆਂ ਨੂੰ 80 ਲੱਖ ਰੁਪਏ ਦੀਆਂ ਡਰਿਲਾਂ ਦਿੱਤੀਆਂ ਅਤੇ 2500 ਰੁਪਏ ਇਕ ਡਰਿਲ ਦੀ ਕੀਮਤ ਲਈ ਗਈ ਅਤੇ ਉਹ ਵੀ ਸੱਬਸਿਡਾਈਜ਼ਡ ਰੇਟਸ ਤੇ । ਮੈਂ ਅਰਜ਼ ਕਰਾਂ ਕਿ ਭਾਈ ਤਲਵੰਡੀ ਅਤੇ ਕੋਟਕਪੂਰਾ ਪਿੰਡਾਂ ਲਈ 12 ਲੱਖ ਰੁਪਏ ਦੀਆਂ ਡਰਿਲਾਂ ਬਣਾਈਆਂ ਗਈਆਂ ਸ਼ੋ ਕੀਤੀਆਂ ਗਈਆਂ ਹਨ, ਪਰ ਅਸਲ ਵਿਚ ਖਰੀਦੀਆਂ 50% ਵੀ ਨਹੀਂ ਗਈਆਂ । ਉਥੇ ਵੀ ਸ਼ਾਰਟੇਜ ਆਫ਼ ਸਪਲਾਈ ਹੈ ਅਤੇ ਫਰਜ਼ੀ ਅਗੂੰਠੇ ਲਗਵਾਏ ਗਏ । ਇਸ ਦੀ ਬਜ਼ਾਰ ਵਿਚ 1300/- ਰੁਪਏ ਕੀਮਤ ਹੈ , ਪਰ ਇਹ ਉਸ ਲਈ 2500/- ਰੁਪਏ ਚਾਰਜ ਕਰਦੇ ਹਨ । ਇਸ ਬਾਰੇ ਉਸ ਮੰਡੀ ਤੋਂ ਵੈਰੀਫਾਈ ਕੀਤਾ ਜਾ ਸਕਦਾ ਹੈ ।

ਚੇਅਰਮੈਨ ਸਾਹਿਬ , ਇਥੇ ਹੀ ਬਸ ਨਹੀਂ ਤੁਸੀਂ ਸੁਣ ਕੇ ਹੈਰਾਨ ਹੋਵੋਂਗੇ ਕਿ ਕੋਟਕਪੂਰਾ ਦਾ ਚੇਅਰ-ਮੈਨ ਹੈ ਸਰਦਾਰ ਅਵਤਾਰ ਸਿੰਘ , ਉਸ ਨੇ ਗੋਇਲ ਇੰਡਸਟਰੀ ਦੇ ਨਾਮ ਤੇ 3 ਲਖ ਰੁਪਏ ਦਾ ਠੇਕਾ ਲਿਆ ਹੈ ।

---

**Expunged as ordered by the Chair.

**ਸ੍ਰੀ ਪ੍ਰੇਮ ਗੁਪਤਾ** : ਚੇਅਰਮੈਨ ਸਾਹਿਬ , ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜਾ ਮੈਂਬਰ ਆਪਣੇ ਆਪ ਨੂੰ ਹਾਊਸ ਵਿਚ ਇਥੇ ਡਿਫੈਂਡ ਨਹੀਂ ਕਰ ਸਕਦਾ , ਕੀ ਉਸਦਾ ਨਾਮ ਇਥੇ ਲਿਆ ਜਾ ਸਕਦਾ ਹੈ ?

**Mr. Chairman** : The hon. Member can discuss the office of the Chairman, Marketing Committee.

**ਸਰਦਾਰ ਦਰਬਾਰਾ ਸਿੰਘ** : ਚੇਅਰਮੈਨ ਸਾਹਿਬ , ਮੈਂ ਆਨਰੇਬਲ ਮੈਂਬਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਇਸ ਵੇਲੇ ਗਲਾਂ ਕਰ ਰਹੇ ਹਨ ਪਰ ਇਹ ਤਾਂ ਆਪ ਨਾਲ ਹੀ ਸਨ ।

**ਸ੍ਰੀ ਸਭਾਪਤੀ** : ਇਸ ਕਰਕੇ ਇਨ੍ਹਾਂ ਨੂੰ ਵਾਕਫ਼ੀਅਤ ਜ਼ਿਆਦਾ ਹੈ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਚੇਅਰਮੈਨ ਸਾਹਿਬ ਇਹ ਇਸ ਤਰ੍ਹਾਂ ਕੁਐਸ਼ਚਨ ਨਾ ਕਰਨ, ਮੈਂ ਕਹਿੰਦਾ ਰਿਹਾ ਹਾਂ । ਚੇਅਰਮੈਨ ਸਾਹਿਬ, 3 ਲੱਖ ਰੁਪਏ ਦਾ ਠੇਕਾ ਗੋਇਲ ਇੰਡਸਟਰੀ ਕੋਟਕਪੂਰਾ ਦੇ ਨਾਮ ਉਤੇ ਸੀਡ ਡਰਿਲਾਂ ਦੇ ਲਈ ਦਿੱਤਾ ਹੈ ।

ਚੇਅਰਮੈਨ ਸਾਹਿਬ ਉਥੇ ਦੇ ਵਾਈਸ ਚੇਅਰਮੈਨ ਦਾ ਨਾਂ ਹੈ ਸ੍ਰੀ ਸੋਮ ਦੱਤ। ਇਸ ਸੋਮ ਦੱਤ ਨੇ ਫੈਬਰੀਕੇਟਰਜ਼ ਕਾਂਟ੍ਰੈਕਟ ਕੀਤੇ। ਚੇਅਰਮੈਨ ਸਾਹਿਬ, ਇਹ ਵਾਈਸ—ਚੇਅਰਮੈਨ ਆੜਤੀਆ ਹੈ। ਇਸ ਨੇ ਮਲੋਟ, ਅਬੋਹਰ, ਮਾਨਸਾ, ਮੁਕਤਸਰ,ਮੋਗੇ, ਇਨ੍ਹਾਂ ਮੰਡੀਆਂ ਵਿਚ 20 ਲੱਖ ਰੁਪਏ ਦੇ ਕਾਂਟਰੈਕਟ ਮੈਚਿਊਰ ਕਰਕੇ ਦਿੱਤੇ ਹਨ । ਇਸ ਦੇ ਵਿਚ 50 ਪ੍ਰਤੀਸ਼ਤ ਮਾਲ ਸ਼ਾਰਟ ਸਪਲਾਈ ਵਿਚ ਹੈ । ਉਸ ਏਜੰਸੀ ਦਾ ਨਾਮ ਹੈ ਰਾਇ ਇੰਜੀਨੀਅਰਿੰਗ ਏਜੰਸੀ, ਕੋਟਕਪੂਰਾ । 20 ਲੱਖ ਦੇ ਵਿਚੋਂ 10 ਲੱਖ ਦਾ ਮੁਨਾਫਾ ਕਮਾਇਆ ਹੈ। ਜਿਹੜਾ 10 ਲੱਖ ਦਾ ਮਾਲ ਸਪਲਾਈ ਕੀਤਾ ਹੈ ਉਸ ਵਿਚੋਂ ਵੀ 35%, 40% ਖਾ ਗਏ ਹਨ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਤਾਂ ਨੇੜੇ ਤੇੜੇ ਦਾ ਵੀ ਕੋਈ ਨਹੀ ਛਡਿਆ। ਬੱਲੂਵਾਣਾ ਮਾਰਕਿਟ ਕਮੇਟੀ ਹੈ । ਉਸ ਕਮੇਟੀ ਦਾ ਪਤਾ ਨਹੀ ਚੇਅਰਮੈਨ ਨਹੀਂ ਸੀ ਜਾਂ ਫਿਰ ਅਡਮਨਿਸਟ੍ਰੇਟਿਰ ਲੱਗਾ ਸੀ। ਉਸ ਦਾ ਚਾਰਜ ਕੋਟਕਪੂਰੇ ਵਾਲੀ ਕਮੇਟੀ ਨੂੰ ਦਿੱਤਾ ਗਿਆ । ਕੋਟਕਪੂਰੇ ਵਾਲੀ ਕਮੇਟੀ ਨੇ 1 ਲੱਖ ਰੁਪਏ ਦੇ ਬਿਲਜ਼ ਬੱਲੂਵਾਣਾ ਵਾਲੀ ਕਮੇਟੀ ਨੂੰ ਸਿਰਫ ਲੈ ਦਿੱਤੇ, ਜਗਰਾਉਂ ਦੀ ਫਰਮ ਕੋਲੋਂ। ਇਸ ਫਰਮ ਦਾ ਨਾਂ ਹੈ ਇੰਟਰਨੈਸ਼ਨਲ ਇੰਜਨੀਅਰਿੰਗ ਵਰਕਸ, ਜਗਰਾਉਂ । ਉਸ ਦੇ ਕੋਲੋਂ ਕੋਈ ਚੀਜ਼ ਨਹੀਂ ਲਈ। ਇਕ ਲੱਖ ਰੁਪਏ ਦੇ ਸਿਰਫ ਬਿੱਲ ਲੈ ਕੇ ਬਲੂਵਾਣਾ ਵਾਲੀ ਕਮੇਟੀ ਵਿਚ ਪਾ ਦਿੱਤੇ। ਇਕਲੀ ਇਕੱਲੀ ਆਈਟਮ ਦਾ ਜੇ ਇਹ ਐਫੀਡੈਵਿਟ ਮੰਗਣ ਤਾਂ ਦੇਣ ਨੂੰ ਤਿਆਰ ਹਾਂ। ਕੋਈ ਮਾਲ ਸਪਲਾਈ ਨਹੀਂ ਹੋਇਆ । ਇੱਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ ।

**ਸ੍ਰੀ ਸਭਾਪਤੀ**: ਮਾਸਟਰ ਜੀ ਨਾਲ ਤੁਹਾਡਾ ਬੜਾ ਪਿਆਰ ਜਾਪਦਾ ਹੈ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਚੇਅਰਮੈਨ ਸਾਹਿਬ, ਅਜੇ ਤਾਂ ਹੋਰ ਵੀ ਬਹੁਤ ਜ਼ਿਆਦਾ ਆਉਣਾ ਹੈ । ਚੇਅਰਮੈਨ ਸਾਹਿਬ, ਮੈਂ ਇੱਕ ਮਾਰਕਿਟ ਕਮੇਟੀ ਦੇ ਮੁੱਤਅਲਕ ਅਰਜ਼ ਕਰ ਰਿਹਾ ਹਾਂ ਕਿ 12 ਲੱਖ ਦੀਆਂ ਮਸ਼ੀਨਾਂ ਸਿਰਫ ਬਿਲ ਉਤੇ ਲਈਆਂ ਗਈਆਂ। 6 ਲੱਖ ਦਾ ਮਾਲ ਲਿਆ ਅਤੇ 6 ਲੱਖ ਬਾਕੀ ਦਾ ਸਿਰਫ ਬਿਲ ਬਣਵਾ ਲਿਆ। ਕੁਝ ਐਸੀਆਂ ਸੀਰੀਅਸ ਗਲਾਂ ਹਨ ਜਿਨ੍ਹਾਂ ਦਾ ਦੱਸਣ ਨੂੰ ਜੀਅ ਨਹੀਂ ਕਰਦਾ। ਗਰੇਡਰ ਉਤੇ ਇਕ ਨਵੀਂ ਮੋਟਰ ਲਾ ਕੇ ਇਕ ਨਵਾਂ ਸਿਸਟਮ ਸ਼ੁਰੂ ਕੀਤਾ ਹੈ ਪੈਸੇ ਕਮਾਉਣ ਦਾ। ਇਹ ਦਾਣਿਆਂ ਨੂੰ ਛਾਣਦੀ ਹੈ। ਇਹ ਮੰਡੀਆਂ ਵਿਚ ਮਜਬੂਰਨ ਦਿੱਤੇ ਗਏ। ਇਸ ਦੇ ਪੰਜਾਬ ਵਿਚ ਦੋ ਹੀ ਮੈਨੂਫੈਕਚਰਰਜ਼ ਹਨ। ਇੱਕ ਜਗਰਾਉਂ ਦਾ ਹੈ ਅਤੇ ਇਕ ਕੋਟਕਪੂਰੇ ਦਾ ਹੈ। 80 ਲੱਖ ਰੁਪਏ ਦੇ ਗਰੇਡਰ ਬਣਾਏ ਹਨ। 50 ਫੀ ਸਦੀ ਇਨ ਸ਼ਾਰਟ ਸਪਲਾਈ ਹਨ। 50 ਪ੍ਰਤੀਸ਼ਤ ਦੇ ਬਿੱਲ ਹੀ

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਬਣਾਏ ਹਨ ਅਤੇ 50 ਪ੍ਰਤੀਸ਼ਤ ਦਾ ਮਾਲ ਲਿਆ ਹੈ। ਚੇਅਰਮੈਨ ਸਾਹਿਬ, ਮੈਂ ਇਸ ਦੀ ਕੀਮਤ ਚੈਲਿੰਜ ਕਰਦਾ ਹਾਂ। 2,000 ਰੁਪਏ ਵਿਚ ਮੈਂ ਸਪਲਾਈ ਕਰਨ ਨੂੰ ਤਿਆਰ ਹਾਂ। ਪਰ ਇਹ ਇਸ ਦੇ 4 ਹਜ਼ਾਰ ਰੁਪਏ ਦੇ ਰਹੇ ਹਨ। ਇਕ ਗਰੇਡਰ ਪਿੱਛੇ ਸਿੱਧੇ 1200 ਰੁਪਏ ਮਾਰਕੀਟਿੰਗ ਬੋਰਡ ਨੂੰ ਆਉਂਦੇ ਹਨ। ਤੁਸੀਂ ਹਿਸਾਬ ਲਾਓ, ਕਰੋੜਾਂ ਰੁਪਏ ਦਾ ਗਬਨ ਕੀਤਾ ਗਿਆ ਹੈ।

3.53 p. m | (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਆਈਟਮ ਵਾਰ ਲੈ ਰਿਹਾ ਹਾਂ। ਮਾਰਕਿਟ ਕਮੇਟੀ ਨੇ ਸਬਜ਼ੀ ਦੀ ਖਾਦ ਖਰੀਦਣ ਲਈ ਟੈਂਡਰ ਕਾਲ ਕੀਤੇ। ਇਹ ਪਿਛਲੇ ਸਾਲ 135 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦੀ ਗਈ। ਇਹ ਪਤਾ ਨਹੀਂ ਕਿਥੋਂ ਇਨ੍ਹਾਂ ਨੇ ਲਈ ਤੇ ਕਿਸ ਭਾਅ ਤੇ ਲਈ? ਪਿੱਛਲੇ ਥੋੜੇ ਦਿਨਾਂ ਵਿਚ 10,000 ਕੁਇੰਟਲ ਜੰਤਰ, ਸਬਜ਼ ਖਾਦ ਮਾਰਕੀਟਿੰਗ ਬੋਰਡ, ਪੰਜਾਬ, ਨੇ ਖਰੀਦੀ ਹੈ। ਇਹ ਕਿਥੋਂ ਖਰੀਦੀ ਹੈ ? ਇੱਕ ਪਾਰਟੀ ਹਾਪੜ ਦੀ ਹੈ ਅਤੇ ਇੱਕ ਸਹਾਰਨਪੁਰ ਦੀ ਹੈ। 105 ਰੁਪਏ ਕੁਇੰਟਲ ਦਾ ਟੈਂਡਰ ਆਇਆ ਪਰ 165 ਰੁਪਏ ਕੁਇੰਟਲ ਦੇ ਹਿਸਾਬ ਨਾਲ ਇਨ੍ਹਾਂ ਨੇ ਖਰੀਦਿਆ ਹੈ। ਪਿਛਲੇ ਸਾਲ ਇਹ 135 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦਿਆ ਸੀ ਤੇ ਇਸ ਵਾਰੀ 165 ਰੁਪਏ ਕੁਇੰਟਲ ਦੇ ਹਿਸਾਬ ਨਾਲ ਖਰੀਦਿਆ ਹੈ। ਸਪੀਕਰ ਸਾਹਿਬ, ਹੋਰ ਲੈ ਲਓ। ਜ਼ਮੀਨ ਵਿਚ ਤੱਤ ਘੱਟ ਗਏ ਹਨ। ਜ਼ਿੰਕ ਦੀ ਕਮੀ ਹੈ। ਸਪੀਕਰ ਸਾਹਿਬ, ਅਸਲ ਜ਼ਿੰਕ ਜ਼ਮੀਨ ਨੂੰ ਪੂਰੀ ਤਾਕਤ ਦੇਣ ਵਾਸਤੇ 21% ਚਾਹੀਦਾ ਹੈ। ਪੰਜਾਬ ਵਿਚ 5 % ਤੋਂ ਲੈ ਕੇ 10 ਪ੍ਰਤੀਸ਼ਤ ਜ਼ਿੰਕ ਜ਼ਮੀਨ ਵਿਚ ਹੈ। ਮਾਰਕੀਟਿੰਗ ਬੋਰਡ ਨੇ, ਮਾਰਕਿਟ ਕਮੇਟੀਆਂ ਨੇ ਸ਼ੰਭੂ ਨਾਥ ਐਂਡ ਸੰਨਜ਼, ਅੰਮ੍ਰਿਤਸਰ ਤੋਂ ਇਹ ਖਰੀਦਿਆ। ਇਕ ਕਮੇਟੀ ਦਾ ਇਮਾਨਦਾਰ ਚੇਅਰਮੈਨ ਆਪਣੀ ਮਾਰਕਿਟ ਕਮੇਟੀ ਲਈ ਜ਼ਿੰਕ ਖਰੀਦਣ ਵਾਸਤੇ ਇਨ੍ਹਾਂ ਕੋਲ ਚਲਾ ਗਿਆ। ਉਨ੍ਹਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਭਾਅ ਤਾਂ ਲਾਵਾਂਗੇ 1800 ਰੁਪਏ ਕੁਇੰਟਲ ਪਰ ਅਸੀਂ ਤੁਹਾਨੂੰ 2150 ਰੁਪਏ ਕੁਇੰਟਲ ਦੀ ਰਸੀਦ ਦੇਵਾਂਗੇ ਕਿਉਂਕਿ ਸਾਰੇ ਪੰਜਾਬ ਵਿਚ ਅਸੀਂ ਇਸੇ ਹੀ ਭਾਅ ਤੇ ਸਪਲਾਈ ਕਰਦੇ ਹਾਂ।

**ਸਰਦਾਰ ਪ੍ਰਿਥੀਪਾਲ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀ ਹੈ।

**ਸਰਦਾਰ ਦਰਬਾਰਾ ਸਿੰਘ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ** ** **

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, ਇਹ ਅਨਪਾਰਲੀਮੈਂਟਰੀ ਗੱਲ ਕਰ ਰਹੇ ਹਨ।

**ਸ੍ਰੀ ਸਪੀਕਰ** : ਇਹ ਰਿਮਾਰਕਸ ਅੱਛੇ ਟੇਸਟ ਵਿਚ ਨਹੀਂ, ਇਸ ਲਈ ਇਹ ਐਕਸਪੰਜ ਕਰ ਦਿੱਤੇ ਜਾਣ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੈਂ ਵਿਦਡਰਾ ਕਰ ਲੈਂਦਾ ਹਾਂ

**ਸ੍ਰੀ ਸਪੀਕਰ** : ਠੀਕ ਹੈ ਜੀ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ**: ਸਪੀਕਰ ਸਾਹਿਬ, ਉਸ ਇਮਾਨਦਾਰ ਚੇਅਰਮੈਨ ਨੂੰ ਕਿਹਾ ਕਿ ਅਸੀਂ ਤੈਨੂੰ ਰਸੀਦ 2150 ਰੁਪਏ ਕੁਇੰਟਲ ਦੇ ਹਿਸਾਬ ਨਾਲ ਦਿਆਂਗੇ ਪਰ ਲਵਾਂਗੇ 1 800

**Expunged as ordered by the Chair

ਰੁਪਏ ਇਕ ਕੁਇੰਟਲ ਦੇ। ਇਹ ਸੰਭੂ ਨਾਥ ਐਂਡ ਸੰਨਜ਼ ਫਰਮ ਹੈ ਅੰਮ੍ਰਿਤਸਰ ਦੀ, ਮਾਸਟਰ ਜੀ ਨੋਟ ਕਰ ਲੈਣ। ਸ਼ਾਇਦ ਇਨਕੁਆਇਰੀਆਂ ਕਰਵਾਉਣੀਆਂ ਪੈਣ। ਸਪੀਕਰ ਸਾਹਿਬ, ਇੱਥੇ ਹੀ ਬਸ ਨਹੀ, 16 ਤਰੀਕ ਨੂੰ ਵੋਟਾਂ ਪੈਣੀਆਂ ਸਨ। 14 ਤਰੀਕ ਨੂੰ ਚ ਅਰਮੈਨ ਮਾਰਕੀਟਿੰਗ ਬੋਰਡ ਮਿਸਟਰ ਸੋਬਤੀ ਨੇ ........

**Mr. Speaker:** According to rule 93, "no allegations of defamatory or incriminatory nature shall be made by a member against any person unless a member has given intimation atleast one clear day in advance to the Speaker and also to the Minister concerned. Please don't name.

**Sardar Gurcharan Singh Nihal Singh wala :** I will not name. But I can name the office.

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰ ਰਹੇ ਹਨ। ਸੰਭੂ ਨਾਥ ਐਂਡ ਸੰਨਜ਼, ਅੰਮ੍ਰਿਤਸਰ ਦੀ ਫਰਮ ਤਾਂ ਕਈ ਸਾਲ ਹੋ ਗਏ ਹਨ, ਬੰਦ ਹੋ ਗਈ ਹੈ।

**ਸ੍ਰੀ ਸਪੀਕਰ :** ਤੁਸੀਂ ਇਸ ਗਲ ਦੇ ਬਾਰੇ ਬਾਅਦ ਵਿਚ ਪ੍ਰਿਵਿਲਿਜ ਮੋਸ਼ਨ ਲੈ ਆਉਣਾ ਕਿ ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਨਾਂ ਨਹੀਂ ਲਵਾਂਗਾ। ਚੇਅਰਮੈਨ ਮਾਰਕੀਟਿੰਗ ਬੋਰਡ 14 ਤਰੀਕ ਨੂੰ ਕੋਟਕਪੂਰੇ ਗਏ। ਫੇਬਰੀਕੇਟਰ ਇੱਕਠੇ ਕੀਤੇ ਗਏ। 6 ਲੱਖ ਰੁਪਏ ਦੀਆਂ ਚੀਜ਼ਾਂ ਦੇ ਆਰਡਰ ਪਲੇਸ ਕੀਤੇ ਅਤੇ ਉਨ੍ਹਾਂ ਤੋਂ 1.60 ਲੱਖ ਰੁਪਏ ਅਡਵਾਂਸ ਲੈ ਲਏ ਅਤੇ ਕਿਹਾ ਕਿ ਤੁਹਾਨੂੰ 20 ਤਰੀਕ ਤੋਂ ਬਾਅਦ ਕੰਮ ਅਲਾਟ ਕਰਾਂਗੇ। ਉਨ੍ਹਾਂ ਨੂੰ ਕਿਹਾ ਗਿਆ ਕਿ ਸਾਨੂੰ ਹੁਣ ਪੈਸੇ ਦੇ ਦਿਉ ਕਿਉਂਕਿ ਅਸੀਂ ਕਿਸੇ ਕੈਂਡੀਡੇਟ ਦੀ ਇਲੈਕਸ਼ਨ ਵਿਚ ਮੱਦਦ ਕਰਨੀ ਹੈ। ਇਸ ਲਈ ਇਹ ਪੈਸੇ ਉਨ੍ਹਾਂ ਤੋਂ ਵਸੂਲ ਕੀਤੇ ਗਏ।

ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ, ਮਾਸਟਰ ਜੀ ਵੀ ਬੈਠੇ ਹਨ ਉਹ ਮੇਰੇ ਨਾਲ ਇਤਫਾਕ ਕਰਨਗੇ, ਕਿ ਸਾਬਕਾ ਚੇਅਰਮੈਨ ਸਾਹਿਬ ਨੇ ਤਕਰੀਬਨ 70—80 ਲੱਖ ਰੁਪਏ ਦੇ ਸਪਰੇ ਪੰਪ ਖਰੀਦੇ। ਉਸ ਪੰਪ ਦੀ ਕੀਮਤ ਕੀ ਸੀ? 326 ਰੁਪਏ ਅਤੇ ਇਸ ਪੰਪ ਨੂੰ 326 ਰੁਪਏ ਵਿਚ ਕੋਈ ਨਹੀਂ ਸੀ ਲੈਂਦਾ। ਇਨ੍ਹਾਂ ਨੇ ਉਸ ਪੰਪ ਨੂੰ ਸਬਸਿਡਾਇਜ਼ ਕੀਤਾ ਅਤੇ 163 ਰੁਪਏ ਵਿਚ ਦੇਣਾ ਕੀਤਾ। ਕਿਸੇ ਮਾਰਕਿਟ ਕਮੇਟੀ ਦੇ ਗੋਡਾਊਨ ਖੁਲ੍ਹਵਾ ਕੇ ਵੇਖ ਲਵੋ, ਇਨ੍ਹਾਂ ਪੰਪਾਂ ਦੇ ਢੇਰ ਲੱਗੇ ਹੋਣਗੇ।

**ਸ੍ਰੀ ਸਪੀਕਰ :** ਤੁਹਾਡੀ ਪਾਰਟੀ ਦਾ ਟਾਈਮ ਤਾਂ ਪੂਰਾ ਹੋ ਗਿਆ ਹੈ, ਹੁਣ ਖ਼ਤਮ ਕਰੋ ਜੀ। 5 ਮਿੰਟ ਹੋਰ ਲੈ ਲਵੋ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ :** ਸਪੀਕਰ ਸਾਹਿਬ, ਕਿੰਨੇ ਤਾਂ ਪੁਆਇੰਟ ਆਫ ਆਰਡਰ ਹੋਏ ਹਨ, ਕਿੰਨੀ ਗੜਬੜ ਹੋਈ ਅਤੇ ਇਸ ਕਰਕੇ ਮੇਰਾ ਟਾਈਮ ਪੂਰਾ ਨਹੀ ਹੋਇਆ। Speaker Sahib, it is not fair that you are not giving time to me. ਤੁਸੀਂ ਮੈਨੂੰ ਇਸ ਸਬਜੈਕਟ ਬਾਰੇ ਪੂਰੀ ਗਲ ਨਹੀਂ ਕਰਣ ਦੇਣੀ, ਮੈਂ ਬਾਕੀ ਸਬਜੈਕਟਸ ਨੂੰ ਕਦੋਂ ਛੋੜਾਂਗਾ ਮੈਨੂੰ ਪੂਰਾ ਟਾਈਮ ਦੇਵੋ, ਮੇਰੇ ਨਾਲ ਧੱਕਾ ਕਿਉਂ ਕਰਦੇ ਹੋ? ਮੈਂ ਮਾੜੀਆਂ ਗੱਲਾਂ ਤਾਂ ਨਹੀਂ ਕਰ ਰਿਹਾ।

**ਸ੍ਰੀ ਸਪੀਕਰ :** ਕੋਈ ਧੱਕਾ ਨਹੀ, ਹੋਰ ਆਨਰੇਬਲ ਮੈਂਬਰਜ਼ ਨੇ ਵੀ ਕੰਟਰੀਬਿਊਟ ਕਰਨਾ ਹੈ, ਡਿਸਕਸ਼ਨ ਵਿਚ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਉਹ ਪੰਪ ਕਿਸੇ ਨੇ 163 ਰੁ: ਵਿਚ ਵੀ ਨਹੀਂ ਲਿਆ ਅਤੇ ਮਾਰਕਿਟ ਕਮੇਟੀਆਂ ਦੇ ਗੋਡਾਊਨਜ਼ ਭਰੇ ਪਏ ਹਨ ਅਤੇ ਮਾਸਟਰ ਜੀ ਮੇਰੇ ਨਾਲ ਇਸ ਗਲ ਨਾਲ ਇਤਫਾਕ ਕਰਨਗੇ ਅਤੇ ਇਹ ਚੀਜ਼ ਉਨਾਂ ਦੀ ਨਾਲਿਜ ਵਿਚ ਹੈ। ਇਸ ਦੇ ਵਿਚ 3 ਲੱਖ ਰੁਪਿਆ ਕਮਾਇਆ ਗਿਆ ਸੀ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਮੇਰੇ ਨਾਲਜ ਵਿਚ ਨਹੀਂ ਹੈ, ਜਿਹੜੇ ਵੀ ਐਲੀਗੇਸ਼ਨਜ਼ ਹਨ, ਤੁਸੀਂ ਮੈਨੂੰ ਲਿਖ ਕੇ ਦੇ ਦੇਵੋ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਅੱਛਾ ਜੀ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਦਵਾਈ ਡਾਈਮੈਕਿਰਿਨ ਹੈ, ਜਿਹੜੀ ਕਿ ਨਰਮੇ ਤੇ ਸਪਰ ਹੁੰਦੀ ਹੈ। ਹਾੜ੍ਹੀ ਅਜੇ ਵਢੀ ਨਹੀਂ ਗਈ ਸੀ ਅਤੇ ਨਰਮਾ ਅਜੇ ਬੀਜਿਆ ਨਹੀਂ ਗਿਆ ਸੀ। ਲੇਕਿਨ ਮੁਲਕ ਵਿਚ ਕਿਉਂਕਿ ਹਾਲਾਤ ਬੜੀ ਤੇਜ਼ੀ ਨਾਲ ਬਦਲ ਰਹੇ ਸਨ, ਇਸ ਕਰਕੇ 9 ਲੱਖ ਰੁਪਏ ਦੀ ਦਵਾਈ ਖਰੀਦੀ ਗਈ ਅਤੇ 30 ਪ੍ਰਤੀਸ਼ਤ ਉਸ ਤੇ ਕਮਿਸ਼ਨ ਲਿਆ ਅਤੇ ਪੈਸਾ ਕਮਾਇਆ ਗਿਆ। ਮੈਂ ਇਸ ਗੱਲ ਨੂੰ ਚੈਲਿੰਜ ਕਰਦਾ ਹਾਂ ਕਿ ਮੈਂ ਇਹ ਦਵਾਈ 25 ਪ੍ਰਤੀਸ਼ਤ ਘੱਟ ਕੀਮਤ ਤੇ ਲੈ ਕੇ ਦੇ ਸਕਦਾ ਸੀ। (ਵਿਘਨ) I do not give way. ਇਕ ਅੰਮ੍ਰਿਤਸਰ ਮਾਰਕਿਟ ਕਮੇਟੀ ਦਾ ਚੇਅਰਮੈਨ ਹੈ। ਉਸ ਚੇਅਰਮੈਨ ਨੇ ਪਿਛਲੇ ਦੋ ਮਹੀਨਿਆਂ ਦੇ ਵਿਚ 25 ਲੱਖ ਰੁਪਏ ਦੇ ਆਰਡਰਜ਼ ਪਲੇਸ ਕੀਤੇ ਹਨ ਅਤੇ ਇਸ ਵਿਚੋਂ 10 ਲੱਖ ਰੁਪਿਆ ਉਸ ਨੇ ਖਾਧਾ ਹੈ ਜਿਸ ਦੇ ਕਿ ਸਰੀਹਨ ਸਬੂਤ ਨਜ਼ਰ ਆ ਰਹੇ ਹਨ। ਉਥੇ ਉਸ ਨੂੰ ਖੁਲ੍ਹੀ ਛੁੱਟੀ ਦਿੱਤੀ ਹੋਈ ਹੈ ਕਿ ਜਿੰਨਾ ਵੀ ਤੂੰ ਕਮਾ ਸਕਦਾ ਹੈ, ਕਮਾ ਲੈ। ਸੈਕਟਰੀ, ਮਾਰਕਿਟ ਕਮੇਟੀ, ਅੰਮ੍ਰਿਤਸਰ, ਨੇ ਪਿਛਲੇ ਦੋ ਮਹੀਨਿਆਂ ਵਿਚ 20 ਲੱਖ ਦੇ ਆਰਡਰਜ਼ ਪਲੇਸ ਕੀਤੇ ਹਨ ਅਤੇ 40 ਪ੍ਰਤੀਸ਼ਤ ਕਮਿਸ਼ਨ ਉਸ ਉਤੇ ਲਿਆ ਗਿਆ ਹੈ। ਸਪੀਕਰ ਸਾਹਿਬ, ਸਰਦਾਰ ਗੁਰਦਰਸ਼ਨ ਸਿੰਘ, ਨਿਹਾਇਤ ਇਮਾਨਦਾਰ ਹਨ ਅਤੇ ਮੈਂ ਉਨ੍ਹਾਂ ਨੂੰ ਮੰਨਦਾ ਹਾਂ ਕਿ ਉਹ ਅੱਛੇ ਆਦਮੀ ਹਨ ਅਤੇ ਉਨ੍ਹਾਂ ਦੀ ਆਪਣੀ ਜਾਇਦਾਦ ਵੀ ਹੈ। ਪਿਛਲੇ ਸਾਲ ਅਸੀਂ ਸੁਣਦੇ ਰਹਿੰਦੇ ਸੀ........ .. ..

**ਸ੍ਰੀ ਸਪੀਕਰ** : ਗਵਰਨਰ ਸਾਹਿਬ ਦੇ ਐਡਰੈਸ ਤੇ ਕੁੱਝ ਬੋਲ ਲਵੋ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਂ ਐਗਰੀਕਲਚਰ ਤੇ ਬੋਲ ਰਿਹਾ ਹਾਂ। ਐਗਰੀਕਲਚਰ ਨਾਲ ਵੀ ਤਾਂ ਗਵਰਨਰ ਦਾ ਐਡਰੈਸ ਤਾਲੁੱਕ ਰਖਦਾ ਹੈ। ਸਪੀਕਰ ਸਾਹਿਬ, ਸਰਦਾਰ ਗੁਰਦਰਸ਼ਨ ਸਿੰਘ ਪੰਜਾਬ ਦੇ ਕਿਸਾਨਾਂ ਦੀ ਜਿਨਸ ਦੇ ਕਸਟੋਡੀਅਨ ਸਨ ਅਤੇ ਇਨ੍ਹਾਂ ਨੂੰ ਵੇਖਣਾ ਚਾਹੀਦਾ ਸੀ ਕਿ ਕਿਸਾਨਾਂ ਨੂੰ ਜਿਨਸ ਦਾ ਪੂਰਾ ਭਾਅ ਮਿਲੇ ਅਤੇ ਨਾਲ ਸਾਡੀਆਂ ਚੀਜ਼ਾਂ ਬਾਹਰ ਵੀ ਜਾਂਦੀਆਂ ਹਨ। ਇਸ ਬਾਰੇ ਇਕ ਕਮੇਟੀ ਬਣਾਈ ਗਈ ਸੀ। ਮੈਂ ਇਹ ਕਹਿ ਸਕਦਾ ਹਾਂ ਕਿ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਰਿਕਾਰਡ ਵਿਚ ਕਣਕ ਸਕੈਂਡਲ ਬਾਰੇ 30ਲੱਖ ਰੁਪਏ ਦੀਆਂ ਜਿਹੜੀਆਂ ਰਸੀਦਾਂ ਕੱਟੀਆਂ ਗਈਆਂ, ਉਸ ਦੇ ਉਲਟ 70 ਲੱਖ ਰੁਪਿਆ ਆਇਆ ਜਿਹੜਾ ਕਿ ਵਜ਼ੀਰ ਸਾਹਿਬਾਨ ਕੋਲ ਹੈ। 5 ਰੁਪਏ ਬੋਰੀ ਦਿੱਤੀ ਗਈ। ਜੇ ਮੈਂ ਇਸ ਬਾਰੇ ਗਲਤ ਹੋਵਾਂ ਤਾਂ ਮੈਂ ਗੁਨਾਹਗਾਰ ਹਾਂ, 30 ਲੱਖ ਰੁਪਏ ਦਾ ਇੰਦਰਾਜ਼ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਰਜਿਸਟਰਾਂ ਵਿਚ ਹੋਇਆ ਹੋਇਆ ਹੈ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗਲ ਹੈ ਕਿ ਇਹ ਬੰਬੇ ਤੇ ਬੰਗਲੌਰ ਦੇ ਵਿਉਪਾਰੀਆਂ ਨੂੰ ਰਿਸ਼ਵਤ ਦੇ ਸਕਦੇ ਹਨ, ਇਹ ਹੈ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਕੰਮ.. ....... (ਵਿਘਨ)

**ਸ੍ਰੀ ਸਪੀਕਰ** : ਤੁਹਾਨੂੰ ਅੱਧਾ ਘੰਟਾ ਹੋ ਗਿਆ ਹੈ, ਹੁਣ ਵਾਈਂਡ ਅਪ ਕਰੋ ਜੀ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਤੁਸੀਂ ਮੈਨੂੰ ਬੋਲਣ ਨਹੀਂ ਦਿੰਦੇ, ਮੈਂ ਤਿੰਨ ਗੱਲਾਂ ਕਰਾਂਗਾ। ਦੋ ਮਿੰਟ ਮੈਨੂੰ ਹੋਰ ਦੇਵੋ ਜੀ। ਮੈਂ ਖ਼ਤਮ ਕਰ ਦੇਵਾਂਗਾ।

ਉਪ-ਮੰਤਰੀ, ਸਿੰਚਾਈ ਤੇ ਬਿਜਲੀ (ਚੌਧਰੀ ਬਲਰਾਮ) : ਸਪੀਕਰ ਸਾਹਿਬ, ਬੜੇ ਸੀਰੀਅਸ ਐਲੀਗੇਸ਼ਨਜ਼ ਲਗਾਏ ਜਾ ਰਹੇ ਹਨ ਅਤੇ ਇਹ ਸਬਸਟਾਂਸ਼ੀਏਟ ਹੋਣੇ ਚਾਹੀਦੇ ਹਨ।

ਸ੍ਰੀ ਸਪੀਕਰ : ਤੁਸੀਂ ਪ੍ਰਿਵਿਲਿਜ ਮੋਸ਼ਨ ਦੇਵੋ, ਅਗਰ ਨਾ ਸਾਬਤ ਹੋ ਸਕੇ ਤਾਂ ਐਕਸ਼ਨ ਲਿਆ ਜਾਵੇਗਾ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਚੌਧਰੀ ਸਾਹਿਬ, ਬਹੁਤ ਵੱਡੇ ਜ਼ਿਮੀਦਾਰ ਹਨ

ਸ੍ਰੀ ਸਪੀਕਰ : ਪੰਜ ਮਿੰਟ ਤਾਂ ਹੋਰ ਹੋ ਗਏ, ਤੁਸੀਂ ਵਾਈਂਡ ਅਪ ਕਰੋ ਜੀ ਹੁਣ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਸਪੀਕਰ ਸਾਹਿਬ, ਮੈਨੂੰ ਬੋਲਣ ਨਹੀਂ ਦਿੰਦੇ, 7 ਫੁਟੇ ਬੰਦੇ ਵਿਚ ਖੜ੍ਹੇ ਹੋ ਜਾਂਦੇ ਹਨ। ਇਕ ਪੰਜਾਬ ਦਾ ਬਹੁਤ ਵੱਡਾ ਅਹੁਦੇਦਾਰ ਹੈ... ... ... ..

**Deputy Minister, Irrigation and Power (Chaudhri Bal Ram)**: As Members of the Cabinet, we have joint responsibility. While he was in the Cabinet, it was his duty to point out all these things and now we have taken objection to this. If we know certain things, we must point out. We are answerable to the House and to the people.

**Sardar Gurcharan Singh Nihalsinghwala** : I have given several things in writing and those are lying in Master Ji's file. I am a citizen of Punjab and I know it.

ਸ੍ਰੀ ਸਪੀਕਰ : ਘਰ ਕਾ ਭੇਤੀ ਲੰਕਾ ਢਾਏ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਸਾਡੇ ਪੰਜਾਬ ਦੇ ਇਕ ਬਹੁਤ ਵੱਡੇ ਅਹੁਦੇਦਾਰ, ਲੁਧਿਆਣੇ ਦੀ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦੇ ਜਨਰਲ ਸੈਕਟਰੀ ਹਨ। ਉਨ੍ਹਾਂ ਬਾਰੇ ਮੈਂ ਇਥੇ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ। ਉਸ ਜਨਰਲ ਸੈਕਟਰੀ ਦੀ 54 ਲੱਖ ਰੁਪਏ ਦੀ ਜਾਇਦਾਦ ਹੈ ਅਤੇ ਇਸ ਦੀ ਇਨਕੁਆਇਰੀ ਕਰਾਈ ਜਾਣੀ ਚਾਹੀਦੀ ਹੈ।

ਇਕ ਆਵਾਜ਼ : ਜਿਹੜਾ ਆਦਮੀ ਹਾਊਸ ਵਿਚ ਨਾ ਹੋਵੇ, ਉਸ ਤੇ ਐਲੀਗੇਸ਼ਨਜ਼ ਨਹੀਂ ਲਗਾਏ ਜਾ ਸਕਦੇ।

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਮੈਂ ਨਾਂ ਤਾਂ ਨਹੀਂ ਲਿਆ, ਚਾਰ ਜਨਰਲ ਸੈਕਟਰੀਜ਼ ਹਨ। ਇਸ ਬਾਰੇ ਇਨਕੁਆਇਰੀ ਵੀ ਮਾਰਕ ਹੋ ਗਈ ਸੀ ਲੇਕਿਨ ਰੋਕ ਦਿੱਤੀ ਗਈ ਕਿਉਂਕਿ ਇਲੈਕਸ਼ਨਜ਼ ਤੇ ਅਸਰ ਪੈਣਾ ਸੀ ਅਤੇ ਮੈਨੂੰ ਉਮੀਦ ਹੈ ਕਿ ਇਸ ਚੀਜ਼ ਦੀ ਹੁਣ ਦੀ ਸਰਕਾਰ ਵੀ ਇਨਕੁਆਇਰੀ ਕਰੇਗੀ। ਇਸ ਬਾਰੇ ਤਫਸੀਲ ਦਾ ਮੈਂ ਇਹ ਪੇਪਰ ਟੇਬਲ ਤੇ ਲੇ** ਕਰਦਾ ਹਾਂ।

ਸ੍ਰੀ ਸਪੀਕਰ : ਇਹ ਪੇਪਰ ਮੇਰੇ ਕੋਲ ਭੇਜ ਦਿਤਾ ਜਾਵੇ, ਮੈਂ ਉਸ ਨੂੰ ਵੇਖ ਲਵਾਂਗਾ।

---

**The permission to place the paper on the Table having been refused, the paper was returned to the Member concerned.

**Sardar Darbara Singh :** Mr. Speaker, under the rules, this paper cannot be laid on the Table.

**Mr. Speaker :** It has not been laid on the Table of the House. I have got the paper and I will examine it.

ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ : ਇਕ ਪੰਜਾਬ ਦਾ ਡਿਵੈਲਪਮੈਂਟ ਆਫ ਸੀਡ ਦਾ ਕੰਮ ਹੈ.... .....

ਸ੍ਰੀ ਸਪੀਕਰ : ਤੁਸੀਂ ਹੁਣ ਤਸ਼ਰੀਫ ਰਖੋ ਜੀ, ਤੁਸੀਂ ਦੋ ਮਿੰਟ ਕਹੇ ਸੀ, ਤੁਸੀਂ ਬੜਾ ਟਾਈਮ ਲੈ ਲਿਆ ਹੈ ।

ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ : ** **

**Mr. Speaker :** It is an aspersion on the Chair. It should not be recorded. ਇਕ ਮਿੰਟ ਵਿਚ ਖਤਮ ਕਰੋ ।

ਕੈਪਟਨ ਰਤਨ ਸਿੰਘ : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਤੋਂ ਜਿਹੜੀ ਐਸਪਰਸ਼ਨ ਹੋਈ ਹੈ, ਉਹ ਤਾਂ ਉਹ ਵਾਪਿਸ ਲੈ ਲੈਣਗੇ । ਪਰ ਜੇ ਉਨ੍ਹਾਂ ਨੂੰ ਹੁਣ ਟਾਈਮ ਨਾ ਦਿੱਤਾ ਗਿਆ ਤਾਂ ਉਹ ਕਹਿਣਗੇ ਕਿ ਅਸੀਂ ਦੱਸ ਨਹੀਂ ਸਕੇ । ਇਸ ਵਾਸਤੇ ਟਾਈਮ ਉਨ੍ਹਾਂ ਨੂੰ ਬੇਸ਼ਕ ਦੇ ਦੇਣਾ ਚਾਹੀਦਾ ਹੈ ।

ਚੌਧਰੀ ਦਰਸ਼ਨ ਸਿੰਘ : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਸ ਵੇਲੇ ਗਵਰਨਰ ਸਾਹਿਬ ਦੇ ਐਡਰੈਸ ਤੇ ਡਿਸਕਸ਼ਨ ਹੋ ਰਹੀ ਹੋਵੇ ਤਾਂ ਜੇ ਆਫੀਸ਼ਿਅਲ ਕਪੈਸਿਟੀ ਵਿਚ ਕੋਈ ਮਿਸ—ਕੰਡਕਟ ਹੋਵੇ ਜਾਂ ਮਿਸ—ਡੀਡ ਹੋਵੇ, ਜਿਸ ਵਿਚ ਸਰਕਾਰ ਦਾ ਪੈਸਾ ਲਗਿਆ ਹੋਵੇ that could be discussed, that could be criticised. ਪਰ ਜੇ ਕੋਈ ਇਥੇ ਸਟੇਟ ਦੇ ਕਿਸੇ ਇੰਡੀਵਿਜੁਅਲ ਦੀ ਗੱਲ ਕਰਦਾ ਹੈ ਤਾਂ ਉਹ ਨਹੀਂ ਕਰ ਸਕਦਾ । ਤੁਸੀਂ ਕਿਹਾ ਹੈ ਕਿ ਮੈਂ ਐਗਜ਼ਾਮਿਨ ਕਰ ਲਵਾਂਗਾ ।

**Mr. Speaker :** He cannot. I have taken the paper. I will examine it.

**Chaudhri Darshan Singh :** In what capacity it could be examined ?

**Mr. Speaker :** I can examine.

**Chaudhri Darshan Singh :** Under what you rule can examine ? If you examine, the freedom of the individuals will be endangered .

**Mr. Speaker :** I can examine.

ਚੌਧਰੀ ਦਰਸ਼ਨ ਸਿੰਘ : ਜੇ ਇਸ ਤਰ੍ਹਾਂ ਦੇ ਸਾਰੇ ਕੇਸ ਐਗਜ਼ਾਮਿਨ ਕਰੋਗੇ ਤਾਂ ਸਟੇਟ ਦੇ ਕਿੰਨੇ ਹੀ ਕੇਸ ਇਥੇ ਆ ਜਾਣਗੇ । ਮੈਂ ਕਹਿੰਦਾ ਹਾਂ ਕਿ ਜਿਥੇ ਪਬਲਿਕ ਮਨੀ ਇਨਵਾਲਵਡ ਨਾ ਹੋਵੇ, ਉਹ ਇਥੇ ਡਿਸਕਸ ਨਹੀਂ ਕੀਤਾ ਜਾਣਾ ਚਾਹੀਦਾ ।

**Mr. Speaker :** I fully agree with your remarks.

---

**Not recorded as ordered by the Chair.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਕਈ ਗੱਲਾਂ ਗੈਰ ਕਾਨੂੰਨੀ ਹੋਈਆਂ ਹਨ। ਇਕ ਰੂਲ ਹੈ ਕਿ ਜੇ ਕਿਸੇ ਨੂੰ ਆਨ ਡੈਪੂਟੇਸ਼ਨ ਭੇਜਣਾ ਹੋਵੇ ਤਾਂ ਉਸ ਦੀ ਕਨਸੈਂਟ ਜ਼ਰੂਰੀ ਚਾਹੀਦੀ ਹੈ ਪਰ ਹੇਰਾਫਰੀ ਕਰਕੇ ਇਨ੍ਹਾਂ ਨੇ ਇਕ ਅਫਸਰ ਨੂੰ ਮਾਰਕੀਟਿੰਗ ਬੋਰਡ ਵਿਚ ਡੈਪੂਟੇਸ਼ਨ ਤੇ ਭੇਜ ਦਿੱਤਾ ਅਤੇ ਉਸ ਦੀ ਕੰਨਸੈਂਟ ਨਹੀਂ ਲਈ ਗਈ। ਸ਼ਰਤ ਇਹ ਹੁੰਦੀ ਹੈ ਕਿ ਜੇ ਕਿਸੇ ਨੂੰ ਡੈਪੂਟੇਸ਼ਨ ਤੇ ਭੇਜਿਆ ਜਾਵੇ ਤਾਂ ਉਸ ਦੀ ਕਨਸੈਂਟ ਲੈਣੀ ਪੈਂਦੀ ਹੈ ਅਤੇ ਇੱਕ ਸਾਲ ਦੇ ਬਾਅਦ ਉਹ ਵਾਪਿਸ ਆ ਜਾਂਦਾ ਹੈ। ਜਦੋਂ ਉਹ ਅਫਸਰ ਵਾਪਿਸ ਆਇਆ ਤਾਂ ਉਸ ਦਾ ਰਿਕਾਰਡ ਖਰਾਬ ਕਰ ਦਿੱਤਾ ਗਿਆ ਅਤੇ ਉਸ ਨੂੰ ਚਾਰਜ ਨਹੀਂ ਲੈਣ ਦਿੱਤਾ ਗਿਆ। ਦਫਤਰ ਨੂੰ ਤਾਲਾ ਲਾ ਦਿੱਤਾ ਗਿਆ। ਇਸ ਵਿਚ ਇਕ ਤਾਂ ਉਸ ਨੂੰ ਚਾਰਜ ਦੇਣ ਤੋਂ ਇਨਕਾਰ ਕੀਤਾ ਗਿਆ ਦੂਜਾ ਮਾਰਕੀਟਿੰਗ ਬੋਰਡ ਦੇ ਇਕ ਬੰਦੇ ਨੂੰ ਜਿਹੜਾ ਉਸ ਤੋਂ ਜੂਨੀਅਰ ਸੀ ਉਸ ਨੂੰ ਡਬਲ ਚਾਰਜ ਦੇ ਕੇ ਉਥੇ ਬਿਠਾ ਦਿੱਤਾ। (ਘੰਟੀ) ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੰਦੇ, ਜੇ ਤੁਸੀਂ ਮੈਨੂੰ ਟਾਈਮ ਦੇਵੋ ਤਾਂ ਮੈਂ ਤੁਹਾਨੂੰ ਇਸ ਤਰ੍ਹਾਂ ਦੇ ਜ਼ੁਲਮ ਦਸਾਂ ਜਿਹੜੇ ਕਿ ਹੁੰਦੇ ਰਹੇ ਹਨ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਇਹ ਬਿਲਕੁਲ ਗਲਤ ਹੈ ਅਤੇ ਬੇਬੁਨਿਆਦ ਹੈ। ਕੋਈ ਆਦਮੀ ਬਗੈਰ ਕਨਸੈਂਟ ਦੇ ਨਹੀਂ ਭੇਜਿਆ ਗਿਆ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਇਹ ਬਿਲਕੁਲ ਦਰੁਸਤ ਹੈ। ਮੈਂ ਇਸ ਵਾਸਤੇ ਚੈਲਿੰਜ ਕਰਦਾ ਹਾਂ। (ਘੰਟੀ) ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਦੇਵੋ। ਮੈਂ ਤੁਹਾਨੂੰ ਦਸਦਾ ਹਾਂ ਕਿ ਸੀਡ ਡਿਵੈਲਪਮੈਂਟ ਕਾਰਪੋਰੇਸ਼ਨ ਦਾ ਸਿੱਧਾ ਸਬੰਧ ਸਰਕਾਰ ਦੇ ਖਜ਼ਾਨੇ ਨਾਲ ਹੁੰਦਾ ਹੈ। ਮੈਂ ਦਸਦਾ ਹਾਂ ਕਿ ਕਿਸ ਤਰ੍ਹਾਂ ਸਰਕਾਰ ਦਾ ਪੈਸਾ ਇਸਤੇਮਾਲ ਹੁੰਦਾ ਰਿਹਾ ਹੈ। ਇਕ ਪਾਰਟੀ ਨੂੰ 30 ਲੱਖ ਜਿਪਸਮ ਦਾ ਆਰਡਰ ਦੇ ਦਿੱਤਾ, ਮਲੌਰ ਜਿਸ ਦਾ ਟੈਂਡਰ ਸਭ ਤੋਂ ਲੋਐਸਟ ਸੀ ਉਸ ਨੂੰ ਇਗਨੋਰ ਕੀਤਾ ਗਿਆ, ਕੈਮਰਾ ਟਾਕ ਕਰਕੇ 3 ਲੱਖ ਦੀ ਹੇਰਾ ਫੇਰੀ ਉਸ ਪਾਰਟੀ ਨਾਲ ਕਰ ਲਈ। (ਘੰਟੀ) ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੰਦੇ otherwise I would have told you in detail. I** place the paper on the Table of the House.

**Mr. Speaker**: I do not allow you to place the paper on the Table of the House

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਜਿਹੜਾ ਆਦਮੀ ਇਨ੍ਹਾਂ ਦਾ ਹਿੱਸੇਦਾਰ ਸੀ ਉਸ ਨੂੰ ਟੈਂਡਰ ਨਹੀਂ ਦਿੱਤਾ, ਇਸ ਕਰਕੇ ਇਹ ਕਹਿ ਰਹੇ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਂ ਚੈਲਿੰਜ ਕਰਦਾ ਹਾਂ। ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਮੈਨੂੰ ਵੀ ਬੁਲਾ ਲੈਣ ਔਰ ਮਾਸਟਰ ਜੀ ਨੂੰ ਵੀ ਬੁਲਾ ਲੈਣ ਅਤੇ ਗੱਲ ਕਰ ਲੈਣ ਜੇ ਮੈਂ ਝੂਠ ਬੋਲਦਾ ਹੋਵਾਂ। ਮੈਂ ਪ੍ਰਮਾਤਮਾ ਨੂੰ ਹਾਜ਼ਰ ਨਾਜ਼ਰ ਸਮਝਕੇ ਕਹਿੰਦਾ ਹਾਂ ਕਿ ਇਸ ਵਿਚ 3 ਲੱਖ ਦੀ ਹੇਰਾ ਫੇਰੀ ਕੀਤੀ ਗਈ ਹੈ।

**ਸ੍ਰੀ ਗੁਰਦਿਆਲ ਸੈਣੀ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ੍ਰੀ ਹੰਸ ਰਾਜ ਸ਼ਰਮਾ ਜੀ ਲੋਕਲ ਬਾਡੀਜ਼ ਦੇ ਮਨਿਸਟਰ ਆ ਗਏ ਹਨ, ਇਨ੍ਹਾਂ ਨੇ ਅੱਜ ਇੱਕ ਅਨਾਊਂਸਮੈਂਟ ਕਰਨੀ ਸੀ......

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ। ਇਕ ਪਾਸੇ ਸਪੀਚ ਹੋ ਰਹੀ ਹੈ। ਨਿਹਾਲ ਸਿੰਘ ਵਾਲਾ ਜੀ, ਤੁਸੀਂ ਵੀ ਹੁਣ ਖਤਮ ਕਰੋ। ਤੁਸੀਂ ਕਾਫੀ ਟਾਈਮ ਲੈ ਲਿਆ ਹੈ। ਤੁਸੀਂ 3.35 ਤੇ ਬੋਲਣਾ ਸ਼ੁਰੂ ਕੀਤਾ ਸੀ ਔਰ ਹੁਣ 4.15 ਹੋ ਗਏ ਹਨ। ਤੁਸੀਂ ਹੁਣ ਖਤਮ ਕਰੋ।

** The permission to place the paper on the Table having been refused, the paper was returned to the member concerned.

**ਸਰਦਾਰ ਗੁਰਚਰਨ** ਸਿੰਘ ਨਿਹਾਲਸਿੰਘਵਾਲਾ : ਸਪੀਕਰ ਸਾਹਿਬ, ਤੁਸੀਂ ਮੈਨੂੰ 15 ਮਿੰਟ ਬੋਲਣ ਦਿਉ ਜੀ । ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ** ** ਜਿਸ ਨੂੰ ਮਾਈਗਰੇਟ ਕਰਕੇ ਪਾਕਿਸਤਾਨ ਭੇਜ ਦਿੱਤਾ ਸੀ ।

**ਸ੍ਰੀ ਸਪੀਕਰ** : ਜਿਹੜਾ ਇਨ੍ਹਾਂ ਨੇ ਨਾਂ ਲਿਆ ਹੈ ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਉਸ ਦੀ ਬਾਅਦ ਵਿਚ ਡੈਥ ਹੋ ਗਈ । ਉਸ ਦੀ 51 ਮਰਲੇ ਬਹੁਤ ਕੀਮਤੀ ਜ਼ਮੀਨ ਸੀ । ਉਸ ਦੀ ਇਹ ਪ੍ਰਾਪਰਟੀ ਇਨ੍ਹਾਂ ਨੇ ਆਪਣੀ ਬਣਾ ਲਈ ਅਤੇ ਉਥੇ ਇਕ ਪੋਲਟਰੀ ਫਾਰਮ ਬਣਾ ਦਿੱਤਾ (ਘੰਟੀ) ਸਪੀਕਰ ਸਾਹਿਬ, ਮੈਨੂੰ ਟਾਈਮ ਦੇਵੋ ਤਾਂ ਮੈਂ ਤੁਹਾਨੂੰ ਦਸਾਂ ।

**ਸ੍ਰੀ ਸਪੀਕਰ** : ਜਿਸ ਵੇਲੇ ਬਜਟ ਤੇ ਬਹਿਸ ਹੋਵੇ ਉਸ ਵੇਲੇ ਬੋਲ ਲੈਣਾ । ਹੁਣ ਤੁਸੀਂ ਵਾਈਂਡ ਅਪ ਕਰੋ ।

**ਆਪੋਜ਼ੀਸ਼ਨ ਵਲੋਂ ਇੱਕ ਆਵਾਜ਼** : ਸਾਡਾ ਵੀ ਟਾਈਮ ਇਨ੍ਹਾਂ ਨੂੰ ਦੇ ਦਿਓ ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਪਹਿਲੇ ਇਕ ਘੰਟਾ ਲੈ ਚੁੱਕੇ ਹਨ । ਹੁਣ 45 ਮਿੰਟ ਇਹ ਬੋਲ ਚੁੱਕੇ ਹਨ । ਤੁਸੀਂ ਬਜਟ ਤੇ ਬੋਲ ਲੈਣਾ । ਹੁਣ ਤੁਸੀਂ ਖਤਮ ਕਰੋ ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੇਰੇ ਨਾਲ ਇਨਸਾਫ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਹਾਊਸ ਦੇ 100 ਮੈਂਬਰਜ਼ ਦੇ ਕਰੀਬ ਹਨ । ਸਾਰਿਆਂ ਨੂੰ ਟਾਈਮ ਦੇਣਾ ਹੈ । ਤੁਸੀਂ ਕਾਫੀ ਟਾਈਮ ਲੈ ਚੁੱਕੇ ਹੋ । ਹੁਣ ਮੈਂ ਤੁਹਾਨੂੰ ਅਲਾਓ ਨਹੀਂ ਕਰਾਂਗਾ । ਤੁਸੀਂ ਬਜਟ ਤੇ ਫਿਰ ਬੋਲ ਲੈਣਾ । ਤੁਹਾਡੇ ਨਾਲ ਬੇਇਨਸਾਫੀ ਨਹੀਂ ਹੋ ਰਹੀ ।

## WALK-OUT

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਮੇਰੇ ਨਾਲ ਬੇਇਨਸਾਫੀ ਹੋਈ ਹੈ, ਇਸ ਲਈ ਮੈਂ **ਵਾਕ** ਆਊਟ ਕਰਦਾ ਹਾਂ । In protest I walk out.

**ਸ੍ਰੀ ਸਪੀਕਰ** : ਤੁਸੀ 45 ਮਿੰਟ ਲੈ ਚੁੱਕੇ ਹੋ, ਅਜੇ ਵੀ ਤੁਹਾਡੇ ਨਾਲ ਬੇਇਨਸਾਫੀ ਹੈ ਤਾਂ I am sorry.

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਸਦਨ ਤੋਂ ਬਾਹਰ ਚਲੇ ਗਏ )

## PERSONAL EXPLANATION BY AGRICULTURE AND FORESTS MINISTER

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ ) : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ **ਐਕਸਪਲੇਨੇਸ਼ਨ** । ਮੈਨੂੰ ਕਿਸੇ ਚੀਜ਼ ਦਾ ਪਤਾ ਨਹੀਂ ਹੈ । ਮੈਨੂੰ ਸ਼ਿਕਾਇਤ ਲਿਖ ਕੇ ਇਨ੍ਹਾਂ ਨੇ ਦਿਤੀ **ਸੀ** ਪ੍ਰ (ਵਿਘਨ)

## WALK--OUT

**ਸਰਦਾਰ ਸੁਰਿੰਦਰ** ਸਿੰਘ **ਕੈਰੋਂ** : ਸਪੀਕਰ ਸਾਹਿਬ, ਤੁਸੀਂ ਮੇਰੀ ਪਾਰਟੀ ਦੇ ਆਦਮੀ ਨੂੰ ਟਾਈਮ ਨਹੀਂ ਦਿੱਤਾ ਹੈ, ਇਸ ਕਰਕੇ **ਮੈਂ** ਵੀ ਵਾਕ ਆਉਟ ਕਰਦਾ ਹਾਂ ।

**(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਸੁਰਿੰਦਰ ਸਿੰਘ ਕੈਰੋਂ ਸਦਨ ਤੋਂ ਬਾਹਰ ਚਲੇ ਗਏ ।)**

**Not recorded as ordered by the Chair.

**ਸ੍ਰੀ ਸਪੀਕਰ** : ਤੁਹਾਡੀ ਪਾਰਟੀ ਦੇ ਮੈਂਬਰ ਨੂੰ 15 ਮਿੰਟ ਦੀ ਜਗ੍ਹਾ 45 ਮਿੰਟ ਦੇ ਦਿੱਤੇ ਹਨ।

---

## PERSONAL EXPLANATION BY AGRICULTURE AND FORESTS MINISTER *(Resumption)*

**ਖੇਤੀਬਾੜੀ ਅਤੇ ਜੰਗਲਾਤ ਮੰਤਰੀ :** (ਮਾਸਟਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਇਨ੍ਹਾਂ ਨੇ ਕੁੱਝ ਸ਼ਕਾਇਤਾਂ ਲਿਖ ਕੇ ਦਿੱਤੀਆਂ ਸਨ। ਇਹ ਤਕਰੀਬਨ ਦੋ ਮਹੀਨੇ ਹੋ ਗਏ ਹਨ। ਮੈਂ ਇਸ ਦੀ ਇੱਕ ਵੱਡੇ ਸੱਕਤਰੇਤ ਦੇ ਅਫਸਰ ਦੇ ਕੋਲੋਂ ਇਨਕੁਆਇਰੀ ਕਰਵਾ ਰਿਹਾ ਹਾਂ ਅਤੇ ਇਸ ਦੀ ਰਿਪੋਰਟ ਹਾਲੇ ਨਹੀਂ ਆਈ ਹੈ । ਇੱਕ ਇਨ੍ਹਾਂ ਨੇ ਸੀਡ ਕਾਰਪੋਰੇਸ਼ਨ ਦੇ ਮੁਤਲਕ ਕਿਹਾ ਹੈ । ਸੀਡ ਕਾਰਪੋਰੇਸ਼ਨ ਦੇ ਟੈਂਡਰ ਮੰਗਵਾਏ ਗਏ। ਇਨ੍ਹਾਂ ਟੈਂਡਰਾਂ ਦੇ ਵਿੱਚੋਂ ਇਕ ਇਨ੍ਹਾਂ ਦੇ ਇੱਕ ਆਦਮੀ ਦਾ ਸੀ। ਕਾਰਪੋਰੇਸ਼ਨ ਦੇ ਚੇਅਰਮੈਨ ਨੇ ਟੈਂਡਰ ਨਹੀਂ ਦਿੱਤਾ ਹੈ । ਕਿਸੇ ਪ੍ਰਾਈਵੇਟ ਪਾਰਟੀ ਦੇ ਕੋਲੋਂ ਜਿਪਸਮ ਨਹੀਂ ਲਿਆ ਗਿਆ। ਇਹ ਗੌਰਮਿੰਟ ਆਫ ਇੰਡੀਆ ਦੇ ਕੋਲੋਂ ਜਿਹੜੀ ਸਰਕਾਰੀ ਏਜੰਸੀ ਹੈ, ਦੇ ਰਾਹੀਂ ਲਿਆ ਹੈ। ਉਨ੍ਹਾਂ ਤੋਂ 2—3 ਰੁਪਏ ਘੱਟ ਰੇਟ ਤੇ ਜਿਪਸਮ ਲਿਆ ਹੈ। ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਲੱਖਾਂ ਰੁਪਏ ਦੀ ਗੱਲ ਕੀਤੀ ਹੈ, ਇਸ ਦੀ ਇਨਕੁਆਇਰ ਕਰਵਾ ਕੇ ਦੱਸ ਦਿਆਂਗਾ। ਜਿਥੇ 5—7 ਲੱਖ ਦੀ ਗੱਲ ਹੋਵਗੀ ਉਥੇ 80 ਲੱਖ ਦੀ ਕਰ ਗਏ ਹਨ। ਜਿਹੜੀਆਂ ਇਨ੍ਹਾਂ ਨੇ ਗੱਲਾਂ ਕੀਤੀਆਂ ਹਨ, ਉਨ੍ਹਾਂ ਦਾ ਜਵਾਬ ਮੈਂ ਜਾਂ ਚੀਫ ਮਨਿਸਟਰ ਸਾਹਿਬ ਗਵਰਨਰ ਸਾਹਿਬ ਦੇ ਐਡਰੈਸ ਵਿਚ ਹੀ ਦੇਵਾਂਗੇ। ਇਨ੍ਹਾਂ ਦੀ ਮਾਲਵੇ ਦੇ ਆਦਮੀਆਂ ਨਾਲ ਦੁਸ਼ਮਣੀ ਹੈ ਤਾਂ ਉਹ ਹਾਊਸ ਦੇ ਵਿੱਚ ਨਾ ਕੱਢਣ ।

## STATEMENT BY MINISTER

**ਵਿੱਤ ਮੰਤਰੀ** (**ਸ੍ਰੀ ਹੰਸ ਰਾਜ ਸ਼ਰਮਾ**) : ਸਪੀਕਰ ਸਾਹਿਬ, ਹਾਊਸ ਟੈਕਸ ਦੇ ਬਾਰੇ ਕਾਫੀ ਦੇਰ ਤੋਂ ਕੁਝ ਮੈਂਬਰ ਸਾਹਿਬਾਨ ਨੇ ਕੁਝ ਮੰਗਾਂ ਕੀਤੀਆਂ ਸਨ। ਇਸ ਕੰਮ ਲਈ ਇਕ ਕਮੇਟੀ ਚੀਫ ਮਨਿਸਟਰ ਸਾਹਿਬ ਨੇ ਬਣਾਈ ਸੀ ਜਿਸ ਦੇ ਵਿਚ ਮੁਖਤਲਿਫ ਹਾਊਸ ਦੇ ਮੈਂਬਰ ਸ਼ਾਮਲ ਸਨ। ਇਸ ਕਮੇਟੀ ਦੇ ਮੈਂਬਰਾਂ ਦੇ ਨਾਂ ਸਰਦਾਰ ਪ੍ਰਿਥੀਪਾਲ ਸਿੰਘ, ਸ੍ਰੀ ਪ੍ਰਤਾਪ ਚੰਦ ਭੰਡਾਰੀ, ਸ੍ਰੀ ਸਰਦਾਰੀ ਲਾਲ ਕਪੂਰ, ਸ੍ਰੀ ਵਿੱਸ਼ਵਾ ਮਿੱਤਰ ਸੇਖੜੀ, ਚੌਧਰੀ ਰਾਮ ਸਿੰਘ, ਸਰਦਾਰ ਸਾਧੂ ਸਿੰਘ ਅਤੇ ਸ੍ਰੀ ਕੇਸ਼ੋ ਰਾਮ ਗੋਇਲ ਆਦਿ, ਨੇ ਇਸ ਕਮੇਟੀ ਦੀਆਂ ਮੀਟਿੰਗਾਂ ਕੀਤੀਆਂ। ਇਸ ਕਮੇਟੀ ਦੀਆਂ ਜਿਹੜੀਆਂ ਸਿਫਾਰਸ਼ਾਂ ਹਨ ਉਹ ਅਸੀਂ ਮੰਨੀਆਂ ਹਨ। ਇਸ ਬਾਰੇ ਮੈਂ ਐਲਾਨ ਕਰਨਾ ਚਾਹੁੰਦਾ ਹਾਂ ਕਿ ਅਸੀਂ ਜਿਹੜੀਆਂ ਰੈਂਟਲ ਬਿਲਡਿੰਗਾਂ ਦਿੱਤੀਆਂ ਹੋਈਆਂ ਹਨ, ਉਥੇ ਜਿਹੜਾ ਐਕਚੁਅਲ ਰੈਂਟ ਹੋਵੇਗਾ ਉਹ 10 ਪ੍ਰਤੀਸ਼ਤ ਰੈਂਟ ਲਿਵੈ ਲਊ ਤੇ ਲਗੇਗਾ। ਦੂਸਰਾ ਜਿਹੜੇ ਸੈਲਫ ਆਕੂਪਾਈਡ ਹਾਊਸਿਜ਼ ਹਨ, ਜਿਥੇ ਮਾਲਕ ਮਕਾਨ ਆਪ ਖੁਦ ਰਹਿੰਦਾ ਹੈ ਤਾਂ ਕੁਝ ਵੀ ਨਹੀਂ ਲਵਾਂਗੇ। ਉਸ ਦਾ ਹਾਊਸ ਟੈਕਸ ਮਾਫ ਕਰ ਦਿੱਤਾ ਹੈ। ਹੁਣ ਤੀਸ ਕਮਰਸ਼ੀਅਲ ਅਤੇ ਇੰਡਸਟਰੀਅਲ ਅਦਾਰੇ ਹਨ, ਉਨ੍ਹਾਂ ਤੇ ਜਿਹੜਾ ਪਹਿਲਾਂ ਟੈਕਸ ਸੀ ਉਹੀ ਰਹੇਗ ਯਾਨੀ ਸਟੇਟਸਕੋ ਹੀ ਰਹੇਗਾ। ਇਹ 15 ਪ੍ਰਤੀਸ਼ਤ ਵਾਲਾ ਹੀ ਰਹੇਗਾ। ਚੌਥਾ ਜਿਹੜੇ ਵਿਧਵਾ ਅਤੇ ਐਕਸ ਸਰਵਿਸਮੈਨ ਅਤੇ ਫਰੀਡਮ ਫਾਈਟਰਜ਼ ਹਨ, ਉਨ੍ਹਾਂ ਨੂੰ ਜਿਹੜੀਆਂ ਪਹਿਲੇ ਰਿਆਇਤਾਂ ਚਲ ਰਹੀਆਂ ਹਨ ਉਹ ਹੀ ਰਹਿਣਗੀਆਂ। ਉਹ ਰਿਆਇਤਾਂ ਜਾਰੀ ਰਹਿਣਗੀਆਂ।

## RESUMPTION OF DISCUSSION ON GOVERNOR'S ADDRESS

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ) : ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਨੇ ਭਾਸ਼ਨ ਦਿੱਤਾ ਹੈ ਔਰ ਜਿਹੜਾ ਰੈਜ਼ੋਲਿਊਸ਼ਨ ਇੱਥੇ ਪਾਸ ਕੀਤਾ ਗਿਆ ਹੈ, ਮੈਂ ਉਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਦੱਸਿਆ ਹੈ ਕਿ ਪੰਜਾਬ ਨੇ ਹਰ ਖੇਤਰ ਵਿਚ ਕਿਤਨੀ ਤੱਰਕੀ ਕੀਤੀ ਹੈ। ਇਸ ਵਿਚ ਦਸਿਆ ਹੈ ਕਿ 20—ਨੁਕਾਤੀ ਆਰਥਿਕ ਪ੍ਰੋਗਰਾਮ ਬਾਰੇ ਪੰਜਾਬ ਸਰਕਾਰ ਨੇ ਕੀ ਕੁਝ ਕੀਤਾ ਹੈ। ਸਲਾਨਾ ਯੋਜਨਾ ਲਈ ਰਕਮ ਜੋ ਕਿ 1976-77 ਵਿਚ 123.24 ਕਰੋੜ

[ਸ੍ਰੀ ਸਰਦਾਰੀ ਲਾਲ ਕਪੂਰ]

ਰੁਪਏ ਸੀ ਇਸ ਨੂੰ ਵੱਧਾ ਕੇ ਸਾਲ 1977—78 ਲਈ 130.45 ਕਰੋੜ ਰੁਪਏ ਸਰਕਾਰ ਕਰਨ ਦਾ ਇਰਾਦਾ ਰਖਦੀ ਹੈ। ਇਹ ਰਕਮ 1976—77 ਦੇ ਮੁਕਾਬਲੇ 7 ਕਰੋੜ ਰੁਪਏ ਜ਼ਿਆਦਾ ਹੈ। ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ 1974—75 ਵਿਚ 126.50 ਕਰੋੜ ਰੁਪਏ ਦੇ ਯੋਜਨਾਗਤ ਉਪਬੰਧ ਦੇ ਮੁਕਾਬਲੇ ਤੇ 137.06 ਕਰੋੜ ਰੁਪਏ ਖਰਚ ਕੀਤੇ ਗਏ ਸਨ ਅਤੇ ਇਸੇ ਤਰ੍ਹਾਂ ਹੀ 1975—76 ਦੇ ਵਿਚ 163.46 ਕਰੋੜ ਰੁਪਏ ਦੇ ਮੁਕਾਬਲੇ ਤੇ 167.23 ਕਰੋੜ ਰੁਪਏ ਖਰਚ ਕੀਤੇ ਗਏ ਸਨ। ਇਸ ਤੋਂ ਪਤਾ ਲਗਦਾ ਹੈ ਕਿ ਪੰਜਾਬ ਨੇ ਕਿਤਨੀ ਤੱਰਕੀ ਕੀਤੀ ਹੈ। ਇਕ ਪੰਜਾਬੀ ਦੀ ਔਸਤਨ ਆਮਦਨੀ ਇਸ ਵੇਲੇ ਸਾਰੇ ਹਿੰਦੁਸਤਾਨ ਵਿਚੋਂ ਵੱਧ ਹੈ । ਇਹ 1973—74 ਵਿੱਚ ਜੀ-ਪ੍ਰਤੀ ਆਮਦਨ ਚਾਲੂ ਕੀਮਤਾਂ ਦੇ ਹਿਸਾਬ ਨਾਲ 1393 ਰੁਪਏ ਤੋਂ ਵੱਧ ਕੇ ਸਾਲ 1974—75 ਵਿਚ 1498 ਰੁਪਏ ਹੋ ਗਈ ਸੀ। 1975—76 ਵਿਚ 1498 ਰੁਪਏ ਤੋਂ ਵੱਧ ਕੇ 1543 ਰੁਪਏ ਹੋ ਗਈ ਸੀ। ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਜੀ-ਪ੍ਰਤੀ ਆਮਦਨੀ ਦੇਸ਼ ਵਿਚ ਸਭ ਨਾਲੋਂ ਵੱਧ ਹੈ । ਪੰਜਾਬੀ ਬਹਾਦਰ, ਮੇਹਨਤੀ ਅਤੇ ਹਿੰਮਤੀ ਹੈ। ਇਹ ਮਾਣ ਸਾਰੇ ਪੰਜਾਬੀਆਂ ਨੂੰ ਹੈ, ਜਿਸ ਕਰਕੇ ਉਸ ਦੀ ਆਮਦਨੀ ਵੱਧੀ ਹੈ। ਦੂਸਰੇ ਸਾਡੀ ਸਰਕਾਰ ਨੇ ਛੋਟੇ ਤਬਕੇ ਦੇ ਕਿਸਾਨਾਂ ਦੀ ਅਤੇ ਦਰਮਿਆਨੇ ਤਬਕੇ ਦੇ ਕਿਸਾਨਾਂ ਦੀ ਬੜੀ ਮੱਦਦ ਕੀਤੀ ਹੈ। ਫਾਸਫੇਟ ਖਾਦਾਂ ਲਈ 7.50 ਕਰੋੜ ਦਾ ਉਪਦਾਨ ਪਹਿਲਾਂ ਹੀ ਦੇ ਦਿੱਤਾ ਗਿਆ ਹੈ। ਹਿੰਦੁਸਤਾਨ ਭਰ ਵਿਚ ਪੰਜਾਬੀਆਂ ਅਤੇ ਪੰਜਾਬੀ ਕਿਸਾਨਾਂ ਨੂੰ ਇਸ ਗੱਲ ਦਾ ਬੜਾ ਮਾਣ ਹੈ। ਇਹ ਪੰਜਾਬੀ ਮਿਹਨਤ ਕਰਕੇ ਆਪਣਾ ਨਾਮ ਕਮਾਉਂਦਾ ਹੈ। ਹੁਣ ਮੈਂ ਕੋਆਪਰੇਟਿਵ ਡਿਪਾਰਟਮੈਂਟ ਦੇ ਬਾਰੇ ਦਸਦਾ ਹਾਂ ਕਿ ਇਨ੍ਹਾਂ ਨੇ ਕਿਸਾਨਾਂ ਦੀ ਬੜੀ ਮੱਦਦ ਕੀਤੀ ਹੈ। ਨਾਲ ਪੈਸਾ ਵੀ ਦਿੱਤਾ ਹੈ। ਇਹ ਪੈਸਾ 34.9 ਪ੍ਰਤੀਸ਼ਤ ਕੋਆਪਰੇਟਿਵ ਸੋਸਾਇਟੀਆਂ ਦੇ ਰਾਹੀਂ ਛੋਟੇ ਅਤੇ ਦਰਮਿਆਨੇ ਕਿਸਮ ਦੇ ਕਿਸਾਨਾਂ ਨੂੰ ਦਿੱਤਾ ਗਿਆ ਹੈ।

ਹੁਣ ਮੈਂ ਹੈਲਥ ਦੇ ਬਾਰੇ ਦਸਦਾ ਹਾਂ ਕਿ ਇਸ ਨੇ ਪੰਜਾਬ ਦੇ ਵਿਚ ਬੜੀ ਤੱਰਕੀ ਕੀਤੀ ਹੈ ਅਤੇ ਅਸੀਂ ਜਗ੍ਹਾ ਜਗ੍ਹਾ ਡਿਸਪੈਂਸਰੀਜ਼ ਖੋਹਲੀਆਂ ਹਨ। ਇਨ੍ਹਾਂ ਡਿਸਪੈਂਸਰੀਜ਼ ਦਾ ਰੋਲ ਹੈਲਥ ਵਾਸਤੇ ਬੜਾ ਸ਼ਲਾਘਾਯੋਗ ਹੈ । ਇਸੇ ਤਰ੍ਹਾਂ ਐਜੂਕੇਸ਼ਨ ਬਾਰੇ ਦਸਦਾ ਹਾਂ ਕਿ ਕਾਫੀ ਮਾਤਰਾ ਵਿਚ ਸਕੂਲ ਖੋਲ੍ਹੇ ਗਏ ਹਨ। ਹਰ ਪਿੰਡ ਵਿਚ ਸਕੂਲ ਖੋਲ੍ਹਿਆ ਗਿਆ ਹੈ। ਕਈ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਸਕੂਲਾਂ ਵਿਚ ਅਪ—ਗਰੇਡ ਕੀਤਾ ਗਿਆ ਹੈ ਅਤੇ ਮਿਡਲ ਸਕੂਲਾਂ ਨੂੰ ਹਾਈ ਸਕੂਲਾਂ ਵਿਚ ਅਪ-ਗਰੇਡ ਕੀਤਾ ਗਿਆ ਹੈ। ਇਹ ਬੜੀ ਸ਼ਲਾਘਾਯੋਗ ਗੱਲ ਹੈ। ਹੁਣ ਮੈਂ ਇਕ ਗੱਲ ਕਿਰਾਏ ਦੇ ਕਾਨੂੰਨ ਬਾਰੇ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਕਿਰਾਏਦਾਰਾਂ ਦੇ ਅਤੇ ਮਕਾਨ ਮਾਲਕਾਂ ਦੇ ਬੜੇ ਝਗੜੇ ਅਦਾਲਤਾਂ ਵਿਚ ਚਲ ਰਹੇ ਹਨ। ਕਈ ਵਾਰ ਇਹ ਝਗੜੇ ਕਤਲਾਂ ਤਕ ਪਹੁੰਚ ਜਾਂਦੇ ਹਨ। ਇਸ ਲਈ ਇਸ ਦੇ ਉਤੇ ਕੋਈ ਕਾਨੂੰਨ ਜਲਦੀ ਤੋਂ ਜਲਦੀ ਬਣਾਇਆ ਜਾਵੇ । ਇਸ ਵਾਸਤੇ ਇਕ ਕਮੇਟੀ ਬਣੀ ਫਿਰ ਦੂਜੀ ਕਮੇਟੀ ਬਣੀ ਪਰ ਕੋਈ ਫੈਸਲਾ ਨਹੀਂ ਹੋਇਆ। ਮੈਂ ਪੰਜਾਬ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਸ ਦੇ ਵਾਸਤੇ ਜਲਦੀ ਤੋਂ ਜਲਦੀ ਇਕ ਕਾਨੂੰਨ ਬਣਾ ਕੇ ਇਸ ਸੈਸ਼ਨ ਵਿਚ ਲਿਆਉਣ ਤਾਂ ਕਿ ਇਹ ਝਗੜੇ ਖਤਮ ਹੋ ਸਕਣ ਅਤੇ ਲੋਕਾਂ ਨੂੰ ਫਾਇਦਾ ਹੋ ਸਕੇ।

ਇੱਕ ਹਾਊਸ ਟੈਕਸ ਦੀ ਗੱਲ ਜਿਹੜੀ ਕਿ ਸਾਡੇ ਆਪਣੇ ਮੰਤਰੀ ਜੀ ਨੇ ਕਹੀ ਹੈ, ਮੈਂ ਇਸ ਲਈ ਉਨ੍ਹਾਂ ਦਾ ਬੜਾ ਧੰਨਵਾਦੀ ਹਾਂ।ਇੱਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਅਗਰ ਉਨ੍ਹਾਂ ਨੂੰ 15 ਦਿਨ ਦਾ ਵਕਫਾ ਮਿਲ ਜਾਏ ਤਾਂ ਚੰਗੀ ਗੱਲ ਹੈ। ਇਸ ਨਾਲ ਉਨ੍ਹਾਂ ਨੂੰ ਸਹੂਲਤ ਮਿਲ ਜਾਵੇਗੀ ਅਤੇ ਉਹ ਟੈਕਸ ਆਸਾਨੀ ਨਾਲ ਪੇ ਕਰ ਸਕਣਗੇ।

ਸੇਲਜ਼ ਟੈਕਸ ਬਾਰੇ ਮੈਂ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਲੁਧਿਆਣਾ ਇੰਡਸਟਰੀਜ਼ ਦਾ ਕੇਂਦਰ ਹੈ। ਅਗਰ ਇੰਡਸਟਰੀ ਤੇ 6 ਪ੍ਰਤੀਸ਼ਤ ਟੈਕਸ ਲਗਦਾ ਹੈ ਤਾਂ ਇੰਡਸਟਰੀ ਸਾਰੀ ਦੀ ਸਾਰੀ ਪੰਜਾਬ ਤੋਂ ਬਾਹਰ ਚਲੀ ਜਾਵੇਗੀ। ਜੇ 2 ਪ੍ਰਤੀਸ਼ਤ ਟੈਕਸ ਹੋਵੇ ਤਾਂ ਠੀਕ ਹੈ। ਪਰ ਕਿਹਾ ਇਹ ਜਾਂਦਾ ਹੈ ਕਿ 2

ਪ੍ਰਤੀਸ਼ਤ ਨਾਲ ਘਾਟਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਉਸ ਇੰਡਸਟਰੀ ਨੂੰ ਕਾਇਮ ਰੱਖਣ ਵਾਸਤੇ, ਉਥੇ ਦੇ ਮਜ਼ਦੂਰਾਂ ਨੂੰ ਕਾਇਮ ਰੱਖਣ ਵਾਸਤੇ ਇਹ ਟੈਕਸ ਘਟਾਉਣਾ ਚਾਹੀਦਾ ਹੈ। ਅੱਜ ਇਹ ਹਾਲਤ ਹੈ ਕਿ ਇੰਡਸਟਰੀ ਉਜੜ ਕੇ ਸਹਾਰਨਪੁਰ ਜਾ ਰਹੀ ਹੈ। ਉਥੇ 1 ਪ੍ਰਤੀਸ਼ਤ ਟੈਕਸ ਹੈ। ਇਸ ਲਈ ਪ੍ਰਾਰਥਨਾ ਕਰਾਂਗਾ ਕਿ ਇਥੇ ਵੀ ਇਹ ਟੈਕਸ ਦੀ ਸ਼ਰ੍ਹਾਂ* ਘਟਾਈ ਜਾਵੇ।

ਹੁਣ ਸਪੀਕਰ ਸਾਹਿਬ, ਮੈਂ ਪੈਨਸ਼ਨਾਂ ਬਾਰੇ ਗੱਲ ਕਰਨਾ ਚਾਹੁੰਦਾ ਹਾਂ। ਗੌਰਮਿੰਟ ਨੇ ਬੜੀ ਚੰਗੀ ਗੱਲ ਕੀਤੀ ਹੈ ਕਿ ਵਿਧਵਾਵਾਂ ਨੂੰ, ਬੁੱਢਿਆਂ ਨੂੰ ਪੈਨਸ਼ਨਾਂ ਦੇਣ ਦੀ ਗੱਲ ਕੀਤੀ ਹੈ। ਪਰ ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਦਫਤਰਾਂ ਵਿਚ ਇਨ੍ਹਾਂ ਲੋਕਾਂ ਦੀਆਂ ਬਹੁਤ ਅਰਜ਼ੀਆਂ ਪਈਆਂ ਹਨ ਅਤੇ ਦਫਤਰ ਵਾਲੇ ਛੋਟੀ ਛੋਟੀ ਗਲਤੀ ਕੱਢ ਕੇ ਉਹ ਅਰਜ਼ੀਆਂ ਬੁੱਢਿਆਂ ਨੂੰ ਵਾਪਿਸ ਭੇਜ ਦਿੰਦੇ ਹਨ। ਇਸ ਤਰ੍ਹਾਂ ਕਰਨ ਨਾਲ ਉਹ ਬੁੱਢੇ ਵਿਚਾਰੇ ਮਾਰੇ ਮਾਰੇ ਫਿਰਦੇ ਹਨ ਅਤੇ ਉਨ੍ਹਾਂ ਦੀ ਕੋਈ ਨਹੀਂ ਸੁਣਦਾ ਹੈ। ਇਹ ਬੜੀ ਮਾੜੀ ਗੱਲ ਹੈ। ਜੇ ਪੈਨਸ਼ਨਾਂ ਦੇਣੀਆਂ ਹਨ ਤਾਂ ਕੋਈ ਅਜਿਹਾ ਆਸਾਨ ਤਰੀਕਾ ਕੱਢਿਆ ਜਾਵੇ ਜਿਸ ਨਾਲ ਕਿ ਉਨ੍ਹਾਂ ਦੀਆਂ ਅਰਜ਼ੀਆਂ ਜਲਦੀ ਮੁਕੰਮਲ ਹੋ ਕੇ ਉਨ੍ਹਾਂ ਨੂੰ ਪੈਨਸ਼ਨਾਂ ਮਿਲ ਜਾਇਆ ਕਰਨ।

ਬਿਜਲੀ ਦੇ ਰੇਟ ਕਿਸਾਨਾਂ ਨੂੰ ਜ਼ਿਆਦਾ ਦੇਣੇ ਪੈਂਦੇ ਹਨ। ਇਸ ਰੇਟ ਨੂੰ ਘਟਾਉਣਾ ਚਾਹੀਦਾ ਹੈ। ਅਗਰ ਇਹ ਸਹੂਲਤ ਕਿਸਾਨਾਂ ਨੂੰ ਮਿਲੇਗੀ ਤਾਂ ਉਹ ਜ਼ਿਆਦਾ ਅਨਾਜ ਉਗਾਣਗੇ। ਇਕ ਚੀਜ਼ ਇਸ ਸਿਲਸਿਲੇ ਵਿਚ ਮੈਂ ਹੋਰ ਕਹਾਂਗਾ ਕਿ ਬਿਜਲੀ ਵਿਚ ਸਾਡੇ ਚੋਰੀ ਬਹੁਤ ਹੁੰਦੀ ਹੈ। ਇਸ ਚੋਰੀ ਨੂੰ ਰੋਕਣਾ ਚਾਹੀਦਾ ਹੈ ਤਾਂ ਕਿ ਸਟੇਟ ਦੇ ਰੈਵਿਨਿਊ ਵਿਚ ਕੋਈ ਘਾਟਾ ਨਾ ਪਵੇ। ਮੁਕਤਸਰ ਵਿਚ ਟਰਾਂਸ—ਫਾਰਮਰਜ਼ ਕਾਫੀ ਚੋਰੀ ਹੋ ਗਏ ਹਨ। ਇਸ ਵਿਚ ਇਹ ਹੁੰਦਾ ਹੈ ਕਿ ਟਰਾਂਸਫਾਰਮਰਜ਼ ਬਰਬਾਦ ਕਰ ਦਿੰਦੇ ਹਨ ਅਤੇ ਉਸਦੇ ਵਿਚੋਂ ਪਹਿਲਾਂ ਤਾਂਬਾ ਕੱਢ ਲਿਆ ਜਾਂਦਾ ਸੀ ਅਤੇ ਹੁਣ ਪਿੱਤਲ ਕੱਢ ਲਿਆ ਜਾਂਦਾ ਹੈ। ਇਸ ਤਰ੍ਹਾਂ ਨਾਲ ਕਾਫੀ ਟਰਾਂਸਫਾਰਮਰਜ਼ ਜ਼ਾਇਆ ਹੋ ਜਾਂਦੇ ਹਨ। ਇਸ ਚੋਰੀ ਨੂੰ ਬਚਾਉਣਾ ਬਹੁਤ ਜ਼ਰੂਰੀ ਹੈ।

ਸਪੀਕਰ ਸਾਹਿਬ, ਮੈਂ ਪ੍ਰਾਰਥਨਾ ਕਰਾਂਗਾ ਕਿ ਸ਼ਹਿਰਾਂ ਵਿਚ ਜਿਹੜੀਆਂ ਘਿਉ ਮਿਲਾਂ ਚਲਦੀਆਂ ਹਨ ਉਨ੍ਹਾਂ ਵਿਚੋਂ ਗੰਦਾ ਪਾਣੀ ਦੂਰ ਦੂਰ ਤੱਕ ਫੈਲ ਜਾਂਦਾ ਹੈ। ਇਹ ਦਿੱਕਤ ਬਹੁਤ ਸਾਲਾਂ ਤੋਂ ਚਲ ਰਹੀ ਹੈ। ਇਸ ਪਾਣੀ ਨੂੰ ਬੰਦ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਗਰੀਬ ਆਦਮੀਆਂ ਨੂੰ ਹੈਂਡ ਪੰਪਾਂ ਨਾਲ ਜਿਹੜਾ ਗੰਦਾ ਪਾਣੀ ਪੀਣਾ ਪੈਂਦਾ ਹੈ ਉਹ ਬੰਦ ਹੋ ਸਕੇ। ਇਸ ਪਾਣੀ ਨਾਲ ਕਈ ਬਿਮਾਰੀਆਂ ਫੈਲਦੀਆਂ ਹਨ।

ਅੱਗੇ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਸ਼ਰਾਬ ਦੀ ਖਪਤ ਬਹੁਤ ਵਧ ਰਹੀ ਹੈ। ਸਾਡੇ ਜਿਹੜੇ ਨਵੇਂ ਪ੍ਰਧਾਨ ਮੰਤਰੀ ਬਣੇ ਹਨ ਉਨ੍ਹਾਂ ਨੇ ਐਲਾਨ ਕੀਤਾ ਹੈ ਕਿ ਅਸੀਂ ਹਿੰਦੁਸਤਾਨ ਭਰ ਵਿਚ ਇਹ ਨਸ਼ਾਬੰਦੀ ਲਾਗੂ ਕਰਾਂਗੇ ਇਸ ਗੱਲ ਲਈ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ (ਥੰਪਿੰਗ)। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਮ ਸਾਡੇ ਪੰਜਾਬ ਤੋਂ ਸ਼ੁਰੂ ਕਰਨਾ ਚਾਹੀਦਾ ਹੈ। ਇਹ ਵੀ ਪ੍ਰਾਰਥਨਾ ਕਰਦਾ ਹਾਂ ਕਿ ਜਿੰਨੇ ਵੀ ਸਾਡੇ ਹਾਊਸ ਦੇ ਮੈਂਬਰ ਬੈਠੇ ਹਨ (ਵਿਘਨ) ਹੁਣੇ ਜਿਹੇ ਦਿੱਲੀ ਰੂਲਿੰਗ ਪਾਰਟੀ ਦੇ ਮੈਂਬਰ, ਅਕਾਲੀ ਭਰਾ ਵੀ ਇਹ ਸਾਰੇ ਜਣੇ ਗਾਂਧੀ ਜੀ ਦੀ ਸਮਾਧ ਤੇ ਗਏ ਸਨ। ਮੈਂ ਕਹਿੰਦਾ ਹਾਂ ਕਿ ਇਥੇ ਹਾਊਸ ਵਿੱਚ ਗਾਂਧੀ ਜੀ ਦੀ ਤਸਵੀਰ ਦੇ ਸਾਹਮਣੇ ਹੀ ਇਥੋਂ ਦੇ ਮੈਂਬਰ ਸਾਹਿਬਾਨ ਕਸਮ ਖਾ ਲੈਣ ਕਿ ਅੱਗੇ ਨੂੰ ਸ਼ਰਾਬ 'ਨਹੀਂ' ਪੀਆਂਗੇ। (ਵਿਘਨ)

**चौधरी बलराम:** कपूर साहिब कह रहे हैं कि वहां शराब छोड़ने की कसम खा के आए हैं। (विघ्न)

**ਸ੍ਰੀ ਸਰਦਾਰੀ ਲਾਲ ਕਪੂਰ** : ਹਾਊਸ ਦੇ ਜਿੰਨੇ ਮੈਂਬਰ ਇੱਥੇ ਬੈਠੇ ਹਨ ਜੇ ਨਹੀਂ ਪੀਂਦੇ ਤਾਂ ਬੜੀ ਚੰਗੀ ਗੱਲ ਹੈ। ਇਹ ਗਾਂਧੀ ਜੀ ਦੀ ਤਸਵੀਰ ਵੱਲ ਮੂੰਹ ਕਰਕੇ ਕਸਮ ਖਾ ਲੈਣ ਕਿ ਨਹੀਂ ਪੀਵਾਂਗੇ ਤਾਂ ਐਨਾ ਹੀ ਠੀਕ ਹੈ (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਇਕ ਦੁਖਦਾਈ ਗੱਲ ਕਹਿਣਾ ਚਾਹੁੰਦਾ ਹਾਂ ,ਮੈਨੂੰ ਬਹੁਤ ਅਫ਼ਸੋਸ ਹੈ। ਮੇਰੇ ਮਾਨਯੋਗ ਮੈਂਬਰ ਜਿੰਨੇ ਬੈਠੇ ਹਨ, ਬਰਾੜ ਸਾਹਿਬ ਜਿਹੜੇ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਹਨ, ਮੇਰਾ ਇਨ੍ਹਾਂ ਨਾਲ ਬੜਾ ਪਿਆਰ ਹੈ । ਮੈਂ ਸਾਰਿਆਂ ਦੀ ਹੀ ਬੜੀ ਮਾਨਤਾ ਕਰਦਾ ਹਾਂ। ਪਰ ਮੈਨੂੰ ਬੜਾ ਅਫਸੋਸ ਹੈ ਕਿ ਪਿਛਲੇ ਵੀਰਵਾਰ ਨੂੰ ਜਿਹੜਾ ਆਪੋਜ਼ੀਸ਼ਨ ਦਾ ਰੋਲ ਰਿਹਾ ਜੋ ਬਰਾੜ ਸਾਹਿਬ ਦਾ ਰੋਲ ਸੀ, ਉਹ ਸ਼ਾਨਦਾਰ ਨਹੀਂ ਸੀ। ਆਪੋਜ਼ੀਸ਼ਨ ਦੇ ਲੀਡਰ ਦੂਸਰਿਆਂ ਕੋਲੋਂ ਤਾਂ ਉਮੀਦ ਕਰਦੇ ਹਨ ਕਿ ਚੰਗੀ ਗੱਲ ਹੋਵੇ ਪਰ ਆਪ ਉਨ੍ਹਾਂ ਨੇ ਉਸ ਦਿਨ ਚੰਗੀ ਗੱਲ ਨਹੀਂ ਸੀ ਕੀਤੀ। ਪ੍ਰਧਾਨ ਮੰਤਰੀ ਜਿਹੜਾ ਚਲਾ ਜਾਵੇ ਉਸ ਦੇ ਖਿਲਾਫ ਮੁਰਦਾਬਾਦ ਦੇ ਨਾਅਰੇ ਲਗਣ, ਕੀ ਇਹ ਗਲਤ ਚੀਜ਼ ਨਹੀਂ ਹੈ?

**ਸ੍ਰੀ ਸਪੀਕਰ**: ਉਹ ਐਕਸਪੰਜ ਹੋ ਗਏ ਸੀ।

**ਸ੍ਰੀ ਸਰਦਾਰੀ ਲਾਲ ਕਪੂਰ**: ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਨਾਅਰੇ ਨਹੀਂ ਲਗਣੇ ਚਾਹੀਦੇ ਸਨ । ਪੰਜਾਬ ਵਿਚ 20-ਨੁਕਤਾ ਪ੍ਰੋਗਰਾਮ ਲਈ ਅਸੀਂ ਆਪਣੇ ਅਫ਼ਸਰਾਂ ਤੇ ਨਿਰਭਰ ਰਹੇ। ਕਦੇ ਕੋਈ ਪ੍ਰੋਗਰਾਮ ਇੱਕਲੇ ਅਫ਼ਸਰਾਂ ਦੀ ਸਹਿਮਤੀ ਨਾਲ ਸਿਰੇ ਨਹੀਂ ਚੜ੍ਹਿਆ ਕਰਦਾ ਜਿੰਨਾ ਚਿਰ ਕਿ ਜਨਤਾ ਉਨ੍ਹਾਂ ਦਾ ਸਾਥ ਨਾ ਦੇਵੇ । ਜਦੋਂ ਤਕ ਵਜ਼ੀਰ ਸਾਹਿਬਾਨ ਔਰ ਜਨਤਾ ਕਿਸੇ ਪ੍ਰੋਗਰਾਮ ਵਿਚ ਸਹਿਯੋਗ ਨਾ ਦੇਵੇ ਉਤਨਾ ਚਿਰ ਕਿਸ ਤਰ੍ਹਾਂ ਨਾਲ ਕੋਈ ਪ੍ਰੋਗਰਾਮ ਸਿਰੇ ਚੜ੍ਹ ਸਕਦਾ ਹੈ। ਅਗਰ ਇਨ੍ਹਾਂ 20-ਨੁਕਤਿਆਂ ਦੇ ਪ੍ਰੋਗਰਾਮ ਵਿਚ ਦਿਲਚਸਪੀ ਲਈ ਜਾਂਦੀ ਤਾਂ ਇਹ ਪ੍ਰੋਗਰਾਮ ਕਿਤੇ ਅੱਗੇ ਜਾਂਦਾ । ਇਸ ਵੱਲ ਚੰਗੀ ਤਰ੍ਹਾਂ ਨਾਲ ਕੰਮ ਕਰਨਾ ਚਾਹੀਦਾ ਹੈ, ਚੰਗੀ ਤਰ੍ਹਾਂ ਨਾਲ ਲੋਕਾਂ ਦੀ ਖਿਦਮਤ ਕਰਨੀ ਚਾਹੀਦੀ ਹੈ ਅਤੇ ਪੰਜਾਬ ਨੂੰ ਹੋਰ ਪਰਫੁਲਤ ਬਣਾਉਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਕਰਨੈਲ ਸਿੰਘ ਮਰੜੀ** (ਜੰਡਿਆਲਾ, ਐਸ.ਸੀ.) : ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਬਹਿਸ ਚਲ ਰਹੀ ਹੈ। ਮੈਂ ਵੀ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ । ਸਭ ਤੋਂ ਪਹਿਲੀ ਗੱਲ ਇਹ ਹੈ ਕਿ ਜੋ ਗਵਰਨਰ ਸਾਹਿਬ ਨੇ ਭਾਸ਼ਣ ਦਿੱਤਾ ਸੀ, ਚਾਹੀਦਾ ਤਾਂ ਇਹ ਸੀ ਕਿ ਪੰਜਾਬੀ ਵਿਚ ਭਾਸ਼ਣ ਦਿੰਦੇ ਪਰ ਉਹ ਦੇ ਗਏ ਅੰਗਰੇਜ਼ੀ ਵਿਚ, ਪਰ ਫਿਰ ਵੀ ਮੈਂ ਉਨ੍ਹਾਂ ਦਾ ਧੰਨਵਾਦ ਕਰਦ ਹਾਂ ਕਿ ਉਹ ਚੰਗਾ ਬੋਲ ਗਏ । ਅੱਜ ਇਹ ਬਹਿਸ ਉਨ੍ਹਾਂ ਦੇ ਭਾਸ਼ਣ ਤੇ ਚਲ ਰਹੀ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਸਰਕਾਰ ਨੂੰ ਲੋਕਾਂ ਵਲ ਬੜਾ ਧਿਆਨ ਕਰਨਾ ਚਾਹੀਦਾ ਹੈ। ਫਲੈਟ ਰੇਟ ਜੋ ਬਿਜਲੀ ਬਾਰੇ ਹੈ ਉਸਦੇ ਵਿਚ ਕਮੀ ਕਰਨੀ ਚਾਹੀਦੀ ਹੈ। ਜਦੋਂ ਇਲੈਕਸ਼ਨਜ਼ ਸਮੇਂ ਪਿੰਡਾਂ ਵਿਚ ਗਏ ਸੀ ਤਾਂ ਲੋਕ ਕਹਿੰਦੇ ਸੀ ਕਿ ਫਲੈਟ ਰੇਟ ਦੁਗਣਾ ਕਰ ਦਿੱਤਾ ਗਿਆ ਹੈ । ਇਸ ਵਿਚ ਕਮੀ ਹੋਣੀ ਚਾਹੀਦੀ ਹੈ । ਸੋ ਇਸ ਵਲ ਧਿਆਨ ਦੇਣਾ ਚਾਹੀਦਾ ਹੈ ।

ਅੰਮ੍ਰਿਤਸਰ ਵਿਖੇ ਮਾਸਟਰ ਪਲੈਨ ਜਿਹੜਾ ਬਣਾਇਆ ਹੈ ਉਸਦੇ ਵਿਚ ਜ਼ਿਮੀਦਾਰਾਂ ਨੂੰ ਘਾਟਾ ਹੈ। ਜਿਹੜੀਆਂ ਜ਼ਮੀਨਾਂ ਜ਼ਮੀਦਾਰਾਂ ਦੀਆਂ ਉਸਦੇ ਵਿਚ ਆਉਂਦੀਆਂ ਹਨ, ਉਸ ਸਰਕਾਰ ਨੇ ਉਨ੍ਹਾਂ ਨੂੰ

---

**Expunged as ordered by the Chair.

ਮੁਆਵਜ਼ਾ ਦੇਣਾ ਹੈ। ਉਹ 10,000/- ਰੁਪਏ ਫੀ ਏਕੜ ਦੇ ਹਿਸਾਬ ਨਾਲ ਦੇਣਾ ਹੈ। ਇਹ ਕੀਮਤ ਬਹੁਤ ਘੱਟ ਰਖੀ ਗਈ ਹੈ। ਦਸ ਹਜ਼ਾਰ ਰੁਪਏ ਦੀ ਬਜਾਏ ਇਸਦੀ ਕੀਮਤ 15 ਹਜ਼ਾਰ ਰੁਪਏ ਹੋਣੀ ਚਾਹੀਦੀ ਹੈ।

ਇਸ ਤੋਂ ਇਲਾਵਾ ਹੋਰ ਵੀ ਜੋ ਪਿੰਡਾਂ ਵਿਚ ਗੱਲਾਂ ਚਲ ਰਹੀਆਂ ਹਨ ਉਸਦੇ ਨਾਲ ਗਰੀਬਾਂ ਦੀ ਹਾਲਤ ਬਹੁਤ ਮਾੜੀ ਹੋ ਗਈ ਹੈ। ਇਹ ਇਲੈਕਸ਼ਨਜ਼ ਅਜਿਹੇ ਆਏ ਹਨ, ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਨਾ ਕਿਸੇ ਦਾ ਪ੍ਰੋਗਰਾਮ ਉਥੇ ਚਲਿਆ ,ਨਾ ਕੋਈ ਅਸੂਲ ਰਿਹਾ ਹੈ, ਉਤੇ ਦੋ ਗੱਲਾਂ ਹੀ ਇਹ ਲੋਕ ਕਰਦੇ ਰਹੇ ਹਨ; ਇੱਕ ਤਾਂ ਐਮਰਜੈਂਸੀ ਹਟਾਓ ਹੋਰ ਦੂਸਰੇ ਇੰਦਰਾ ਹਟਾਓ। ਕਿਸਾਨਾਂ ਵਾਸਤੇ ਕੀ ਕਰਨਾ ਹੈ ਜਾਂ ਜ਼ਿਮੀਦਾਰਾਂ ਵਾਸਤੇ ਕੀ ਕਰਨਾ ਹੈ, ਇਨ੍ਹਾਂ ਨੇ ਕੋਈ ਆਪਣਾ ਪ੍ਰੋਗਰਾਮ ਨਹੀਂ ਦਿੱਤਾ ਹੈ। ਆਮ ਜਨਤਾ ਦੀਆਂ ਸਹੂਲਤਾਂ ਵਾਸਤੇ ਕੀ ਕਰਨਾ ਹੈ? ਇਨ੍ਹਾਂ ਲੋਕਾਂ ਨੇ ਕੁਝ ਨਹੀਂ ਕਿਹਾ ਹੈ। ਇਹ ਸਭ ਚੀਜ਼ਾਂ ਇਨ੍ਹਾਂ ਨੇ ਅੱਖੋਂ ਓਹਲੇ ਕਰ ਦਿੱਤੀਆਂ ਹਨ ਅਤੇ ਦੇਸ਼ ਦੀ ਹਾਲਤ ਮਾੜੀ ਕਰ ਦਿੱਤੀ ਹੈ। ਮੇਰੇ ਕਹਿਣ ਦਾ ਭਾਵ ਹੋਰ ਵੀ ਹੈ। ਸ਼ਹਿਰਾਂ ਦੇ ਵਿਚ ਵਾਕਿਆਤ ਹੋਏ। ਦਿਨ ਦਿਹਾੜੇ ਡਾਕੇ ਪੈਂਦੇ ਹਨ। ਲੋਕਾਂ ਦੀਆਂ ਬੇਇਜ਼ਤੀਆਂ ਹੁੰਦੀਆਂ ਹਨ। ਲੋਕਾਂ ਦੀਆਂ ਧੀਆਂ ਭੈਣਾਂ ਦੀਆਂ ਬੇਇਜ਼ਤੀਆਂ ਹੋਈਆਂ ਹਨ। ਇਥੋਂ ਤੱਕ ਵੀ ਹੋ ਗਿਆ ਕਿ ਜਿਹੜੇ ਵਿਉਪਾਰੀ ਲੋਕ ਹਨ, ਦੁਕਾਨਦਾਰ ਹਨ, ਅੱਜ ਐਮਰਜੰਸੀ ਹਟਣ ਨਾਲ ਉਨ੍ਹਾਂ ਸਾਰਿਆਂ ਨੇ ਜਿਹੜੀਆਂ ਆਪਣੀਆਂ ਦੁਕਾਨਾਂ ਦੇ ਬਾਹਰ ਰੇਟ ਲਿਸਟਾਂ ਲਾਈਆਂ ਹੋਈਆਂ ਸਨ ਕਿ ਇਸ ਚੀਜ਼ ਦਾ ਇਹ ਭਾਅ ਹੋਵੇਗਾ, ਘੀ ਦਾ ਇਹ ਭਾਅ ਹੋਵੇਗਾ, ਤੇਲ ਦਾ ਇਹ ਭਾਅ ਹੋਵੇਗਾ, ਉਹ ਰੇਟ ਲਿਸਟਾਂ ਉਨ੍ਹਾਂ ਲੋਕਾਂ ਨੇ ਚੁਕ ਲਈਆਂ ਹਨ। ਅੱਜ ਭਾਅ ਉਪਰ ਜਾ ਰਹੇ ਹਨ। ਗਰੀਬ ਦਾ ਬੁਰਾ ਹਾਲ ਹੈ। ਰੇਟ ਲਿਸਟਾਂ ਨਾ ਹੋਣ ਕਰਕੇ ਅੱਜ ਉਨ੍ਹਾਂ ਨੂੰ ਕੋਈ ਪੁੱਛ ਨਹੀਂ ਸਕਦਾ ਕਿ ਕਪੜੇ ਦਾ ਕੀ ਭਾਅ ਹੈ, ਤੇਲ ਦਾ ਕੀ ਭਾਅ ਹੈ, ਘੀ ਦਾ ਕੀ ਭਾਅ ਹੈ। ਕਿਸੇ ਦੀ ਹਿੰਮਤ ਨਹੀਂ ਪੈਂਦੀ ਕਿ ਉਹ ਦੁਕਨਾਦਾਰਾਂ ਨੂੰ, ਵਪਾਰੀਆਂ ਨੂੰ ਭਾਅ ਪੁੱਛ ਸਕੇ। ਇਸ ਦਾ ਕਾਰਨ ਇਹ ਹੈ ਕਿ ਸਰਕਾਰ ਦਾ ਅਸਰ ਘੱਟ ਗਿਆ ਹੈ। ਸੈਂਟਰ ਵਿਚ ਸਰਕਾਰ ਹੋਰ ਹੈ ਪਰ ਪੰਜਾਬ ਵਿਚ ਤਾਂ ਕਾਂਗਰਸ ਦੀ ਸਰਕਾਰ ਹੈ ,ਇਸ ਲਈ ਇਨ੍ਹਾਂ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ। ਕਿਸੇ ਨੂੰ ਕੋਈ ਕਿਸੇ ਦਾ ਡਰ ਨਹੀਂ ਰਿਹਾ। ਕੋਈ ਕਿਸੇ ਮੰਡਲ ਦਾ ਪ੍ਰਧਾਨ ਬਣਿਆ ਹੋਇਆ ਹੈ ਅਤੇ ਕੋਈ ਕਿਸੇ ਮੰਡਲ ਦਾ ਪ੍ਰਧਾਨ ਬਣਿਆ ਹੋਇਆ ਹੈ ਅਤੇ ਕੋਈ ਕਿਸੇ ਦੀ ਪ੍ਰਵਾਹ ਨਹੀਂ ਕੀਤੀ ਜਾਂਦੀ। ਇਸ ਚੀਜ਼ ਨੂੰ ਦੇਖਣਾ ਪੰਜਾਬ ਸਰਕਾਰ ਦੀ ਜ਼ਿਮੇਵਾਰੀ ਹੈ। ਸਪੀਕਰ ਸਾਹਿਬ, ਮੈਂ ਹੋਰ ਦੱਸਦਾ ਹਾਂ ਕਿ ਬਾਦਲ ਸਾਹਿਬ ਅੰਮ੍ਰਿਤਸਰ ਗਏ ਅਤੇ ਉਥੇ ਉਹ ਬੋਲੇ। ਉਨ੍ਹਾਂ ਨੇ ਕਿਹਾ ਕਿ ਅਸੀਂ ਕਣਕ ਦਾ ਭਾਅ 200 ਰੁਪਏ ਪ੍ਰਤੀ ਕੁਇੰਟਲ ਕਰਾਂਗੇ। ਅਸੀਂ ਕਿਹਾ ਕਿ ਤੁਸੀਂ 200 ਰੁਪਏ ਭਾਅ ਤਾਂ ਕਰਨ ਲੱਗੇ ਹੋ ਪਰ ਗਰੀਬਾਂ ਦਾ ਵੀ ਕੁਝ ਸੋਚੋ। ਗਰੀਬ ਨੂੰ ਸਬਸਿਡੀ ਕਿੰਨੀ ਦੇਣੀ ਹੈ? ਇਹ ਜਿਹੜੇ ਮੁਲਾਜ਼ਮ ਹਨ, ਗਰੀਬ ਲੋਕ ਹਨ ਉਨ੍ਹਾਂ ਨੂੰ ਅਨਾਜ਼ ਕਿਸ ਭਾਅ ਦੇਣਾ ਹੈ? ਮੇਰੇ ਕਹਿਣ ਦਾ ਭਾਵ ਇਹ ਸੀ ਕਿ ਇਹ ਚੰਗਾ ਹੁੰਦਾ ਕਿ ਜਿਥੇ ਉਹ ਕਿਸਾਨ ਨੂੰ ਡੇਢ ਸੌ, ਦੋ ਸੌ ਰੁਪਏ ਪ੍ਰਤੀ ਕੁਇੰਟਲ ਕਣਕ ਦਾ ਭਾਅ ਦੇਣ ਲੱਗੇ ਹਨ ਉਥੇ ਉਹ ਗਰੀਬਾਂ ਨੂੰ ਸਬਸਿਡੀ ਦੇਣ ਦਾ ਉਪਰਾਲਾ ਕਰਦੇ ਤਾਕਿ ਗਰੀਬਾਂ ਨੂੰ ਪਤਾ ਲੱਗਦਾ ਕਿ ਨਵੀਂ ਸਰਕਾਰ ਗਰੀਬਾਂ ਵਾਸਤੇ ਕੀ ਕੁਝ ਕਰ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਹਾਊਸ ਵਿਚ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ, ਤੁਸੀਂ ਵੀ ਪੂਰੇ ਧਿਆਨ ਨਾਲ ਸਰਕਾਰ ਤੇ ਜ਼ੋਰ ਪਾਓ ਕਿ ਇਨ੍ਹਾਂ ਇਲੈਕਸ਼ਨਾਂ ਵਿਚ, ਹਿੰਦੁਸਤਾਨ ਵਿਚ ਜਿਥੇ ਕਿਤੇ ਵੀ ਇਲੈਕਸ਼ਨਾਂ ਹੋਈਆਂ ਹਨ, ਵੈਸੇ ਤਾਂ ਇਹ ਇਲੈਕਸ਼ਨ ਤਕਰੀਬਨ ਸਾਰੇ ਹਿੰਦੁਸਤਾਨ ਵਿਚ ਹੋਏ ਹਨ ਪਰ ਖਾਸ ਕਰਕੇ ਸਾਡੀ ਜ਼ਿਮੇਵਾਰੀ ਤਾਂ ਪੰਜਾਬ ਦੀ ਹੈ, ਕਿ ਪੰਜਾਬ ਵਿਚ ਜਿੰਨੇ ਹਸਪਤਾਲ ਹਨ ਉਨ੍ਹਾਂ ਹਸਪਤਾਲਾਂ ਵਿਚ ਤੁਹਾਨੂੰ ਇਨ-ਕੁਆਇਰੀਆਂ ਕਰਾਉਣੀਆਂ ਚਾਹੀਦੀਆਂ ਹਨ ਤਾਕਿ ਪਤਾ ਲੱਗੇ ਕਿ ਜਿਨ੍ਹਾਂ ਲੋਕਾਂ ਨੇ ਜਨਤਾ ਪਾਰਟੀ ਨੂੰ ਵੋਟਾਂ ਨਹੀਂ ਪਾਈਆਂ, ਉਹ ਕਿੰਨੇ ਲੋਕ ਫੱਟੜ ਹੋਏ ਹਨ ਲੋਕਾਂ ਦੀਆਂ ਲੜਕੀਆਂ, ਧੀਆਂ ਭਣਾਂ ਦੀ ਬੇਇਜ਼ਤੀ ਕੀਤੀ ਗਈ।

**ਸ੍ਰੀ ਸਪੀਕਰ:** ਤੁਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲੋ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ:** ਸਪੀਕਰ ਸਾਹਿਬ, ਮੈਂ ਕਿਸੇ ਤੇ ਦੋਸ਼ ਨਹੀਂ ਲਗਾਉਂਦਾ । ਤੁਸੀਂ ਇਸ ਗੱਲ ਦੀ ਇਨਕੁਆਇਰੀ ਕਰਵਾਓ, ਜਿਹੜੇ ਲੋਕਾਂ ਨਾਲ ਧੱਕੇ ਹੋਏ ਹਨ, ਤਾਂ ਹੀ ਸਾਡਾ ਇਥੇ ਬੋਲਣ ਦਾ ਕੋਈ ਫਾਇਦਾ ਹੋਵੇਗਾ । ਜੇ ਅਸੀਂ ਗਰੀਬ ਦੀ ਮੱਦਦ ਨਹੀਂ ਕਰਾਂਗੇ ਤਾਂ ਫਿਰ ਠੀਕ ਨਹੀਂ ਹੈ । ਇਸ ਕਰਕੇ ਤੁਹਾਨੂੰ ਇਸ ਬਾਰੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਕਿ ਇਲੈਕਸ਼ਨਾਂ ਵਿਚ ਕਿੰਨੇ ਲੋਕ ਫੱਟੜ ਹੋਏ ਹਨ । ਭਾਵੇਂ ਉਹ ਕਿਸੇ ਵੀ ਪਾਰਟੀ ਦੇ ਹੋਣ ਪਰ ਗਰੀਬ ਲੋਕਾਂ ਦੀ ਤੁਹਾਨੂੰ ਮੱਦਦ ਕਰਨੀ ਚਾਹੀਦੀ ਹੈ । ਇਸ ਲਈ ਤੁਹਾਨੂੰ ਇਸ ਸੰਬੰਧੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਅਗਰ ਤੁਸੀਂ ਇਨਕੁਆਇਰੀ ਨਹੀਂ ਕਰੋਗੇ ਤਾਂ ਉਨ੍ਹਾਂ ਲੋਕਾਂ ਦਾ ਦਿਲ ਟੁੱਟ ਜਾਵੇਗਾ ਕਿ ਸਾਡਾ ਕੋਈ ਨਹੀਂ ਹੈ । (ਵਿਘਨ) ਮੈਂ ਹੋਰ ਬੇਨਤੀ ਕਰਾਂਗਾ ਕਿ ਪਿੰਡਾਂ ਵਿਚ ਜਿਹੜੇ ਜ਼ਿਮੀਦਾਰ ਲੋਕ ਹਨ ਉਨ੍ਹਾਂ ਦਾ ਮਾਲੀਆ ਵਧਾ ਦਿੱਤਾ ਹੈ, ਇਹ ਘਟਾਉਣਾ ਚਾਹੀਦਾ ਹੈ । ਗਰੀਬ ਨੂੰ ਨੁਕਸਾਨ ਨਹੀਂ ਪਹੁੰਚਾਉਣਾ ਚਾਹੀਦਾ । ਪਿੰਡਾਂ ਵਿਚ ਜ਼ਿਮੀਦਾਰ ਇੱਕ ਪਾਸੇ ਹਨ ਅਤੇ ਕੰਮੀ ਇੱਕ ਪਾਸੇ ਹਨ । ਇਸ ਲਈ ਪਿੰਡਾਂ ਵਿਚ ਕਮੇਟੀਆਂ ਹੋਣੀਆਂ ਚਾਹੀਦੀਆਂ ਹਨ ਜਿਹੜੀਆਂ ਇਨ੍ਹਾਂ ਗੱਲਾਂ ਵੱਲ ਵੇਖਣ । ਗਰੀਬਾਂ ਪ੍ਰਤੀ ਕਿਸੇ ਪਾਰਟੀ ਵਲੋਂ ਧੱਕਾ ਨਹੀਂ ਹੋਣਾ ਚਾਹੀਦਾ । ਉਨ੍ਹਾਂ ਨੂੰ ਤਕੜੇ ਹੋ ਕੇ ਧੱਕੇ ਦੇ ਖਿਲਾਫ ਆਵਾਜ਼ ਉਠਾਉਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਮੈਂ ਇਕ ਪਿੰਡ ਪੰਡੋਰੀ ਵਿਚ ਗਿਆ । ਇਹ ਪਿੰਡ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੈ । ਉਸ ਪਿੰਡ ਦਾ ਕੋਈ ਹਰੀਜਨ ਮੁੰਡਾ ਜ਼ਿਮੀਦਾਰ ਦੀ ਫਸਲ ਵਿਚ ਦੀ ਲੰਘ ਗਿਆ ਤਾਂ ਉਸ ਜ਼ਿਮੀਦਾਰ ਨੇ ਕਿਹਾ ਕਿ ਇਹ ਮੁੰਡਾ ਮੇਰੀ ਬੱਬੀ ਲਾਹੁਣ ਲੱਗਾ ਗਿਆ । ਮੈਂ ਉਸ ਮੁੰਡੇ ਨੂੰ ਛੁਡਾਕੇ ਆਇਆ ਹਾਂ । ਇਨ੍ਹਾਂ ਗਰੀਬਾਂ ਨਾਲ ਅਜਿਹੇ ਧੱਕੇ ਨਹੀਂ ਹੋਣੇ ਚਾਹੀਦੇ । ਇਥੇ ਜਿਹੜਾ ਵੀ ਕੋਈ ਮੈਂਬਰ ਬੋਲਦਾ ਹੈ ਉਹ ਹਰੀਜਨਾਂ ਦਾ ਨਾਮ ਲੈਂਦਾ ਹੈ ਅਤੇ ਹਰੀਜਨਾਂ ਦੇ ਬੜੇ ਹਮਦਰਦ ਬਣਦੇ ਹਨ । ਪਰ ਮੈਂ ਕਹਿੰਦਾ ਹਾਂ ਕਿ ਅੱਜ ਗਰੀਬਾਂ ਨਾਲ, ਹਰੀਜਨਾਂ ਨਾਲ ਧੱਕਾ ਹੋ ਰਿਹਾ ਹੈ, ਉਨ੍ਹਾਂ ਤੇ ਜ਼ੁਲਮ ਹੋ ਰਿਹਾ ਹੈ ਪਰ ਤੁਸੀਂ ਉਨ੍ਹਾਂ ਨੂੰ ਬਚਾਉਂਦੇ ਨਹੀਂ । ਉਨ੍ਹਾਂ ਨੂੰ ਨਿਆਂ ਨਹੀਂ ਮਿਲਦਾ । ਮੈਂ ਕਹਿੰਦਾ ਹਾਂ ਕਿ ਜਿਹੜੇ ਅਫਸਰ ਧੱਕੇਸ਼ਾਹੀ ਦੇ ਵਿਰੁੱਧ ਕੰਮ ਨਹੀਂ ਕਰਦੇ ਉਨ੍ਹਾਂ ਅਫਸਰਾਂ ਨੂੰ ਰਿਟਾਇਰ ਕਰ ਦੇਣਾ ਚਾਹੀਦਾ ਹੈ ਜਿਸ ਤਰ੍ਹਾਂ ਤੁਸੀਂ ਪਹਿਲੇ ਜਬਰੀ ਰਿਟਾਇਰ ਕੀਤੇ ਹਨ । ਰਿਸ਼ਵਤਖੋਰੀ ਵੱਧ ਗਈ ਹੈ । ਇਸ ਰਿਸ਼ਵਤਖੋਰੀ ਨੂੰ ਹਟਾਉਣਾ ਚਾਹੀਦਾ ਹੈ । ਇਕ ਟੇਬਲ ਤੋਂ ਦੂਜੀ ਟੇਬਲ ਤੇ ਕਾਗਜ਼ ਨਹੀਂ ਜਾਂਦਾ ਜਦ ਤਕ ਉਨ੍ਹਾਂ ਨੂੰ ਪੈਸੇ ਨਹੀਂ ਦਿੱਤੇ ਜਾਂਦੇ । (ਵਿਘਨ) ਇਸ ਕਰਕੇ, ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਵੱਲ ਵੇਖਣਾ ਸਰਕਾਰ ਦੀ ਜ਼ਿਮੇਵਾਰੀ ਬਣਦੀ ਹੈ । (ਵਿਘਨ) ਸਪੀਕਰ ਸਾਹਿਬ, ਸਾਡੇ ਅਕਾਲੀ ਭਰਾ ਬਾਦਲ ਸਾਹਿਬ ਅਤੇ ਟੌਹੜਾ ਸਾਹਿਬ ਹਨ । ਉਹ ਆਪਣਾ ** । ਪਹਿਲੇ ਇਨ੍ਹਾਂ ਨੇ ਗੁਰੂ ਤੇਗ ਬਹਾਦਰ ਦੇ ਗੁਰਦੁਆਰੇ ਮੱਥਾ ਟੇਕਿਆ ਪਰ ਫਿਰ ਉਹ ਮਹਾਤਮਾ ਗਾਂਧੀ ਦੀ ਸਮਾਧੀ ਤੇ ਜਾ ਕੇ ਮੱਥਾ ਟੇਕਦੇ ਹਨ । ਇਸ ਤਰ੍ਹਾਂ ਦੀਆਂ ਇਹ ਗੱਲਾਂ ਕਰਦੇ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ:** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਮੈਂਬਰ ਇਥੇ ਹਾਊਸ ਵਿਚ ਨਹੀਂ ਹੈ ਉਸ ਦਾ ਨਾਮ ਨਹੀਂ ਲੈਣਾ ਚਾਹੀਦਾ ।

**ਸ੍ਰੀ ਸਪੀਕਰ:** ਉਹ ਤਾਂ ਉਨ੍ਹਾਂ ਦੀ ਇਜ਼ਤ ਕਰ ਰਹੇ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ:** **

**Mr. Speaker:** This is no point of order.

---

**Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮਰੜ੍ਹੀ ਜੀ ਨੇ ਗਵਰਨਰ ਐਡਰੈਸ ਤੇ ਬੋਲਦੇ ਹੋਏ ** ** ਦੀ ਗੱਲ ਕੀਤੀ ਹੈ । ਸਪੀਕਰ ਸਾਹਿਬ, ਇਹ ਲਫਜ਼ ਉਨ੍ਹਾਂ ਤੋਂ ਵਿਦਡਰਾ ਕਰਾਓ । ਉਹ ਤਾਂ ਆਪ ਗਿਆਨੀ ਜੀ ਤੋਂ 1 ਲੱਖ ਰੁਪਿਆ ਤੇ ਕਾਰ ਲੈ ਕੇ ਦੂਜੇ ਪਾਸੇ ਗਏ ਹਨ ਅਤੇ ਅੱਜ ਉਹ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਰਹੇ ਹਨ । ਉਨ੍ਹਾਂ ਤੋਂ ਉਹ ਲਫਜ਼ ਵਿਦਡਰਾ ਕਰਾਓ । ਉਹ ਲਫਜ਼ ਉਨ੍ਹਾਂ ਨੂੰ ਵਾਪਿਸ ਲੈਣੇ ਚਾਹੀਦੇ ਹਨ ।

**ਸ੍ਰੀ ਸਪੀਕਰ** : ਇਹ ਜਿਹੜਾ ਕਿਹਾ ਗਿਆ ਹੈ ਕਿ ਉਹ ** ** ਇਹ ਲਫਜ਼ ਐਕਸਪੰਜ ਕਰ ਦਿਤੇ ਜਾਣ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਸਪੀਕਰ ਸਾਹਿਬ, ਜਦ ਪੰਜਾਬੀ ਸੂਬਾ ਬਣਿਆ ਤਾਂ ਉਸ ਪੰਜਾਬੀ ਸੂਬੇ ਨੂੰ ਪ੍ਰਾਪਤ ਕਰਨ ਲਈ 57 ਹਜ਼ਾਰ ਲੋਕ ਜੇਲ੍ਹਾਂ ਵਿਚ ਗਏ । ਉਨ੍ਹਾਂ ਵਿਚ ਨਾਜ਼ਰ ਸਿੰਘ ਅਤੇ ਚੰਚਲ ਸਿੰਘ ਸਨ । (ਵਿਘਨ) ਅੱਜ ਸੈਂਟਰ ਵਿਚ ਇਨ੍ਹਾਂ ਦੀ ਸਰਕਾਰ ਬਣ ਗਈ ਹੈ । ਮੈਂ ਕਹਾਂਗਾ ਕਿ ਅੱਜ ਉਨ੍ਹਾਂ ਨੂੰ ਚੰਡੀਗੜ੍ਹ ਦਾ ਫੈਸਲਾ ਕਰਾਉਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਸ ਕਰਕੇ ਇਨ੍ਹਾਂ ਨੂੰ ਇਥੇ ਇਕ ਰੈਜ਼ੋਲਿਊਸ਼ਨ ਲਿਆਉਣਾ ਚਾਹੀਦਾ ਹੈ ਕਿ ਇੱਕ ਮਹੀਨੇ ਵਿੱਚ ਜਾਂ ਦੋ ਮਹੀਨਿਆਂ ਵਿੱਚ ਚੰਡੀਗੜ੍ਹ ਪੰਜਾਬ ਨੂੰ ਮਿਲੇ । ਇਸੇ ਤਰ੍ਹਾਂ ਰਹਿੰਦੇ ਜਿਹੜੇ ਸਾਂਝੇ ਲਿੰਕਸ ਹਨ, ਉਹ ਵੀ ਪੰਜਾਬ ਨੂੰ ਮਿਲਣ । ਸਪੀਕਰ ਸਾਹਿਬ, ਇਹ ਜਿਹੜਾ ਪਾਣੀ ਦਾ ਮਸਲਾ ਹੈ, ਇਹ ਵੀ ਇਨ੍ਹਾਂ ਨੂੰ ਹੱਲ ਕਰਵਾਉਣਾ ਚਾਹੀਦਾ ਹੈ । ਗੁਰੂਦੁਆਰਾ ਐਕਟ ਜਿਹੜਾ ਹੈ ਇਹ ਉਨ੍ਹਾਂ ਨੂੰ ਆਲ ਇੰਡੀਆ ਲੈਵਲ ਤੇ ਮੰਨਜ਼ੂਰ ਕਰਾਉਣਾ ਚਾਹੀਦਾ ਹੈ । ਜੇ ਇਹ ਆਪਣੀਆਂ ਮੰਗਾਂ ਪਰਵਾਨ ਨਾ ਕਰਵਾ ਸਕੇ ਤਾਂ ਫਿਰ ਲੋਕਾਂ ਨੇ ਦੁਬਾਰਾ ਇਥੇ ਨਹੀਂ ਆਉਣ ਦੇਣਾ । ਇਨ੍ਹਾਂ ਨੂੰ ਪੰਜਾਬ ਦੇ ਸਾਰੇ ਮਸਲੇ ਹੱਲ ਕਰਵਾਉਣ ਚਾਹੀਦੇ ਹਨ । ਇਨ੍ਹਾਂ ਨੂੰ ਸਿਰਫ ਕੁਰਸੀਆਂ ਮਗਰ ਹੀ ਨਹੀਂ ਲੱਗੇ ਰਹਿਣਾ ਚਾਹੀਦਾ ਸਗੋਂ ਕੁਝ ਕਰਕੇ ਵਿਖਾਉਣਾ ਚਾਹੀਦਾ ਹੈ । ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਡੀਆਂ ਕਿਹੜੀਆਂ ਕਿਹੜੀਆਂ ਮੰਗਾਂ ਹਨ । ਇਹ ਕਹਿੰਦੇ ਹਨ ਕਿ ਜਨਤਾ ਨੇ ਸਾਨੂੰ ਵੋਟਾਂ ਪਾਈਆਂ ਹਨ, ਜੇ ਤੁਹਾਨੂੰ ਵੋਟਾਂ ਪਾਈਆਂ ਹਨ ਤਾਂ ਉਨ੍ਹਾਂ ਦਾ ਕੁਝ ਕਰੋ ਵੀ । ਇਹ ਕਹਿੰਦੇ ਹਨ ਕਿ ਅਸੀਂ ਮੋਰਚਾ ਜਿੱਤ ਲਿਆ ਹੈ ਅਤੇ ਲੋਕਾਂ ਨੇ ਸਾਡੇ ਹਾਰ ਪਾਏ ਹਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੋਰਚਾ ਹਾਰਕੇ ਆਏ ਹਨ ਜਾਂ ਜਿੱਤ ਕੇ ਆਏ ਹਨ । ਇਹ ਮੋਰਚਾ ਹਾਰ ਕੇ ਆਏ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ**: ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਇਨ੍ਹਾਂ ਦਾ ਬਾਪੂ ਮੇਰੇ ਪਾਸ ਆਇਆ ਸੀ, ਇਹ ਨਹੀਂ ਆਏ । ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਖਿਲਾਫ ਕੋਈ ਗੱਲ ਨਹੀਂ ਕਰਦਾ । ਮੈਂ ਤਾਂ ਇਹ ਗੱਲ ਕਹਿੰਦਾ ਹਾਂ ਕਿ ਪੰਜਾਬ ਦਾ ਕੁਝ ਸੰਵਾਰਨਾ ਹੈ ਜਾਂ ਨਹੀਂ? ਸਪੀਕਰ ਸਾਹਿਬ, ਇਨ੍ਹਾਂ ਨੂੰ ਪੁੱਛੋ ਕਿ ਜਦੋਂ ਪੰਜਾਬੀ ਸੂਬੇ ਦਾ ਐਲਾਨ ਹੋਇਆ ਸੀ ਉਦੋਂ ਕੀ ਜਨ ਸੰਘੀਆਂ ਨੇ ਅੰਮ੍ਰਿਤਸਰ ਵਿਚ ਕਰਫਿਯੂ ਲਵਾਇਆ ਸੀ ਜਾਂ ਨਹੀਂ? (ਵਿਘਨ) ਉਨ੍ਹਾਂ ਨੇ ਅੱਗਾਂ ਲਵਾਈਆਂ ,ਸਕੂਲਾਂ ਨੂੰ ਸਾੜਿਆ, ਬਿਲਡਿੰਗਾਂ ਨੂੰ ਸਾੜਿਆ ਅਤੇ ਅਜ ਇਹ ਉਨ੍ਹਾਂ ਦੇ ਨਾਲ ਯਰਾਨੇ ਪਾ ਕੇ ਬੈਠੇ ਹਨ । (ਵਿਘਨ) (ਥੰਪਿੰਗ) ਇਹ ਮੇਰੇ ਵੀਰ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘਵਾਲਾ ਉਧਰ ਜਾ ਕੇ ਬੈਠ ਗਏ ਹਨ । ਇਹ ਦੋ ਤਿੰਨ ਮੈਂਬਰ ਸਨ । (ਵਿਘਨ) ਪੰਜਾਬ ਦੇ ਵਿਚ ਮੇਜਰ ਪਾਰਟੀ ਅਕਾਲੀ ਵੀ ਹੈ ਅਤੇ ਮੇਜਰ ਪਾਰਟੀ ਕਾਂਗਰਸ ਵੀ ਹੈ ।

**Expunged as ordered by the Chair.

[ਸਰਦਾਰ ਕਰਨੈਲ ਸਿੰਘ ਮਰੜੀ]

ਅਗਰ ਪੰਜਾਬ ਦਾ ਕੁਝ ਸੰਵਾਰੋਗੇ ਨਹੀਂ ਤਾਂ ਉਹੀ ਹਾਲ ਹੋਣਾ ਹੈ । ਹੁਣ ਠੱਗੀ ਠੋਰੀ ਨਹੀਂ ਚਲਣੀ, ਜੇ ਇਸ ਤਰ੍ਹਾਂ ਕਰੋਗੇ ਤਾਂ ਇੱਕ ਵਾਰੀ ਆ ਗਏ ਹੋ ਫਿਰ ਨਹੀਂ ਆ ਸਕੋਗੇ । ਤੁਸੀਂ ਜ਼ਿਮੀਦਾਰਾਂ ਤੋਂ ਵੋਟਾਂ ਲਈਆਂ ਹਨ, ਹੁਣ ਤੁਹਾਨੂੰ ਜ਼ਿਮੀਦਾਰਾਂ ਨੂੰ ਖੁਸ਼ਹਾਲ ਰਖਣਾ ਚਾਹੀਦਾ ਹੈ । ਗਰੀਬਾਂ ਨੂੰ ਸਸਤੇ ਰੇਟਸ ਤੇ ਚੀਜ਼ਾਂ ਦੇਣੀਆਂ ਚਾਹੀਦੀਆਂ ਹਨ । ਜੇ ਤੁਸੀਂ ਜ਼ਿਮੀਦਾਰ ਨੂੰ ਖੁਸ਼ਹਾਲ ਰਖੋਗੇ ਹਰੀਜਨਾਂ ਦਾ ਕੁਝ ਸੰਵਾਰੋਗੇ ਅਤੇ ਗਰੀਬ ਲੋਕਾਂ ਨੂੰ ਸਸਤੇ ਰੇਟਾਂ ਤੇ ਚੀਜ਼ਾਂ ਦਿਉਗੇ ਤਾਂ ਅਸੀਂ ਤੁਹਾਡੇ ਨਾਲ ਸਹਿਮਤ ਹੋਵਾਂਗੇ ਤੁਸੀਂ ਪੰਜਾਬ ਦੇ ਲੋਕਾਂ ਨੂੰ ਜਿਹੜੀਆਂ ਚੀਜ਼ਾਂ ਸੈਂਟਰ ਦੀ ਸਰਕਾਰ ਤੋਂ ਲੈਣੀਆਂ ਰਹਿੰਦੀਆਂ ਹਨ, ਉਹ ਦਿਵਾਉ ਤਾਂ ਅਸੀਂ ਤੁਹਾਡੇ ਨਾਲ ਹਾਂ । ਪੰਜਾਬ ਨੂੰ ਚੰਡੀਗੜ੍ਹ ਦਿਵਾਓ, ਪੰਜਾਬ ਨੂੰ ਭਾਖੜ ਡੈਮ ਦਿਵਾਓ ਅਤੇ ਪੰਜਾਬ ਨੂੰ ਪਾਣੀ ਜੋ ਮਿਲਣਾ ਹੈ ਉਹ ਅਗਰ ਤੁਸੀਂ ਦਿਵਾਉ ਤਾਂ ਅਸੀਂ ਤੁਹਾਡੇ ਨਾਲ ਹਾਂ । ਤੁਹਾਨੂੰ ਪੰਜਾਬ ਦੇ ਭਲੇ ਵਾਸਤੇ ਸੈਂਟਰ ਵਿਚ ਡੱਟ ਕੇ ਲੜਾਈ ਕਰਨੀ ਚਾਹੀਦੀ ਹੈ ਅਤੇ ਪੰਜਾਬ ਦੇ ਜੋ ਹੱਕ ਬਣਦੇ ਹਨ, ਉਹ ਦਿਵਾਉਣੇ ਚਾਹੀਦੇ ਹਨ । (ਘੰਟੀ) ਜੇ ਤੁਸੀਂ ਕੋਈ ਕੰਮ ਦੀ ਗਲ ਨਹੀਂ ਕਰਨੀ ਤਾਂ ਲੋਕਾਂ ਨੇ ਤੁਹਾਨੂੰ ਮਾਫ ਨਹੀਂ ਕਰਨਾ । ਜੇ ਪੰਜਾਬ ਦਾ ਪਾਣੀ ਹਰਿਆਣੇ ਨੂੰ ਚਲਾ ਗਿਆ ਜਾਂ ਕਿਸੀ ਹੋਰ ਸਟੇਟ ਨੂੰ ਚਲਾ ਗਿਆ ਤਾਂ ਪੰਜਾਬ ਦੇ ਜ਼ਿਮੀਦਾਰ ਨੇ ਤੁਹਾਨੂੰ ਮਾਫ਼ ਨਹੀਂ ਕਰਨਾ। ਜੇ ਤੁਸੀਂ ਪੰਜਾਬ ਦਾ ਕੁਝ ਨਾ ਸੰਵਾਰਿਆ ਤਾਂ ਲੋਕੀਂ ਤੁਹਾਨੂੰ ਮਾਫ ਨਹੀ ਕਰਨਗੇ । (ਘੰਟੀ) (ਵਿਘਨ) ਸਪੀਕਰਸ ਾਹਿਬ, ਮੈਂ ਤੁਹਾਨੂੰ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਕਿਸੀ ਦੇਸ਼ ਵਿਚ ਜਦੋਂ ਇਕ ਬਾਦਸ਼ਾਹ ਗੁਜ਼ਰ ਜਾਂਦਾ ਸੀ ਤਾਂ ਦੂਸਰਾ ਬਾਦਸ਼ਾਹ ਬਣਾ ਦਿੰਦੇ ਸੀ, ਜਿਹੜਾ ਸਭ ਤੋਂ ਪਹਿਲਾਂ ਮਹਿਲਾਂ ਵਿਚ ਆ ਜਾਂਦਾ ਸੀ । ਤਾਂ ਉਥੋਂ ਦੇ ਮੁਲਾਜ਼ਮ ਕੰਗੂ ਦੀ ਕਟੋਰੀ ਰੋੜ੍ਹ ਕੇ ਉਸ ਨੂੰ ਬਾਦਸ਼ਾਹ ਬਣਾ ਦਿੰਦੇ ਸੀ । ਇਕ ਵਾਰੀ ਇੱਕ ਬਾਦਸ਼ਾਹ ਜਦੋਂ ਮਰ ਗਿਆ ਤਾਂ ਅਗਲੇ ਦਿਨ ਸਵੇਰੇ ਇਕ ਸਾਧੂ ਆਪਣੀ ਬਗਲੀ ਤੇ ਚਿਪੀ ਲੈ ਕੇ ਮਹਿਲਾਂ ਵਿੱਚ ਭੀਖ ਮੰਗਣ ਆ ਗਿਆ । ਕਿਉਂਕਿ ਉਹ ਸੁਵਖ਼ਤੇ ਹੀ ਸਭ ਤੋਂ ਪਹਿਲਾਂ ਆ ਗਿਆ ਸੀ, ਇਸ ਲਈ ਮੁਲਾਜ਼ਮਾਂ ਨੇ ਉਸ ਨੂੰ ਫੜ ਲਿਆ ਕਿ ਅਸੀਂ ਤੁਹਾਨੂੰ ਬਾਦਸ਼ਾਹ ਬਣਾਉਣਾ ਹੈ । ਉਸ ਦੀ ਬਗਲੀ ਤੇ ਚਿਪੀ ਲੈ ਕੇ ਤੋਸ਼ੇਖਾਨੇ ਵਿਚ ਰੱਖ ਦਿੱਤੀ ਅਤੇ ਕੰਗੂ ਦੀ ਕਟੋਰੀ ਰੋੜ੍ਹ ਕੇ ਉਸ ਨੂੰ ਬਾਦਸ਼ਾਹ ਬਣਾ ਦਿੱਤਾ । ਜਦੋਂ ਉਸ ਨੂੰ ਬਾਦਸ਼ਾਹ ਬਣਾ ਦਿਤਾ ਤਾਂ ਮੁਲਾਜ਼ਮਾਂ ਨੇ ਕਿਹਾ ਕਿ ਆਪ ਹੁਣ ਬਾਦਸ਼ਾਹ ਬਣ ਗਏ ਹੋ, ਤੁਸੀਂ ਆਪਣਾ ਹੁਣ ਪਹਿਲਾਂ ਕੋਈ ਹੁਕਮ ਕਰੋ । ਉਸ ਸਾਧੂ ਨੇ ਜੋ ਬਾਦਸ਼ਾਹ ਬਣ ਗਿਆ ਉਸ ਨੇ ਕਿਹਾ ਕਿ ਕੜਾਹ ਪੂੜੀ ਬਣਾ ਦਿਉ । ਉਸ ਦੇ ਹੁਕਮ ਤੇ ਕੜਾਹ ਪੂੜੀ ਬਣਾ ਦਿਤਾ ਗਿਆ ਮੁਲਾਜ਼ਮਾਂ ਨੇ ਕਿਹਾ ਕਿ ਹੁਣ ਕੀ ਹੁਕਮ ਹੈ, ਹੁਣ ਕੀ ਕਰਨਾ ਹੈ? ਤਾਂ ਉਸ ਨੇ ਕਿਹਾ ਕਿ ਕੜਾਹ ਪੂੜੀ ਬਣਾਈ ਜਾਓ ਤੇ ਸਭ ਨੂੰ ਛਕਾਈ ਜਾਓ । ਉਸ ਦਿਨ ਸਾਰਾ ਦਿਨ ਕੜਾਹ ਪੂੜੀ ਬਣਦਾ ਰਿਹਾਂ ਅਤੇ ਸਭ ਨੂੰ ਛਕਾਇਆ ਜਾਂਦਾ ਰਿਹਾ । ਅਗਲੇ ਦਿਨ ਫਿਰ ਮੁਲਾਜ਼ਮਾਂ ਨੇ ਕਿਹਾ ਕਿ ਅੱਜ ਕੀ ਹੁਕਮ ਹੈ, ਕੀ ਕਰਨਾ ਹੈ? ਤਾਂ ਬਾਦਸ਼ਾਹ ਨੇ ਕਿਹਾ ਕਿ ਅੱਜ ਵੀ ਕੜਾਹ ਪੂੜੀ ਬਣਾ ਕੇ ਸਭ ਨੂੰ ਵੰਡਿਆ ਜਾਵੇ । ਇਸੇ ਤਰ੍ਹਾਂ ਉਸ ਦਿਨ ਵੀ ਕੀਤਾ ਗਿਆ । ਫਿਰ ਉਸ ਨੇ ਪੱਕਾ ਹੀ ਆਰਡਰ ਕਰ ਦਿੱਤਾ ਕਿ ਕੜਾਹ ਪੂੜੀ ਬਣਾਈ ਜਾਓ ਅਤੇ ਸਭ ਨੂੰ ਛਕਾਈ ਜਾਓ । ਇਸ ਤਰ੍ਹਾਂ ਕੁਝ ਚਿਰ ਚਲਦਾ ਰਿਹਾ । ਆਖਿਰ ਖਜ਼ਾਨਾ ਖਾਲੀ ਹੁੰਦਾ ਗਿਆ ਤਾਂ ਮੁਲਾਜ਼ਮਾਂ ਨੇ ਕਿਹਾ ਕਿ ਮਹਾਰਾਜ ਖਜ਼ਾਨਾ ਤਾਂ ਖਾਲੀ ਹੋ ਗਿਆ ਹੈ, ਹੁਣ ਦੱਸੋ ਕੀ ਕਰੀਏ? ਬਾਦਸ਼ਹ ਨੇ ਕਿਹਾ ਕਿ ਜਿਤਨੇ ਜੇਵਰਾਤ ,ਗਹਿਣੇ ਵਗੈਰਾ ਹਨ, ਸਭ ਵੇਚ ਕੇ ਕੜਾਹ ਪੂੜੀ ਬਣਾ ਕੇ ਖੁਆਈ ਜਾਓ । (ਵਿਘਨ) ਇਤਨੇ ਨੂੰ ਕਿਸੀ ਮਲਕ ਨੇ ਉਥੇ ਹਮਲਾ ਕਰ ਦਿੱਤਾ ਤਾਂ ਉਨ੍ਹਾਂ ਨੇ ਕਿਹਾ ਕਿ ਮਹਾਰਾਜ਼ ਖਜ਼ਾਨਾ ਖਾਲੀ ਹੋ ਗਿਆ ਹੈ ਅਤੇ ਦੂਸਰੇ ਮੁਲਕ ਨੇ ਸਾਡੇ ਤੇ ਹਮਲਾ ਕਰ ਦਿੱਤਾ ਹੈ । ਤਾਂ ਬਾਦਸ਼ਾਹ ਨੇ ਕਿਹਾ

ਕਿ ਹਮਲਾ ਉਸੇ ਕਰਨੇ ਦੋ । ਜਦੋਂ ਮਹਿਲਾਂ ਨੂੰ ਚਾਰੋਂ ਤਰਫ ਤੋਂ ਦੂਸਰੇ ਮੁਲਕ ਦੀਆਂ ਫੌਜਾਂ ਨੇ ਘੇਰ ਲਿਆ ਤਾਂ ਮਹਾਰਾਜ ਨੂੰ ਕਿਹਾ ਗਿਆ ਕਿ ਦੂਸਰੀਆਂ ਫੌਜਾਂ ਨੇ ਸਾਨੂੰ ਘੇਰ ਲਿਆ ਹੈ। ਬਾਦਸ਼ਾਹ ਨੇ ਕਿਹਾ ਕਿ ਉਨ੍ਹਾਂ ਦੇ ਸਭ ਤੋਂ ਵੱਡੇ ਅਫਸਰ ਨੂੰ ਬੁਲਾ ਲਿਆਓ। ਉਹ ਉਸ ਨੂੰ ਜਾ ਕੇ ਬੁਲਾ ਲਿਆਏ।(ਘੰਟੀ)(ਵਿਘਨ)ਜਦੋਂ ਉਹ ਆ ਗਿਆ ਤਾਂ ਬਾਦਸ਼ਾਹ ਨੇ ਕਿਹਾ ਆਹ ਲਓ ਤੁਸੀਂ ਰਾਜ ਸੰਭਾਲੋ ਤੇ ਮੈਨੂੰ ਬਗਲੀ ਚਿਪੀ ਦੇ ਦਿਉ ਮੈਂ ਚਲਦਾ ਹਾਂ । (ਵਿਘਨ) ਸਪੀਕਰ ਸਾਹਿਬ, ਜੇ ਤਾਂ ਇਨ੍ਹਾਂ ਨੇ ਦਿਲੀਓਂ ਆਪਣਾ ਬੱਗਲੀ ਚਿੱਪੀ ਲੈ ਕੇ ਵਾਪਸ ਆ ਜਾਣਾ ਹੈ ਤਾਂ ਦੱਸ ਦੇਣ, ਨਹੀਂ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਗਰੀਬਾਂ ਨੂੰ ਸਹੂਲਤਾਂ ਦੇਣ। (ਘੰਟੀ)(ਵਿਘਨ) ਜੇ ਇਨ੍ਹਾਂ ਨੇ ਪੰਜਾਬ ਦਾ ਕੁਝ ਨਾ ਸੰਵਾਰਿਆ ਤਾਂ ਇਨ੍ਹਾਂ ਨੂੰ ਲੋਕ ਮੁਆਫ ਨਹੀਂ ਕਰਣਗੇ।(ਘੰਟੀ) ਬੱਸ ਜੀ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਟਾਈਮ ਨਾ ਲੈਂਦਾ ਹੋਇਆ, ਧੰਨਵਾਦ ਕਰਦਾ ਹਾਂ ਅਤੇ ਇਨ੍ਹਾਂ (ਅਕਾਲੀ ਪਾਰਟੀ ਵਲ ਇਸ਼ਾਰਾ) ਢੋਲਕੀ ਵਜਾਉਣ ਵਾਲਿਆਂ ਦਾ ਵੀ ਧੰਨਵਾਦ ਕਰਦਾ ਹਾਂ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ): ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ 28 ਮਾਰਚ, 1977 ਨੂੰ ਆਪਣੇ ਭਾਸ਼ਨ ਵਿਚ .........(ਵਿਘਨ )

**ਸ਼੍ਰੀ ਸਪੀਕਰ:** ਚੋਪੜਾ ਸਾਹਿਬ ਤੁਸੀਂ ਕਿੰਨਾ ਟਾਈਮ ਲਵੋਗੇ, ਆਪ ਹੀ ਦੱਸ ਦਿਉ ।

**ਮਾਸਟਰ ਚੰਦ ਸਿੰਘ:** ਮੈਂ ਉਤਨਾ ਹੀ ਟਾਈਮ ਲਵਾਂਗਾ ਜੀ ਜਿਤਨਾ ਨਿਹਾਲ ਸਿੰਘ ਵਾਲਾ ਜੀ ਨੇ ਲਿਆ ਹੈ ।

**ਸ਼੍ਰੀ ਸਪੀਕਰ :** ਉਹ ਤਿੰਨ ਮੈਂਬਰਜ਼ ਹਨ, ਤੁਸੀਂ ਇਕੱਲੇ ਹੋ ।

**ਮਾਸਟਰ ਚੰਦ ਸਿੰਘ:** ਚਲੋ 20-25 ਮਿੰਟ ਲੈ ਲਵਾਂਗਾ ਜੀ।

**ਸ਼੍ਰੀ ਸਪੀਕਰ:** ਤੁਸੀਂ 20-25 ਮਿੰਟ ਤਾਂ ਨਹੀਂ, ਤੁਹਾਡੇ 5 ਮਿੰਟ ਬਣਦੇ ਹਨ ਚਲੋ ਤੁਸੀਂ 10 ਮਿੰਟ ਬੋਲ ਲਓ ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਨੇ ਇਥੇ ਭਾਸ਼ਣ ਦਿੱਤਾ ਹੈ ਉਸ ਦੇ ਵਿਚ ਕੋਈ ਨਵੀਂ ਗਲ ਨਹੀਂ ਕਹੀ ਗਈ, ਪੁਰਾਣੀਆਂ ਗਲਾਂ ਨੂੰ ਹੀ ਦੁਹਰਾਇਆ ਗਿਆ ਹੈ ਅਤੇ ਕਈ ਅੱਤਕਥਨੀਆਂ ਵੀ ਕੀਤੀਆਂ ਹਨ । ਇਹ ਐਡਰਸ ਬੜਾ ਵੱਧਾ ਚੜ੍ਹਾ ਕੇ ਇਥੇ ਪੇਸ਼ ਕੀਤਾ ਗਿਆ ਹੈ ਤਾਂ ਕਿ ਲੋਕਾਂ ਨੂੰ ਗੁੰਮਰਾਹ ਕੀਤਾ ਜਾ ਸਕੇ । ਸਫ਼ਾ-2 ਤੇ ਗਵਰਨਰ ਸਾਹਿਬ ਨੇ ਆਪਣੇ ਐਡਰਸ ਵਿਚ ਕਿਹਾ ਹੈ ਕਿ ਪਰ ਕੈਪੀਟਾ ਆਮਦਨ 1973-74 ਵਿਚ 1,393 ਰੁਪਏ ਤੋਂ ਵੱਧ ਕੇ ਸਾਲ 1974-75 ਵਿਚ 1,498 ਰੁਪਏ ਹੋ ਗਈ ਹੈ। ਸਪੀਕਰ ਸਾਹਿਬ, ਇਹ ਜਿਹੜੀ ਪਰ ਕੈਪੀਟਾ ਇਨਕਮ ਦਾ ਜ਼ਿਕਰ ਕੀਤਾ ਗਿਆ ਹੈ, ਇਸ ਦੇ ਵਿਚ ਦੇਖਣਾ ਇਹ ਹੁੰਦਾ ਹੈ ਕਿ ਅੱਡ ਅੱਡ ਲੋਕਾਂ ਤੇ ਅਸਰ ਕੀ ਹੋਇਆ ਹੈ । ਮਜ਼ਦੂਰ ਤੇ ਇਸ ਦਾ ਕੀ ਅਸਰ ਹੈ, ਕਿਸਾਨ ਤੇ ਇਸ ਦਾ ਕੀ ਅਸਰ ਹੈ, ਛੋਟੇ ਕਿਸਾਨ ਤੇ ਇਸ ਦਾ ਕੀ ਅਸਰ ਹੈ. . (ਵਿਘਨ)

ਇੱਕ ਆਵਾਜ਼: ਮਾਸਟਰ ਤੇ ਕੀ ਅਸਰ ਹੈ ।

**ਮਾਸਟਰ ਚੰਦ ਸਿੰਘ:** ਇਹ ਵੀ ਠੀਕ ਗਲ ਹੈ । ਭਾਵੇਂ ਇਨ੍ਹਾਂ ਨੇ ਕਿਹਾ ਹੈ ਕਿ ਪਰ ਕੈਪੀਟ ਇਨਕਮ ਵੱਧ ਗਈ ਹੈ ਪਰ ਇਸ ਵੇਲੇ ਗਰੀਬ ਦੀ ਜੋ ਹਾਲਤ ਹੈ, ਮਜ਼ਦੂਰ ਦੀ ਜੋ ਹਾਲਤ ਹੈ ਉਹ ਦੇਖਣੀ ਚਾਹੀਦੀ ਹੈ । ਲੋਕਾਂ ਦੀ ਹਾਲਤ ਦਿਨ ਪ੍ਰਤੀ ਦਿਨ ਖ਼ਰਾਬ ਹੁੰਦੀ ਜਾ ਰਹੀ ਹੈ ਅਤੇ

[ਮਾਸਟਰ ਚੰਦ ਸਿੰਘ]

ਉਹ ਹੋਰ ਜ਼ਿਆਦਾ ਆਰਥਿਕ ਸੰਕਟ ਵਿਚੋਂ ਲੰਘ ਰਹੇ ਹਨ । ਜੇ ਮਜ਼ਦੂਰ ਦੀ ਗਲ ਕਰੀਏ ਤਾਂ ਅੱਜ ਹਿੰਦੁਸਤਾਨ ਵਿਚ ਜਿੰਨੀ ਮਜ਼ਦੂਰ ਦੀ ਹਾਲਤ ਪਤਲੀ ਹੈ, ਮੇਰੇ ਖਿਆਲ ਵਿਚ ਇਤਨੀ ਪਤਲੀ ਹਾਲਤ ਸ਼ਾਇਦ ਹੋਰ ਕਿਸੇ ਦੀ ਨਹੀਂ। ਸਾਡੇ ਪੰਜਾਬ ਵਿੱਚ ਕਈ ਥਾਵਾਂ ਤੇ ਇੱਕ ਮਜ਼ਦੂਰ ਨੂੰ ਦਿਹਾੜੀ 5/- ਰੁਪਏ ਤੋਂ ਵੀ ਘੱਟ ਮਿਲਦੀ ਹੈ । ਭਾਵੇਂ ਇਨ੍ਹਾਂ ਨੇ ਐਲਾਨ ਕੀਤਾ ਹੈ ਕਿ ਅਸੀਂ ਮਜ਼ਦੂਰ ਨੂੰ ਦਿਹਾੜੀ ਜ਼ਿਆਦਾ ਦਿਵਾਵਾਂਗੇ ਪਰ ਉਸ ਨੂੰ ਦਿਹਾੜੀ ਬਹੁਤ ਘੱਟ ਮਿਲ ਰਹੀ ਹੈ ਅਤੇ ਸਰਕਾਰ ਨੇ ਕੋਈ ਉਦਮ ਨਹੀਂ ਕੀਤਾ ਕਿ ਉਸ ਨੂੰ ਦਿਹਾੜੀ ਪੂਰੀ ਦਿਵਾਈ ਜਾਵੇ । ਗਵਰਨਰ ਸਾਹਿਬ ਨੇ ਆਪਣੇ ਇਸ ਭਾਸ਼ਣ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਕਿ ਸਰਕਾਰ ਵਲੋਂ ਨੀਯਤ ਕੀਤੀ ਦਿਹਾੜੀ ਪੰਜਾਬ ਵਿਚ ਲਾਗੂ ਕਰਵਾਵਾਂਗੇ, ਮਜ਼ਦੂਰ ਨੂੰ ਦਿਵਾਵਾਂਗੇ ਤਾਂ ਕਿ ਮਜ਼ਦੂਰ ਦਾ ਕੁਝ ਨਾ ਕੁਝ ਭਲਾ ਹੋ ਸਕੇ ਅਤੇ ਉਸ ਨੂੰ ਕੁਝ ਰਿਲੀਫ ਹੋ ਸਕੇ। 3 ਲੱਖ 86 ਹਜ਼ਾਰ ਦਾ ਵਾਅਦਾ ਕੀਤਾ ਸੀ ਕਿ ਅਸੀਂ ਗਰੀਬ ਆਦਮੀਆਂ ਨੂੰ ਪਲਾਟ ਦੇਵਾਂਗੇ ਪਰ ਬਾਅਦ ਵਿਚ ਇਹ 3 ਲੱਖ 3 ਹਜ਼ਾਰ ਕਹਿ ਦਿੱਤਾ, 83 ਹਜ਼ਾਰ ਦਾ ਤਾਂ ਕਿਤੇ ਨਾਮ ਹੀ ਨਹੀਂ ਰਿਹਾ । ਕਾਗਜ਼ ਹੀ ਖਾ ਗਏ । ਫਿਰ ਇਨ੍ਹਾਂ ਨੇ ਕਿਹਾ ਕਿ ਕਾਲੋਨੀਆਂ ਬਣਾ ਕੇ ਦੇਵਾਂਗੇ। ਮੈਨੂੰ ਇਹ ਦੱਸਣ ਕਿ ਕਿਹੜੀਆਂ ਕਾਲੋਨੀਆਂ ਬਣਾ ਕੇ ਦਿੱਤੀਆਂ ਹਨ, ਕਿਹੜੀਆਂ ਕਾਲੋਨੀਆਂ ਪਿੰਡਾਂ ਵਿਚ ਹਨ । (ਵਿਘਨ) ਸਪੀਕਰ ਸਾਹਿਬ, ਅੱਜ ਮਜ਼ਦੂਰ ਨੂੰ ਜਿਹੜੀ ਕਣਕ ਮਿਲਦੀ ਹੈ ਉਹ 1 ਰੁਪਏ 40 ਪੈਸੇ ਕਿਲੋ ਦੇ ਹਿਸਾਬ ਨਾਲ ਮਿਲਦੀ ਹੈ । ਕਿਸਾਨ ਤੋਂ ਇਹ 1 ਰੁਪਏ 5 ਪੈਸੇ ਕਿੱਲੋ ਲੈਂਦੇ ਹਨ ਅਤੇ ਮਜ਼ਦੂਰ ਨੂੰ ਇਹ ਇਕ ਰੁਪਏ 40 ਪੈਸੇ ਕਿੱਲੋ ਦਿੰਦੇ ਹਨ। ਫਿਰ ਆਟਾ ਜਿਹੜਾ ਹੈ ਉਹ 1 ਰੁਪਏ 80 ਪੈਸੇ ਦੇ ਹਿਸਾਬ ਨਾਲ ਮਿਲ ਰਿਹਾ ਹੈ । ਇਹ ਗਰੀਬ ਦੀ ਅੱਜ ਹਾਲਤ ਹੈ ਅਤੇ ਇਹ ਕਹਿੰਦੇ ਹਨ ਕਿ ਪਰ ਕੈਪੀਟਾ ਆਮਦਨ ਪੰਜਾਬ ਦੀ ਵਧ ਗਈ ਹੈ । ਮੈਂ ਪਹਿਲਾਂ ਵੀ ਦੱਸਿਆ ਸੀ ਕਿ ਹਿੰਦੁਸਤਾਨ ਵਿਚ 100 ਵਿਚੋਂ 70 ਗਰੀਬਾਂ ਦੀ ਹਾਲਤ ਗਰੀਬੀ ਦੀ ਹਾਲਤ ਤੋਂ ਵੀ ਥਲੇ ਹੈ। ਕਿਰਸਾਨਾਂ ਦੀ ਹਾਲਤ ਇਹ ਹੈ ਕਿ ਉਨ੍ਹਾਂ ਤੋਂ ਉਸ ਦੀਆਂ ਪੈਦਾ ਕੀਤੀਆਂ ਚੀਜ਼ਾਂ ਸਸਤੇ ਭਾਅ ਤੇ ਲੈ ਲੈਂਦੇ ਹਨ ਅਤੇ ਫਿਰ ਉਹ ਚੀਜ਼ਾਂ ਇਹ ਮਹਿੰਗੇ ਭਾਅ ਤੇ ਲੋਕਾਂ ਨੂੰ ਦਿੰਦੇ ਹਨ, ਕਿਸਾਨਾਂ ਨੂੰ ਮਹਿੰਗੇ ਭਾਅ ਤੇ ਦਿੰਦੇ ਹਨ । ਮੁੰਗਫਲੀ ਲੈ ਲਓ, ਕਿਸਾਨ ਤੋਂ ਇਹ ਕਿੰਨੀ ਸਸਤੀ ਲੈ ਲੈਂਦੇ ਹਨ ਪਰ ਇਸ ਤੋਂ ਬਣਿਆ ਘਿਓ ਮਜ਼ਦੂਰ ਨੂੰ ਨਹੀਂ ਮਿਲਦਾ । ਫਿਰ ਗੰਨੇ ਦਾ ਭਾਅ ਲੈ ਲਓ, ਕਿਸਾਨ ਤੋਂ ਗੰਨਾ ਸਸਤਾ ਲੈ ਲੈਂਦੇ ਹਨ ਅਤੇ ਉਸ ਤੋਂ ਤਿਆਰ ਕੀਤੀ ਚੀਨੀ ਕਿੰਨੀ ਮਹਿੰਗੀ ਇਹ ਵੇਚਦੇ ਹਨ, ਗੁੜ ਕਿੰਨਾ ਮਹਿੰਗਾ ਵੇਚਦੇ ਹਨ । ਗੰਨੇ ਦਾ ਭਾਅ ਅਗੇ ਨਾਲੋਂ ਵੀ 1 ਰੁਪਿਆ 10 ਪੈਸੇ ਘਟਾ ਦਿੱਤਾ ਹੈ। ਐਮਰਜੈਂਸੀ ਦੇ ਨਾਮ ਥਲੇ ਕਿਸਾਨ ਦੇ ਗੰਨੇ ਦਾ ਰੇਟ ਘਟਾ ਦਿਤਾ ਔਰ ਉਸ ਦੀ ਬਣੀ ਹੋਈ ਖੰਡ ਕਿੰਨੀ ਮਹਿੰਗੀ ਮਿਲਦੀ ਹੈ । ਅੱਜ ਇਹ ਹਾਲਤ ਹੈ, ਕਿਸਾਨ ਦੀ ਅਤੇ ਗਰੀਬ ਦੀ । (ਵਿਘਨ)

ਅੱਜ ਪੰਜਾਬ ਦੇ ਵਿਚ ਮਜ਼ਦੂਰ ਜਿਹੜਾ ਹੈ ਚਾਹੇ ਉਹ ਕਾਰਖਾਨੇ ਵਿਚ ਕੰਮ ਕਰਦਾ ਹੈ ਜਾਂ ਕਿਧਰੇ ਹੋਰ ਕੰਮ ਕਰਦਾ ਹੈ ਉਸ ਦੀ ਛਾਂਟੀ ਕੀਤੀ ਜਾਂਦੀ ਹੈ, ਉਸ ਦੀ ਹਾਜ਼ਰੀ ਨਹੀਂ ਲਾਈ ਜਾਂਦੀ, ਉਸ ਨੂੰ ਪੈਸੇ ਨਹੀਂ ਦਿੱਤੇ ਜਾਂਦੇ । ਮੈਂ ਸਪੀਕਰ ਸਾਹਿਬ, ਸੰਗਰੂਰ ਪੇਪਰ ਮਿਲ ਦੀ ਉਦਾਹਰਣ ਦੱਸਣਾ ਚਾਹੁੰਦਾ ਹਾਂ ਕਿ ਉਸ ਦੇ ਵਿਚ ਜਿਹੜੇ ਕਾਮੇ ਕੰਮ ਕਰਦੇ ਹਨ, ਉਨ੍ਹਾਂ ਨੂੰ ਬਿਨਾਂ ਕਿਸੇ ਕਾਰਣ ਤੋਂ ਕਢਿਆ ਜਾਂਦਾ ਹੈ, ਉਨ੍ਹਾਂ ਦੀ ਹਾਜ਼ਰੀ ਨਹੀਂ ਲਾਈ ਜਾਂਦੀ ਅਤੇ ਉਨ੍ਹਾਂ ਨੂੰ ਸਹੀ ਤਨਖਾਹ ਨਹੀਂ ਦਿੱਤੀ ਜਾਂਦੀ। ਇਸੇ ਤਰ੍ਹਾਂ ਹੀ ਹੋਰ ਫੈਕਟਰੀਆਂ ਵਿਚ ਵੀ ਹੋ ਰਿਹਾ ਹੈ । ਮਜ਼ਦੂਰ ਦਾ ਬੜਾ ਬੁਰਾ ਹਾਲ ਹੈ। ਉਨ੍ਹਾਂ ਦਾ ਕਿਸੇ ਨੂੰ ਧਿਆਨ ਨਹੀਂ। ਹੁਣ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕਿਸਾਨਾਂ ਅਤੇ ਮਜ਼ਦੂਰਾਂ ਦੀ ਹਾਲਤ ਨੂੰ ਸੁਧਾਰਨ ਲਈ ਪੰਜਾਬ ਦੇ ਵਿਚ ਵਾਜਬ ਕੀਮਤਾਂ ਤੇ ਸਾਮਾਨ ਦੇਣ ਲਈ 10,507 ਦੁਕਾਨਾਂ ਖੋਲ੍ਹ ਦਿਤੀਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ 10,507 ਨਵੀਆਂ ਦੁਕਾਨਾਂ

ਨਹੀਂ ਖੋਲ੍ਹੀਆਂ । ਇਹ ਕਿਹੜੀਆਂ ਹਨ, ਮੈਂ ਦਸਦਾ ਹਾਂ । ਇਹ ਉਹ ਪਿੰਡਾਂ ਦੀਆਂ ਕੋਆਪ੍ਰੇਟਿਵ ਸੋਸਾਇਟੀਆਂ ਹਨ ਜਿਹੜੀਆਂ ਪਿੰਡਾਂ ਵਿਚ ਖੰਡ ਦਿੰਦੀਆਂ ਹਨ । ਉਨ੍ਹਾਂ ਨੂੰ ਦੁਕਾਨਾਂ ਦੇ ਰੂਪ ਵਿਚ ਬਦਲ ਦਿੱਤਾ ਅਤੇ ਕਹਿ ਦਿੱਤਾ ਕਿ ਅਸੀਂ ਨਵੀਆਂ ਦੁਕਾਨਾਂ ਖੋਲ੍ਹੀਆਂ ਹਨ । ਉਥੇ ਕੁਝ ਵੀ ਨਹੀਂ ਮਿਲਦਾ । ਹਰ ਰੋਜ਼ ਦੇ ਵਰਤਣ ਵਾਲੀਆਂ ਚੀਜ਼ਾਂ ਮੁਹੱਈਆਂ ਨਹੀਂ ਹੁੰਦੀਆਂ। ਮੇਰੇ ਹਲਕੇ ਸ਼ੇਰਪੁਰ ਵਿਚ ਇੱਕ ਦੁਕਾਨ ਖੋਲ੍ਹੀ ਹੈ, ਹੋਰ ਕਿਤੇ ਵੀ ਨਹੀਂ ਹੈ ।

ਇਨ੍ਹਾਂ ਨੇ ਕਿਸਾਨ ਦੀ ਗਲ ਕੀਤੀ ਹੈ । ਮੈਂ ਕਹਿੰਦਾ ਹਾਂ ਕਿ ਕਿਸਾਨ ਦੀ ਫਸਲ ਦਾ ਰੇਟ ਜਿਹੜਾ ਹੈ ਉਹ ਫ਼ਸਲ ਮੰਡੀ ਵਿਚ ਆਉਣ ਤੋਂ ਪਹਿਲਾਂ ਨਿਯਤ ਹੋਣਾ ਚਾਹੀਦਾ ਹੈ । ਹੁਣ ਕਣਕ ਦੀ ਫ਼ਸਲ ਵਿਸਾਖੀ ਤੇ ਮੰਡੀਆਂ ਵਿਚ ਆਉਣ ਵਾਲੀ ਹੈ ਅਤੇ ਭਾਅ ਆ ਜਾਣਾ ਚਾਹੀਦਾ ਹੈ, ਤਾਂਕਿ ਕਿਸਾਨ ਆਪਣੀ ਲੋੜ ਦੇ ਮੁਤਾਬਕ ਜਿੰਨੀ ਕਣਕ ਵੇਚਣੀ ਹੈ, ਵੇਚ ਸਕੇ ਅਤੇ ਬਾਕੀ ਜਿੰਨੀ ਆਪਣੇ ਖਾਣ ਲਈ ਰਖਣੀ ਹੈ ਰਖ ਸਕੇ ।

ਇਸ ਐਡਰੈਸ ਵਿੱਚ ਗਵਰਨਰ ਸਾਹਿਬ ਨੇ 20 ਹਜ਼ਾਰ ਟਿਊਬਵੈਲਜ਼ ਨੂੰ ਕੁਨੈਕਸ਼ਨਜ਼ ਦੇਣ ਬਾਰੇ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਇਹ ਕੁਨੈਕਸ਼ਨਜ਼ ਦੇ ਰਹੇ ਹਨ, ਠੀਕ ਹੈ । ਥਰਮਲ ਪਲਾਂਟ ਦਾ ਵੀ ਇਹ ਕਹਿ ਰਹੇ ਹਨ ਕਿ ਉਸ ਦਾ ਤੀਸਰਾ ਯੂਨਿਟ ਚਲਾ ਰਹੇ ਹਾਂ । ਉਹ ਯੂਨਿਟ ਚਲਦੇ ਬਾਦ ਵਿਚ ਹਨ ਅਤੇ ਖਰਾਬ ਪਹਿਲਾਂ ਹੋ ਜਾਂਦੇ ਹਨ । ਟਿਊਬਵੈਲਾਂ ਦੇ ਕੁਨੈਕਸ਼ਨਜ਼ ਦੀ ਇਹ ਹਾਲਤ ਹੈ ਕਿ ਕਰਮਚਾਰੀ ਇੱਕ ਇੱਕ ਕੁਨੈਕਸ਼ਨ ਦਾ 8,8 ਸੌ ਰੁਪਿਆ ਲੈਂਦੇ ਹਨ । ਸ਼ੇਰਪੁਰ ਦਾ ਐਸ. ਡੀ. ਓ. ਹੈ ਉਹ 800 ਰੁਪਏ ਲਏ ਬਗੈਰ ਕੁਨੈਕਸ਼ਨ ਨਹੀਂ ਦਿੰਦਾ । ਮੈਂ ਉਥੋਂ ਦੇ ਐਸ. ਈ. ਸੰਗਰੂਰ ਨੂੰ ਮਿਲਿਆ ਕਿ ਇਸ ਨੂੰ ਦਫ਼ਾ ਕਰੋ । ਸਿਬੀਆ ਸਾਹਿਬ ਨੂੰ ਵੀ ਕਿਹਾ ਕਿ ਇਸ ਦਾ ਕੋਈ ਇੰਤਜ਼ਾਮ ਕਰੋ, ਪਰ ਕੁਝ ਨਹੀਂ ਹੋਇਆ। ਐਸ. ਈ. ਨੂੰ ਆਪਣਾ ਹਿੱਸਾ ਚਲਾ ਜਾਂਦਾ ਹੈ, ਉਹ ਕਿਸ ਤਰ੍ਹਾਂ ਦਫ਼ਾ ਕਰੇ । ਇਸੇ ਤਰ੍ਹਾਂ ਸਾਰੇ ਪੰਜਾਬ ਵਿਚ ਕਿਸਾਨਾਂ ਦੀ ਛਿੱਲ ਲਾਹੀ ਜਾਂਦੀ ਹੈ ।

ਹੁਣ ਮੈਂ ਲੈਂਡ ਮਾਰਟਗੇਜ਼ ਬੈਂਕਾਂ ਬਾਰੇ ਅਰਜ਼ ਕਰਾਂਗਾ ਕਿ ਉਥੇ ਉਨ੍ਹਾਂ ਨੂੰ ਕਿਸ ਤਰ੍ਹਾਂ ਲੁੱਟਿਆ ਜਾਂਦਾ ਹੈ । ਪਹਿਲਾਂ ਰੌਲਾ ਪਾਇਆ ਸੀ ਅਤੇ ਗਿਆਨੀ ਜੀ ਦੀ ਸਰਕਾਰ ਨੂੰ ਮਹਿਸੂਸ ਹੋਇਆ ਕਿ ਕਿਸਾਨਾਂ ਨੂੰ ਸਿੱਧੇ ਕਰਜ਼ ਦਿੱਤੇ ਜਾਣ ਅਤੇ ਜਿਥੋਂ ਜੀ ਚਾਹੇ ਇੰਜਣ ਖਰੀਦੇ। ਕਿਸਾਨ ਦੀ 20 ਹਜ਼ਾਰ ਰੁਪਏ ਦੀ ਜ਼ਮੀਨ 4 ਹਜ਼ਾਰ ਵਿਚ ਬੈਂਕ ਕੋਲ ਗਹਿਣੇ ਰਖੀ ਜਾਂਦੀ ਹੈ । ਇੰਜਨ ਰਜਿਸਟਰਡ ਫ਼ਰਮ ਤੋਂ ਲੈਣਾ ਪੈਂਦਾ ਹੈ। 1100 ਰੁਪਏ ਦਾ ਇੰਜਨ 2700 ਰੁਪਏ ਵਿਚ ਮੜ੍ਹ ਦਿਤਾ ਜਾਂਦਾ ਹੈ । ਅਗਰ ਇੰਜਨ ਨਾ ਲੈਣਾ ਹੋਵ ਤਾਂ 3,4 ਸੌ ਰੁਪਏ ਲੈ ਕੇ ਜਾਹਲੀ ਰਸੀਦ ਦੇ ਦਿਤੀ ਜਾਂਦੀ ਤੇ ਇਸ ਤਰ੍ਹਾਂ ਰਜਿਸਟਰਡ ਫਰਮਾਂ ਕਿਸਾਨਾਂ ਨੂੰ ਲੁਟਦੀਆਂ ਹਨ। ਇਸ ਤਰ੍ਹਾਂ ਕਿਸਾਨ ਨੂੰ ਹਰ ਥਾਂ ਤੇ ਲੁਟਿਆ ਜਾਂਦਾ ਹੈ ।

ਪਿਛਲੇ ਸਾਲ ਗੜ੍ਹੇ ਪਏ ਅਤੇ ਫ਼ਸਲਾਂ ਤਬਾਹ ਹੋ ਗਈਆਂ । ਮੇਰੇ ਹਲਕੇ ਵਿਚ ਵੀ ਗੜ੍ਹੇ ਪਏ ਸੀ। ਮੈਂ ਸਬੰਧਤ ਅਧਿਕਾਰੀਆਂ ਅਤੇ ਵਜ਼ੀਰ ਸਾਹਿਬ ਨੂੰ ਅਪ੍ਰੋਚ ਕੀਤਾ ਸੀ। ਆਸੇ ਪਾਸੇ ਵਾਲੇ ਜ਼ਿਮੀਦਾਰਾਂ ਨੂੰ ਤਾਂ ਪੈਸੇ ਦੇ ਦਿੱਤੇ ਪਰ ਜਿਹੜੇ ਕਿਸੇ ਗਰੀਬ ਕਿਸਾਨ ਦੀ ਥੋੜ੍ਹੀ ਜਿਹੀ ਜ਼ਮੀਨ ਵਿਚਾਲੇ ਸੀ ਉਸ ਗਰੀਬ ਨੂੰ ਕੁਝ ਨਹੀਂ ਮਿਲਿਆ । ਬੜੀਆਂ ਦਰਖ਼ਾਸਤਾਂ ਦਿੱਤੀਆਂ । ਇਨਕੁਆਇਰੀ ਵੀ ਚਲ ਰਹੀ ਹੈ । ਮੇਰੇ ਹਲਕੇ ਵਿਚ ਹਮੀਦੀ ਕਲਾਂ, ਗੁਰਮ, ਨੰਗਲ ਚੁਹਾਵਨੇ ਕਲਾਂ ਆਦਿ ਵਿਚ ਹੁਣ ਵੀ ਕਣਕ ਦਾ ਬਹੁਤ ਨੁਕਸਾਨ ਹੋਇਆ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਕੁਝ ਸਹਾਇਤਾ ਦਿੱਤੀ ਜਾਵੇ ।

[ਮਾਸਟਰ ਚੰਦ ਸਿੰਘ]

ਇਸੇ ਤਰ੍ਹਾਂ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਐਜੂਕੇਸ਼ਨ ਬਾਰੇ ਬੜੇ ਦਮਗਜ਼ੇ ਮਾਰੇ ਹਨ ਅਤੇ ਉਨ੍ਹਾਂ ਨੇ ਕਿਹਾ ਹੈ ਕਿ 6 ਸਾਲ ਤੋਂ 11 ਸਾਲ ਦੇ ਸਾਰੇ ਬੱਚੇ ਪੜ੍ਹਨੇ ਲਾ ਦਿੱਤੇ। ਦੂਸਰੇ ਪਾਸੇ ਇੱਕ ਗਰੀਬ ਜਿਸ ਨੂੰ ਰੋਟੀ ਦਾ ਫ਼ਿਕਰ ਹੈ ਉਸ ਦੇ ਸਾਰੇ ਬੱਚੇ 6 ਤੋਂ 11 ਸਾਲ ਤਕ ਦੇ ਜ਼ਿਮੀਦਾਰਾਂ ਕੋਲ ਪਾਲੀ ਦਾ ਕੰਮ ਕਰਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਬਿਲਕੁਲ ਗ਼ਲਤ ਕਿਹਾ ਗਿਆ ਹੈ। ਹੋਰ ਇਸ ਵਿਚ ਲਿਖਿਆ ਹੈ ਕਿ ਸਕੂਲਾਂ ਨੂੰ ਅੱਪਗਰੇਡ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਮੈਂ 1972 ਤੋਂ ਕਹਿੰਦਾ ਆ ਰਿਹਾ ਹਾਂ ਪਰ ਐਜੂਕੇਸ਼ਨ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਲਿਖ ਕੇ ਦਿਓ । ਮੈਂ ਲਿਖ ਕੇ ਵੀ ਦਿਤਾ ਹੈ ਕਿ ਪੰਜਗ੍ਰਾਹੀਂ, ਟਿਬਾ ਮੋਹਲੀ ਕਲਾਂ, ਖੇੜੀ ਚਹਿਲਾਂ ਆਦਿ ਨੂੰ ਹਾਈ ਸਕੂਲ ਬਣਾਓ ਅਤੇ ਬਾਜਵੇ ਹੇੜੀਲੇ, ਰੰਗੀਆਂ ਖੁਰਦ, ਧਲੇਰ ਕਲਾਂ, ਕਲਿਆਨ ਆਦਿ ਨੂੰ ਮਿਡਲ ਸਕੂਲ ਬਣਾਉਣਾ ਚਾਹੀਦਾ ਹੈ, ਪਰ ਇਹ ਸਰਕਾਰ ਬਿਲਕੁਲ ਨਹੀਂ ਕਰਦੀ । ਮੈਂ ਪਿਛਲੇ ਸਾਲ ਕਿਹਾ ਸੀ .........(ਵਿਘਨ)

**ਸਰਦਾਰ ਕਰਨੈਲ ਸਿੰਘ ਮਰੜ੍ਹੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਮੈਂਬਰ ਸਾਹਿਬ ਨੇ 20 ਸਕੂਲ ਸਿਰਫ਼ ਆਪਣੇ ਹੀ ਲਿਖ ਕੇ ਦੇ ਦਿੱਤੇ । ਮੈਂ ਕਹਿੰਦਾ ਹਾਂ ਕਿ 20 ਸਾਡੇ ਵੀ ਬਣਾਉ ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਨ ਵਿਚ ਕਿਹਾ ਗਿਆ ਹੈ ਕਿ ਅਸੀਂ ਮੁਲਾਜ਼ਮਾਂ ਦੀਆਂ ਮੰਗਾਂ ਮੰਨ ਕੇ ਉਨ੍ਹਾਂ ਨੂੰ ਸੈਟਿਸਫ਼ਾਈ ਕਰ ਦਿੱਤਾ ਹੈ । ਸਪੀਕਰ ਸਾਹਿਬ ਜਿਸ ਦਿਨ ਗਵਰਨਰ ਸਾਹਿਬ ਐਡਰੈਸ ਕਰਨ ਲਈ ਇਥੇ ਆਏ ਸਨ ਉਸੇ ਦਿਨ ਬਾਹਰ ਪ੍ਰਾਈਵੇਟ ਟੀਚਰਜ਼, ਫੈਡਰੇਸ਼ਨ ਦੇ ਬੰਦੇ, ਔਰ ਪਟਵਾਰੀ ਆਦਿ ਆਪਣੀਆਂ ਮੰਗਾਂ ਲਈ ਮੁਜ਼ਾਹਰੇ ਕਰ ਰਹੇ ਸਨ। ਅਮਰਜੈਂਸੀ ਵਿੱਚ ਹਰ ਤਰ੍ਹਾਂ ਦੇ ਹੱਕ ਖੋਹ ਲਏ ਗਏ ਸਨ ਅਤੇ ਉਹ ਆਪਣੀਆਂ ਮੰਗਾਂ ਬਾਰੇ ਕੁਝ ਬੋਲ ਨਹੀਂ ਸੀ ਸਕਦੇ। ਪ੍ਰਾਈਵੇਟ ਸਕੂਲਾਂ ਦਾ ਕੌਮੀਕਰਣ ਕਰਨ ਲਈ ਕੋਈ ਬਿਲ ਨਹੀਂ ਲਿਆਂਦਾ ਗਿਆ।1974 ਤੋਂ ਅੱਠ ਕਿਸ਼ਤਾਂ ਉਨ੍ਹਾਂ ਦੀਆਂ ਰਹਿੰਦੀਆਂ ਹਨ ਅਤੇ ਉਹ ਅੱਜੇ ਤਕ ਉਨ੍ਹਾਂ ਨੂੰ ਨਹੀਂ ਦਿੱਤੀਆਂ ਗਈਆਂ । ਸਰਕਾਰੀ ਸਕੂਲ ਦੇ ਟੀਚਰਾਂ ਅਤੇ ਪ੍ਰਾਈਵੇਟ ਸਕੂਲ ਦੇ ਟੀਚਰਾਂ ਦੀਆਂ ਤਨਖ਼ਾਹਾਂ ਵਿਚ ਜਿਹੜਾ ਫ਼ਰਕ ਹੈ ਉਸ ਨੂੰ ਠੀਕ ਕਰਨਾ ਚਾਹੀਦਾ ਹੈ । ਪਟਵਾਰੀਆਂ ਦੀਆਂ ਜੈਨੂ-ਅੱਨ ਮੰਗਾਂ ਹਨ ਅਤੇ ਉਹ ਮੰਨ ਲੈਣੀਆਂ ਚਾਹੀਦੀਆਂ ਹਨ । ਮੈਂ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ ਕਿ ਦਿੱਲੀ ਵਿਖੇ ਮਾਤਾ ਤ੍ਰਿਪਤਾ ਫ਼ਿਜ਼ੀਕਲ ਕਾਲਜ ਜਿਹੜਾ ਹੈ ਉਥੇ ਦੇ ਵਿਦਿਆਰਥੀਆਂ ਨੂੰ ਪਿਛਲੇ ਸਾਲ ਇਮਤਿਹਾਨ ਦੇਣ ਦੀ ਇਜਾਜ਼ਤ ਦੇ ਦਿੱਤੀ ਸੀ ਪਰ ਐਤਕੀ ਨਹੀਂ ਦਿਤੀ ਗਈ । ਇਹ ਉਨ੍ਹਾਂ ਨਾਲ ਧੱਕਾ ਹੈ। ਉਨ੍ਹਾਂ ਨੂੰ ਇਮਤਿਹਾਨ ਦੇਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੁਲਾਜ਼ਮਾਂ ਨੂੰ ਮੈਡੀਕਲ ਏਡ ਅਤੇ ਹਾਊਸ ਰੈਂਟ ਫਲੈਟ ਰੇਟ ਤੇ ਦੇਣਾ ਚਾਹੀਦਾ ਹੈ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਕਿਹਾ ਹੈ ਕਿ ਭ੍ਰਿਸ਼ਟਾਚਾਰ ਖ਼ਤਮ ਕਰਨ ਦੇ ਪ੍ਰਬੰਧ ਕੀਤੇ ਹਨ। ਮੈਂ ਕਹਿੰਦਾ ਹਾਂ ਕਿ ਇਸ ਦਾ ਅਸਰ ਉਲਟ ਹੋਇਆ ਹੈ । ਕਿਸੇ ਦਫ਼ਤਰ ਵਿਚ 5 ਰੁਪਏ ਲੈਣ ਵਾਲਾ 50 ਰੁਪਏ ਲੈਂਦਾ ਹੈ । ਪੁਲਿਸ ਰਾਜ ਹੈ ਜੰਗਲ ਰੂਲ ਹੈ । ਹਿੰਦੁਸਤਾਨ ਵਿਚ ਕਿਸੇ ਵੀ ਸ਼ਰੀਫ਼ ਆਦਮੀ ਦੀ ਇਜ਼ਤ ਮਹਿਫ਼ੂਜ਼ ਨਹੀਂ ਸੀ। ਪੰਜ ਪੰਜ ਸੌ ਰੁਪਏ ਰਿਸ਼ਵਤ ਲਈ ਜਾਂਦੀ ਹੈ । ਇਸ ਨੂੰ ਖ਼ਤਮ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਕਿਹਾ ਗਿਆ ਹੈ ਕਿ ਪੰਜਾਬ ਨੂੰ ਹਰਾ ਬਣਾਉਣ ਲਈ ਹਰ ਸ਼ਖਸ਼ ਇੱਕ ਰੁਖ ਲਗਾਏ । ਇਹ ਕਿਸ ਦਾ ਪ੍ਰੋਗਰਾਮ ਸੀ? ਇਹ ਸੰਜੇ ਗਾਂਧੀ

ਦਾ ਪ੍ਰੋਗਰਾਮ ਸੀ। ਰੁਖ ਲਾਉਣ ਨਾਲ ਗਰੀਬੀ ਖਤਮ ਨਹੀਂ ਹੋਣੀ ਅਤੇ ਗਰੀਬੀ ਖ਼ਤਮ ਹੋਣੀ ਹੈ ਪਾਲੀਸੀਆਂ ਬਦਲਣ ਨਾਲ ।

ਸਪੀਕਰ ਸਾਹਿਬ, ਮੈਂ ਫੈਮਲੀ ਪਲੈਨਿਗ ਦੀ ਗਲ ਕਰਦਾ ਹਾਂ ਕਿ ਇੱਕ ਪਿੰਡ ਪੰਡੋਰੀ ਵਿਚ ਰਾਜੋ ਨਾਮ ਦੀ ਇਕ ਹਰੀਜਨ ਔਰਤ ਦੀ ਫ਼ੈਮਿਲੀ ਪਲੈਨਿੰਗ ਦੇ ਆਪ੍ਰੇਸ਼ਨ ਕਰਕੇ ਮੌਤ ਹੋ ਗਈ। ਦੂਸਰੀ ਇੱਕ ਔਰਤ ਪਿੰਡ ਕੂਕੜ ਵਿਖੇ ਫੈਮਿਲੀ ਪਲੈਨਿੰਗ ਦੇ ਆਪ੍ਰੇਸ਼ਨ ਦੇ ਡਰ ਦੇ ਮਾਰੇ ਕਮਾਦ ਵਿਚ ਵੜ ਗਈ ਜਿਥੇ ਦਵਾਈ ਛਿੜਕੀ ਹੋਈ ਸੀ। ਉਹਦੀ ਦਵਾਈ ਦੇ ਅਸਰ ਹੋਣ ਤੇ ਮੌਤ ਹੋ ਗਈ ।

ਸਪੀਕਰ ਸਾਹਿਬ, ਅਫਸੋਸ ਦੀ ਗਲ ਹੈ ਕਿ ਡੀ. ਆਈ. ਆਰ. ਅਤੇ ਮੀਸਾ ਥੱਲੇ ਜਿਹੜੇ ਬੰਦੇ ਫੜੇ ਗਏ ਸਨ, ਉਨ੍ਹਾਂ ਦਾ ਜ਼ਿਕਰ ਗਵਰਨਰ ਐਡਰਸ ਵਿੱਚ ਨਹੀਂ ਕੀਤਾ ਗਿਆ । ਮੈਂ ਸੀ. ਐਮ. ਸਾਹਿਬ ਨੂੰ ਮਿਲਿਆ ਸੀ। ਉਨ੍ਹਾਂ ਨੂੰ ਲਿਸਟ ਦਿੱਤੀ ਸੀ ਕਿ 12 ਬੰਦੇ ਹਨ ਜਿਨ੍ਹਾਂ ਦੇ ਖਿਲਾਫ ਡੀ. ਆਈ. ਆਰ. ਜਾਂ ਮੀਸਾ ਥੱਲੇ ਕੇਸ ਕੋਰਟਾਂ ਵਿੱਚ ਚਲ ਰਹੇ ਹਨ, ਇਨ੍ਹਾਂ ਦੇ ਕੇਸ ਖਤਮ ਕਰੋ । ਇੱਕ ਐਲ. ਆਈ. ਸੀ. ਦਾ ਗਿਆਨ ਪ੍ਰਕਾਸ਼ ਹੈ ਅਤੇ ਇੱਕ ਰਾਜਪਰੇ ਦਾ ਬੀ. ਕੇ. ਸੂਦ ਹੈ, ਇਹ ਡੀ. ਆਈ. ਆਰ ਥਲੇ ਬੰਦ ਹਨ । ਇਨ੍ਹਾਂ ਨੂੰ ਰਿਹਾ ਕੀਤਾ ਜਾਵੇ । ਜਿਹੜੇ ਵੀ ਮੁਲਾਜ਼ਮ ਮਜ਼ਦੂਰ ਅਤੇ ਕਿਸਾਨ ਡੀ. ਆਈ. ਆਰ. ਜਾਂ ਮੀਸਾ ਥੱਲੇ ਬੰਦ ਕੀਤੇ ਗਏ ਹਨ ਅਤੇ ਉਨ੍ਹਾਂ ਦੇ ਕੇਸ ਚਲ ਰਹੇ ਹਨ, ਉਹ ਕੇਸ ਵਾਪਸ ਲੈਣੇ ਚਾਹੀਦੇ ਹਨ। ਸਪੀਕਰ ਸਾਹਿਬ, ਇੱਕ ਹੀ ਗਲ ਮੈਂ ਹੋਰ ਕਹਿਣੀ ਹੈ ।

ਪਸ਼ੂ ਪਾਲਣ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 40 ਨਵੇਂ ਵੀਰਜ ਕੁਲੈਕਸ਼ਨ ਕੇਂਦਰ/ਯੂਨਿਟ ਖੋਲ੍ਹੇ ਹਨ। ਇਨ੍ਹਾਂ ਵਿਚੋਂ ਜਿਹੜੇ ਕੰਪਾਊਂਡਰ ਜਾਂ ਹੋਰ ਮੁਲਾਜ਼ਮ ਕੰਮ ਕਰਦੇ ਹਨ ਉਨ੍ਹਾਂ ਨੂੰ ਸਸਪੈਂਡ ਕਰ ਦਿੱਤਾ ਗਿਆ । ਉਨ੍ਹਾਂ ਨੂੰ ਕਹਿੰਦੇ ਹਨ ਕਿ ਕੇਸ ਕਿਉਂ ਨਹੀਂ ਲਿਆਉਂਦੇ । ਇਸ ਵਿੱਚ ਸਰਕਾਰ ਦਾ ਆਪਣਾ ਕਸੂਰ ਹੈ । ਲੋਕਾਂ ਵਿੱਚ ਇਹ ਚੰਗੀ ਤਰ੍ਹਾਂ ਪ੍ਰਚਾਰ ਕਰ ਨਹੀਂ ਸਕੇ । (ਘੰਟੀ) ਲੋਕਾਂ ਨੂੰ ਨਵੀਂ ਨਸਲ ਦੀਆਂ ਵੱਛੀਆਂ ਦੇਣ ਦਾ ਕੋਈ ਇੰਤਜ਼ਾਮ ਨਹੀਂ ਕਰ ਸਕੇ । ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਸੱਸਪੈਂਡ ਕੀਤੇ ਹੋਏ ਕਰਮਚਾਰੀਆਂ ਨੂੰ ਬਹਾਲ ਕਰਨਾ ਚਾਹੀਦਾ ਹੈ । (ਘੰਟੀ) ਸਪੀਕਰ ਸਾਹਿਬ, ਮੈਂ ਇੱਕ ਹੀ ਗਲ ਹੋਰ ਕਰਨੀ ਹੈ। ਮੇਰੇ ਹਲਕੇ ਫਰਵਾਹੀ ਪਿੰਡ ਵਿਚ ਪਸ਼ੂ ਪਾਲਨ ਹਸਪਤਾਲ ਖੋਲ੍ਹਣਾ ਚਾਹੀਦਾ ਹੈ ਇਹ 10 ਪਿੰਡਾਂ ਦੀ ਮੰਗ ਹੈ ।

**ਸ਼੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਓ। ਤੁਸੀਂ 15 ਮਿੰਟ ਪਹਿਲਾਂ ਬੋਲ ਚੁਕੇ ਹੋ । ਸਰਦਾਰ ਰਣਧੀਰ ਸਿੰਘ ਚੀਮਾ ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੇਰੇ ਹਲਕੇ ਦੀ ਗਲ ਹੈ । ਇਹ ਮੈਨੂੰ ਕਹਿ ਲੈਣ ਦਿਓ । .........

**ਸ਼੍ਰੀ ਸਪੀਕਰ**: ਨਹੀਂ ਜੀ, ਹੁਣ ਤੁਸੀਂ ਬੈਠ ਜਾਓ। ਚੀਮਾ ਜੀ ਤੁਸੀਂ ਕਿਤਨਾ ਸਮਾਂ ਲਵੋਗੇ ?

**ਸਰਦਾਰ ਰਣਧੀਰ ਸਿੰਘ ਚੀਮਾ** (ਸਰਹਿੰਦ):ਮੈਂ ਜਲਦੀ ਹੀ ਸਮਾਪਤ ਕਰ ਦੇਵਾਂਗਾ ਜੀ 15,20 ਮਿੰਟ ਹੀ ਬੋਲਾਂਗਾ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜਿਹੜਾ ਐਡਰੈਸ ਦਿੱਤਾ ਹੈ ਇਸ ਵਿੱਚ ਕੋਈ ਖਾਸ ਤੇ ਨਵੀਂ ਗਲ ਇਨ੍ਹਾਂ ਨੇ ਨਹੀਂ ਕਹੀ । ਸਾਡਾ ਸੂਬਾ ਖੇਤੀ ਦਾ ਸੂਬਾ ਹੈ । ਐਗਰੀਕਲਚਰ ਇਸ ਦਾ ਆਧਾਰ ਹੈ । ਇਸ ਲਈ ਐਗਰੀਕਲਚਰ ਦੇ ਉਤੇ ਖਾਸ ਤੌਰ ਤੇ ਗਿਆਨੀ ਜੀ ਦੀ ਪੰਜ ਸਾਲ ਦੀ ਸਰਕਾਰ ਦੇ ਸਮੇਂ ਵਿੱਚ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ । ਹਰਾ ਇਨਕਲਾਬ ਸਪੀਕਰ ਸਾਹਿਬ, 1967 ਵਿੱਚ ਆਇਆ ਸੀ, ਜਿਸ ਵੇਲੇ ਸਰਦਾਰ ਗੁਰਨਾਮ ਸਿੰਘ ਹੋਰਾਂ

[ਸਰਦਾਰ ਰਣਧੀਰ ਸਿੰਘ ਚੀਮਾਂ]

ਦੀ ਯੂਨਾਈਟਿਡ ਫਰੰਟ ਦੀ ਸਰਕਾਰ ਸੀ । 1971 ਤੱਕ ਇਸ ਹਰੇ ਇਨਕਲਾਬ ਨਾਲ ਪੈਦਾਵਾਰ ਵਿੱਚ ਬੜੀ ਤੇਜ਼ੀ ਨਾਲ ਵਾਧਾ ਹੋਇਆ। ਅਸੀਂ ਸਰਕਾਰੀ ਪੱਧਰ ਤੇ 36 ਲੱਖ ਟਨ ਦੀ ਪ੍ਰੋਕਿਉਰਮੈਂਟ ਕੀਤੀ । ਹੁਣ ਗਿਆਨੀ ਜੀ ਦੀ ਪੰਜ ਸਾਲਾਂ ਦੀ ਸਰਕਾਰ ਵਿੱਚ ਕੋਈ 28 ਜਾਂ 32 ਲੱਖ ਤੋਂ ਵੱਧ ਪ੍ਰੋਕਿਉਰਮੈਂਟ ਨਹੀਂ ਹੋ ਸਕੀ । ਇਹ ਅੰਕੜੇ ਦੇਖ ਲੈਣ ।

**ਰਾਜ ਮੰਤਰੀ ਲੋਕ ਨਿਰਮਾਣ**(ਸਰਦਾਰ ਗੁਰਦਰਸ਼ਨ ਸਿੰਘ): ਇਹ ਗਲਤ ਬਿਆਨੀ ਹੈ,ਸਪੀਕਰ ਸਾਹਿਬ ।

**ਸ੍ਰੀ ਸਪੀਕਰ**: ਵੈਸੇ ਗਲਤ ਗਲ ਨਹੀਂ ਕਰਨੀ ਚਾਹੀਦੀ । ਮੇਰਾ ਖਿਆਲ ਹੈ ਕਿ 36 ਲੱਖ ਟਨ ਦੀ ਕਦੇ ਵੀ ਪ੍ਰੋਕਿਉਰਮੈਂਟ ਨਹੀਂ ਹੋਈ ।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਪੰਜ ਸਾਲਾਂ ਦੇ ਸਮੇਂ ਵਿੱਚ ਛੋਟੇ ਕਿਸਾਨ ਤੇ ਇਨ੍ਹਾਂ ਨੇ ਇਤਨਾ ਬੋਝ ਪਾਇਆ ਹੈ ਕਿ ਉਹ ਕਰਜ਼ੇ ਨਾਲ ਲੱਦਿਆ ਗਿਆ ਹੈ। ਇਹ ਸਰਕਾਰ ਉਸਨੂੰ ਕੋਈ ਵਾਜਬ ਰਾਹਤ ਨਹੀਂ ਦੇ ਸਕੀ । ਕੋਈ ਵਾਜਬ ਭਾਅ ਉਸਦੀ ਜਿਣਸ ਦਾ ਨਹੀਂ ਦਿਵਾ ਸਕੀ। ਪਿਛਲੇ ਸਾਲ ਯੂਰੀਏ ਦਾ ਰੇਟ 45 ਰੁਪਏ ਸੀ ਅਤੇ ਹੁਣ ਇਹ 100 ਰੁਪਏ ਹੋ ਗਿਆ ਹੈ । ਟਰੈਕਟਰ ਤੇ ਐਕਸਾਈਜ਼ ਡਿਊਟੀ ਇਤਨੀ ਵਧਾ ਦਿੱਤੀ ਹੈ ਕਿ ਪਹਿਲਾਂ ਜਿਹੜਾ ਫੋਰਡ ਟਰੈਕਟਰ 35,000 ਰੁਪਏ ਦਾ ਆਉਂਦਾ ਸੀ, ਉਹ ਹੁਣ 65,000 ਰੁਪਏ ਦਾ ਆਉਂਦਾ ਹੈ। ਇਨ੍ਹਾਂ ਦੀ ਸਰਕਾਰ ਦੇ ਸਮੇਂ ਵਿੱਚ ਐਕਸਾਈਜ਼ ਡਿਊਟੀ ਬਹੁਤ ਜ਼ਿਆਦਾ ਵੱਧੀ ਹੈ । ਇਸੇ ਤਰ੍ਹਾਂ ਹੀ ਦਵਾਈਆਂ ਦੀ ਕੀਮਤ ਇਸ ਸਮੇਂ ਵਿੱਚ ਡਬਲ ਹੋ ਗਈ ਹੈ। ਇਸ ਸਮੇਂ ਵਿੱਚ ਜ਼ਿਮੀਦਾਰ ਨੂੰ ਖੁਸ਼ਹਾਲ ਬਣਾਉਣ ਦੀ ਬਜਾਏ ਇਨ੍ਹਾਂ ਨੂੰ ਕਰਜ਼ੇ ਥੱਲੇ ਦੇ ਦਿੱਤਾ ਹੈ, ਚਾਹੇ ਇਹ ਕਰਜ਼ਾ ਲੈਂਡ ਮਾਰਟਗੇਜ ਬੈਂਕ ਦਾ ਹੈ, ਕੋਆਪਰੇਟਿਵ ਅਦਾਰਿਆਂ ਦਾ ਹੈ ਜਾਂ ਕਿ ਪ੍ਰਾਈਵੇਟ ਬੈਂਕਾਂ ਦਾ ਹੈ । ਇਹ ਕਰਜ਼ਾ ਉਹ ਵਾਪਸ ਨਹੀਂ ਕਰ ਸਕਦੇ । ਇਹ ਦਾਅਵਾ ਕਰਦੇ ਹਨ ਕਿ ਅਸੀਂ ਬੜੀ ਤਰੱਕੀ ਕੀਤੀ ਹੈ। ਮੈਂ ਸਮਝਦਾ ਹਾਂ ਕਿ ਗਿਆਨੀ ਜੀ ਐਵੇਂ ਲਿਖਤੀ ਬਿਆਨ ਦੇਈ ਜਾਂਦੇ ਹਨ । ਛੋਟੇ ਕਿਸਾਨ ਅਤੇ ਛੋਟੇ ਮਜ਼ਦੂਰ ਨੂੰ ਕੋਈ ਸਹੂਲਤ ਨਹੀਂ ਦਿੱਤੀ ਗਈ। ਸਾਡਾ ਖੇਤੀ ਪ੍ਰਧਾਨ ਸੂਬਾ ਹੈ । ਇਥੇ ਵਾਈਟ ਰੈਵੋਲਿਊਸ਼ਨ ਆਇਆ । ਇਸ ਸਬੰਧ ਵਿੱਚ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਸਾਡੀ ਸਰਕਾਰ ਵੇਲੇ, ਬਾਦਲ ਸਾਹਿਬ ਦੀ ਸਰਕਾਰ ਵੇਲੇ, ਅਸੀਂ ਚਾਰ ਪਲਾਂਟ ਦੁਧ ਦੇ ਚਾਲੂ ਕੀਤੇ ਸਨ । ਬਠਿੰਡੇ ਦਾ ਅਤੇ ਲੁਧਿਆਣੇ ਦਾ ਪਲਾਂਟ ਸਾਡੀ ਸਰਕਾਰ ਵੇਲੇ ਬਣਿਆ ਸੀ । ਨਵਾਂ ਪਲਾਂਟ ਇਨ੍ਹਾਂ ਨੇ ਕੋਈ ਇਨਸਟਾਲ ਨਹੀਂ ਕੀਤਾ । ਇਨ੍ਹਾਂ ਨੇ ਐਲਾਨ ਕੀਤਾ ਹੈ ਕਿ ਸੰਗਰੂਰ ਵਿਖੇ ਨਵਾਂ ਦੁੱਧ ਦਾ ਪਲਾਂਟ ਲਾਵਾਂਗੇ । ਉਸਦਾ ਵੀ ਪਤਾ ਨਹੀਂ ਕਿ ਦੋ ਸਾਲ ਜਾਂ ਚਾਰ ਸਾਲ ਵਿੱਚ ਇਹ ਲਗਾਉਣਗੇ । ਸਪੀਕਰ ਸਾਹਿਬ, ਅਸੀਂ ਇਥੇ ਚਿੱਟਾ ਇਨਕਲਾਬ ਲਿਆਂਦਾ ਸੀ। ਉਸ ਸਬੰਧ ਵਿੱਚ ਮੈਂ ਸਪੀਕਰ ਸਾਹਿਬ, ਦਸਣਾ ਚਾਹਦਾ ਹਾਂ ਕਿ ਇਸ ਨੂੰ ਸੰਭਾਲ ਕੇ ਰੱਖਣ ਦੀ ਗੱਲ ਤਾਂ ਦੂਰ ਰਹੀ ਇਨ੍ਹਾਂ ਨੇ ਇਸ ਵਲ ਕੋਈ ਧਿਆਨ ਵੀ ਨਹੀਂ ਦਿੱਤਾ । ਅੱਜ ਹਾਲਤ ਇਹ ਹੈ ਕਿ ਕਿਸੇ ਵੀ ਦੁਧ ਦੀ ਬਾਰ ਤੇ ਚਲੇ ਜਾਓ ਉਥੇ ਦੁਧ ਤੋਂ ਬਣੀ ਹੋਈ ਕੋਈ ਵੀ ਚੀਜ਼ ਨਹੀਂ ਮਿਲ ਸਕਦੀ । ਇਸ ਪੱਖ ਤੋਂ ਵੇਖਿਆ ਜਾਵੇ ਤਾਂ ਜਿਹੜਾ ਇਹ ਇਨਕਲਾਬ ਦਾ ਦਾਅਵਾ ਕਰਦੇ ਹਨ, ਉਹ ਬਿਲਕੁਲ ਹੀ ਸਮਾਪਤ ਹੋ ਜਾਂਦਾ ਹੈ। ਮੇਰੇ ਸਾਹਮਣੇ 20 ਮਾਰਚ ਦੀ ਟਰੀਬਿਊਨ ਪਈ ਹੈ । ਇਸ ਦੇ ਵਿੱਚ ਇਨ੍ਹਾਂ ਨੇ ਦਸਿਆ ਹੈ ਕਿ ਇਹ ਹੋਰ ਸਹੂਲਤਾਂ ਦੇਣਗੇ । ਇਸ ਤਰਫ਼ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਅਸੀਂ ਸਿੱਧਾ ਪ੍ਰੋਡਿਊਸਰ ਤੋਂ ਦੁੱਧ ਖਰੀਦਦੇ ਸੀ ਲੇਕਿਨ ਇਨ੍ਹਾਂ ਨੇ ਹੁਣ ਵਿਚਾਲੇ ਇੱਕ ਮਿਡਲਮੈਨ ਖੜਾ ਕਰ ਦਿੱਤਾ ਹੈ । ਅਸੀਂ ਤਾਂ ਇਸ ਲਈ ਸਿੱਧਾ ਪ੍ਰੋਡਿਊਸਰ ਕੋਲੋਂ ਖਰੀਦਦੇ ਸੀ ਤਾਂ ਕਿ ਪਿੰਡਾਂ ਵਿੱਚ ਵਸਣ ਵਾਲਾ ਛੋਟਾ ਕਿਸਾਨ ਜਾਂ ਹਰੀਜਨ ਜਿਹੜਾ ਹੈ ,ਉਸਨੂੰ ਸਿੱਧਾ

ਲਾਭ ਪਹੁੰਚ ਸਕੇ, ਉਸਨੂੰ ਜ਼ਿਆਦਾ ਲਾਭ ਹੋਵੇ । ਸਪੀਕਰ ਸਾਹਿਬ, ਅੰਮ੍ਰਿਤਸਰ ਦਾ ਠੇਕੇਦਾਰ ਇਨ੍ਹਾਂ ਨੂੰ 1.90 ਰੁਪਏ ਕਿੱਲੋ ਦੇ ਹਿਸਾਬ ਨਾਲ ਦੁਧ ਸਪਲਾਈ ਕਰ ਰਿਹਾ ਹੈ । ਇਨ੍ਹਾਂ ਦੀ ਟੋਟਲ ਪ੍ਰੋਕਿਉਰਮੈਂਟ ਪਿਛਲੇ ਸਾਲਾਂ ਨਾਲੋਂ 25 ਫੀ ਸਦੀ ਘੱਟ ਗਈ ਹੈ। ਇਨ੍ਹਾਂ ਨੇ ਜਿਹੜਾ ਠੇਕੇਦਾਰ ਵਿੱਚ ਨਿਯੁਕਤ ਕੀਤਾ ਹੈ ਇਹ ਜਾਂ ਤਾਂ ਪ੍ਰਾਈਵੇਟ ਸੈਕਟਰ ਨੂੰ ਦੁਧ ਦੇਣ ਲਗ ਪਿਆ ਹੈ ਜਾਂ ਪੰਜਾਬ ਤੋਂ ਬਾਹਰ ਦੁਧ ਭੇਜਣ ਲਗ ਪਿਆ ਹੈ । ਡਿਵੈਲਪਮੈਂਟ ਮਨਿਸਟਰ ਸਾਹਿਬ ਇਥੇ ਬੈਠੇ ਹਨ । ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਅੰਮ੍ਰਿਤਸਰ ਦੇ ਠੇਕੇਦਾਰ ਨੂੰ ਇਹ 1.92 ਰੁਪਏ ਕਿਲੋ ਦੇ ਹਿਸਾਬ ਨਾਲ ਪੈਸੇ ਦਿੰਦੇ ਹਨ, ਜਦ ਕਿ ਆਮ ਗਰੀਬ ਕਿਸਾਨ ਅਤੇ ਹਰੀਜਨ ਤੋਂ ਪਿੰਡਾਂ ਵਿਚੋਂ ਇਹ 1.50 ਰੁਪਏ ਕਿਲੋ ਦੇ ਹਿਸਾਬ ਨਾਲ ਦੁਧ ਲੈ ਰਹੇ ਹਨ। ਮੈਂ ਪੁੱਛਦਾ ਹਾਂ ਕਿ ਇਹ ਪ੍ਰਤੀ ਕਿਲੋ ਦੇ ਹਿਸਾਬ ਨਾਲ 42 ਪੈਸੇ ਦਾ ਕਿਉਂ ਫਰਕ ਹੈ । ਇਸ ਗਲ ਦਾ ਮਨਿਸਟਰ ਸਾਹਿਬ ਜਵਾਬ ਦੇਣ । ਇਤਨਾ ਅੰਧੇਰ ਕਿਉਂ ਹੈ? ਮੈਨੂੰ ਪਤਾ ਨਹੀਂ ਕਿ ਇਸਦੇ ਵਿੱਚ ਵਜ਼ੀਰ ਸਾਹਿਬ ਦਾ ਕੋਈ ਹਿੱਸਾ ਹੈ ਜਾਂ ਫਿਰ ਹੋਰ ਅਧਿਕਾਰੀ ਕੋਈ ਹਿੱਸਾ ਲੈਂਦੇ ਹਨ । ਇਸਦਾ ਵਜ਼ੀਰ ਸਾਹਿਬ, ਸਪੀਕਰ ਸਾਹਿਬ, ਜ਼ਰੂਰ ਜਵਾਬ ਦੇਣ । ਸਪੀਕਰ ਸਾਹਿਬ, ਡੇਅਰੀ ਦਾ ਮਕਸਦ ਇਹ ਸੀ ਕਿ ਪੰਜਾਬ ਦੇ ਗਰੀਬ ਕਿਸਾਨ ਅਤੇ ਗਰੀਬ ਹਰੀਜਨਾਂ ਨੂੰ ਇਸਦਾ ਫਾਇਦਾ ਦੇਣਾ ਹੈ । ਪਰ ਇਨ੍ਹਾਂ ਨੇ ਇਸਦੇ ਵਿੱਚ ਮਿਡਲਮੈਨ ਵਾੜ ਦਿੱਤੇ ਹਨ ।

ਸਪੀਕਰ ਸਾਹਿਬ, ਇਸ ਕਾਰਪੋਰੇਸ਼ਨ ਵਿੱਚ ਇਤਨੀ ਜ਼ਿਆਦਾ ਓਵਰ-ਐਡਮਨਿਸਟਰੇਸ਼ਨ ਹੋ ਗਏ ਹੈ ਕਿ ਇਹ ਕਾਰਪੋਰੇਸ਼ਨ ਅੱਜ ਘਾਟੇ ਵਿੱਚ ਜਾ ਰਹੀ ਹੈ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਕਾਰਪੋਰੇਸ਼ਨ ਅੱਜ 80 ਲੱਖ ਰੁਪਏ ਦੇ ਘਾਟੇ ਵਿੱਚ ਜਾ ਰਹੀ ਹੈ । ਦਰਜਨਾਂ ਆਦਮੀ ਵਜ਼ੀਰ ਸਾਹਿਬ ਨੇ ਆਪਣੀ ਰਿਸ਼ਤੇਦਾਰੀ ਦੇ ਜਾਂ ਪਿੰਡਾਂ ਦੇ ਆਪਣੇ ਇਲਾਕੇ ਦੇ ਇਸ ਵਿੱਚ ਲਾਏ ਹਨ । ਮੇਰੇ ਹਲਕੇ ਵਿੱਚ ਵੀ ਇਕ ਬੀਬੀ ਇਨ੍ਹਾਂ ਨੇ ਨਿਯੁਕਤ ਕੀਤੀ ਹੈ । ਉਸਦਾ ਮੈਨੂੰ ਪਤਾ ਨਹੀਂ ਕਿ ਵਜ਼ੀਰ ਸਾਹਿਬ ਨਾਲ ਕੀ ਸਬੰਧ ਹੈ? ਇਹ ਵਜ਼ੀਰ ਸਾਹਿਬ ਨੂੰ ਪਤਾ ਹੋਵੇਗਾ । ਉਹ ਬੀਬੀ ਸੂਦ ਹੈ, ਕੋਈ ਵਜ਼ੀਰ ਸਾਹਿਬ ਦੀ ਮਨਜ਼ੂਰੇ ਨਜ਼ਰ ਹੋਣੀ ਹੈ, ਮੈਂ ਜ਼ਿਆਦਾ ਤਾਂ ਕਹਿ ਨਹੀਂ ਸਕਦਾ ।

**ਇਕ ਆਵਾਜ਼:** ਰਿਸ਼ਤੇਦਾਰ ਹੋ ਸਕਦੀ ਹੈ ।

**ਸ਼੍ਰੀ ਸਪੀਕਰ:** ਇਹ ਗੱਲਾਂ ਬਾਅਦ ਵਿਚ ਕਰ ਲੈਣਾ, ਪਹਿਲਾਂ ਤੁਸੀਂ ਡਿਸਕਸ਼ਨ ਵਿਚ ਕੰਟਰੀਬਿਊਸ਼ਨ ਪਾਵੋ ।

**ਸਰਦਾਰ ਰਣਧੀਰ ਸਿੰਘ ਚੀਮਾ:** ਕਾਰਪੋਰੇਸ਼ਨ ਦਾ ਸਟਾਫ ਹਿੰਦੁਸਤਾਨ ਤੋਂ ਬਾਹਰੋਂ ਲਿਆ ਕੇ ਠੋਸ ਦਿੱਤਾ, ਉਹ ਵੀ ਦਿਲਾਵਰੀ ਨੂੰ ਜੋ ਕਿ ਇਸ ਕਾਰਪੋਰੇਸ਼ਨ ਦਾ ਚੀਫ ਲਗਾ ਦਿੱਤਾ । ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਉਹ ਆਪਣੇ ਜਵਾਬ ਵਿਚ ਦੱਸਣ ਜਾਂ ਹੋਰ ਵਜ਼ੀਰ ਸਾਹਿਬ ਦੱਸਣ। ਉਹ ਆਦਮੀ ਹਿੰਦੁਸਤਾਨ ਦਾ ਸ਼ਹਿਰੀ ਨਹੀਂ। ਉਸਨੂੰ ਇਸ ਕਾਰਪੋਰੇਸ਼ਨ ਦਾ ਪ੍ਰਧਾਨ ਕਿਵੇਂ ਲਗਾ ਦਿੱਤਾ ਅਤੇ ਇਹ ਨਿਯੁਕਤੀ ਕਿਨ੍ਹਾਂ ਹਾਲਾਤ ਵਿਚ ਹੋਈ? ਇਸ ਬਾਰੇ ਦੱਸਿਆ ਜਾਵੇ । ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਮੈਂ ਬਲਿਟਜ਼ ਅਖਬਾਰ ਜਿਹੜਾ ਕਿ 29 ਜੁਲਾਈ ਦਾ ਹੈ, ਉਸ ਵਿਚ ਜੋ ਲਿਖਿਆ ਹੈ, ਉਸ ਬਾਰੇ ਦੱਸਣਾ ਚਾਹੁੰਦਾ ਹਾਂ । ਉਸ ਵਿਚ ਲਿਖਿਆ ਹੈ "ਹੰਗਰ ਫਾਉਂਡੇਸ਼ਨ ਚੀਫ ਫਾਰ ਸਮਗਲਿੰਗ"।

**ਸ਼੍ਰੀ ਸਪੀਕਰ :** ਅਖਬਾਰਾਂ ਨੂੰ ਤਾਂ ਖੁਲ੍ਹੀ ਛੁਟੀ ਹੈ, ਜੋ ਮਰਜ਼ੀ ਲਿਖੀ ਜਾਣ ।

**ਸਰਦਾਰ ਰਣਧੀਰ ਸਿੰਘ ਚੀਮਾ:** ਇਹ ਤਾਂ ਸੈਂਸਰ ਲਗਣ ਤੋਂ ਪਹਿਲਾਂ ਦੀ ਖਬਰ ਹੈ, ਜਿਸ ਵਿਚ ਮੁੱਖ ਮੰਤਰੀ ਜਾਂ ਹੋਰ ਵਜ਼ੀਰਾਂ ਦੀ ਸ਼ਲਾਘਾ ਕੀਤੀ ਹੈ । ਉਸ ਬੰਦੇ ਰਾਹੀਂ 25 ਲੱਖ ਰੁਪਏ ਦਾ ਸਮੱਗਲਿੰਗ ਦਾ ਸਾਮਾਨ ਆਇਆ ।

**ਚੌਧਰੀ ਦਰਸ਼ਨ ਸਿੰਘ** : ਆਇਆ ਹੈ ਗਿਆ ਤਾਂ ਨਹੀਂ (ਹਾਸਾ)

**ਸਰਦਾਰ ਰਣਧੀਰ ਸਿੰਘ ਚੀਮਾ** :ਉਹ ਮਾਲ ਤੁਹਾਡੇ ਵਿਚ ਵੰਡਿਆ ਜਾਣਾ ਸੀ । ਉਹ ਮਿਸਟਰ ਦਿਲਾਵਰੀ ਨੰਬਰ ਇੱਕ ਦਾ ਸਮੱਗਲਰ ਹੈ। ਉਸ ਦੇ ਰਾਹੀਂ ਜਿਹੜਾ ਸਾਮਾਨ ਆਇਆ ਅਤੇ ਜਿਹੜੀ ਮਸ਼ੀਨਰੀ ਆਉਣੀ ਸੀ ਅਤੇ ਗੌਰਮਿੰਟ ਨੇ ਜਿਹੜਾ ਸਰਟੀਫਿਕੇਟ ਦਿੱਤਾ, ਉਸ ਤੋਂ ਇਲਾਵਾ 25 ਲੱਖ ਦਾ ਮਾਲ ਸਮੱਗਲਿੰਗ ਦਾ ਆਇਆ ਸੀ ।

**ਸ੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ ਆਰਡਰ ਸਰ । ਸਰਕਾਰ ਨੇ ਖੁਦ ਇਹ ਇਨਕੁਆਇਰੀ ਵਿਜੀਲੈਂਸ ਨੂੰ ਦਿੱਤੀ ਹੈ, ਇਸ ਕਰਕੇ ਜਦੋਂ ਤਕ ਉਨ੍ਹਾਂ ਦੀ ਰਿਪੋਰਟ ਨਹੀਂ ਆ ਜਾਂਦੀ, ਉਸ ਤੋਂ ਪਹਿਲਾਂ ਇਹ ਚੀਜ਼ ਇਥੇ ਹਾਉਸ ਵਿਚ ਕਿਸ ਤਰ੍ਹਾਂ ਡਿਸਕਸ ਹੋ ਸਕਦੀ ਹੈ, ਇਹ ਇਲ-ਲੀਗਲ ਹੈ ।

**ਚੌਧਰੀ ਜਗਤ ਰਾਮ** : ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

(ਇਸ ਸਮੇਂ ਕੁਝ ਮਾਨਯੋਗ ਮੈਂਬਰ ਬੈਠੇ ਬੈਠੇ ਬੋਲ ਰਹੇ ਸਨ ** **)

**ਸ੍ਰੀ ਸਪੀਕਰ**: ਇਹ ਜੋ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਇਹ ਇਲਜ਼ਾਮ ਤੁਹਾਡੇ ਰਾਹੀਂ ਇਸ ਹਾਊਸ ਵਿਚ ਲਗਾਉਂਦਾ ਹਾਂ ਕਿ ਇਹ ਜੋ ਸਾਮਾਨ ਸਮੱਗਲ ਹੋ ਕੇ ਆਇਆ ਇਸ ਵਿਚ ਮਿਲੀ ਭਗਤ ਹੈ । ਮੁੱਖ ਮੰਤਰੀ ਜੀ ਨੇ ਇਸ ਵਿਚ ਸੰਜੈ ਗਾਂਧੀ ਨੂੰ ਸ਼ਾਮਿਲ ਕੀਤਾ ਹੋਇਆ ਸੀ । ਇਹ ਹਾਲਤ ਹੈ । ਇਹ ਜਿਹੜਾ ਸਾਮਾਨ ਹੰਗਰ ਫਾਉਂਡੇਸ਼ਨ ਦਾ ਸੀ, ਇਸ ਨੂੰ ਸਾਰਿਆਂ ਨੇ ਵੰਡਣਾ ਸੀ । ਇਸ ਪਾਸੇ ਮੈਂ ਗਿਆਨੀ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਜੀ ਵੀ ਜਦੋਂ ਦਿੱਲੀ ਸਨ ਉਨ੍ਹਾਂ ਨੇ ਇਹ ਹੁਕਮ ਦਿੱਤਾ ਕਿ ਇਹ ਸਾਰਾ ਪ੍ਰਾਜੈਕਟ ਅਮੇਠੀ ਭੇਜ ਦਿੱਤਾ ਜਾਵੇ। (ਅਕਾਲੀ ਮੈਂਬਰਾਂ ਵਲੋਂ : ਸ਼ੇਮ, ਸ਼ੇਮ) ਇਸ ਪ੍ਰਾਜੈਕਟ ਨੂੰ ਸੰਜੇ ਗਾਂਧੀ ਦੇ ਹਲਕੇ ਵਿਚ ਭੇਜਣ ਵਾਸਤੇ ਕਹਿ ਦਿੱਤਾ ਗਿਆ ਜਦੋਂ ਕਿ ਸਾਡੀ ਸਟੇਟ ਵਾਸਤੇ ਰਿਜ਼ਰਵ ਹੋਇਆ ਸੀ, ਉਹ ਪੰਜਾਬ ਵਿਚ ਹੀ ਲਗਣਾ ਚਾਹੀਦਾ ਸੀ ।

**ਇਕ ਆਵਾਜ਼** : ਕਿਹੜਾ ਪ੍ਰਾਜੈਕਟ ਸੀ ?

**ਸਰਦਾਰ ਰਣਧੀਰ ਸਿੰਘ ਚੀਮਾ**: 300 ਗਾਈਆਂ ਤੋਂ ਇਲਾਵਾ ਵਛੀਆਂ ਆਈਆਂ ਸਨ, ਨਾਲ ਮਸ਼ੀਨਰੀ ਵੀ ਆਈ ਸੀ । ਉਸ ਦੇ ਨਾਲ ਸਮੱਗਲ ਹੋਕੇ ਕਾਸਮੈਟਿਕ ਵਗੈਰਾ ਦੀਆਂ ਚੀਜ਼ਾਂ ਆਈਆਂ ਸਨ ।

**ਸ੍ਰੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ, ਦੋ ਮਿੰਟ ਤੁਸੀਂ ਹੋਰ ਬੋਲ ਲਵੋ ।

**ਸਰਦਾਰ ਰਣਧੀਰ ਸਿੰਘ ਚੀਮਾ**: ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਮੁੱਖ ਮੰਤਰੀ ਜੀ ਕੋਲ ਅੱਜ ਕਲ ਕਾਰ ਹੈ, ਕੀ ਉਸ ਨੂੰ ਮਿਸਟਰ ਦਿਲਾਵਰੀ ਨਹੀਂ ਵਰਤਦਾ ਸੀ? ਉਹ ਜਦੋਂ

** Expunged/not recorded as ordered by the Chair

ਹਿੰਦੁਸਤਾਨ ਵਿਚ ਆਇਆ ਤਾਂ ਗਿਆਨੀ ਜੀ ਦੇ ਥਰੂ ਸਟੇਟ ਟ੍ਰੇਡਿੰਗ ਕਾਰਪੋਰੇਸ਼ਨ ਰਾਹੀਂ ਦੋ ਲੱਖ ਰੁਪਿਆ ਦੇ ਕੇ ਉਹ ਕਾਰ ਲਈ। ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਜਦੋਂ ਪਿਛੇ ਜਿਹੇ ਅਨਆਥੋਰਾਈਜ਼ਡ ਆਕੂਪੇਸ਼ਨਜ਼ ਨੂੰ ਹਟਾਇਆ ਜਾਣਾ ਸੀ ਅਤੇ ਜੋ ਇਸ ਵਾਸਤੇ ਸਕੀਮ ਬਣੀ ਸੀ, ਉਸ ਦੇ ਵਿਚੋਂ 80 ਹਜ਼ਾਰ ਰੁਪਿਆ ਮੇਰੀ ਮੰਡੀ ਵਿਚੋਂ ਕੁਲੈਕਟ ਕੀਤਾ ਗਿਆ। ਮੈਂ ਉਥੇ ਦਾ ਨੁਮਾਇੰਦਾ ਹਾਂ ਅਤੇ ਮੈਨੂੰ ਪਤਾ ਹੈ, ਇਸ ਢੰਗ ਨਾਲ ਕੁਰੱਪਸ਼ਨ ਕੀਤੀ ਗਈ ਅਤੇ ਗਰੀਬ ਲੋਕਾਂ ਤੋਂ ਜਿਹੜੇ ਕਿ 30 ਸਾਲਾਂ ਤੋਂ ਉਸ ਜਗ੍ਹਾ ਦੇ ਕਾਬਜ਼ ਸਨ, 80 ਹਜ਼ਾਰ ਰੁਪਿਆ ਵਸੂਲ ਕੀਤਾ। (ਘੰਟੀ) ਇਸ ਗਲ ਨੂੰ ਵੇਖ ਕੇ ਸ਼ਰਮ ਆਉਂਦੀ ਹੈ ਕਿ ਜਿਹੜੇ ਸਟੇਟ ਦੇ ਕਸਟੋਡੀਅਨ ਹੋਣ, ਉਹ ਇਸ ਤਰ੍ਹਾਂ ਦੀਆਂ ਗੱਲਾਂ ਕਰਨ।

**ਸ੍ਰੀ ਸਪੀਕਰ:** ਟਾਈਮ ਤੁਹਾਡੀ ਪਾਰਟੀ ਦਾ ਹੈ 1 ਘੰਟਾ 33 ਮਿੰਟ ਅਤੇ 1 ਘੰਟਾ 40 ਮਿੰਟ ਹੋ ਗਏ ਹਨ, ਇਸ ਲਈ ਤੁਸੀਂ ਦੋ ਮਿੰਟਾਂ ਵਿਚ ਖ਼ਤਮ ਕਰੋ ਜੀ।

**ਸਰਦਾਰ ਰਣਧੀਰ ਸਿੰਘ ਚੀਮਾ:** ਸਪੀਕਰ ਸਾਹਿਬ, ਥੋੜ੍ਹਾ ਟਾਈਮ ਹੋਰ ਦੇ ਦੇਵੋ। ਸਪੀਕਰ ਸਾਹਿਬ, 32 ਲੱਖ ਰੁਪਿਆ ਡਿਫੈਂਸ ਡਿਪਾਰਟਮੈਂਟ ਤੋਂ, 32 ਲੱਖ ਰੁਪਿਆ ਅੰਮ੍ਰਿਤਸਰ ਔਰ ਗੁਰਦਾਸਪੁਰ ਵਗੈਰਾ ਦੀਆਂ ਡਰੇਨਾਂ ਸਾਫ ਕਰਨ ਵਾਸਤੇ ਆਇਆ ਸੀ, ਜਿਸ ਵਿਚੋਂ 28 ਲੱਖ ਰੁਪਿਆ ਐਂਬੈਜ਼ਲ ਕੀਤਾ ਗਿਆ ਅਤੇ ਜਿਸ ਸੱਜਣ ਨੇ ਇਹ ਰੁਪਿਆ ਐਂਬੈਜ਼ਲ ਕੀਤਾ, ਉਸ ਬਾਰੇ ਰਿਕਾਰਡ ਵਿਚ ਸਭ ਕੁਝ ਹੈ। ਪਰ ਕੀਤਾ ਕੀ ਗਿਆ? ਉਸ ਨੂੰ ਬਜਾਏ ਮੁਲਜ਼ਮ ਠਹਿਰਾਉਣ ਦੇ ਅਤੇ ਮੁਲਜ਼ਮ ਨੂੰ ਕਟਹਿੜੇ ਵਿਚ ਖੜਾ ਕਰਨ ਦੀ ਬਜਾਏ, ਤਰੱਕੀ ਦੇਕੇ ਚੀਫ ਇੰਜੀਨੀਅਰ, ਪੰਜਾਬ, ਨਿਯੁਕਤ ਕਰ ਦਿੱਤਾ ਗਿਆ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਆਦਮੀ ਨੇ ਐਨੀ ਕੁਰੱਪਸ਼ਨ ਕੀਤੀ ਹੈ, ਉਸ ਤੇ ਕਿਉਂ ਐਕਸ਼ਨ ਨਹੀਂ ਲਿਆ ਗਿਆ?

ਇਸ ਦੇ ਨਾਲ ਮੈਂ ਤੁਹਾਡੇ ਸਾਹਮਣੇ ਏਰੀਅਲ ਸਪਰੇ ਬਾਰੇ ਕਹਿਣਾ ਚਾਹੁੰਦਾ ਹਾਂ ਅਤੇ ਇਹ ਚੀਜ਼ ਵੀ ਰਿਕਾਰਡ ਤੇ ਹੈ। 1972—73 ਵਿੱਚ ਸਪਰੇ ਹੋਇਆ ਸੀ। 5 ਰੁਪਏ ਰੇਟ ਸੀ ਪਰ ਇਸ ਦਾ ਰੇਟ 6.12 ਕਰ ਦਿੱਤਾ ਗਿਆ ਅਤੇ 5 ਲੱਖ ਰੁਪਏ ਦੀ ਬਜਾਏ 4 ਲੱਖ ਹੀ ਵਸੂਲ ਕੀਤਾ ਗਿਆ, ਸਪਰੇ ਕੰਪਨੀ ਕੋਲੋਂ।

**ਸ੍ਰੀ ਸਪੀਕਰ:** ਚੀਮਾ ਜੀ ਤੁਸੀਂ ਹੁਣ ਬੈਠੋ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਰਣਧੀਰ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਇੱਕੋ ਹੀ ਗੱਲ ਕਰਨੀ ਹੈ। ਜਿਹੜਾ ਫਰੀਦਕੋਟ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਹੈ, ਉਸ ਬਾਰੇ ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਟੇਕ-ਓਵਰ ਕਰ ਲਿਆ ਜਾਵੇ ਅਤੇ ਇਸ ਬਾਰੇ ਇੰਸਟੀਚਿਊਸ਼ਨ ਦੇ ਪ੍ਰਧਾਨ ਨੂੰ ਬੇਨਤੀ ਕੀਤੀ ਜਾਵੇ ਕਿ ਇਸ ਬਾਰੇ ਉਹ ਮਤਾ ਪਾਸ ਕਰਾ ਕੇ ਭੇਜਣ। ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਪਟਿਆਲੇ ਦਾ ਡੈਂਟਲ ਕਾਲਜ ਜੋ ਹੈ ਅਤੇ ਸਟੂਡੈਂਟ ਜੋ ਸੜਕ ਤੇ ਬੈਠੇ ਹਨ ਉਸ ਬਾਰੇ ਵੀ ਕੋਈ ਪ੍ਰਬੰਧ ਕੀਤਾ ਜਾਵੇ ਅਤੇ ਮੈਡੀਕਲ ਕਾਲਜ ਨਾਲੋਂ ਉਸ ਨੂੰ ਵਖਰਾ ਕੀਤਾ ਜਾਵੇ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਜੰਗੀਰ ਸਿੰਘ ਜੋਗਾ (ਮਾਨਸਾ):** ਸਪੀਕਰ ਸਾਹਿਬ, ਅੱਜ ਗਵਰਨਰ ਸਾਹਿਬ ਦੇ ਐਡਰੈਸ ਤੇ ਬਹਿਸ ਹੋ ਰਹੀ ਹੈ......

**ਸ੍ਰੀ ਸਪੀਕਰ:** ਜੋਗਾ ਜੀ, ਕਿੰਨਾਂ ਟਾਈਮ ਲਵੋਗੇ। 13 ਮਿੰਟ ਤੁਹਾਡੀ ਪਾਰਟੀ ਦੇ ਰਹਿੰਦੇ ਹਨ।

**ਕਾਮਰੇਡ ਜੰਗੀਰ ਸਿੰਘ ਜੋਗਾ:** 20 ਮਿੰਟ ਦੇ ਦੇਵੋ ਜੀ। ਜੇ ਨਿਹਾਲਸਿੰਘਵਾਲਾ ਇੱਕ ਘੰਟਾ ਬੋਲ ਸਕਦੇ ਹਨ ਤਾਂ ਸਾਨੂੰ ਵੀ ਵੱਧ ਟਾਈਮ ਦਿੱਤਾ ਜਾਵੇ, ਸਾਨੂੰ ਵੀ ਉਸੇ ਹਿਸਾਬ ਨਾਲ ਟਾਈਮ ਦਿੱਤਾ ਜਾਵੇ।

**ਸ੍ਰੀ ਸਪੀਕਰ** : ਤੁਹਾਨੂੰ 15 ਮਿੰਟ ਦੇ ਦਿੰਦੇ ਹਾਂ ਜੀ।

**ਕਾਮਰੇਡ ਜੰਗੀਰ ਸਿੰਘ ਜੋਗਾ**: ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਹਾਲਤ ਇਹ ਰਹੀ ਕਿ ਐਮਰਜੈਂਸੀ ਪਾਵਰਜ਼ ਦੀ ਦੁਰਵਰਤੋਂ ਕੀਤੀ ਗਈ ਅਤੇ ਵੇਖਣਾ ਇਹ ਹੈ ਕਿ ਇਹ ਦੁਰਵਰਤੋਂ ਕਿਸ ਵਲੋਂ ਕੀਤੀ ਗਈ। ਜੇ ਅੱਜ ਵੇਖਿਆ ਜਾਵੇ ਕਿ ਦੁਰਵਰਤੋਂ ਕਿੰਨੀ ਹੋਈ ਹੈ ਤਾਂ ਮੈਂ ਦਸਾਂ ਕਿ ਇਸ ਸਮੇਂ ਵਿਚ ਪੁਲਿਸ ਦੇ ਇੱਕ ਛੋਟੇ ਤੋਂ ਛੋਟੇ ਆਦਮੀ ਨੇ ਵੀ ਇਸ ਦੀ ਦੁਰਵਰਤੋਂ ਕੀਤੀ ਹੈ। ਹੁਣ ਕਿਤੇ ਗਰੀਬ ਆਦਮੀ ਨੇ ਇਸ ਦੁਰਵਰਤੋਂ ਤੋਂ ਛੁਟਕਾਰਾ ਪਾਇਆ ਹੈ।

ਸਾਡੀ ਸਾਬਕਾ ਪ੍ਰਧਾਨ ਮੰਤਰੀ ਨੇ 20 ਨੁਕਾਤੀ ਪ੍ਰੋਗਰਾਮ ਬਣਾਇਆ ਸੀ, ਉਸ ਨੇ ਲੋਕਾਂ ਨੂੰ ਕੁਝ ਧਰਵਾਸ ਦਿੱਤਾ। ਇਸ ਪ੍ਰੋਗਰਾਮ ਵਿੱਚ ਇਹ ਵੀ ਸ਼ਾਮਲ ਸੀ ਕਿ ਮੈਂਬਰਾਂ ਨੂੰ ਘਰ ਦਿੱਤੇ ਜਾਣ ਅਤੇ ਜਿੰਨਾਂ ਦੇ ਪਿਛਲੇ ਕਰਜ਼ੇ ਹਨ ਉਹ ਮਾਫ਼ ਕੀਤੇ ਜਾਣ ਇਹ ਦੋਨੇ ਚੀਜ਼ਾਂ ਬੜੀ ਅਹਿਮੀਅਤ ਰਖਦੀਆਂ ਹਨ ਅਤੇ ਇਹ ਸ਼ਲਾਘਾ ਯੋਗ ਕਦਮ ਹਨ। 20 ਪੁਆਇੰਟ ਪ੍ਰੋਗਰਾਮ ਦਾ ਇੱਕ ਇਹ ਵੀ ਨੁਕਤਾ ਸੀ ਕਿ ਜਿਹੜੀ ਲੋਕਾਂ ਕੋਲੋਂ ਫਾਲਤੂ ਜ਼ਮੀਨ ਹੈ ਉਹ ਕਢੀ ਜਾਵੇ, ਪਰ ਇਸ ਮਾਮਲੇ ਵਿਚ ਕੁਝ ਨਹੀਂ ਹੋਇਆ। ਇਸ ਨੂੰ ਬਿਲਕੁਲ ਠੱਪ ਕਰ ਦਿੱਤਾ। ਮੈਂ ਤੁਹਾਨੂੰ ਕੇਸ ਦਸਦਾ ਹਾਂ ਕਿ ਮੁਕਤਸਰ ਦੇ ਐਸ. ਡੀ. ਓ. ਨੇ ਕੋਈ 3 ਲੱਖ ਦੇ ਕਰੀਬ ਰੁਪਿਆ ਖਾ ਲਿਆ ਅਤੇ ਜ਼ਮੀਨ ਕੁਝ ਵੀ ਨਹੀਂ ਕੱਢੀ। ਅਤੇ ਉਸ ਐਸ. ਡੀ. ਓ. ਤੇ ਕੋਈ ਐਕਸ਼ਨ ਨਹੀਂ ਲਿਆ ਗਿਆ। ਇਸ 20 ਪੁਆਇੰਟ ਦੇ ਪ੍ਰੋਗਰਾਮ ਨੂੰ ਕਿਸ ਤਰ੍ਹਾਂ ਨਾਲ ਲਾਗੂ ਕੀਤਾ ਜਾਵੇ ਇਸ ਦੇ ਵਾਸਤੇ ਹੁਣ ਵੀ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਅਗਰ ਇਸਦੇ ਵਾਸਤੇ ਇਕ ਐਮ. ਐਲ. ਏਜ਼. ਦੀ ਕਮੇਟੀ ਬਣਾ ਦਿੱਤੀ ਜਾਵੇ ਤਾਂ ਇਸ ਪ੍ਰੋਗਰਾਮ ਨੂੰ ਸਿਰੇ ਚੜ੍ਹਾਇਆ ਜਾ ਸਕਦਾ ਹੈ। ਜਿਸ ਤਰ੍ਹਾਂ ਕਿ ਪਿਛੇ ਇੰਦਰਾ ਜੀ ਨੇ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰਕੇ ਅਤੇ ਰਾਜਿਆਂ ਦੇ ਭੱਤੇ ਖਤਮ ਕਰਕੇ ਵਾਹ ਵਾਹ ਖੱਟੀ ਸੀ, ਅਗਰ ਹੁਣ ਵੀ ਉਸੇ ਤਰ੍ਹਾਂ ਇਹ ਜ਼ਮੀਨ ਜਾਗੀਰਦਾਰਾਂ ਤੋਂ ਖੋਹ ਲਈ ਜਾਵੇ ਤਾਂ ਇਸ ਨਾਲ ਜਾਗੀਰਦਾਰੀ ਨੂੰ ਖਤਮ ਕੀਤਾ ਜਾ ਸਕਦਾ ਹੈ।

5.30 p.M. (ਇਸ ਵੇਲੇ ਚੌਧਰੀ ਦਰਸ਼ਨ ਸਿੰਘ, ਮੈਂਬਰ, ਪੇਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ 5 ਨੁਕਾਤੀ ਪ੍ਰੋਗਰਾਮ ਹੋਰ ਆਇਆ ਸੀ, ਉਸ ਦੀ ਇਤਨੀ ਦੁਰਵਰਤੋਂ ਕੀਤੀ ਗਈ ਕਿ ਲੋਕ ਦੁਖੀ ਹੋ ਗਏ। ਮੈਂ ਸਮਝਦਾ ਹਾਂ ਕਿ ਇਸ ਗਵਰਨਰ ਐਡਰੈਸ ਵਿਚ ਜਿਥੇ ਇਸ ਗੌਰਮਿੰਟ ਦੀਆਂ ਕਾਮਯਾਬੀਆਂ ਦਾ ਜ਼ਿਕਰ ਕੀਤਾ ਗਿਆ ਹੈ ਉਥੇ ਇਸ ਦੀ ਨਾ ਕਾਮਯਾਬੀਆਂ ਦਾ ਵੀ ਜ਼ਰੂਰ ਜ਼ਿਕਰ ਆਉਣਾ ਚਾਹੀਦਾ ਸੀ। ਇਸ ਸਮੇਂ ਦੇ ਦੌਰਾਨ ਮਜ਼ਦੂਰਾਂ ਨੂੰ ਬਹੁਤ ਦਬਾਇਆ ਗਿਆ। ਉਨ੍ਹਾਂ ਨੂੰ ਮਹਿੰਗਾਈ ਅਲਾਂਊਸ ਦੇਣਾ ਸੀ ਉਹ ਨਹੀਂ ਦਿੱਤਾ ਗਿਆ। ਜੇ ਕੋਈ ਉਹ ਜੱਦੋ ਜਹਿਦ ਕਰਨਾ ਚਾਹੁੰਦੇ ਸੀ ਤਾਂ ਉਸ ਤੋਂ ਵੀ ਉਨ੍ਹਾਂ ਨੂੰ ਰੋਕਿਆ ਗਿਆ। ਉਨ੍ਹਾਂ ਦੀ ਅਵਾਜ਼ ਨੂੰ ਦਬਾਇਆ ਗਿਆ। ਮੁਲਾਜ਼ਮਾਂ ਦੇ ਨਾਲ ਧੱਕਾ ਕੀਤਾ ਗਿਆ। ਹੁਣ ਸ਼ਰਮਾ ਜੀ ਨੇ ਜੋ ਬਜਟ ਵਿਚ ਕੁਝ ਰਿਆਇਤਾਂ ਦਿੱਤੀਆਂ ਹਨ ਉਹ ਬਹੁਤ ਚੰਗਾ ਕੀਤਾ ਹੈ ਪਰ ਹਾਲੇ ਵੀ ਉਨ੍ਹਾਂ ਦੀਆਂ ਕੁਝ ਮੰਗਾਂ ਹਨ ਅਗਰ ਉਹ ਇਹ ਮੰਨ ਲੈਣ ਤਾਂ ਚੰਗਾ ਹੋਵੇਗਾ। ਜਿਹੜੀਆਂ ਰਿਆਇਤਾਂ ਇਨ੍ਹਾਂ ਨੇ ਹੁਣ ਦਿੱਤੀਆਂ ਹਨ ਜੇ ਇਹ ਰਿਆਇਤਾਂ ਦੋ ਮਹੀਨੇ ਪਹਿਲੇ ਦੇ ਦਿੰਦੇ ਤਾਂ ਮੈਂ ਕਹਿੰਦਾ ਹਾਂ ਇਸ ਦਾ ਅਸਰ ਕੁਝ ਹੋਰ ਹੋਣਾ ਸੀ। ਅਤੇ ਉਹ ਮੁਲਾਜ਼ਮਾਂ ਕੋਲੋਂ ਨੇਕੀ ਲੈ ਸਕਦੇ ਸਨ। ਅੱਜ ਜੇ ਕੁਝ ਦਿੱਤਾ ਹੈ ਤਾਂ ਲੋਕ ਸਮਝਦੇ ਹਨ ਕਿ ਇਹ ਤਾਂ ਡਿਸਾਈ ਜੀ ਨੇ ਦਿਵਾਇਆ ਹੈ। ਹੁਣ ਜਨਤਾ ਪਾਰਟੀ ਦੀ ਗੌਰਮਿੰਟ ਆਈ ਹੈ ਅਤੇ ਮੁਲਾਜ਼ਮ ਵੇਖ ਰਹੇ ਹਨ ਕਿ ਹੁਣ ਇਹ ਕੀ ਦਿੰਦੇ ਹਨ।

ਪਿਛਲੇ ਸਾਲ ਕਿਸਾਨਾਂ ਨਾਲ ਵੀ ਬਹੁਤ ਬੇਇਨਸਾਫੀ ਹੋਈ ਹੈ । ਕਿਸਾਨਾਂ ਕੋਲੋਂ 105 ਰੁਪਏ ਦੇ ਭਾਅ ਕਣਕ ਖਰੀਦੀ ਗਈ ਅਤੇ ਹੁਣ ਉਨ੍ਹਾਂ ਕਿਸਾਨਾਂ ਨੂੰ ਹੀ 135 ਰੁਪਏ ਦੇ ਭਾਅ ਕਣਕ ਦੇ ਰਹੇ ਹਨ। ਇਹ ਉਨ੍ਹਾਂ ਦੇ ਨਾਲ ਬੇਇਨਸਾਫ਼ੀ ਹੈ। ਮੈਂ ਸਮਝਦਾ ਹਾਂ ਕਿ ਕਿਸਾਨਾਂ ਨਾਲ ਇਨਸਾਫ਼ ਨਹੀਂ ਹੋਇਆ। ਉਨ੍ਹਾਂ ਨਾਲ ਲੁੱਟ ਖਸੁਟ ਹੁੰਦੀ ਰਹੀ ਹੈ । ਹੁਣ ਫਿਰ ਕਣਕ ਦਾ ਭਾਅ ਵਧਾਉਣ ਲਈ ਉਹ ਕਹਿ ਰਹੇ ਹਨ । ਮੈਂ ਕਹਿੰਦਾ ਹਾਂ ਕਿ ਗਿਆਨੀ ਜੀ ਨੇ ਜੋ ਹੁਣ 125 ਰੁਪਏ ਦਾ ਭਾਅ ਕਰਨ ਲਈ ਕਿਹਾ ਹੈ ਇਹ ਇੱਕ ਇਨਸਾਫ਼ ਵਾਲੀ ਗਲ ਹੈ । ਉਨ੍ਹਾਂ ਕੋਲੋਂ ਜਿਹੜਾ ਮਾਲੀਆ ਲਿਆ ਜਾਂਦਾ ਹੈ ਉਹ ਪਹਿਲੇ ਨਾਲੋਂ ਡੇਢਾ ਲਿਆ ਜਾਂਦਾ ਹੈ, ਆਬਿਆਨਾ ਡੇਢਾ ਲਿਆ ਜਾਂਦਾ ਹੈ । ਫਲੈਟ ਰੇਟ ਵੀ 8 ਰੁਪਏ ਤੋਂ 19 ਰੁਪਏ ਹੋ ਗਿਆ ਹੈ । ਇਸ ਤਰ੍ਹਾਂ ਕਿਸਾਨਾਂ ਦਾ ਖਰਚ ਬਹੁਤ ਵੱਧ ਗਿਆ ਹੈ, ਉਨ੍ਹਾਂ ਦੀ ਪੂਰੀ ਮੱਦਦ ਕਰਨੀ ਚਾਹੀਦੀ ਹੈ।

ਇਸੇ ਤਰ੍ਹਾਂ ਹੀ ਮੁਲਾਜ਼ਮਾਂ ਦੇ ਗਰੇਡ ਸੋਧਣ ਦੀ ਜਿਹੜੀ ਤਜਵੀਜ਼ ਹੈ, ਇਹ ਚੰਗੀ ਤਜਵੀਜ਼ ਹੈ। ਐਡਹਾਕ ਬੇਸਿਜ਼ ਤੇ ਜਿਹੜੇ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਵੀ ਰੈਗੂਲਰ ਕਰਨਾ ਚਾਹੀਦਾ ਹੈ । ਕਿਸੇ ਵੀ ਸਕੂਲ ਵਿਚ ਚਲੇ ਜਾਓ ਉਥੇ 5,7 ਟੀਚਰ ਐਡਹਾਕ ਬੇਸਿਜ਼ ਤੇ ਕੰਮ ਕਰਦੇ ਮਿਲਣਗੇ ਔਰ ਇਹੀ ਤਕਰੀਬਨ 20 ਹਜ਼ਾਰ ਦੇ ਲਗਭਗ ਮੁਲਾਜ਼ਮ ਹੋਣਗੇ ਜਿਨ੍ਹਾਂ ਦੀ ਇੱਕ ਸਾਲ ਦੀ ਸਰਵਿਸ ਹੋ ਚੁਕੀ ਹੈ । ਅੱਜ ਤਕ ਇਹ ਮਾਮਲਾ ਲਟਕਦਾ ਰਿਹਾ ਹੈ। ਹੁਣ ਸੁਣਨ ਵਿਚ ਆਇਆ ਹੈ ਕਿ ਜਿਨ੍ਹਾਂ ਦੀ ਡੇਢ ਜਾਂ ਦੋ ਸਾਲ ਦੀ ਸਰਵਿਸ ਹੈ ਉਨ੍ਹਾਂ ਨੂੰ ਪੱਕਾ ਕਰਨ ਲਈ ਸੋਚ ਰਹੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵੱਲ ਜ਼ਰੂਰ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਨਾਲ ਹੀ ਜਿਹੜੇ ਇੱਕ ਸਾਲ ਤੋਂ ਐਡਹਾਕ ਬੇਸਿਜ਼ ਤੇ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਵੀ ਪੱਕਾ ਕਰਨਾ ਚਾਹੀਦਾ ਹੈ ।

ਜਿਹੜੀ ਇਨ੍ਹਾਂ ਨੇ ਲਾਜ਼ਮੀ ਬੱਚਤ ਸਕੀਮ ਸ਼ੁਰੂ ਕੀਤੀ ਹੋਈ ਹੈ ਉਸ ਨੂੰ ਵੀ ਖਤਮ ਕਰਨ ਲਈ ਪੰਜਾਬ ਸਰਕਾਰ ਨੂੰ ਪਹਿਲ ਕਰਨੀ ਚਾਹੀਦੀ ਹੈ। 9 ਤਾਰੀਖ ਨੂੰ ਜਿਹੜੀ ਮੁਲਾਜ਼ਮਾਂ ਦੀ ਹੜਤਾਲ ਦੇ ਕਾਰਨ ਤਨਖਾਹ ਕੱਟੀ ਹੈ, ਉਹ ਵੀ ਜ਼ਰੂਰ ਦੇ ਦੇਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਅੱਜ ਪਿੰਡਾਂ ਵਿਚ 450 ਗਰਾਮ ਫੀ ਬੰਦਾ ਖੰਡ ਡਿਪੂ ਤੇ ਦਿੱਤੀ ਜਾਂਦੀ ਹੈ। ਅਖ਼ਬਾਰਾਂ ਇਹ ਦਸਦੀਆਂ ਹਨ ਕਿ ਪਿਛਲੇ ਸਾਲ ਨਾਲੋਂ ਇਸ ਸਾਲ ਖੰਡ ਦੀ ਪੈਦਾਵਾਰ ਜ਼ਿਆਦਾ ਹੋਈ ਹੈ ਇਸ ਲਈ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਹ ਖੰਡ ਹੁਣ 450 ਗਰਾਮ ਤੋਂ ਵਧਾ ਕੇ 500 ਗਰਾਮ ਫੀ ਬੰਦਾ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ ।

ਇੱਕ ਹੋਰ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਸਾਡੇ ਹਿੰਦੁਸਤਾਨ ਵਿਚ ਜਮਹੂਰੀ ਰਾਜ ਹੈ ......

**ਚੌਧਰੀ ਜਗਤ ਰਾਮ :** ** ** ।

**ਸ੍ਰੀ ਸਭਾਪਤੀ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । ਇਸ ਨੂੰ ਰਿਕਾਰਡ ਨਹੀਂ ਕੀਤਾ ਜਾਣਾ ਚਾਹੀਦਾ ।

**ਕਾਮਰੇਡ ਜੰਗੀਰ ਸਿੰਘ ਜੋਗਾ:** ਚੇਅਰਮੈਨ ਸਾਹਿਬ, ਇਥੇ ਜਮਹੂਰੀਅਤ ਦਾ ਰਾਜ ਹੈ ਪਰ ਗੁਰ-ਦਵਾਰਿਆਂ ਦੀ ਚੋਣਾਂ ਹੁਣ ਤਕ ਨਹੀਂ ਹੋਈਆਂ । ਇਨ੍ਹਾਂ ਗੁਰਦਵਾਰਿਆਂ ਤੋਂ 3-4 ਕਰੋੜ ਰੁਪਏ ਦੀ ਆਮਦਨ ਹੈ ਪਰ ਇਹ ਚੋਣਾਂ ਨਹੀਂ ਕਰਵਾ ਰਹੇ ।

---

**Not recorded as ordered by the Chair.

**ਸਰਦਾਰ ਗੁਰਦੇਵ ਸਿੰਘ ਬਾਦਲ:** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਕੋਈ 20 ਵਾਰ ਸੈਂਟਰ ਦੀ ਸਰਕਾਰ ਨੂੰ ਲਿੱਖ ਚੁਕੇ ਹਾਂ ਕਿ ਇਹ ਚੋਣਾਂ ਛੇਤੀ ਕਰਵਾਈਆਂ ਜਾਣ। ਇਹ ਗਲਤ ਬਿਆਨੀ ਕਰਦੇ ਹਨ।

**ਸ੍ਰੀ ਸਭਾਪਤੀ:** ਹੁਣ ਡੈਮੋਕਰੇਸੀ ਹੈ। ਡੈਮੋਕਰੇਸੀ ਵਿਚ ਚੋਣਾਂ ਹੋਣੀਆਂ ਚਾਹੀਦੀਆਂ ਹਨ।

**ਕਾਮਰੇਡ ਜੰਗੀਰ ਸਿੰਘ ਜੋਗਾ:** ਬਾਦਲ ਸਾਹਿਬ, ਹੁਣ ਤਾਂ ਤੁਹਾਡੀ ਗੌਰਮਿੰਟ ਹੈ, ਹੁਣ ਤੁਸੀਂ ਕਰਵਾ ਦੇਣਾ।

**ਸਰਦਾਰ ਗੁਰਦੇਵ ਸਿੰਘ ਬਾਦਲ:** ** **

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਪੰਜਾਬ ਦੀਆਂ ਗੱਲਾਂ ਕਰਦੇ ਹਨ। ਪਹਿਲੇ ਇਹ ਦੱਸਣ ਕਿ ਸਾਰੇ ਰਸ਼ੀਆ ਦੇ ਵਿਚ ਕਦੇ ਇਲੈਕਸ਼ਨਾਂ ਹੋਈਆਂ ਹਨ।

**ਸ੍ਰੀ ਸਭਾਪਤੀ:** ਤੁਸੀਂ ਪੰਜਾਬ ਦੀ ਗੱਲ ਕਰੋ। ਤੁਸੀਂ ਬਾਹਰਲੇ ਮੁਲਕ ਦੀ ਗੱਲ ਨਾ ਕਰੋ।

**ਕਾਮਰੇਡ ਜੰਗੀਰ ਸਿੰਘ ਜੋਗਾ:** ਚੇਅਰਮੈਨ ਸਾਹਿਬ, ਇਸ ਜਮਹੂਰੀਅਤ ਨੂੰ ਮਜ਼ਬੂਤ ਬਣਾਉਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜਿਹੜੀਆਂ ਮਾਰਕਿਟ ਕਮੇਟੀਆਂ ਬਣੀਆਂ ਹਨ, ਚਾਹੇ ਉਹ ਨਾਮਜ਼ਦ ਹੁੰਦੀਆਂ ਹਨ ਅਤੇ ਚਾਹੇ ਉਹ ਜਾਇਜ਼ ਜਾਂ ਨਜਾਇਜ਼ ਤਰੀਕੇ ਨਾਲ ਬਣਦੀਆਂ ਹਨ, ਇਹ ਇੱਕ ਗਲਤ ਢੰਗ ਹੈ। ਜਿਹੜੀ ਹਕੂਮਤ ਬਣੀ ਹੁੰਦੀ ਹੈ ਉਸ ਦੇ ਮੈਂਬਰ ਆਪਣੀਆਂ ਸਿਫਾਰਸ਼ਾਂ ਕਰਕੇ ਆਪਣੇ ਆਦਮੀਂ ਨਾਮਜ਼ਦ ਕਰਵਾਉਂਦੇ ਹਨ। ਉਨ੍ਹਾਂ ਮੈਂਬਰਾਂ ਵਿੱਚ ਚੰਗੇ ਮੈਂਬਰ ਵੀ ਹੁੰਦੇ ਹਨ ਅਤੇ ਮਾੜੇ ਮੈਂਬਰ ਵੀ ਹੁੰਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਚੋਣਾਂ ਰਾਹੀਂ ਇਲੈਕਟ ਹੋਣੇ ਚਾਹੀਦੇ ਹਨ। ਹੁਣ ਮੈਂ ਡਿਸਪੈਂਸਰੀਜ਼ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਕਾਫੀ ਮਾਤਰਾ ਵਿਚ ਡਿਸਪੈਂਸਰੀਜ਼ ਖੋਲੀਆਂ ਗਈਆਂ ਹਨ ਪਰ ਇਸ ਦੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਡਿਸਪੈਂਸਰੀ ਖੋਲੀ ਜਾਂਦੀ ਹੈ ਪਹਿਲੇ ਉਥੇ ਜ਼ਿਲ੍ਹੇ ਵਿਚ ਕਿਤਨੀਆਂ ਡਿਸਪੈਂਸਰੀਆਂ ਖੋਲ੍ਹੀਆਂ ਹੋਈਆਂ ਹਨ ਅਤੇ ਕਿਤਨੀ ਹੋਰ ਜ਼ਰੂਰਤ ਹੈ, ਇਸ ਚੀਜ਼ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਫਾਇਦਾ ਹੋ ਸਕੇ। ਕਈ ਜਗ੍ਹਾਂ ਇਨ੍ਹਾਂ ਨੇ ਡਿਸਪੈਂਸਰੀ ਖੋਲ੍ਹੀ ਹੋਈ ਹੈ ਪਰ ਉਥੇ ਮਰੀਜ਼ਾਂ ਦੇ ਬੈਠਣ ਲਈ ਜਗ੍ਹਾ ਠੀਕ ਨਹੀਂ ਹੈ। ਉਥੇ ਨਾ ਡਾਕਟਰ ਜਾਂਦੇ ਹਨ, ਨਾ ਡਿਸਪੈਂਸਰ ਜਾਂਦੇ ਹਨ। ਇਸ ਲਈ ਜਿੱਥੇ ਡਿਸਪੈਂਸਰੀ ਖੋਲ੍ਹਣੀ ਹੈ ਉਥੇ ਇਲਾਕੇ ਦੇ ਲੋਕਾਂ ਕੋਲੋਂ ਜਾਂ ਸਰਕਾਰ ਖੁਦ ਉਨ੍ਹਾਂ ਡਾਕਟਰਾਂ ਅਤੇ ਡਿਸਪੈਂਸਰਾਂ ਦੇ ਰਹਿਣ ਸਹਿਣ ਵਾਸਤੇ ਜਗ੍ਹਾ ਦਾ ਪ੍ਰਬੰਧ ਕਰੇ। ਉਥੇ ਤਾਂ ਡਿਸਪੈਂਸਰੀ ਖੋਲ੍ਹੀ ਜਾਵੇ।

ਹੁਣ ਮੈਂ ਟਰਾਂਸਪੋਰਟ ਦੀ ਗੱਲ ਕਰਦਾ ਹਾਂ। ਇਹ ਟਰਾਂਸਪੋਰਟ ਕੇਵਲ ਬਸਾਂ ਦੀ ਹੀ ਨਹੀਂ ਵੱਧੀ ਹੈ ਬਲਕਿ ਸਕੂਟਰਾਂ, ਸਾਈਕਲਾਂ, ਕਾਰਾਂ ਅਤੇ ਹਰ ਤਰ੍ਹਾਂ ਦੀ ਟਰਾਂਸਪੋਰਟ ਵੱਧੀ ਹੈ। ਜਦ ਕੋਈ ਐਕਸੀਡੈਂਟ ਦੇ ਨਾਲ ਕਿਸੇ ਦੀ ਹਡੀ ਟੁੱਟ ਜਾਂਦੀ ਹੈ ਤਾਂ ਉਸ ਦੇ ਵਾਸਤੇ ਇਲਾਜ ਲਈ ਜਾਂ ਤਾਂ ਅੰਮ੍ਰਿਤਸਰ ਜਾਂ ਇੱਕ ਪਟਿਆਲੇ ਹਸਪਤਾਲ ਹੱਡੀਆਂ ਲਈ ਹੈ, ਉਥੇ ਜਾਣਾ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਡਾਕਟਰਾਂ ਨੂੰ ਹਰ ਸ਼ਹਿਰ ਦੇ ਵਿਚ ਭੇਜਣਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਇਧਰ ਜਾਂ ਉਧਰ ਨਾ ਜਾਣਾ ਪਵੇ ਔਰ ਉਹ ਆਪਣਾ ਇਲਾਜ ਕਰਵਾ ਸਕਣ। ਕਿਉਂਕਿ ਆਵਾਜਾਈ ਬਹੁਤ ਵੱਧ ਗਈ ਹੈ ਇਸ ਲਈ ਹਰ ਰੋਜ਼ 2-4 ਬੰਦਿਆਂ ਦੀਆਂ ਹੱਡੀਆਂ ਟੁਟਦੀਆਂ ਰਹਿੰਦੀਆਂ ਹਨ। ਹੁਣ ਚੇਅਰਮੈਨ ਸਾਹਿਬ, ਐਮਰਜੈਂਸੀ ਤਾਂ ਨਹੀਂ

**Expunged as ordered by the Chair.

ਰਹੀ ਪਰ ਜਿਹੜੇ ਭਰਿਸ਼ਟਾਚਾਰੀ ਅਫਸਰ ਸਾਡੇ ਵਿਚ ਹਨ ਉਨ੍ਹਾਂ ਦੀ ਜਾਇਦਾਦ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਪਤਾ ਕਰਨਾ ਚਾਹੀਦਾ ਹੈ ਕਿ ਕਿੰਨੇ ਸਮੇਂ ਵਿਚ ਇਤਨੀ ਜਾਇਦਾਦ ਉਸ ਨੇ ਕਿਵੇਂ ਬਣਾਈ ਹੈ। ਇਸ ਲਈ ਇਸ ਵੱਲ ਸਰਕਾਰ ਨੂੰ ਕੋਈ ਧਿਆਨ ਦੇਣਾ ਚਾਹੀਦਾ ਹੈ। ਇਥੇ ਸ਼ਰਾਬ ਬੰਦੀ ਬਾਰੇ ਗੱਲ ਚਲੀ ਸੀ। ਮੈਂ ਭਾਵੇਂ ਸ਼ਰਾਬ ਵੇਖੀ ਨਹੀਂ ਹੈ ਪਰ ਫਿਰ ਵੀ ਮੈਂ ਕਹਾਂਗਾ ਕਿ ਜੇ ਤੁਸੀਂ ਸ਼ਰਾਬ ਮਾਰਕਿਟ ਦੇ ਵਿਚ ਵੇਚਣੀ ਹੈ ਅਤੇ ਇਸ ਤੋਂ ਸਰਕਾਰ ਨੂੰ ਕਾਫੀ ਆਮਦਨੀ ਹੁੰਦੀ ਹੈ ਤਾਂ ਮੈਂ ਇਹ ਕਹਿੰਦਾ ਹਾਂ ਕਿ ਸ਼ਰਾਬ ਚੰਗੀ ਕਿਸਮ ਦੀ ਮਾਰਕਿਟ ਵਿਚ ਦੇਣੀ ਚਾਹੀਦੀ ਹੈ ਤਾਕਿ ਲੋਕਾਂ ਦੀ ਸਿਹਤ ਖਰਾਬ ਨਾ ਹੋਵੇ। ਇਸ ਤਰ੍ਹਾਂ ਨਾ ਹੋਵੇ ਕਿ ਜਿਸ ਤਰ੍ਹਾਂ ਕਿ ਬੰਬਈ ਵਿਚ ਹੈ। ਸ਼ਰਾਬ ਬੰਦੀ ਤਾਂ ਹੋ ਗਈ ਪਰ ਘਟੀਆ ਕਿਸਮ ਦੀ ਸ਼ਰਾਬ ਮਿਲਦੀ ਹੈ। ਇਥੇ ਵੀ ਮਦਰਾਸ ਦੀ ਤਰ੍ਹਾਂ ਨਾ ਹੋਵੇ ਕਿ ਲੋਕਾਂ ਦੀਆਂ ਮਤਾਂ ਹੁੰਦੀਆਂ ਰਹਿਣ, ਇਸ ਦੇ ਉਤੇ ਇਕ ਚੈਕ ਹੋਣਾ ਚਾਹੀਦਾ ਹੈ। ਸ਼ਰਾਬ ਵੱਧੀਆ ਕਿਸਮ ਦੀ ਲੋਕਾਂ ਨੂੰ ਦੇਣੀ ਚਾਹੀਦੀ ਹੈ। ਇਨ੍ਹਾਂ ਕਾਂਗਰਸੀਆਂ ਵਾਂਗ ਨਹੀਂ ਕਿ ਦਿਨ ਨੂੰ ਤਾਂ ਲੋਕਾਂ ਨੂੰ ਕਹਿੰਦੇ ਹਨ ਕਿ ਸ਼ਰਾਬ ਬੜੀ ਭੈੜੀ ਚੀਜ਼ ਹੈ ਇਸ ਨੂੰ ਬੰਦ ਕਰਨਾ ਹੈ ਪਰ ਰਾਤ ਨੂੰ ਚੋਰੀ ਚੋਰੀ ਪੀ ਜਾਂਦੇ ਹਨ। (ਵਿਘਨ)

ਚੇਅਰਮੈਨ ਸਾਹਿਬ, ਹੁਣ ਮੈਂ ਬੇਰਟਾ ਦੇ ਇਲਾਕੇ ਬਾਰੇ ਗੱਲ ਕਰਨੀ ਹੈ ਯਾਨੀ ਬੇਟ ਦੇ ਇਲਾਕੇ ਦੀ। ਤੁਹਾਨੂੰ ਪਤਾ ਹੈ ਕਿ ਪਿਛਲੇ ਸਾਲ ਹੜ੍ਹਾਂ ਗੜ੍ਹੇ ਅਤੇ ਬਾਰਸ਼ਾ ਨੇ ਕਿਤਨਾ ਸਾਡੇ ਲੋਕਾਂ ਦਾ ਨੁਕਸਾਨ ਕੀਤਾ ਸੀ। ਫਿਰ ਸਾਡੀਆਂ ਡਰੇਨਜ਼ ਹਨ। ਇਕ ਡਰੇਨ ਫਿਰੋਜ਼ਪੁਰ ਦੇ ਇਲਾਕੇ ਵਿੱਚ ਆਉਂਦੀ ਹੈ, ਜਿਹੜੀ ਸੈਂਟਰ ਦੀ ਸਰਕਾਰ ਦੀ ਇਜਾਜ਼ਤ ਨਾਲ ਬਣੀ ਹੈ। ਪਰ ਜਿਹੜੀਆਂ ਡਰੇਨਾਂ ਸਾਡੀ ਸਰਕਾਰ ਠੀਕ ਕਰਵਾ ਸਕਦੀ ਹੈ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਠੀਕ ਕਰਵਾ ਲੈਣਾ ਚਾਹੀਦਾ ਹੈ।

ਇਸ ਦੇ ਨਾਲ ਹੁਣ ਮੈਂ ਦੁੱਧ ਦੀ ਗੱਲ ਕਰਦਾ ਹਾਂ। ਇਹ ਠੀਕ ਹੈ ਕਿ ਸਫੈਦ ਇਨਕਲਾਬ ਲਿਆਂਦਾ ਜਾ ਰਿਹਾ ਹੈ। ਪਰ ਦੁੱਧ ਦੀ ਕੀਮਤ ਇਸ ਵਕਤ 1.42 ਪੈਸੇ ਹੈ। ਦੁੱਧ ਦੀ ਪੈਦਾਵਾਰ ਵਧਾਈ ਗਈ ਹੈ। ਇਹ ਕੰਮ ਬੜਾ ਸ਼ਲਾਘਾਯੋਗ ਕੀਤਾ ਹੈ। (ਘੰਟੀ)

**ਸ੍ਰੀ ਸਭਾਪਤੀ**: ਹੁਣ ਤੁਸੀਂ ਖ਼ਤਮ ਕਰੋ ਜੋਗਾ ਜੀ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਚੇਅਰਮੈਨ ਸਾਹਿਬ, ਇਸ ਵੇਲੇ ਹਾਊਸ ਦਾ ਕੋਈ ਮੈਂਬਰ ਬੋਲਣ ਲਈ ਤਿਆਰ ਨਹੀਂ ਹੈ, ਇਸ ਲਈ ਤੁਸੀਂ ਜੋਗਾ ਜੀ ਨੂੰ ਹੀ ਬੋਲਣ ਦਿਉ।

**ਸ੍ਰੀ ਸਭਾਪਤੀ**: ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਐਡਜਰਨ ਕਰ ਦਿੱਤਾ ਜਾਵੇ।

**ਆਵਾਜ਼ਾਂ** : ਹਾਂ ਜੀ ਕਰ ਦਿਉ।

**Mr. Chairman** : Now the House stands adjourned till 9.00 A.M. on Tuesday, the 5th April, 1977.

5.49 P.M.

(*The Sabha then adjourned till* 9.00 *A.M.*, *on Tuesday, the 5th April*, 1977).

64—28-5-77—286—ਗੌਰਮਿੰਟ ਪਰੈਸ ਪਟਿਆਲਾ।

# PUNJAB VIDHAN SABHA

## DEBATES

*5th April, 1977*

Vol. I—No. 7

## OFFICIAL REPORT

CONTENTS

*Tuesday, the 5th April, 1977*


| | PAGE |
|---|---|
| Postponed Starred Question and Answer .. | (7) 1 |
| Starred Questions and Answers .. | (7) 3 |
| Unstarred Questions and Answers .. | (7) 23 |
| Question of Privilege .. | (7) 24 |
| Adjournment Motion .. | (7) 26 |
| Walk-out .. | (7) 29 |
| Call-Attention Notice under Rule 66 .. | (7) 29 |
| Paper laid on the Table of the House .. | (7) 30 |
| Resumption of discussion on Governor's Address .. | (7) 30 |



Punjab Vidhan Sabha Secretariat, Chandigarh.

Price · Rs. 27-65

Personal Explanations by Sardar Gurcharan Singh Nihalsinghwala and Sardar Surinder Singh Kairon .. (7)38

Resumption of discussion on Governor's Address .. (7)39

Personal Explanation by Sardar Surinder Singh Kairon .. (7)57

Walk-out .. (7)58

Resumption of discussion on Governor's Address .. (7)58

Extension of time of the Sitting .. (7)70

Resumption of Discussion on Governor's Address .. (7)70

Appendix .. (i)

# PUNJAB VIDHAN SABHA

*Tuesday, the 5th April, 1977*

*The Vidhan Sabha met in the Puujab Vidhan Sabha Hall, Vidhan Bhavan, Chandigarh, at 9-00 A.M. of the Clock. Mr. Speaker (Dr. Kewal Krishan) in the Chair.*

---

## POSTPONED STARRED QUESTION AND ANSWER

### MISAPPROPRIATION/EMBEZZLEMENT IN THE NUTRITION CENTRES IN QUILLA MOHALLA

*3915. **Comrade Saghar Singh:**
**Comrade Satya Pal Dang:** : Will the Minister of State for Social Welfare be pleased to state :

(a) whether any misappropriation/embezzlement was discovered in running of nutrition centres for children in Quilla Mohalla, Ludhiana during or relating to year 1974; if so, by whom and a copy of his/her report be laid on the table of the House;

(b) the action, if any taken in this connection?

**Miss Sarla Parashar :** (a) No.

(b) Question does not arise in view of reply to part (a).

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਇਹ ਪੁਛਿਆ ਗਿਆ ਸੀ ਕਿ ਕੋਈ ਇਰਰੈਗੁਲੈਰਿਟੀਜ਼ ਜਾਂ ਇੰਮਬੈਜ਼ਲਮੈਂਟ ਵਗੈਰਾ ਨਿਊਟ੍ਰੀਸ਼ਨ ਪ੍ਰੋਗਰਾਮ ਵਿਚ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਆਈ ਹੈ ਜਾਂ ਨਹੀਂ। ਕੀ ਕੋਈ ਐਲੀਗੇਸ਼ਨਜ਼ ਲਾਉਂਦੀ ਦਰਖਾਸਤ ਇਸ ਸਬੰਧ ਵਿਚ ਇਨ੍ਹਾਂ ਕੋਲ ਆਈ ਹੈ ਜਾਂ ਨਹੀਂ ? ਜੇ ਆਈ ਹੈ ਤਾਂ ਕੀ ਉਸ ਦੀ ਪੜਤਾਲ ਕਰਕੇ ਉਹ ਗਲਤ ਸਾਬਤ ਹੋਈ ਹੈ ? ਇਸ ਬਾਰੇ ਜਵਾਬ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ ।

**ਰਾਜ ਮੰਤਰੀ :** ਸਪੀਕਰ ਸਾਹਿਬ, ਸ਼ਿਕਾਇਤ ਜ਼ਰੂਰ ਆਈ ਸੀ ਔਰ ਉਸ ਬਾਰੇ ਪੜਤਾਲ ਕੀਤੀ ਗਈ ਔਰ ਉਸ ਤੇ ਉਚਿਤ ਕਾਰਵਾਈ ਕੀਤੀ ਗਈ। ਇਸਦੇ ਵਿਚ ਕੋਈ ਇਮਬੈਜ਼ਲਮੈਂਟ ਨਹੀਂ ਕੀਤੀ ਗਈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਇਹ ਡੀਟੇਲ ਵਿਚ ਦਸਿਆ ਜਾਵੇ ਕਿ ਐਲੀਗੇਸ਼ਨਜ਼ ਕੀ ਸਨ ? ਵਜ਼ੀਰ ਸਾਹਿਬਾ ਨੇ ਕਿਹਾ ਕਿ ਉਚਿਤ ਕਾਰਵਾਈ ਕੀਤੀ ਗਈ । ਜੇ ਕੋਈ ਚੀਜ਼ ਇਨਕੁਆਇਰੀ ਵਿਚ ਸਾਬਤ ਹੋਈ ਤਾਂ ਹੀ ਉਚਿਤ ਕਾਰਵਾਈ ਕੀਤੀ ਗਈ। ਉਚਿਤ ਕਾਰਵਾਈ ਬਾਰੇ ਡੈਫੀਨੀਸ਼ਨ ਕੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਥੇ ਨਿਊਟ੍ਰੀਸ਼ਨ ਸੈਂਟਰਜ਼ ਚਲਦੇ ਸੀ। ਇਨ੍ਹਾਂ ਬਾਰੇ ਇਕ ਸ਼ਿਕਾਇਤ ਆਈ ਕਿ ਬੱਚਿਆਂ ਨੂੰ ਦੁੱਧ ਦੀ ਵੰਡ ਠੀਕ ਨਹੀਂ ਹੋਈ ਹੈ। ਜਿਸ ਵੇਲੇ ਉਸ ਬਾਰੇ ਪੜ੍ਹਤਾਲ ਕੀਤੀ ਗਈ ਤਾਂ ਇਹ ਪਾਇਆ ਗਿਆ ਕਿ ਇੱਕ ਦਿਨ ਦੁੱਧ ਵਾਕਿਆ ਹੀ ਵੰਡਿਆ ਨਹੀਂ ਗਿਆ ਸੀ। ਉਥੇ ਜੋ ਇਨਚਾਰਜ ਲੜਕੀ ਸੀ ਉਸ ਨੇ ਦਸਿਆ ਕਿ ਧਰਮਸ਼ਾਲਾ ਵਿਚ ਗਰੀਬ ਲੜਕੀ ਦੀ ਸ਼ਾਦੀ ਸੀ। ਉਸ ਦਿਨ ਜਿਨ੍ਹਾਂ ਬੱਚਿਆਂ ਨੂੰ ਦੁੱਧ ਮਿਲਣਾ ਸੀ ਉਨ੍ਹਾਂ ਬੱਚਿਆਂ ਦੇ ਮਾਪਿਆਂ ਨੇ ਕਿਹਾ ਕਿ ਦੁੱਧ ਉਸ ਦਿਨ ਉਸ ਲੜਕੀ ਦੇ ਵਿਆਹ ਵਿਚ ਦੇ ਦਿੱਤਾ ਜਾਏ। ਇਹ ਠੀਕ ਗੱਲ ਨਹੀਂ ਸੀ। ਇਸ ਲਈ ਇਹ ਸ਼ਿਕਾਇਤ ਮਿਲਣ ਤੋਂ ਬਾਅਦ ਉਸ ਬਾਰੇ ਰਿਕਵਰੀ ਕਰ ਲਈ ਗਈ ਔਰ ਉਸ ਸਬੰਧਤ ਲੜਕੀ ਨੂੰ ਜੋ ਕਿ ਉਸ ਸੈਂਟਰ ਦੀ ਇਨਚਾਰਜ ਸੀ, ਉਸ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ।

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ , ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਵਿਖੇ ਦਸ ਲੱਖ ਰੁਪਏ ਦਾ ਸੁਕਾ ਦੁੱਧ ਆਇਆ ਅਤੇ ਉਹ ਦਿਲੀ ਵਿਕ ਗਿਆ। ਇਸ ਬਿਨ੍ਹਾ ਤੇ ਡਾਇਰੈਕਟਰ ਨੂੰ ਬਦਲ ਦਿੱਤਾ ਗਿਆ। ਕੀ ਇਹ ਦਸਣ ਦੀ ਕ੍ਰਿਪਾਲਤਾ ਕਰਨਗੇ ਕਿ ਉਹ ਦਸ ਲੱਖ ਰੁਪਏ ਦਾ ਦੁੱਧ ਵਸੂਲ ਹੋ ਗਿਆ ਹੈ ਜਾਂ ਨਹੀਂ ?

**ਰਾਜ ਮੰਤਰੀ**: ਸਪੀਕਰ ਸਾਹਿਬ, ਜਿਹੜਾ ਆਨਰੇਬਲ ਮੈਂਬਰ ਸਾਹਿਬ ਨੇ ਦੁੱਧ ਬਾਰੇ ਕਿਹਾ ਹੈ ਸਰਕਾਰ ਨੇ ਉਸ ਬਾਰੇ ਪੜਤਾਲ ਕੀਤੀ ਹੈ ਔਰ ਪੜਤਾਲ ਕਰਕੇ ਆਪਣੀ ਰਿਪੋਰਟ ਸੈਂਟ੍ਰਲ ਗੌਰਮਿੰਟ ਨੂੰ ਭੇਜੀ ਦਿੱਤੀ ਹੈ ਕਿਉਂਕਿ ਉਹ ਦੁੱਧ ਸੈਂਟਰਲ ਸਰਕਾਰ ਨੇ ਦਿੱਤਾ ਸੀ। ਇਨ੍ਹਾਂ ਦਾ ਇਹ ਕਹਿਣਾ ਕਿ ਕਿਸੇ ਡਾਇਰੈਕਟਰ ਨੂੰ ਇਸ ਬਿਨਾ ਤੇ ਟਰਾਂਸਫਾਰ ਕਰ ਦਿੱਤਾ ਹੈ , ਉਹ ਬੇਸਲੈਸ ਹੈ।

**ਸ਼੍ਰੀ ਸਰਦਾਰੀ ਲਾਲ ਕਪੂਰ**; ਮਾਨਯੋਗ ਸਪੀਕਰ ਸਾਹਿਬ, ਇਹ ਹਲਕਾ ਮੇਰਾ ਹੈ। ਉਸ ਜਗ੍ਹਾ ਦੇ ਮੁਤਅੱਲਕ ਮੈਨੂੰ ਪਤਾ ਹੈ। ਜਿਹੜਾ ਕੁਐਸਚਨ ਜੋਸ਼ ਸਾਹਿਬ ਨੇ ਕੀਤਾ ਹੈ ਉਸ ਬਾਰੇ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈਕਿ ਦੁੱਧ ਹਾਸਲ ਕਰ ਲਿਆ ਹੈ ਪਰ ਹਾਸਲ ਕਰਨ ਉਪਰੰਤ ਜਿਸ ਦੇ ਸਪੁਰਦ ਉਹ ਦੁੱਧ ਕੀਤਾ ਗਿਆ ਸੀ ਉਹ ਖਾ ਗਿਆ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਦੁੱਧ ਹਾਸਲ ਕੀਤਾ ਗਿਆ ਸੀ ਕੀ ਉਹ ਮੁੜ ਕੇ ਸਟੋਰ ਵਿਚ ਚਲਾ ਗਿਆ ਹੈ , ਉਹ ਕਿਥੇ ਹੈ ?

**ਰਾਜ ਮੰਤਰੀ** : ਮੇਰੇ ਕੋਲ ਇਹ ਰਿਪੋਰਟ ਆਈ ਹੈ ਕਿ ਦੁੱਧ ਵਾਪਸ ਲੈ ਲਿਆ ਹੈ ਲੇਕਿਨ ਉਹ ਸਟੋਰ ਵਿਚ ਹੈ ਜਾਂ ਕਿਥੇ ਹੈ, ਉਸ ਬਾਰੇ ਇਹ ਸਵਾਲ ਕਰ ਦੇਣ ਮੈਂ ਜਵਾਬ ਦੇ ਦਿਆਂਗੀ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਦੁੱਧ ਦੀ ਗਲ ਹੋ ਰਹੀ ਹੈ, ਕੀ ਇਹ ਡੇਅਰੀ ਡਿਵੈਲਪਮੈਂਟ ਦਾ ਹੈ , ਜਾਂ ਦਿੱਲੀ ਤੋਂ ਆਉਂਦਾ ਹੈ ਜਾਂ ਫਾਰਨ ਕੰਟ੍ਰੀਜ਼ ਤੋਂ ਆਉਂਦਾ ਹੈ ? ਇਹ ਦੁੱਧ ਕਿਥੋਂ ਆਉਂਦਾ ਹੈ ਔਰ ਕਿਹੜੇ ਕਿਹੜੇ ਏਰੀਏ ਵਿਚ ਤਕਸੀਮ ਹੁੰਦਾ ਹੈ ?

**ਰਾਜ ਮੰਤਰੀ** : ਜਿਸ ਬਾਰੇ ਇਨਕੁਆਇਰੀ ਦਾ ਜ਼ਿਕਰ ਕੀਤਾ ਹੈ ਇਹ ਦੁੱਧ ਫਾਰਨ ਕੰਟ੍ਰੀਜ਼ ਵਿਚੋਂ ਆਉਂਦਾ ਸੀ। ਜਦੋਂ ਉਹ ਵਾਕਿਆ ਸਰਕਾਰ ਦੇ ਨੋਟਿਸ ਵਿਚ ਆਇਆ ਉਦੋਂ ਹੀ ਇਨਕੁਆਇਰੀ ਕੀਤੀ ਗਈ ਔਰ ਮੁਨਾਸਬ ਕਾਰਵਾਈ ਕੀਤੀ ਗਈ। ਹੁਣ ਕੋਈ ਸੁੱਕਾ ਦੁੱਧ ਸਰਕਾਰ ਨਹੀਂ ਲੈਂਦੀ ਔਰ ਨਾ ਹੀ ਡਿਸਟ੍ਰੀਬਿਊਟ ਕਰਦੀ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਇਨ੍ਹਾਂ ਨੇ ਕਿਹਾ ਹੈ ਕਿ ਦਸ ਲੱਖ ਰੁਪਏ ਦੇ ਦੁੱਧ ਦੀ ਪੜਤਾਲ ਕਰਕੇ ਦਿੱਲੀ ਨੂੰ ਰਿਪੋਰਟ ਭੇਜੀ ਗਈ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਆਇਆ ਇਹ ਦਸ ਲੱਖ ਰੁਪਏ ਦੀ ਇਮਬੈਜ਼ਲਮੈਂਟ ਠੀਕ ਨਿਕਲੀ ਹੈ ਜਾਂ ਉਸ ਵਿਚ ਕੋਈ ਫਰਕ ਹੈ ?

**ਰਾਜ ਮੰਤਰੀ :** ਇਹ ਸਪੈਸੈਫਿਕ ਸਵਾਲ ਕਰ ਦੇਣ ਮੈਂ ਜਾਵਾਬ ਦੇ ਦਿਆਂਗੀ।

**ਕਾਮਰੇਡ ਅੱਛਰਾ ਸਿੰਘ :** ਸਪੀਕਰ ਸਾਹਿਬ , ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਪੁਛਣ ਚਾਹੁੰਦਾ ਹਾਂ ਇਨ੍ਹਾਂ ਨੇ ਦਸਿਆ ਸੀ ਕਿ ਕੋਈ ਬੇਕਾਇਦਗੀ ਨਹੀਂ ਹੋਈ ਹੈ ਔਰ ਬਾਅਦ ਵਿਚ ਦਸਿਆ ਗਿਆ ਕਿ ਇਨਕੁਆਇਰੀ ਹੋਈ ਔਰ ਮੁਲਾਜ਼ਮ ਲੜਕੀ ਹਟਾ ਦਿਤੀ ਗਈ। ਕੀ ਮੰਤਰੀ ਜੀ ਆਪਣੀ ਸਟੇਟਮੈਂਟ ਨੂੰ ਦਰੁਸਤ ਕਰਨਗੇ ?

**ਰਾਜ ਮੰਤਰੀ :** ਮੈਂ ਕਿਹਾ ਹੈ ਕਿ ਇਮਬੈਜ਼ਲਮੈਂਟ ਨਹੀਂ ਹੋਈ। ਗਰੀਬ ਲੜਕੀ ਦੀ ਸ਼ਾਦੀ ਉਤੇ ਬੱਚਿਆਂ ਦੇ ਮਾਪਿਆਂ ਦੇ ਕਹਿਣ ਤੇ ਉਹ ਦੁੱਧ ਉਸ ਦੀ ਸ਼ਾਦੀ ਤੇ ਭੇਜ ਦਿੱਤਾ ਗਿਆ। ਇਰਾਦਾ ਨੇਕ ਸੀ ਪਰ ਦੁੱਧ ਦੇਣ ਦਾ ਤਰੀਕਾ ਠੀਕ ਨਹੀਂ ਸੀ।

**ਸਰਦਾਰ ਹਰਚੰਦ ਸਿੰਘ:** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਦਸ ਲੱਖ ਰੁਪਏ ਦਾ ਦੁੱਧ ਰੋਪੜ ਵਿਖੇ ਵੰਡਣ ਬਾਰੇ ਜੋ ਸ਼ਿਕਾਇਤ ਆਈ ਉਸ ਉਤੇ ਮਹਿਕਮੇ ਦੇ ਡਾਇਰੈਕਟਰ ਸ੍ਰੀ ਤੁਆਟੀਏ ਨੂੰ ਬਦਲ ਦਿੱਤਾ ਗਿਆ। ਉਸ ਤੋਂ ਬਾਅਦ ਦੂਜੇ ਡਾਇਰੈਕਟਰ ਨੂੰ ਵੀ ਬਦਲ ਦਿੱਤਾ ਗਿਆ। ਕੀ ਇਹ ਜਿਹੜਾ ਸਕੈਂਡਲ ਹੋਇਆ ਹੈ, ਉਸ ਦੀ ਡੀਟੇਲਜ਼ ਦੱਸਣ ਨੂੰ ਤਿਆਰ ਹਨ ?

**ਰਾਜ ਮੰਤਰੀ ;** ਇਹ ਜਿਹੜਾ ਆਨਰੇਬਲ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਡਾਇਰੈਕਟਰ ਨੂੰ ਸ਼ਿਕਾਇਤ ਦੀ ਬਿਨਾ ਤੇ ਟਰਾਂਸਫਰ ਕੀਤਾ ਗਿਆ ਹੈ ਇਹ ਬਿਲਕੁਲ ਬੇਸਲੈਸ ਗਲ ਹੈ। ਜਿਥੋਂ ਤਕ ਡੀਟੇਲਜ਼ ਇਸ ਬਾਰੇ ਦੇਣ ਦਾ ਸਵਾਲ ਹੈ ਉਸ ਬਾਰੇ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੱਸ ਲੱਖ ਰੁਪਏ ਦਾ ਦੁੱਧ ਵਿਕਿਆ ਜਾਂ ਨਹੀਂ ਵਿਕਿਆ ? ਜਿਹੜੀ ਰਿਪੋਰਟ ਦਿੱਲੀ ਭੇਜੀ ਗਈ ਹੈ ਕੀ ਉਸ ਵਿਚ ਸਾਬਤ ਹੋ ਗਿਆ ਸੀ ਕਿ ਉਹ ਦੁੱਧ ਵਿਕ ਗਿਆ ਸੀ ਜਾਂ ਨਹੀਂ ?

ਰਾਜ ਮੰਤਰੀ : ਇਹ ਸਾਬਤ ਨਹੀਂ ਹੋਇਆ ਕਿ ਦੁਧ ਵਿਕਿਆ ਹੈ।

## STARRED QUESTIONS AND ANSWERS

### STARRED QUESTION NO 3849 **

**Mr. Speaker:** Extension has been asked for in respect of Starred. Question No. 3849.

### STARRED QUESTION NO. 3848**

**Mr. Speaker** : Extension has been asked for in respect of Starred Question No. 3848.

### DEEP TUBEWELL SCHEME IN SUB-MONTANE AREA OF DHAR BLOCK

*3865. **Chaudhri Ram Singh** : Will the Minister of State for Irrigation and Power be pleased to state whether the deep tube-well scheme is being started in sub-montane area of Dhar Block; if so, the number and names of places selected for the purpose?

**Shri Gurbakhsh Singh Sibia** :- No. Sir.

* For starred questions Nos. 3849 and 3848 and replies thereto please see Appendix to this Debate.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ,ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਸਬ- ਮਾਊਂਟੇਨ ਏਰੀਆ ਸਿਲੈਕਟ ਕੀਤਾ ਗਿਆ ਸੀ ਟਿਊਬਵੈੱਲਜ਼ ਲਗਾਉਣ ਲਈ। ਇਹ ਏਰੀਆ ਆਨੰਦਪੁਰ ਸਾਹਿਬ ਧਾਰ ਬਲਾਕ ਸੀ। ਇਸ ਏਰੀਆ ਵਿਚ ਡੀਪ ਟਿਊਬਵੈੱਲਜ਼ ਲਗਾਉਣ ਲਈ ਸਕੀਮਾਂ ਬਣੀਆਂ। ਦੋ ਸਾਲ ਦਾ ਅਰਸਾ ਹੋ ਗਿਆ ਹੈ ਪਰ ਉਸ ਏਰੀਏ ਵਿਚ ਇਹ ਕੰਮ ਨਹੀਂ ਕੀਤਾ ਗਿਆ ਹੈ। ਹੁਣ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿਚ ਕਹਿ ਦਿੱਤਾ ਹੈ 'ਨੋ ਸਰ'। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਡੀਪ ਟਿਊਬਵੈੱਲਜ਼ ਲਗਾਉਣ ਦੇ ਸਿਲਸਿਲੇ ਵਿਚ ਸਬ-ਮਾਊਂਟੇਨ ਏਰੀਆ ਕਿਉਂ ਛਡਿਆ ਗਿਆ ਹੈ ?

**ਰਾਜ ਮੰਤਰੀ** : ਇਸ ਦੇ ਮੁਤਅੱਲਕ ਵਾਟਰ ਰਿਸੋਰਸਿਜ਼ ਸੈਲ ਰਾਹੀ ਪਤਾ ਕੀਤਾ ਗਿਆ ਹੈ। ਸਬ-ਮਾਊਂਟੇਨ ਏਰੀਆ ਧਾਰ ਬਲਾਕ ਵਿਚ ਸਬ- ਸਾਇਲ ਪਾਣੀ ਐਨਾਂ-ਅਵੇਲੇਬਲ ਨਹੀਂ ਹੈ ਜਿਸ ਨਾਲ ਕਿ ਡੀਪ ਟਿਊਬਵੈੱਲ ਲਗਾਏ ਜਾਣ ਅਤੇ ਇਰੀਗੇਸ਼ਨ ਐਫੀਸ਼ੈਂਟਲੀ ਹੋ ਸਕੇ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੇਰਾ ਇਲਾਕਾ ਸਬ-ਮਾਊਂਟੇਨ ਏਰੀਆ ਵਿਚ ਆਉਂਦਾ ਹੈ। ਮੇਰੇ ਇਲਾਕੇ ਵਿਚ ਕੁਝ ਡੀਪ ਟਿਊਬਵੈੱਲ ਲਗਾਏ ਗਏ ਹਨ। ਇਕ ਟਿਊਬਵੈੱਲ 25-30 ਏਕੜ ਤੋਂ ਜ਼ਿਆਦਾ ਨੂੰ ਪਾਣੀ ਨਹੀਂ ਦੇ ਸਕਦਾ ਜਦ ਕਿ ਇਕ ਏਕੜ ਤੇ 500 ਰੁਪਿਆ ਖਰਚ ਆਉਂਦਾ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਬਿਸਤ ਦੁਆਬ ਨਹਿਰ ਤੋਂ ਲਿਫਟ ਇਰੀਗੇਸ਼ਨ ਸਕੀਮ ਰਾਹੀ ਪਾਣੀ ਸਪਲਾਈ ਕਰਨ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਰੀਜ਼ਨ ਜਿਹੜੇ ਹਨ ਉਹ ਮੈਂ ਦੱਸ ਦਿਤੇ ਹਨ। ਉਥੇ ਸਬ-ਸਾਇਲ ਵਾਟਰ ਘੱਟ ਹੈ।

**ਚੌਧਰੀ ਰਾਮ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਧਾਰ ਬਲਾਕ ਦਾ ਬਹੁਤ ਸਾਰਾ ਏਰੀਆ ਚੈਕ ਅੱਪ ਹੋ ਗਿਆ। ਉਸ ਦਾ ਸਰਵੇ ਹੋ ਗਿਆ। ਇਕ ਦੋ ਸਾਲ ਹੋ ਗਏ ਹਨ ਉਨ੍ਹਾਂ ਅਫ਼ਸਰਾਂ ਨੇ ਜਿਨ੍ਹਾਂ ਨੇ ਸਰਵੇ ਕੀਤਾ ਕਿਹਾ ਕਿ ਇਸ ਸਬੰਧੀ ਸਕੀਮ ਆਉਣ ਵਾਲੀ ਹੈ। ਉਥੇ ਲਈ ਸਰਕਾਰ ਨੇ ਸਕੀਮ ਵੀ ਮਨਜ਼ੂਰ ਕੀਤੀ ਸੀ ਅਤੇ ਉਨ੍ਹਾਂ ਨੇ ਉਥੇ ਥੱਲੇ ਦਾ ਪਾਣੀ ਵੀ ਦੇਖ ਲਿਆ ਸੀ। ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਉਥੇ ਸਕੀਮ ਕਿਉਂ ਨਹੀਂ ਚਾਲੂ ਕੀਤੀ ਗਈ ਅਤੇ ਜੇ ਸਕੀਮ ਚਾਲੂ ਨਹੀਂ ਸੀ ਕਰਨੀ ਤਾਂ ਰਿਪੋਰਟ ਕਿਉਂ ਇਸ ਤਰ੍ਹਾਂ ਦਿਤੀ ਗਈ ?

**ਰਾਜ ਮੰਤਰੀ** : ਅਸੀਂ ਦੁਬਾਰਾ ਸਰਵੇ ਕਰਾ ਲੈਂਦੇ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਮੇਰੇ ਹਲਕੇ ਵਿਚ 51 ਟਿਊਬਵੈੱਲ ਲਗਾਏ ਗਏ ਹਨ ਰੋਪੜ ਵਿਚ 122 ਲਗਾਏ ਗਏ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਤਾਂ ਪਹਿਲਾਂ ਹੀ ਫੇਲ੍ਹ ਹੋ ਗਏ ਹਨ। ਜਿਹੜੇ ਕਾਮਯਾਬ ਹੋਏ ਹਨ ਉਨ੍ਹਾਂ ਨੂੰ ਚਾਲੂ ਰਖਣ ਵਿਚ ਟਿਊਬਵੈੱਲ ਕਾਰਪੋਰੇਸ਼ਨ ਵੱਲੋਂ ਯੋਗ ਕਾਰਵਾਈਆਂ ਨਹੀਂ ਕੀਤੀਆਂ ਗਈਆਂ। ਜੇ ਟਿਊਬਵੈੱਲ ਖਰਾਬ ਹੋ ਜਾਵੇ ਤਾਂ ਤਿੰਨ ਤਿੰਨ ਮਹੀਨੇ ਉਸ ਨੂੰ ਠੀਕ ਨਹੀਂ ਕੀਤਾ ਜਾਂਦਾ। ਮੇਰੇ ਆਪਣੇ ਪਿੰਡ ਵਿਚ ਇਕ ਟਿਊਬਵੈੱਲ ਲਗਾਇਆ ਗਿਆ, ਉਸ ਨੂੰ ਖਰਾਬ ਹੋਏ ਨੂੰ 3 ਮਹੀਨੇ ਹੋ ਗਏ ਹਨ ਪਰ ਉਸਨੂੰ ਠੀਕ ਨਹੀਂ ਕੀਤਾ ਗਿਆ। ਹਾੜੀ ਦੀ ਫਸਲ ਸਾਰੀ ਮਾਰੀ ਗਈ ਹੈ ਅਤੇ ਇਸ ਤਰ੍ਹਾਂ ਸਰਕਾਰ ਦੇ ਰੈਵੇਨਿਊ ਵਿਚ ਘਾਟਾ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਉਹ ਕੀ ਕਾਰਵਾਈ ਕਰਨਗੇ ਤਾਕਿ ਕਮ-ਅਜ਼-ਕਮ 15 ਦਿਨਾਂ ਵਿਚ ਖਰਾਬ ਹੋਏ ਟਿਊਬਵੈੱਲ ਨੂੰ ਠੀਕ ਕੀਤਾ ਜਾਵੇ? ਬਾਕੀ ਜਿਹੜੇ ਟਿਊਬਵੈੱਲ ਹਨ ਉਨ੍ਹਾਂ ਨੂੰ ਵੀ ਠੀਕ ਕੀਤਾ ਜਾਵੇ।

**ਰਾਜ ਮੰਤਰੀ** : ਇਸ ਦੀ ਇਨਕੁਆਇਰੀ ਕਰਵਾ ਲੈਂਦੇ ਹਾਂ । ਇਨ੍ਹਾਂ ਨੇ ਅੱਜ ਇਹ ਗੱਲ ਨੋਟਿਸ ਵਿਚ ਲਿਆਂਦੀ ਹੈ , ਪਹਿਲੋ ਨਹੀਂ ਲਿਆਂਦੀ ।

**ਸਰਦਾਰ ਦਰਬਾਰਾ ਸਿੰਘ**: ਇਸ ਗੱਲ ਨੂੰ ਮੁੱਖ ਰੱਖਦੇ ਹੋਏ ਕਿ ਕੰਡੀ ਏਰੀਆ ਵਿਚ ਸਬ-ਸਾਇਲ ਵਾਟਰ ਨਹੀਂ ਮਿਲਦਾ, ਕੀ ਉਥੇ ਛੋਟੇ ਛੋਟੇ ਡੈਮ ਬਣਾ ਕੇ ਉਨ੍ਹਾਂ ਇਲਾਕਿਆਂ ਵਿਚ ਇਰੀਗੇਸ਼ਨ ਅਤੇ ਪੀਣ ਦੇ ਪਾਣੀ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਜਿਥੇ ਪਾਣੀ ਅਵੇਲੇਬਲ ਹੋਵੇਗਾ ਉਥੇ ਡੈਮ ਬਣਨਗੇ । ਹੁਸ਼ਿਆਰਪੁਰ ਸਬੰਧੀ ਇਸ ਬਾਰੇ ਸਕੀਮ ਸਾਡੇ ਪਾਸ ਅੰਡਰ ਇਨਵੈਸਟੀਗੇਸ਼ਨ ਹੈ ਅਤੇ ਇਸ ਬਾਰੇ ਸਕੀਮ ਸੈਂਟਰਲ ਗੌਰਮਿੰਟ ਕੋਲ ਗਈ ਹੋਈ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਏਰੀਆਜ਼ ਵਿਚ ਜ਼ਮੀਨ ਦੇ ਥੱਲੇ ਪਾਣੀ ਹੈ ਪਰ ਲੋਕਾਂ ਕੋਲ ਰਿਸੋਰਸਿਜ਼ ਨਹੀਂ ਕਿ ਉਹ ਡੀਪ ਟਿਊਬਵੈਲ ਲਗਵਾ ਸਕਣ, ਕੀ ਸਰਵੇ ਕਰਵਾਕੇ ਉਥੇ ਡੀਪ ਟਿਊਬਵੈਲ ਲਗਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਉਥੇ ਮੁੜਕੇ ਅਸੀਂ ਸਰਵੇ ਕਰਵਾ ਲਵਾਂਗੇ । ਜਿਥੇ ਥੱਲੇ ਪਾਣੀ ਅਵੇਲੇਬਲ ਹੋਵੇਗਾ ਉਥੇ ਡੀਪ ਟਿਊਬਵੈਲ ਲੱਗੇਗਾ ।

**ਚੌਧਰੀ ਸੁੰਦਰ ਸਿੰਘ** : ਇਹ ਜਿਹੜੇ ਟਿਊਬਵੈਲ ਲਗਦੇ ਹਨ ਇਹ ਸਬਮਾਊਂਟੇਨ ਏਰੀਆਜ਼ ਵਾਸਤੇ ਹਨ । ਇਹ ਹੋਰ ਪਾਸੇ ਵੀ ਲੱਗਣੇ ਚਾਹੀਦੇ ਹਨ । ਮੇਰੇ ਇਲਾਕੇ ਵਿਚ ਵੀ ਪੱਥਰੀਲਾ ਇਲਾਕਾ ਹੈ । ਉਥੇ ਪੱਥਰ ਹਨ । ਉਥੇ ਵੀ ਟਿਊਬਵੈਲ ਲਗਾਓ । ਨਰੋਟ ਜੈਮਲ ਸਿੰਘ ਬਾਰੇ ਮੈਂ ਇਨ੍ਹਾਂ ਨੂੰ ਕਈ ਵਾਰੀ ਕਿਹਾ ਹੈ ਕਿ ਉਥੇ ਡੀਪ ਟਿਊਬਵੈਲ ਲਗਾਉਣੇ ਚਾਹੀਦੇ ਹਨ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਇਸ ਬਾਰੇ ਕੋਈ ਇਨ੍ਹਾਂ ਨੇ ਸਰਵੇ ਕੀਤਾ ਹੈ ਅਤੇ ਜੇ ਸਰਵੇ ਨਹੀਂ ਕੀਤਾ ਤਾਂ ਕੀ ਸਰਵੇ ਕਰਕੇ ਉਥੇ ਡੀਪ ਟਿਊਬਵੈਲ ਲਗਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਇਸ ਬਾਰੇ ਇਹ ਸੈਪਰੇਟ ਸਵਾਲ ਦੇ ਦੇਣ ।

---

## WORK ON THEIN DAM

***3875. Chaudhri Ram Singh** : Will the Minister of State for Irrigation and Power be pleased to state whether the work on Thein Dam Project has been started, if so, the stage thereof?

**Shri Gurbakhsh Singh Sibia** : No Sir.

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਇਹ ਪੰਜਾਬ ਦਾ ਇਕ ਅਹਿਮ ਪ੍ਰਾਜੈਕਟ ਹੈ । ਇਸ ਬਾਰੇ ਪੰਜਾਬ ਨੇ ਕਾਫੀ ਰੌਲਾ ਪਾਇਆ ਅਤੇ ਕਾਫੀ ਯਤਨ ਕੀਤਾ । ਐਨਾ ਕੁਝ ਕਰਨ ਦੇ ਬਾਅਦ ਵਜ਼ੀਰ ਸਾਹਿਬ ਇਹ ਕਹਿੰਦੇ ਹਨ ਕਿ 'ਨੋ ਸਰ' । ਸਪੀਕਰ ਸਾਹਿਬ , ਇਹ ਬਹੁਤ ਵੱਡੀ ਗੱਲ ਹੈ । ਮੇਰੇ ਖਿਆਲ ਵਿਚ ਚੀਫ ਮਨਿਸਟਰ ਸਾਹਿਬ ਨੂੰ ਇਸ ਦਾ ਜਵਾਬ ਦੇਣਾ ਚਾਹੀਦਾ ਹੈ ।

**ਰਾਜ ਮੰਤਰੀ** : ਥੀਨ ਡੈਮ ਦੇ ਸਬੰਧ ਵਿਚ ਸੈਂਟਰਲ ਗੌਰਮਿੰਟ ਦੇ ਨਾਲ ਕਈ ਵਾਰੀ ਗਲ ਕੀਤੀ ਗਈ ਇਸ ਸਿਲਸਿਲੇ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਈ ਮੀਟਿੰਗਾਂ ਸੈਂਟਰ ਦੇ ਮਨਿਸਟਰਾਂ ਨਾਲ ਕੀਤੀਆਂ ਹਨ । ਸਾਡੀਆਂ ਕੁਝ ਮੀਟਿੰਗਾਂ ਜੰਮੂ ਅਤੇ ਕਸ਼ਮੀਰ ਦੇ ਚੀਫ਼ ਮਨਿਸਟਰ ਨਾਲ ਹੋਈਆਂ ਹਨ ।

[ਰਾਜ ਮੰਤਰੀ]

ਹਿਮਾਚਲ ਪ੍ਰਦੇਸ਼ ਦੇ ਅਧਿਕਾਰੀਆਂ ਨਾਲ ਵੀ ਮੀਟਿੰਗ ਹੋਈ । ਇਹ ਇਸਦੇ ਪਾਰਟਰਨਰ ਹਨ । ਪਰ ਸੈਂਟਰਲ ਗੌਰਮਿੰਟ ਇਨ੍ਹਾਂ ਪਾਰਟਨਰ ਸਟੇਟਸ ਦਾ ਸਮਝੌਤਾ ਕਰਾਉਣ ਵਿਚ ਕਾਮਯਾਬ ਨਹੀਂ ਹੋਈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਅੱਜ ਉਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ 'ਨਹੀਂ ਜੀ'। ਵਜ਼ੀਰ ਸਾਹਿਬ ਨੇ ਜਵਾਬ ਦਿੰਦੇ ਹੋਏ ਦੱਸਿਆ ਕਿ ਮੀਟਿੰਗਾਂ ਹੋਈਆਂ ਪਰ ਰਿਜ਼ਲਟ ਕੋਈ ਨਹੀਂ ਨਿਕਲਿਆ । ਦੋ ਸਾਲ ਪਹਿਲਾਂ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਨ੍ਹਾਂ ਨੇ ਕਿਹਾ ਕਿ ਅਸੀਂ ਥੀਨ ਡੈਮ ਜਲਦੀ ਸ਼ੁਰੂ ਕਰ ਦਿਆਂਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਉਦੋਂ ਗਲਤ ਬਿਆਨੀ ਨਹੀਂ ਕੀਤੀ?ਹੁਣ ਇਹ ਕਹਿੰਦੇ ਹਨ ਕਿ ਕੁਝ ਨਹੀਂ ਕੀਤਾ। ਇਹ ਇਨ੍ਹਾਂ ਨੇ ਗਲਤ ਬਿਆਨੀ ਕੀਤੀ, ਇਸ ਲਈ ਇਨ੍ਹਾਂ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ।

**Mr. Speaker** : Not allowed.

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ)**: ਸਪੀਕਰ ਸਾਹਿਬ, ਜਦੋਂ ਗਵਰਨਰ ਦੇ ਐਡਰੈਸ ਵਿਚ ਇਹ ਮਸਲਾ ਆਇਆ ਸੀ ਉਸ ਵੇਲੇ ਥੀਨ ਡੈਮ ਦੀ ਟੈਕਨੀਕਲ ਕਲੀਅਰੈਂਸ ਦਾ ਸਵਾਲ ਸੀ । ਟੈਕਨੀਕਲ ਕਲੀਅਰੈਂਸ ਤੋਂ ਬਾਅਦ ਇਹ ਜ਼ਰੂਰੀ ਸੀ ਕਿ ਬੈਨੀਫੀਸ਼ਰੀ ਸਟੇਟਸ ਨਾਲ ਸਮਝੌਤਾ ਕੀਤਾ ਜਾਵੇ । 1975 ਦਾ ਸਾਲ ਜਿਹੜਾ ਸੀ ਉਹ ਆਰਥਿਕ ਸੰਕਟ ਦਾ ਸਾਲ ਸੀ। ਵੱਡੇ ਵੱਡੇ ਪ੍ਰਾਜੈਕਟ ਸਾਰੇ ਦੇ ਸਾਰੇ ਰੁਕ ਗਏ ਸਨ ਉਸ ਦੇ ਬਾਅਦ ਫਿਰ ਦੁਬਾਰਾ ਜਦੋਂ ਕੁਝ ਇਕਨਾਮਿਕ ਹਾਲਤ ਠੀਕ ਹੋਈ ਤਾਂ ਅਸੀਂ ਫਿਰ ਇਹ ਮਾਮਲਾ ਉਠਾਇਆ । ਜੰਮੂ ਅਤੇ ਕਸ਼ਮੀਰ ਗੌਰਮਿੰਟ ਨਾਲ ਬੈਠ ਕੇ ਸਾਡਾ ਫੈਸਲਾ ਹੋ ਗਿਆ । ਹਿਮਾਚਲ ਸਰਕਾਰ ਨਾਲ ਅਜੇ ਗੱਲ ਬਾਤ ਚਲ ਰਹੀ ਹੈ । ਹਿਮਾਚਲ ਜੰਮੂ ਕਸ਼ਮੀਰ ਅਤੇ ਪੰਜਾਬ ਇਨ੍ਹਾਂ ਤਿੰਨਾਂ ਸਟੇਟਾਂ ਦਾ ਏਰੀਆ ਮਰਜ ਹੁੰਦਾ ਹੈ । ਦਰਿਆ ਬਿਆਸ ਹਿਮਾਚਲ ਦੇ ਏਰੀਆ ਵਿਚੋਂ ਆਉਂਦਾ ਹੈ. ਹਿਮਾਚਲ ਸਰਕਾਰ ਦੀਆਂ ਦਲੀਲਾਂ ਮੈਂ ਦੱਸ ਕੇ ਹਾਊਸ ਦਾ ਟਾਈਮ ਜ਼ਾਇਆ ਨਹੀਂ ਕਰਨਾ ਚਾਹੁੰਦਾ ਅਤੇ ਸ਼ਾਇਦ ਇਹ ਪਬਲਿਕ ਇੰਟਰੈਸਟ ਵਿਚ ਵੀ ਨਾ ਹੋਣ । ਜੇ ਕਿਸੇ ਸੱਜਣ, ਕਿਸੇ ਲੀਡਰ ਜਾਂ ਕਿਸੇ ਐਮ. ਐਲ. ਏ. ਨੂੰ ਉਹ ਜਾਣਨ ਦੀ ਲੋੜ ਹੋਵੇ ਤਾਂ ਮੈਂ ਉਸਦੀ ਜਾਣਕਾਰੀ ਦੇ ਸਕਦਾ ਹਾਂ ਉਨ੍ਹਾਂ ਦੀਆਂ ਕਈ ਡੀਮਾਂਡਜ਼ ਹਨ । ਪਰ ਅਜੇ ਤਕ ਉਸ ਮਾਮਲੇ ਨੂੰ ਅਸੀਂ ਠੀਕ ਨਹੀ ਕਰ ਸਕੇ। ਲੇਕਿਨ ਅਸੀਂ ਗੌਰਮਿੰਟ ਆਫ ਇੰਡੀਆ ਨੂੰ ਕਿਹਾ ਸੀ ਕਿ ਸਾਡਾ ਹਿੱਸਾ ਸਾਨੂੰ ਮਿਲ ਜਾਵੇ, ਤੁਸੀ ਇਸਨੂੰ ਬਣਾ ਲਵੋ । ਨਾਲ ਇਹ ਸ਼ਰਤ ਲਾਈ ਸੀ ਕਿ ਬਿਆਸ ਪ੍ਰਾਜੈਕਟ ਤੋਂ ਜਿੰਨੇ ਮਜ਼ਦੂਰ ਵਿਹਲੇ ਹੋਣਗੇ ਉਨ੍ਹਾਂ ਨੂੰ ਐਬਜ਼ਾਰਬ ਕਰਨ ਤੋਂ ਬਾਅਦ ਫਿਰ ਜਿਹੜੀ ਭਰਤੀ ਹੋਵੇਗੀ ਉਸ ਦੇ ਵਿਚ ਪੰਜਾਬ ਦਾ ਹਿੱਸਾ ਵੀ ਹੋਵੇਗਾ ਦੂਸਰਿਆਂ ਦਾ ਵੀ ਹਿੱਸਾ ਹੋਵੇਗਾ ਰੈਕਰੂਟਿੰਗ ਕਮੇਟੀ. ਜਿਹੜੀ ਬਣੇਗੀ ਐਡਵਾਇਜ਼ਰੀ ਬੋਰਡ ਜਿਹੜਾ ਬਣੇਗਾ ਉਸ ਦੇ ਵਿਚ ਰਿਆਸਤਾਂ ਦੇ ਹਿੱਸੇ ਮੁਤਾਬਿਕ ਮੈਂਬਰ ਹੋਣਗੇ । ਪਰ ਇਹ ਨਹੀਂ ਹੋ ਸਕਿਆ ਸੈਂਟਰਲ ਗੌਰਮਿੰਟ ਕਈ ਵਾਰੀ ਇਸ ਲਈ ਤਿਆਰ ਹੋਈ ਪਰ ਇਹ ਕੰਮ ਨਹੀਂ ਹੋ ਸਕਿਆ , ਫਿਰ ਇਹ ਕਿਹਾ ਗਿਆ ਕਿ ਥੀਨ ਡੈਮ ਦਾ ਮੇਜਰ ਹਿੱਸਾ ਪੰਜਾਬ ਦਾ ਹੈ ਇਸ ਨੂੰ ਪੰਜਾਬ ਬਣਾਵੇ ਪਰ ਬੈਨੀਫਿਸ਼ਰੀ ਸਟੇਟਸ ਜਿਹੜੀਆਂ ਹਨ ਉਹ ਕਿਸ ਤਰ੍ਹਾਂ ਪਾਰਟੀਸੀਪੇਟ ਕਰਨ; ਕਿੰਨਾ ਉਨ੍ਹਾਂ ਦਾ ਦਖਲ ਹੋਵੇ; ਇਨ੍ਹਾਂ ਗੱਲਾਂ ਦਾ ਫੈਸਲਾ ਹੋਣਾ ਹੈ । ਇਸ ਲਈ ਇਹ ਅੰਡਰ-ਕੰਸਿਡਰੇਸ਼ਨ ਹੈ । ਨਾ ਗਵਰਨਰ ਦਾ ਐਡਰੈਸ ਗਲਤ ਹੈ ਅਤੇ ਨਾ ਵਜ਼ੀਰ ਸਾਹਿਬ ਦਾ ਜਵਾਬ ਗਲਤ ਹੈ । ਇਸ ਵਾਸਤੇ ਅਸੀਂ ਗੌਰਮਿੰਟ ਆਫ ਇੰਡੀਆਂ ਤੇ ਹੁਣ ਫਿਰ ਜ਼ੋਰ ਪਾ ਰਹੇ ਹਾਂ ਕਿ ਇਸ ਨੂੰ ਛੇਤੀ ਤੋਂ ਛੇਤੀ ਕਲੀਅਰ ਕਰਨ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਹ ਮਸਲਾ ਬੜਾ ਸੀਰੀਅਸ ਹੈ ਅਤੇ ਚੀਫ਼ ਮਨਿਸਟਰ ਸਾਹਿਬ ਨੇ ਬੜੀ ਡਿਟੇਲਡ ਸਟੇਟਮੈਂਟ ਦਿੱਤੀ ਹੈ । ਪਾਣੀ ਹਰਿਆਣਾ ਨੇ ਸਾਡੇ ਕੋਲੋਂ ਲੈ ਜਾਣਾ ਹੈ । ਪਿਛਲੇ ਦਿਨਾਂ ਵਿਚ ਇਹ ਮਸਲਾ ਹਾਊਸ ਦੇ ਸਾਹਮਣੇ ਪੇਸ਼ ਹੋਇਆ ਸੀ ਅਤੇ ਇਸ ਤੇ ਬਹਿਸ ਹੋਈ ਸੀ । ਇਸ ਲਈ

ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਇਸ ਥੀਨ ਡੈਮ ਦੀ ਫੇਟ ਕੀ ਹੋਵੇਗੀ ਅਤੇ ਇਸ ਥੀਨ ਡੈਮ ਤੇ ਪੰਜਾਬ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ ਕਿੰਨਾ ਰੁਪਿਆ ਖਰਚ ਕੀਤਾ ਹੈ ?

**ਰਾਜ ਮੰਤਰੀ :** 2.42 ਕਰੋੜ ਰੁਪਿਆ ਖਰਚ ਕੀਤਾ ਹੈ ।

**ਸਰਦਾਰ ਸੁਰਜੀਤ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਹੀ ਜਵਾਬ ਵਿਚ ਕਿਹਾ ਹੈ ਕਿ ਕੋਈ ਕੰਮ ਸ਼ੁਰੂ ਨਹੀਂ ਕਰਾਇਆ । ਪਰ ਪਿਛਲੇ ਸਾਲ ਬਜਟ ਵਿਚ 3 ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ ਸੀ । ਕੀ ਉਹ 3 ਕਰੋੜ ਰੁਪਿਆ ਲੱਗ ਗਿਆ ਜਾਂ ਲੈਪਸ ਹੋ ਗਿਆ ਜਾਂ ਉਸਦਾ ਕੀ ਬਣਿਆ ਹੈ ?

**ਸ਼੍ਰੀ ਸਪੀਕਰ:** ਉਨ੍ਹਾਂ ਨੇ ਦੱਸਿਆ ਹੈ ਕਿ 2 ਕਰੋੜ ਤੋਂ ਰੁਪਿਆ ਵੱਧ ਲੱਗ ਗਿਆ ਹੈ ।

**ਕਾਮਰੇਡ ਸ਼ਮਸ਼ੇਰਸਿੰਘ ਜੋਸ਼** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜਿਹੜੀ ਵਿਆਖਿਆ ਕੀਤੀ ਹੈ ਉਸ ਤੋਂ ਇਹ ਜਾਪਦਾ ਹੈ ਕਿ ਸੈਂਟਰਲ ਗੌਰਮਿੰਟ ਨੇ ਸ਼ਾਇਦ ਇਸ ਲਈ ਟੇਕ ਅੱਪ ਨਹੀਂ ਕੀਤਾ ਕਿਉਂਕਿ ਅਜੇ ਬੇਨੀਫੀਸ਼ਰੀ ਸਟੇਟਸ ਦੇ ਵੱਖ ਵੱਖ ਹਿੱਤਾਂ ਦੇ ਮਸਲੇ ਤੇ ਕੋਈ ਪੂਰਾ ਸਮਝੌਤਾ ਨਹੀਂ ਹੋ ਸਕਿਆ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਦੇ ਹੁਣ ਤਕ ਜੋ ਬਜਟ ਪੇਸ਼ ਹੋਏ ਹਨ ਮੈਂ ਇਸ ਸਾਲ ਦੇ ਬਜਟ ਦੀ ਗਲ ਨਹੀਂ ਕਰਦਾ ਪਿਛਲੇ ਸਾਲਾਂ ਦੇ ਜੋ ਬਜਟ ਪੇਸ਼ ਹੋਏ ਹਨ ਉਨ੍ਹਾਂ ਵਿਚੋਂ ਕਿਸੇ ਇਕ ਵਿਚ ਵੀ ਥੀਨ ਡੈਮ ਦੀ ਇਹ ਸਕੀਮ ਐਪਰੂਵਡ ਪ੍ਰੋਜੈਕਟਾਂ ਵਿਚ ਸ਼ਾਮਲ ਕੀਤੀ ਗਈ ਔਰ ਅਗਰ ਇਹ ਨਹੀਂ ਕੀਤੀ ਗਈ ਤਾਂ ਕੀ ਹੁਣ ਦੁਬਾਰਾ ਸੈਂਟਰਲ ਗੌਰਮਿੰਟ ਨੂੰ ਰਿਪ੍ਰੇਜ਼ੈਂਟ ਕਰਕੇ ਕਿਹਾ ਜਾਵੇਗਾ ਕਿ ਥੀਨ ਡੈਮ ਨੂੰ ਪ੍ਰਾਇਰਟੀ ਦੇ ਕੇ ਕਿਉਂਕਿ ਇਹ ਪੰਜਾਬ ਦਾ ਮੋਸਟ ਇਮਪਾਰਟੈਂਟ ਪ੍ਰੋਜੈਕਟ ਹੈ, ਇਸ ਨੂੰ ਐਪਰੂਵ ਕੀਤਾ ਜਾਵੇ ?

**ਮੁੱਖ ਮੰਤਰੀ :** ਜ਼ਰੂਰ ਦੁਬਾਰਾ ਰਿਪ੍ਰੇਜ਼ੈਂਟ ਕਰਾਂਗੇ ਜੀ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਸ ਪ੍ਰੋਜੈਕਟ ਲਈ 100 ਕਰੋੜ ਰੁਪਿਆ ਪਾਕਿਸਤਾਨ ਦੀ ਸਰਕਾਰ ਨੂੰ ਪਾਣੀ ਦਾ ਦਿਤਾ ਹੈ ਅਤੇ ਇਹ 1970 ਦਾ ਫੈਸਲਾ ਕੀਤਾ ਹੋਇਆ ਹੈ ਔਰ 7ਸਾਲ ਹੋ ਗਏ ਹਨ ਹਾਲੀਂ ਤਕ ਕੁਝ ਨਹੀਂ ਕੀਤਾ ਕੀ ਇਹ ਜੋ ਘਾਟਾ ਸਟੇਟ ਨੂੰ ਪੈ ਰਿਹਾ ਹੈ ਇਸ ਦੀ ਜ਼ਿਮੇਵਾਰੀ ਕਿਸੇ ਤੇ ਫਿਕਸ ਕਰਨਗੇ ? ਕੀ ਇਹ ਸਟੇਟ ਗੌਰਮਿੰਟ ਤੇ ਜਾਂ ਕਿਸੇ ਤੇ ਜ਼ਿਮੇਵਾਰੀ ਫਿਕਸ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਬੜਾ ਅੱਛਾ ਹੈ ਅਤੇ ਹਾਊਸ ਨੂੰ ਇਸ ਬਾਰੇ ਪਤਾ ਹੋਣਾ ਚਾਹੀਦਾ ਹੈ । ਇਸ ਦੀ ਜ਼ਿਮੇਵਾਰੀ ਕਿਸ ਦੀ ਹੈ ਇਹ ਮੈਂ ਦਸਣਾ ਚਾਹੁੰਦਾ ਹਾਂ ਸਾਡਾ ਪਾਕਿਸਤਾਨ ਨਾਲ ਜਦੋਂ ਸਮਝੌਤਾ ਹੋਇਆ ਸੀ ਤਾਂ ਉਸ ਵੇਲੇ ਪੰਜਾਬ ਇਕੋ ਸੀ ਔਰ ਉਸ ਤੋਂ ਬਾਅਦ ਫਿਰ ਪੰਜਾਬ ਦਾ ਝਗੜਾ ਹੋ ਗਿਆ ਔਰ ਇਹ ਝਗੜਾ ਹੋਇਆ ਪੰਜਾਬੀ ਸੂਬੇ ਦਾ । ਪੰਜਾਬੀ ਸੂਬਾ ਬਣਾਉਣ ਵਾਸਤੇ ਐਜ਼ੀਟੇਸ਼ਨ ਹੋਈ ਸੀ ਲੇਕਿਨ ਇਕ ਪੰਜਾਬ ਰਹਿਣ ਦੀ ਥਾਂ ਇਸ ਦੇ ਵਿਚੋਂ ਪੰਜਾਬ ਹਰਿਆਣਾ ਅਤੇ ਹਿਮਾਚਲ ਤਿੰਨ ਸਟੇਟਸ ਬਣ ਗਈਆਂ (ਵਿਘਨ) ਤਿੰਨ ਸਟੇਟਾਂ ਹੋਣ ਦੇ ਨਾਲ ਇਹ ਜੋ ਪ੍ਰੋਜੈਕਟ ਸੀ ਇਸ ਦੇ ਵਿਚ ਵੀ ਝਗੜਾ ਪੈ ਗਿਆ ਆਪਸ ਵਿਚ ਝਗੜੇ ਨਾ ਮੁਕਣ ਕਾਰਨ ਇਸ ਕੰਮ ਵਿਚ ਡੀਲੇ ਹੋ ਗਈ ਅਤੇ ਮੌਕੇ ਸਿਰ ਜੋ ਕੰਮ ਹੋਣਾ ਸੀ, ਉਹ ਨਹੀਂ ਹੋ ਸਕਿਆ । ਮੈਂ ਸਮਝਦਾ ਹਾਂ ਕਿ ਅਕਾਲੀ ਸਰਕਾਰ ਦਾ ਵੀ ਇਸ ਦੇ ਵਿਚ ਕੋਈ ਦੋਸ਼ ਨਹੀਂ ਕਿਉਂਕਿ ਉਹ ਵਿਚਾਰੇ 9 ਮਹੀਨੇ ਤੋਂ ਬਾਅਦ ਰਹਿੰਦੇ ਨਹੀਂ ਸੀ ਨਿਕਲ ਜਾਂਦੇ ਸੀ । ਇਸ ਕਰਕੇ ਸਟੇਬਿਲਟੀ ਨਾ ਹੋਣ ਕਰਕੇ ਇਹ ਕੰਮ ਨਹੀਂ ਹੋ ਸਕਿਆ । (ਵਿਘਨ) ਅਸੀਂ ਇਸ ਮਾਮਲੇ ਵਿਚ ਭਰਪੂਰ ਯਤਨ ਕੀਤੇ ਹਨ । ਤੁਹਾਨੂੰ ਪਤਾ ਹੀ ਹੈ ਕਿ ਜਿਹੜੇ ਵਡੇ ਪ੍ਰੋਜੈਕਟ ਹੁੰਦੇ ਹਨ ਉਨ੍ਹਾਂ ਤੇ ਘਟ ਤੋਂ ਘੱਟ 6-7

[ਮੁੱਖ ਮੰਤਰੀ]

ਸਾਲ ਤਾਂ ਲਗ ਹੀ ਜਾਂਦੇ ਹਨ। ਆਰਥਿਕ ਦਸ਼ਾ ਹਿੰਦੁਸਤਾਨ ਦੀ ਖਰਾਬ ਹੋਣ ਕਾਰਨ ਦੇ ਸਾਡੇ ਜੋ ਆਰਥਿਕ ਮਾਹਰੀਨ ਸਨ ਉਨ੍ਹਾਂ ਨੇ ਕੁਝ ਡਾਇਰੈਕਸ਼ਨਜ਼ ਦਿਤੀਆਂ ਸੀ। ਉਹ ਡਾਇਰੈਕਸ਼ਨਜ਼ ਇਹ ਸਨ ਕਿ ਛੋਟੇ ਪ੍ਰੋਜੈਕਟ ਜਿਹੜੇ ਹਨ, ਉਹ ਤੁਰੰਤ ਚਾਲੂ ਹੋ ਸਕਣ ਅਤੇ ਉਨ੍ਹਾਂ ਦਾ ਛੇਤੀ ਬੇਨੀਫਿਟ ਮਿਲ ਸਕੇ ਔਰ ਅਸੀਂ ਆਨਾਜ ਦੀ ਪੈਦਾਵਾਰ ਨੂੰ ਵਧਾ ਸਕੀਏ। ਸੋ ਉਨ੍ਹਾਂ ਉਤੇ ਖਰਚ ਸਭ ਤੋਂ ਪਹਿਲਾਂ ਕੀਤੇ ਗਏ। (ਵਿਘਨ) ਜਿਹੜਾ ਥੀਨ ਡੈਮ ਦਾ ਝਗੜਾ ਹੈ ਕਿ ਇਹ ਚਾਲੂ ਨਹੀਂ ਹੋ ਸਕਿਆ ਇਸ ਦੇ ਲਈ ਹੋਰ ਵੀ ਕਈ ਕਾਰਨ ਹੋ ਸਕਦੇ ਹਨ ਪਰ ਸਭ ਤੋਂ ਵਡਾ ਕਾਰਨ ਇਹ ਹੈ ਅਤੇ ਸਭ ਤੋਂ ਵਡੀ ਜ਼ਿਮੇਵਾਰੀ ਅਗਰ ਕਿਸੇ ਤੇ ਹੈ ਤਾਂ ਉਹ ਪੰਜਾਬੀ ਸੂਬਾ ਬਣਨ ਨਾਲ ਇਸ ਗਲ ਦੇ ਵਿਚ ਰੁਕਾਵਟ ਪੈਦਾ ਹੋਈ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜੋ ਜਵਾਬ ਦਿਤਾ ਹੈ ਉਸ ਦਾ ਭਾਵ ਤਾਂ ਇਹੀ ਹੈ ਕਿ ਸੈਂਟਰ ਗੌਰਮਿੰਟ ਨੇ ਪੰਜਾਬੀ ਸੂਬੇ ਦੀ ਮੰਗ ਤੇ ਪੰਜਾਬ ਨੂੰ ਇਹ ਇਕ ਸਜ਼ਾ ਦਿਤੀ ਹੈ ਅਤੇ ਇਸਦੀ ਕਲੀਅਰੈਂਸ ਨਹੀਂ ਦਿਤੀ। ਕੀ ਇਨ੍ਹਾਂ ਦੀ ਫਿਰ ਆਪਣੀ ਸਰਕਾਰ ਬਣਨ ਦੇ ਬਾਅਦ ਇਹ ਉਤਨੇ ਹੀ ਗੁਨਾਹਗਾਰ ਨਹੀਂ। ਕੀ ਇਨ੍ਹਾਂ ਤੇ ਜ਼ਿਮੇਵਾਰੀ ਨਹੀਂ ਆਉਂਦੀ ? (ਵਿਘਨ)

( ਇਸ ਵਕਤ ਮਾਨਯੋਗ ਮੁੱਖ ਮੰਤਰੀ ਜੀ ਜਵਾਬ ਦੇਣ ਲਈ ਉਠਣ ਲਗੇ ਸਨ ਕਿ ਮਾਨਯੋਗ ਮੈਂਬਰ ਸਰਦਾਰ ਦਰਬਾਰਾ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜੇ ਹੋ ਗਏ )

**ਸ੍ਰੀ ਸਪੀਕਰ** : ਸੀ. ਐਮ. ਸਾਹਿਬ ਜਵਾਬ ਦੇਣ ਲਈ ਉਠੇ ਸੀ ਤੁਸੀਂ ਉਨ੍ਹਾਂ ਨੂੰ ਇਨਟ੍ਰਪਟ ਕਰ ਦਿਤਾ ਹੈ।

ਸਰਦਾਰ ਦਰਬਾਰਾ ਸਿੰਘ : ਕੀ ਇਹ ਤਲਖ ਹਕੀਕਤ ਹੈ ਕਿ ਨਹੀਂ ਕਿ ਥੀਨ ਡੈਮ ਬਣ ਜਾਣ ਨਾਲ ਜਿਹੜਾ ਇਸ ਵੇਲੇ ਪੰਜਾਬ ਦਾ 9 ਲੱਖ ਏਕੜ ਏਰੀਆ ਸੈਰਾਬ ਹੈ ਉਹ ਬਰਾਨ ਕਰ ਦਿਤਾ ਜਾਵੇਗਾ ਉਸ ਦਾ ਪਾਣੀ ਲੈ ਲਿਆ ਜਾਵੇਗਾ ?

ਰਾਜ ਮੰਤਰੀ : ਸਪੀਕਰ ਸਾਹਿਬ, ਇਸ ਥੀਨ ਡੈਮ ਦੇ ਬਣਨ ਨਾਲ 17 ਲੱਖ ਏਕੜ ਜ਼ਮੀਨ ਹੋਰ ਜ਼ਿਆਦਾ ਸੈਰਾਬ ਹੋਵੇਗੀ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸੰਨ 1973 ਵਿਚ ਇਸ ਸਦਨ ਵਿਚ ਇਹ ਭਰੋਸਾ ਦਿਵਾਇਆ ਗਿਆ ਸੀ ਕਿ ਥੀਨ ਡੈਮ ਦੀ ਮਨਜ਼ੂਰੀ ਆ ਗਈ ਹੈ ਅਤੇ ਛੇਤੀ ਹੀ ਕੰਮ ਸ਼ੁਰੂ ਹੋ ਜਾਵੇਗਾ।......(ਵਿਘਨ)

**ਸ੍ਰੀ ਸਪੀਕਰ** : ਇਹ ਸਵਾਲ ਅੱਗੇ ਹੋ ਚੁਕਿਆ ਹੈ।

**ਇਕ ਆਵਾਜ਼** : ਤੁਸੀਂ ਲੇਟ ਆਏ ਹੋ, ਇਹ ਸਵਾਲ ਅਗੇ ਹੋ ਚੁਕਿਆ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਕੁਐਸਚਨ ਇਹ ਹੈ ਕਿ 1973 ਵਿਚ ਇਹ ਗਲ ਇਨ੍ਹਾਂ ਨੇ ਕਹੀ ਸੀ। ਕੀ ਸਰਕਾਰ ਹੁਣ ਇਹ ਜ਼ਿਮੇਵਾਰੀ ਲੈਣ ਨੂੰ ਤਿਆਰ ਹੈ ਕਿ ਮਹੀਨਾ 20 ਦਿਨ ਜਿਹੜਾ ਇਨ੍ਹਾਂ ਨੇ ਰਹਿਣਾ ਹੈ, ਇਨ੍ਹਾਂ ਵਿਚ ਇਹ ਕੰਮ ਸ਼ੁਰੂ ਕਰਵਾ ਦੇਣਗੇ ?

**ਮੁੱਖ ਮੰਤਰੀ** : ਸਾਰਿਆਂ ਦਾ ਇਕੱਠਾ ਹੀ ਜਵਾਬ ਦੇ ਦੇਵਾਂਗਾ। (ਵਿਘਨ)

**ਸਰਦਾਰ ਹਰਚੰਦ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਸ ਡੈਮ ਤੇ 2 ਕਰੋੜ ਰੁਪਏ ਤੋਂ ਵੱਧ ਖਰਚ ਹੋ ਚੁੱਕਿਆ ਹੈ । ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਮਨਜ਼ੂਰੀ ਹੀ ਨਹੀਂ ਮਿਲੀ ਤਾਂ 2 ਕਰੋੜ ਰੁਪਏ ਕਾਹਦੇ ਤੇ ਖਰਚ ਹੋ ਗਿਆ ਹੈ ?

ਦੂਸਰਾ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ 2 ਕਰੋੜ ਰੁਪਏ ਤੋਂ ਵੱਧ ਖਰਚ ਹੋਇਆ ਹੈ ਕੀ ਇਸ ਦੇ ਵਿਚ ਦੂਜੀਆਂ ਸਟੇਟਾਂ ਨੇ ਵੀ ਕੋਈ ਹਿੱਸਾ ਪਾਇਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਦੋਂ ਕੋਈ ਵੀ ਪ੍ਰੋਜੈਕਟ ਬਣਨਾ ਹੁੰਦਾ ਹੈ ਤਾਂ ਉਸ ਦੀ ਪ੍ਰਿਲਿਮੀਨਰੀ ਸਟੇਜ ਤੇ ਕੁਝ ਨਾ ਕੁਝ ਖ਼ਰਚ ਕਰਨਾ ਪੈਦਾ ਹੈ । ਹਾਈਡਰੋਜਕ ਸਰਵੇ ਜਾਂ ਹੋਰ ਸਰਵੇ ਵਗੈਰਾ ਜਿਹੜੀਆਂ ਜ਼ਰੂਰੀ ਹੁੰਦੀਆਂ ਹਨ ਉਹ ਕਰਵਾਉਣੀਆਂ ਪੈਂਦੀਆਂ ਹਨ । ਦੂਸਰਾ ਸਾਡਾ ਕਲੇਮ ਸਪੀਕਰ ਸਾਹਿਬ, ਹਾਲ ਤਕ ਇਹੀ ਹੈ ਕਿ ਥੀਨ ਡੈਮ ਪੰਜਾਬ ਦਾ ਪ੍ਰੋਜੈਕਟ ਹੈ, ਇਸ ਕਰਕੇ ਇਸ ਤੇ ਪੰਜਾਬ ਖਰਚ ਕਰ ਰਿਹਾ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਮੇਰੇ ਇਕ ਕੁਐਸਚਨ ਦੇ ਆਨਸਰ ਵਿਚ ਇਹ ਕਿਹਾ ਹੈ ਕਿ ਥੀਨ ਡੈਮ ਬਣਨ ਵਿਚ ਦੇਰ ਪੰਜਾਬੀ ਸੂਬੇ ਦੇ ਬਣਨ ਕਾਰਨ ਹੋਈ ਹੈ । ਜਿਹੜਾ ਸਮਝੌਤਾ ਹੈ ਉਹ ਸੈਂਟਰਲ ਗੌਰਮਿੰਟ ਨੇ ਪਾਕਿਸਤਾਨ ਸਰਕਾਰ ਨਾਲ ਕੀਤਾ ਸੀ । ਅਸੀਂ 100 ਕਰੋੜ ਰੁਪਿਆ ਪਾਕਿਸਤਾਨ ਸਰਕਾਰ ਨੂੰ ਦੇ ਦਿਤਾ ਹੈ ਕੀ ਇਸ ਦੀ ਜ਼ਿਮੇਵਾਰੀ ਸੈਂਟਰ ਦੀ ਸਰਕਾਰ ਦੀ ਨਹੀਂ ਬਣਦੀ? (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਾਫ਼ੀ ਤੋਂ ਜ਼ਿਆਦਾ ਸਪਲੀਮੈਂਟਰੀਜ਼ ਇਸ ਸਵਾਲ ਤੇ ਆ ਚੁਕੀਆਂ ਹਨ ਜਿਸ ਦੇ ਬਾਰੇ ਮਨਿਸਟਰ ਇਨਚਾਰਜ ਨੇ ਜਵਾਬ ਵੀ ਦੇ ਦਿਤਾ ਹੈ । ਲੀਡਰ ਆਫ਼ ਦੀ ਆਪੋਜ਼ੀਸ਼ਨ ਦਾ ਜੋ ਸਵਾਲ ਹੈ ਉਹ ਪਿਓਰਲੀ ਪੋਲੀਟੀਕਲ ਹੈ ਜਿਸ ਦਾ ਇਸ ਦੇ ਨਾਲ ਕੋਈ ਤਲੱਕ ਨਹੀਂ । ਇਨ੍ਹਾਂ ਨੇ ਕਿਹਾ ਹੈ ਕਿ ਮਹੀਨਾ 20 ਦਿਨ ਜਿਹੜਾ ਸਰਕਾਰ ਨੇ ਰਹਿਣਾ ਹੈ ਇਹ ਕੰਮ ਸ਼ੁਰੂ ਕਰਵਾ ਦੇਵੇ। ਇਨ੍ਹਾਂ ਨੂੰ ਇਹ ਭੁਲੇਖਾ ਹੈ ਕਿ ਸਰਕਾਰ ਛੇਤੀ ਟੁੱਟ ਜਾਵੇਗੀ । ਇਹ ਭੁਲੇਖਾ ਆਪਣੇ ਮਨ ਵਿਚੋਂ ਕਢ ਦੇਣ । ਇਹ ਬਿਲਕੁਲ ਨਾ ਸੋਚਣ ਅਤੇ ਬੇਫ਼ਿਕਰ ਹੋ ਕੇ ਸੌਂ ਜਾਣ । ਇਹ ਸਰਕਾਰ ਨਹੀਂ ਟੁੱਟ ਸਕਦੀ ਜਿੰਨਾ ਮਰਜ਼ੀ ਜ਼ੋਰ ਲਾਈ ਜਾਣ । (ਥੰਪਿੰਗ) ਮੈਂ ਇਹ ਭਰੋਸਾ ਦਿਵਾ- ਉਂਦਾ ਹਾਂ ਕਿ ਅਸੀਂ ਭਰਪੂਰ ਯਤਨ ਕਰਾਂਗੇ ਕਿ ਛੇਤੀ ਤੋਂ ਛੇਤੀ ਥੀਨ ਡੈਮ ਦੀ ਕਲੀਅਰੈਂਸ ਹੋਵੇ । ਅਸੀਂ ਇਸ ਗਲ ਤੇ ਆਪਣਾ ਪੂਰਾ ਜ਼ੋਰ ਲਾ ਰਹੇ ਹਾਂ ਕਿ ਅਸੀਂ ਇਸ ਨੂੰ ਬਣਾਈਏ ਅਤੇ ਜੇ.ਐਂਡ. ਕੇ. ਵਾਲੇ ਆਪਣਾ ਜ਼ੋਰ ਲਾ ਰਹੇ ਹਨ ਕਿ ਅਸੀਂ ਬਣਾਈਏ ।

ਦੂਸਰਾ ਇਥੇ ਖਰਚ ਦੀ ਗਲ ਕੀਤੀ ਗਈ ਹੈ । ਦੂਸਰੀਆਂ ਸਰਕਾਰਾਂ ਨੇ ਵੀ ਖਰਚ ਕੀਤਾ ਹੈ ਕਿਉਂਕਿ ਇਹ ਏਰੀਆ ਸਾਡੇ ਵਿਚ ਪੈਂਦਾ ਸੀ ਇਸ ਲਈ ਸਭ ਤੋਂ ਵੱਧ ਸਾਡਾ ਖਰਚ ਹੋਇਆ ਹੈ । ਪੰਜਾਬੀ ਸੂਬਾ ਬਣਨ ਕਾਰਨ ਦੂਜਿਆਂ ਦਾ ਵੀ ਹਿੱਸਾ ਪੈ ਗਿਆ ਨਹੀਂ ਤਾਂ ਜੇ. ਐਂਡ ਕੇ. ਤੋਂ ਇਲਾਵਾ ਹੋਰ ਕਿਸੇ ਦਾ ਹਿੱਸਾ ਨਹੀਂ ਸੀ ਪੈਣਾ । ਕੰਮ ਸ਼ੁਰੂ ਹੋਇਆ ਸੀ ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਦਾ । ਬਿਆਸ ਪ੍ਰੋਜੈਕਟ ਸੀ ਉਸ ਤੇ ਅਸੀਂ ਸਾਂਝਾ ਖਰਚ ਕਰ ਰਹੇ ਹਾਂ । ਕਈ ਵਾਰੀ ਪੰਜਾਬ ਸਰਕਾਰ ਵੱਧ ਖਰਚ ਕਰ ਦਿੰਦੀ ਹੈ ਤਾਂ ਬਾਅਦ ਵਿਚ ਅਗਲੇ ਸਾਲ ਉਹ ਮੁਜਰਾ ਕਰ ਲੈਂਦੀ ਹੈ ਅਤੇ ਅਗਲੇ ਸਾਲ ਘੱਟ ਖਰਚ ਕਰ ਦਿੰਦੀ ਹੈ । ਕਈ ਵਾਰੀ ਦੂਸਰੀਆਂ ਸਰਕਾਰਾਂ ਜ਼ਿਆਦਾ ਖਰਚ ਕਰ ਦਿੰਦੀਆਂ ਹਨ । ਜਦੋਂ ਕੰਮ ਮੁਕੰਮਲ ਹੋ ਜਾਵੇਗਾ ਤਾਂ ਹਰ ਇਕ ਦਾ ਮੁਜਰਾ ਕਢਿਆ ਜਾਏਗਾ ।

ਇਕ ਸਵਾਲ ਅਕਾਲੀ ਮੈਂਬਰ ਨੇ ਕੀਤਾ ਹੈ ਹੈ ਕਿ ਭਾਰਤ ਸਰਕਾਰ ਦਾ ਪਾਕਿਸਤਾਨ ਦੀ ਸਰਕਾਰ ਨਾਲ ਕੋਈ ਸਮਝੌਤਾ ਹੋ ਗਿਆ ਹੈ ਸੌਦਾ ਕਰਨ ਤੋਂ ਮਗਰੋਂ । ਇਹ ਚੀਜ਼ ਮੇਰੇ ਨੋਟਿਸ ਵਿਚ

[ਮੁੱਖ ਮੰਤਰੀ]

ਹੈ ਨਹੀਂ । ਮੈਂ ਕਹਾਂਗਾ ਕਿ ਭਾਰਤ ਸਰਕਾਰ ਵਿਚ ਹੁਣ ਇਹ ਜ਼ਿਆਦਾ ਹਿੱਸੇਦਾਰ ਹਨ । ਅਸੀਂ ਵੀ ਕੋਸ਼ਿਸ਼ ਕਰਾਂਗੇ ਅਤੇ ਇਹ ਵੀ ਪਤਾ ਕਰ ਲੈਣ । ਇਨ੍ਹਾਂ ਨੂੰ ਜਲਦੀ ਪਤਾ ਲਗ ਜਾਵੇਗਾ, ਇਹ ਤਾਂ ਟੈਲੀਫੋਨ ਤੇ ਹੀ ਪਤਾ ਕਰ ਸਕਦੇ ਹਨ । ਇਹ ਟੈਲੀਫੋਨ ਤੇ ਗਲ ਕਰ ਲੈਣ ਤੇ ਕੱਲ ਹੀ ਸਾਨੂੰ ਦੱਸ ਦੇਣ ਕਿ ਭਾਰਤ ਸਰਕਾਰ ਦਾ ਕੋਈ ਸਮਝੌਤਾ ਹੋਇਆ ਕਿ ਨਹੀਂ ਹੋਇਆ । (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਸਵਾਲ ਕੁਝ ਹੋਰ ਹੈ ਅਤੇ ਜਵਾਬ ਕੁਝ ਹੋਰ ਦੇ ਦਿਤਾ ਹੈ । ਸਾਰੀ ਗਲ ਸਾਡੇ ਤੇ ਮੜ੍ਹ ਦਿਤੀ ਹੈ । (ਵਿਘਨ) ਇਤਨੀ ਇਮਪਾਰਟੈਂਟ ਗਲ ਹੈ ਅਤੇ ਇਹ ਇਸ ਤਰ੍ਹਾਂ ਗਲ ਨੂੰ ਟਾਲ ਗਏ ਹਨ । (ਵਿਘਨ)

(ਕੋਈ ਉੱਤਰ ਨਾ ਦਿੱਤਾ ਗਿਆ)

---

## OPENING OF BANKS IN RURAL AREAS

*3913. **Comrade Achhra Singh** : Will the Chief Minister be pleased to state—

(a) whether the Government is considering any proposal to open any Banks in rural areas to advance loans to the poor farmers and agricultural labourers under 20-point socio-economic programme;

(b) if the reply to part (a) above be in the affirmative, the date when these are likely to be opened together with the details of their working capital ?

**Shri Hans Raj Sharma** (Finance Minister) : (a) The State Government is anxious that more and more banks are opened in the rural areas to advance loans to the poor farmers, agricultural labourers and rural artisans. Accordingly the matter has been taken up with the Government of India to set up at least 5 Regional Rural Banks in Punjab. In order to extend the banking facilities in Rural Areas, a 10 year Banking Plan is being prepared for submission to the Banking Commission, so that a borrower is provided the banking facility within a radius of 8 miles.

(b) The final decision for the opening of Regional Rural Banks and branches in rural areas is to be taken by Government of India/R.B.I.

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਇਹ ਸਕੀਮ ਬਣੀ ਹੈ ਕਿ ਪਿੰਡਾਂ ਦੇ ਇਲਾਕੇ ਵਿਚ ਰਿਜਨਲ ਬੈਂਕ ਖੋਲ੍ਹਾਂਗੇ । ਡੇਢ ਸਾਲ ਹੋ ਗਿਆ ਹੈ ਇਸ ਗਲ ਬਾਰੇ ਬੜਾ ਸ਼ੋਰ ਗੁਲ ਅਤੇ ਢੋਲ ਢਮਕੇ ਵਜਾਏ ਜਾ ਰਹੇ ਹਨ । ਮੈਂ ਪੁਛਣਾ ਇਹ ਚਾਹੁੰਦਾ ਹਾਂ ਕਿ ਜਿਹੜੇ ਕੋਆਪ੍ਰੇਟਿਵ ਬੈਂਕ ਹਨ ਉਹ ਤਾਂ ਇਨ੍ਹਾਂ ਦੇ ਅਧੀਨ ਹਨ ਕੀ ਉਨ੍ਹਾਂ ਨੂੰ ਕਹਿਣਗੇ ਕਿ ਜਿਹੜੇ ਗ਼ਰੀਬ ਹਰੀਜਨ ਹਨ ਉਨ੍ਹਾਂ ਨੂੰ ਕਰਜ਼ੇ ਦੇਣ ਅਤੇ ਦੂਸਰੇ ਰਿਜਨਲ ਬੈਂਕਸ ਜਲਦੀ ਖੋਲ੍ਹਣ ਲਈ ਸੈਂਟਰਲ ਸਰਕਾਰ ਨੂੰ ਰਿਕੁਐਸਟ ਕਰਨਗੇ ?

**ਮੰਤਰੀ** : ਜਿਥੋਂ ਤੱਕ ਸੈਂਟਰਲ ਸਰਕਾਰ ਦਾ ਤੁਅੱਲਕ ਹੈ ਸਾਡੀ ਸਰਕਾਰ ਔਰ ਚੀਫ਼ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਚਿੱਠੀਆਂ ਲਿਖੀਆਂ ਹਨ । ਸੈਂਟਰਲ ਸਰਕਾਰ ਨੇ ਪੰਜਾਬ ਵਿਚ 5 ਰਿਜਨਲ

ਬੈਂਕਸ ਖੋਲ੍ਹਣੇ ਹਨ ਬਾਕੀ ਜਿਹੜੇ ਦੂਸਰੇ ਸਾਡੇ ਬੈਂਕ ਹਨ ਉਹ ਤਾਂ ਸਾਰੇ ਤਬਕਿਆਂ ਦੇ ਲੋਕਾਂ ਨੂੰ ਕਰਜ਼ੇ ਦਿੰਦੇ ਹਨ। ਜਿਹੜਾ ਗੌਰਮਿੰਟ ਆਫ਼ ਇੰਡੀਆਂ ਨੇ ਬੈਕਿੰਗ ਕਮਿਸ਼ਨ ਬਣਾਇਆ ਹੈ ਉਸ ਦੇ ਕੋਲ ਅਸੀਂ ਸਬਮਿਟ ਕੀਤਾ ਹੈ ਕਿ ਪੰਜਾਬ ਲਈ ਇਹ ਪਲੈਨ ਪੰਜ ਸਾਲ ਔਰ ਦੱਸ ਸਾਲ ਦੀ ਬਣੀ ਹੋਈ ਹੈ।

**ਕੈਪਟਨ ਰਤਨ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਗਲ ਵਿਚ ਕਿੰਨੀ ਸਦਾਕਤ ਹੈ ਕਿ ਭਾਰਤ ਸਰਕਾਰ ਦੀਆਂ ਕੋਈ ਨਵੀਆਂ ਇੰਸਟਰਕਸ਼ਨਜ਼ ਆ ਗਈਆਂ ਹਨ ਕਿ ਕਰਜ਼ਾ ਉਨ੍ਹਾਂ ਨੂੰ ਦੇਣਾ ਹੈ ਜਿਨ੍ਹਾਂ ਕੋਲ ਆਪਣੀ ਕੋਈ ਜਾਇ-ਦਾਦ ਹੈ ਜਾਂ ਕੋਈ ਲੈਂਡ ਹੈ ਜਿਸਦੀ ਉਹ ਗਰੰਟੀ ਦੇ ਸਕੇ ਯਾਨੀ ਜਿਹੜੀ ਪਹਿਲਾਂ ਪਾਲਿਸੀ ਸੀ ਕਿ ਗਰੀਬ ਆਦਮੀਆਂ ਨੂੰ ਕਰਜ਼ਾ ਦੇਣਾ ਹੈ ਚਾਹੇ ਉਸ ਦੇ ਕੋਲ ਕੋਈ ਜਾਇਦਾਦ ਹੈ ਜਾਂ ਨਹੀਂ ਉਸ ਦੇ ਉਲਟ?

**ਮੰਤਰੀ :** ਅਖ਼ਬਾਰਾਂ ਵਿਚ ਤਾਂ ਮੈਂ ਵੀ ਪੜ੍ਹਿਆ ਹੈ ਬਾਕੀ ਬੈਂਕਾਂ ਤੋਂ ਪੁਛ ਕੇ ਦਸ ਦਿਆਂਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਕੀ ਵਜ਼ੀਰ ਸਾਹਿਬ ਕਿਰਪਾ ਕਰਕੇ ਦਸਣਗੇ ਕਿ ਨੈਸ਼ਨਲ ਬੈਂਕਸ ਅਤੇ ਰਿਜ਼ਨਲ ਬੈਂਕਸ ਜਿਹੜੇ ਸਰਕਾਰ ਨੇ ਖੋਲ੍ਹਣੇ ਹਨ ਉਨ੍ਹਾਂ ਵਿਚ ਕੀ ਅੰਤਰ ਹੈ? ਨਾਲ ਹੀ ਇਹ ਵੀ ਦੱਸਣ ਕਿ ਇਹ ਬੈਂਕ ਹੋਰ ਕੀ ਸਹੂਲਤਾਂ ਦੇਣਗੇ ਜਿਹੜੀਆਂ ਪ੍ਰਚਲਤ ਬੈਂਕ ਨਹੀਂ ਦੇ ਰਹੇ ?

**ਮੰਤਰੀ :** ਰਿਜਨਲ ਰੂਰਲ ਬੈਂਕਸ ਖੋਲ੍ਹਣ ਲਈ ਗੌਰਮਿੰਟ ਆਫ਼ ਇੰਡੀਆਂ ਨੇ ਸਕੀਮ ਚਲਾਈ ਸੀ। ਇਹ ਨੈਸ਼ਨਲ ਬੈਂਕਸ ਤੋਂ ਇਸ ਕਰਕੇ ਅਲਗ ਹਨ ਕਿ ਇਹ 50,60 ਪਿੰਡਾਂ ਦੇ ਏਰੀਆ ਨੂੰ ਲੈ ਕੇ ਉਨ੍ਹਾਂ ਦੀ ਆਲ ਰਾਊਂਡ ਡਿਵੈਲਪਮੈਂਟ ਵਾਸਤੇ ਕਰਜ਼ੇ ਦਿੰਦੇ ਹਨ। ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਬਗੈਰ ਸੂਦ ਅਤੇ ਬਗੈਰ ਗਰੰਟੀ ਦੇ ਕਰਜ਼ੇ ਦੇ ਦਿੰਦੇ ਹਨ। ਉਨ੍ਹਾਂ ਦੀਆਂ ਸ਼ਰਤਾਂ ਬਹੁਤ ਨਰਮ ਹਨ ਅਤੇ ਕਾਟੇਜ਼ ਇੰਡਸਟਰੀ ਵਾਸਤੇ ਵੀ ਬੜੇ ਘੱਟ ਸੂਦ ਤੇ ਕਰਜ਼ੇ ਦਿੰਦੇ ਹਨ। ਰਿਜੈ-ਨਰੇਸ਼ਨ ਆਫ ਇਕਾਨੋਮੀ ਨੂੰ ਮੁੱਖ ਰਖਦੇ ਹਨ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ਼ ਇੰਡੀਆ ਨੇ ਜਿਹੜੇ 5 ਰਿਜਨਲ ਬੈਂਕਸ ਪੰਜਾਬ ਵਿਚ ਖੋਲ੍ਹਣੇ ਹਨ ਉਸ ਬਾਰੇ ਲਾਸਟ ਚਿੱਠੀ ਕਦੋਂ ਲਿਖੀ ਸੀ ਕਿ ਸੈਂਟਰ ਸਰਕਾਰ ਨੇ ਉਨ੍ਹਾਂ ਬਾਰੇ ਕੋਈ ਕਲੈਰੀਫਿਕੇਸ਼ਨ ਮੰਗੀ ਹੈ?

**ਮੰਤਰੀ :** ਮੈਂ ਆਪਣੇ ਜਵਾਬ ਵਿਚ ਵੀ ਇਹ ਚੀਜ਼ ਦਸੀ ਹੈ। ਲਾਸਟ ਲੈਟਰ ਚੀਫ਼ ਮਨਿ-ਸਟਰ ਸਾਹਿਬ ਨੇ ਮਨਿਸਟਰ ਫ਼ਾਰ ਬੈਂਕਿੰਗ ਕਮਿਸ਼ਨ ਨੂੰ 4 ਮਾਰਚ, 1977 ਨੂੰ ਲਿਖਿਆ ਸੀ ਅਤੇ ਇਹ ਕਿਹਾ ਗਿਆ ਹੈ ਕਿ ਪੰਜਾਬ ਦਾ ਧਿਆਨ ਰਖਦਿਆਂ ਕਮ-ਅਜ਼-ਕਮ 5 ਰਿਜਨਲ ਬੈਂਕਸ ਪੰਜਾਬ ਵਿਚ ਖੋਲ੍ਹੇ ਜਾਣ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ :** ਗੌਰਮਿੰਟ ਆਫ਼ ਇੰਡੀਆਂ ਨੇ ਜਿਹੜੀ ਲਾਸਟ ਚਿੱਠੀ ਲਿਖੀ ਹੈ ਉਸ ਦੇ ਵਿਚ ਕੀ ਮੰਗਿਆ ਹੈ ਉਨ੍ਹਾਂ ਨੇ?

**ਮੰਤਰੀ :** ਜਿਹੜਾ ਬੈਂਕਿੰਗ ਕਮਿਸ਼ਨ ਬਣਿਆ ਹੈ ਅਸੀਂ ਉਸ ਦੀਆਂ ਰਿਕਮੈਂਡੇਸ਼ਨਜ਼ ਉਡੀਕ ਰਹੇ ਹਾਂ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਦੇ ਜਵਾਬ ਵਿਚ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 'ਅਖ਼ਬਾਰਾਂ ਵਿਚ ਮੈਂ ਵੀ ਪੜ੍ਹਿਆ ਸੀ'। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਦਾ ਇਹ ਫ਼ਰਜ਼ ਨਹੀਂ ਬਣ ਜਾਂਦਾ ਕਿ ਉਹ ਇਸ ਗਲ ਦਾ ਪਤਾ ਕਰਕੇ ਪੂਰਾ ਜਵਾਬ ਦੇਣ ?

**ਮੰਤਰੀ** : ਜੇਕਰ ਫ਼ਰਜ਼ ਸਮਝਿਆ ਹੈ ਤਾਂ ਹੀ ਕਿਹਾ ਹੈ ਕਿ ਬੈਂਕਾਂ ਤੋਂ ਪਤਾ ਕਰਕੇ ਦਸ ਦਿਆਂਗਾ । ਕਲ ਨੂੰ ਦਸ ਦਿਆਂਗਾ ਜਾਂ ਪਰਸੋਂ ਨੂੰ ਦਸ ਦਿਆਂਗਾ ।

**ਕਾਮਰੇਡ ਅੱਛਰਾ ਸਿੰਘ** : ਮਾਨਯੋਗ ਵਜ਼ੀਰ ਸਾਹਿਬ ਨੇ ਆਪਣਾ ਉੱਤਰ ਦਿੰਦਿਆਂ ਦਸਿਆ ਹੈ ਕਿ ਪਿੰਡਾਂ ਵਿਚ ਜਿਹੜੇ ਕੋਆਪ੍ਰੇਟਿਵ ਬੈਂਕਸ ਹਨ ਉਹ ਨਾਨ-ਐਗਰੀਕਲਚਰਿਸਟਸ ਨੂੰ ਕਰਜ਼ੇ ਦਿੰਦੇ ਹਨ । ਇਹ ਵਜ਼ੀਰ ਸਾਹਿਬ ਨੇ ਗਲਤ ਦਸਿਆ ਹੈ । ਉਹ ਤਾਂ ਗੈਰ ਕਾਸ਼ਤਕਾਰਾਂ ਦੀ ਐਮ.ਸੀ.ਐਲ. ਤਕ ਨਹੀਂ ਬਣਾ ਕੇ ਦਿੰਦੇ । ਕੀ ਗੈਰ ਕਾਸ਼ਤਕਾਰਾਂ ਬਾਰੇ ਜਿਹੜਾ ਉੱਤਰ ਹੈ ਵਜ਼ੀਰ ਸਾਹਿਬ ਉਸ ਨੂੰ ਦਰੁਸਤ ਕਰਨਗੇ ਕਿਉਂਕਿ ਨਾਨ-ਐਗਰੀਕਲਚਰਿਸਟਸ ਨੂੰ ਕਰਜ਼ੇ ਨਹੀਂ ਦਿਤੇ ਜਾਂਦੇ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਦੂਸਰੇ ਬੈਂਕਾਂ ਦਾ ਸੁਆਲ ਹੈ । ਇਹ ਕੋਆਪ੍ਰੇਟਿਵ ਬੈਂਕਾਂ ਬਾਰੇ ਅਲਗ ਸੁਆਲ ਦੇ ਦੇਣ ਅਸੀਂ ਉੱਤਰ ਦੇ ਦਿਆਂਗੇ ।

---

## COMPULSORY RETIREMENT OF GAZETTED OFFICERS IN THE CO-OPERATIVE DEPARTMENT

*3873 **Comrade Achhra Singh**: Will the Chief Minister be pleased to state whether it is a fact that some Gazetted Officers in the Co-operative Department were retired under the (Premature) Retirement Rules during the period from June, 1975 to 31st December, 1976; if so, their names and designations ?

**Chaudhri Bal Ram** (Deputy Minister for Irrigation and Power) : Yes, Shri Bhupinder Singh, Assistant Registrar, Co-operative Societies.

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਹਿਕਾਰੀ ਵਿਭਾਗ ਦੇ ਇਕ ਕਰਮਚਾਰੀ ਭੂਪਿੰਦਰ ਸਿੰਘ ਨੂੰ ਜ਼ਬਰੀ ਰਿਟਾਇਰ ਕੀਤਾ ਗਿਆ ਹੈ । ਇਸ ਮਹਿਕਮੇ ਵਿਚ ਕੁਰੱਪਸ਼ਨ ਦੇ ਮਾਮਲੇ ਵਿਚ ਬੜਾ ਸ਼ੋਰੋ ਗੁਲ ਹੈ, ਕੀ ਕੋਈ ਹੋਰ ਬੰਦੇ ਵੀ ਕੱਢੇ ਗਏ ਹਨ ਜਾਂ ਨਹੀਂ ?

**ਉਪ ਮੰਤਰੀ** : ਸਪੀਕਰ ਸਾਹਿਬ, ਪਰੀਮੈਚਿਓਰ ਰਿਟਾਇਰਮੈਂਟ ਲਈ ਕੁਝ ਰੂਲਜ਼ ਬਣੇ ਹੋਏ ਹਨ । ਅਗਰ ਕਿਸੇ ਦੀ ਕਾਨਫ਼ੀਡੈਂਸ਼ੀਅਲ ਰਿਪੋਰਟ ਠੀਕ ਨਾ ਹੋਵੇ ਜਾਂ ਕੋਈ ਸੱਬਸਟਾਂਸ਼ੀਅਲ ਚਾਰ-ਜਿਜ਼ ਹੋਣ, ਉਨ੍ਹਾਂ ਨੂੰ ਗੌਰਮਿੰਟ ਦੇਖਦੀ ਹੈ ਔਰ 3 ਮਹੀਨੇ ਦਾ ਪਹਿਲਾਂ ਨੋਟਿਸ ਦਿੰਦੀ ਹੈ । ਅਗਰ ਕੋਈ ਚੀਜ਼ ਸਾਬਤ ਹੋ ਜਾਵੇ ਤਾਂ ਹੀ ਇਹ ਕਾਰਵਾਈ ਕਰਦੀ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਪਹਿਲਾਂ ਕਈ ਏ.ਆਰਜ਼. ਨੂੰ ਜਬਰੀ ਰਿਟਾਇਰ ਕਰਨ ਲਈ ਕੇਸ ਤਿਆਰ ਕੀਤੇ ਗਏ ਅਤੇ ਬਾਅਦ ਵਿਚ ਇਕ ਨੂੰ ਹੀ ਰਿਟਾਇਰ ਕੀਤਾ ਗਿਆ, ਬਾਕੀ ਕਿਉਂ ਨਹੀ ਰਿਟਾਇਰ ਕੀਤੇ ਗਏ?

**ਉਪ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਹੋਰ ਨੋਟਿਸ ਦੇ ਦੇਣ ਸਟੈਟਿਸਟਿਕ ਇੱਕਠੇ ਕਰਕੇ ਜਵਾਬ ਦੇ ਦਿਆਂਗੇ । ਮੈਂ ਇਹ ਕਹਿੰਦਾ ਹਾਂ ਕਿ ਜਿਨ੍ਹਾਂ ਦੀ ਕਾਂਫ਼ੀਡੈਂਸ਼ਲ ਰਿਪੋਰਟ ਖਰਾਬ ਨਹੀਂ ਹੈ ਉਨ੍ਹਾਂ ਨੂੰ ਕਿਸ ਤਰ੍ਹਾਂ ਕੱਢ ਦਿਤਾ ਜਾਏ । ਇਸ ਤੋਂ ਇਲਾਵਾ ਜਿਸ ਦੀ ਰਿਪ੍ਰੇਜ਼ੇਂਟੇਸ਼ਨ ਆਈ ਉਸ ਤੇ ਦੋਬਾਰਾ ਗੌਰ ਵੀ ਕੀਤਾ ਗਿਆ ਅਤੇ ਬਹਾਲ ਹੋਣ ਵਾਲਿਆਂ ਨੂੰ ਬਹਾਲ ਵੀ ਕੀਤਾ ਗਿਆ। ਅਤੇ ਹੁਣ ਵੀ ਦੁਆਰ ਓਪਨ ਹਨ ਅਗਰ ਕੋਈ ਰਿਪ੍ਰੇਜ਼ੈਂਟੇਸ਼ਨ ਆਏਗੀ ਤਾਂ ਦੋਬਾਰਾ ਵਿਚਾਰ ਕੀਤਾ ਜਾ ਸਕਦਾ ਹੈ ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ:** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਏ.ਆਰ. ਬਟਾਲਾ ਦਾ ਕੇਸ ਪਿਛਲੇ ਸਾਲ ਬਣਾਇਆ ਗਿਆ ਸੀ, ਉਸ ਦਾ ਕੀ ਬਣਿਆ ?

**ਉਪ ਮੰਤਰੀ** : ਅਗਰ ਤਾਂ ਕੇਸ ਠੀਕ ਹੋਇਆ ਤਾਂ ਰਖ ਲਵਾਂਗੇ ਨਹੀਂ ਤਾਂ ਕੱਢ ਦਿਤਾ ਜਾਵੇਗਾ ।

**ਸਰਦਾਰ ਗੁਰਦੇਵ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਬੰਦਿਆਂ ਦੇ ਗ਼ਬਨ ਦੇ ਕੇਸ ਆ ਚੁਕੇ ਹਨ ਉਨ੍ਹਾਂ ਨੂੰ ਕਿਉਂ ਨਹੀਂ ਕਢਿਆ ਗਿਆ? ਜਿਹੜਾ ਬੰਦਾ ਭਵਾਨੀਗੜ੍ਹ ਵਿਚ ਸਾਢੇ 7 ਲੱਖ ਰੁਪਏ ਦਾ ਗਬਨ ਕਰਕੇ ਗਿਆ ਉਸ ਨੂੰ ਕਿਉਂ ਨਹੀਂ ਕਢਿਆ ਗਿਆ? ਉਸ ਨੂੰ ਪਾਤੜਾਂ ਵਿਚ ਲਾ ਦਿਤਾ ਗਿਆ ਅਤੇ ਉਸ ਨੂੰ ਜ਼ਬਰੀ ਰਿਟਾਇਰ ਕਿਉਂ ਨਹੀਂ ਕੀਤਾ ?

**ਸ੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦੀ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਾਡਾ ਦੁਆਰ ਉਨ੍ਹਾਂ ਲਈ ਓਪਨ ਹੈ ਜਿਹੜੇ ਜ਼ਬਰੀ ਰਿਟਾਇਰ ਕੀਤੇ ਗਏ ਸਨ । ਮੈਂ ਤੁਹਾਡੇ ਰਾਹੀਂ ਆਨਰੇਬਲ ਚੌਧਰੀ ਬਲ ਰਾਮ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਵਕਤ ਜ਼ਬਰੀ ਰਿਟਾਇਰ ਕੀਤੇ ਗਏ ਸਨ ਕੀ ਉਸ ਵੇਲੇ ਮਾਈਂਡ ਅਪਲਾਈ ਨਹੀਂ ਸੀ ਕੀਤਾ ਗਿਆ ਜੇ ਮਾਈਂਡ ਅਪਲਾਈ ਕੀਤਾ ਹੁੰਦਾ ਤਾਂ ਦੁਆਰ ਓਪਨ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ ?

**ਉਪ ਮੰਤਰੀ** : ਆਦਮੀ ਹਮੇਸ਼ਾਂ ਦੇਖ ਕੇ ਕੰਮ ਕਰਦਾ ਹੈ। ਲੇਕਿਨ ਉਸ ਵਿੱਚ ਕਦੇ ਗਲਤੀ ਵੀ ਹੋ ਸਕਦੀ ਹੈ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਕੀ ਗੌਰਮਿੰਟ ਆਫ ਇੰਡੀਆ ਨੇ ਪੰਜਾਬ ਸਰਕਾਰ ਨੂੰ ਕੋਈ ਚਿੱਠੀ ਭੇਜੀ ਹੈ ਜਾਂ ਜਿਹੜੇ ਅਫ਼ਸਰ ਸਟੇਟ ਵਿੱਚ ਜ਼ਬਰੀ ਰਿਟਾਇਰ ਕੀਤੇ ਗਏ ਹਨ ਉਨ੍ਹਾਂ ਦੇ ਕੇਸਿਜ਼ ਮੰਗਵਾਏ ਹਨ?

**ਉਪ ਮੰਤਰੀ** : ਮੇਰੇ ਨੋਟਿਸ ਵਿਚ ਨਹੀਂ ਹੈ ਜੀ ।

---

## NON-PAYMENT OF WAGES TO WORKERS BY THE MANAGEMENT OF M/S NEW INDIA EMBROIDERY MILLS PRIVATE LTD. CHHEHARTA

*3850 **Comrade Satya Pal Dang** (Put by Comrade Shamsher Singh Josh) : Will the Minister for Finance be pleased to state whether he received a letter dated 29th August, 1976 from any legislator drawing his attention to non-payment of wages to workers by the Management of M/s New India Embroidery Mills Private Ltd., Chheharta and similar other irregularities on the part of the management; if so the details thereof, the action taken thereon and the present position of the case ?

**Shri Hans Raj Sharma** : Yes. A statement is laid on the Table of the House.

STATEMENT

[Finance Minister]

| Allegations | Action taken/present position |
| --- | --- |
| 1 | 2 |
| (i) The wages were not paid to the workers in time. | The management was prosecuted on different occasions for non payment of wages to the workers in time. |
| (ii) Bonus for the years 1972-73 and 1973-74 had not been paid to the workers. | On persuasion by the Labour Department, the management paid bonus to the workers for the year 1972-73. Regarding payment of bonus for the year 1973-74, the management had applied for extension of time limit upto 30th September, 1977 on the grounds of financial exigencies. The request of the management was turned down. The mangement has, therefore, started making payments of bonus to the workers and by now a sum of Rs. 29,000 has been paid to the workers in two instalments. They were also prosecuted under section 27(4) of the Payment of Bonus Act, 1965. |
| (iii) Gratuity was not paid to the workers on retirement. | 20 cases regarding non-payment of gratuity were pending with the controlling authority (Labour-cum-Conciliation Officer) Amritsar. He has decided all these cases. |
| (iv) The management was not depositing the amount deducted from the wages of workers on account of compulsory deposit scheme | This allegation did not relate to the Labour Department. The information has been collected from the Regional Provident Fund Commissioner and he has intimated that the management had deposited Rs. 1,843.92 as additional wages upto the month of March, 1975 and Rs. 14,360.17 on account of additional dearness allowance upto the month of July, 1975. Necessary action is being taken by his office to recover the balance from the management. |
| (v) The management had not deposited the amount deducted from the wages of workers on account of E.S.I. contribution. | This allegation also did not relate to Labour Department. In this regard, the information has been collected from the Regional Director, Employees State Insurance Corporation and he has intimated that recovery certificates were issued against the management from time to time for effecting recovery of these dues and as a result thereof, total contribution upto May, 1976 had been recovered. He has further intimated that the management was also prosecuted on this account and they were convicted and fined Rs. 300. |

(ਇਹ ਸਵਾਲ ਪੇਸ਼ ਕਰਨ ਲਈ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਖੜ੍ਹੇ ਹੋਏ)

**ਸ੍ਰੀ ਸਪੀਕਰ** : ਜੋਸ਼ ਸਾਹਿਬ, ਤੁਹਾਡੇ ਕੋਲ ਇਹ ਸਵਾਲ ਪੁੱਟ ਕਰਨ ਦੀ ਅਥਾਰਟੀ ਹੈ ?

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਹਾਂ ਜੀ।

**ਸ੍ਰੀ ਸਪੀਕਰ** : ਅੱਛਾ ਜੀ, ਇਹ ਤੁਸੀਂ ਮੇਰੇ ਕੋਲ ਭੇਜ ਦਿਓ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਚਾਰ ਐਲੀਗੇਸ਼ਨਜ਼ ਲਗਾਏ ਗਏ ਸਨ। ਇਹ ਚਾਰੇ ਸਾਬਤ ਹੋ ਗਏ ਹਨ। ਇਨ੍ਹਾਂ ਵਿੱਚੋਂ ਇੱਕ ਹੈ ਕਿ ਸਮੇਂ ਸਿਰ ਤਨਖਾਹ ਨਹੀਂ ਮਿਲਦੀ। ਦੂਸਰਾ ਹੈ ਨਾਨ-ਪੇਮੈਂਟ ਆਫ ਬੋਨਸ, ਤੀਸਰਾ ਹੈ ਰਿਟਾਇਰਮੈਂਟ ਗਰੈਚੁਟੀ ਨਹੀਂ ਦਿੱਤੀ। ਚੌਥਾ ਐਲੀਗੇਸ਼ਨ ਹੈ ਕਿ ਈ. ਐਸ. ਆਈ. ਅਤੇ ਸੀ. ਡੀ. ਐਸ. ਦੇ ਖਾਤੇ ਵਿੱਚ ਮਿਲਦੇ ਪੈਸੇ ਨਹੀਂ ਜਮ੍ਹਾਂ ਕਰਵਾਏ। ਮੈਂ ਲੇਬਰ ਮੰਤਰੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਰਾਨਿਕ ਡਿਫਾਲਟਰ ਹਨ ਉਨ੍ਹਾਂ ਨੂੰ ਰੁਟੀਨ ਦੀ ਸਜ਼ਾ ਦੇਣ ਦੀ ਥਾਂ ਕੋਈ ਸਪੈਸ਼ਲ ਕਾਰਵਾਈ ਉਨ੍ਹਾਂ ਦੇ ਵਿਰੁਧ ਕਰਨਗੇ ?

**Finance Minister (Shri Hans Raj Sharma)** : The first question of the hon'ble Member was, 'the wages were not paid to the Workers.' In this connection, the management was prosecuted on different occasions for non-payment of wages to the workers.

Regarding bonus, on persuasion the management paid bonus to the workers for the year 1972-73. Regarding payment of bonus for the year 1973-74, the management had sought for extension of time upto 30th September, 1977 on the ground of financial difficulty. The request of the management was turned down. The management has, therefore, started payment of bonus to the workers.

ਹੁਣ ਤਕ 29,000 ਰੁਪਿਆ ਵੰਡਿਆ ਜਾ ਚੁਕਾ ਹੈ। ਅਸੀਂ ਪੇਮੈਂਟ ਆਫ ਬੋਨਸ ਐਕਟ ਦੀ ਸੈਕਸ਼ਨ ਚਾਰ ਥੱਲੇ 27 ਕੇਸਾਂ ਵਿੱਚ ਉਨ੍ਹਾਂ ਨੂੰ ਪ੍ਰਾਸੀਕਿਊਟ ਕੀਤਾ ਹੈ। ਅਸੀਂ ਗਰੈਚੁਟੀ ਦੀ ਪੇਮੈਂਟ ਨਾ ਕਰਨ ਦੇ 20 ਕੇਸ ਲੇਬਰ ਕਨਸੀਲਿਏਸ਼ਨ ਅਫਸਰ, ਅੰਮ੍ਰਿਤਸਰ, ਜਿਹੜਾ ਕਿ ਕੰਟਰੋਲਿੰਗ ਅਥਾਰਟੀ ਹੈ, ਨੂੰ ਭੇਜੇ ਹਨ ਅਤੇ ਉਸ ਨੇ ਇਨ੍ਹਾਂ 20 ਕੇਸਾਂ ਦਾ ਫੈਸਲਾ ਕਰ ਦਿੱਤਾ ਹੈ।

ਬਾਕੀ ਸਪੀਕਰ ਸਾਹਿਬ, ਜਿਹੜੀ ਸੀ.ਡੀ.ਐਸ. ਦੇ ਖਾਤੇ ਵਿੱਚ ਮਜ਼ਦੂਰਾਂ ਦੇ ਪੈਸੇ ਨਾਂ ਜਮਾਂ ਕਰਾਉਣ ਵਾਲੀ ਸ਼ਿਕਾਇਤ ਹੈ, ਇਹ ਸਾਡੇ ਮਹਿਕਮੇ ਨਾਲ ਤੁਅੱਲਕ ਨਹੀਂ ਰੱਖਦੀ ਸੀ। ਪਰ ਅਸੀਂ ਪ੍ਰਾਵੀਡੈਂਟ ਫੰਡ ਕਮਿਸ਼ਨਰ ਤੋਂ ਇਤਲਾਹ ਲਈ ਹੈ। ਉਨ੍ਹਾਂ ਨੇ ਸਾਨੂੰ ਦਸਿਆ ਹੈ ਕਿ ਮੈਨੇਜਮੈਂਟ ਨੇ 1843 ਰੁਪਏ ਇੱਕ ਦਫਾ ਅਤੇ 14,360 ਰੁਪਏ ਦੂਜੀ ਦਫ਼ਾ ਐਡੀਸ਼ਨਲ ਡੀਅਰਨੈਸ ਅਲਾਊਂਸ ਦੇ ਜਮ੍ਹਾਂ ਕਰਵਾਏ ਹਨ। ਬਾਕੀ ਅਸੀਂ ਇਸ ਸਿਲਸਿਲੇ ਵਿੱਚ ਜ਼ਰੂਰੀ ਐਕਸ਼ਨ ਲੈ ਰਹੇ ਹਾਂ।

ਵਰਕਰਜ਼ ਦੇ ਜਿਹੜੇ ਈ.ਐਸ. ਆਈ ਦੇ ਪੈਸੇ ਹਨ, ਉਸਦਾ ਹਿੱਸਾ ਵੀ ਮੈਨੇਜਮੈਂਟ ਨੇ ਜਮ੍ਹਾਂ ਨਹੀਂ ਕਰਵਾਇਆ, ਇਹ ਵੀ ਸਾਡੇ ਨਾਲ ਤੁਅੱਲਕ ਨਹੀਂ ਰਖਦਾ। ਅਸੀਂ ਈ.ਐਸ.ਆਈ ਦੇ ਰਿਜਨਲ ਡਾਇ-ਰੈਕਟਰਜ਼ ਨੂੰ ਕਾਂਟੈਕਟ ਕੀਤਾ ਅਤੇ ਉਨ੍ਹਾਂ ਨੇ ਇਹ ਇਨਫਰਮੇਸ਼ਨ ਦਿੱਤੀ ਹੈ ਕਿ ਰਿਕਵਰੀ ਸਰਟੀਫਿਕੇਟ ਇਸ਼ੂ ਕਰ ਦਿੱਤੇ ਹਨ ਅਤੇ ਉਹ ਬਕਾਇਦਾ ਤੌਰ ਤੇ ਇਸ ਸਬੰਧ ਵਿੱਚ ਸਟੈਪਸ ਉਠਾ ਰਹੇ ਹਨ। ਉਹ ਵੀ ਮੈਨੇਜਮੈਂਟ ਤੋਂ ਰਿਕਵਰੀ ਕਰਵਾ ਕੇ ਜਮ੍ਹਾਂ ਕਰਵਾਈ ਜਾ ਰਹੀ ਹੈ। ਫਰਦਰ ਇਨਫਰਮੇਸ਼ਨ ਇਹ ਦਿੱਤੀ ਹੈ ਕਿ ਅਸੀਂ ਉਨ੍ਹਾਂ ਦੇ ਤਿੰਨ ਚਾਲਾਨ ਕੀਤੇ ਹਨ। ਇਹ ਫਰਮ ਪਿਛੇ ਫਾਈਨਾਂਸ਼ਲ ਪੁਜ਼ੀਸ਼ਨ ਖਰਾਬ ਹੋਣ ਕਾਰਣ ਬੰਦ ਰਹੀ ਸੀ। ਇਸ ਫਰਮ ਬਾਰੇ ਮਾਨਯੋਗ ਮੈਂਬਰਾਂ ਨੂੰ ਪਤਾ ਹੀ ਹੈ।

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਮਜ਼ਦੂਰਾਂ ਦੇ ਵੇਜਿਜ਼ ਦੀ ਪੇਮੈਂਟ ਨਾ ਕਰਨ ਦੇ ਕੇਸ ਟਰਬਿਊਨਲ ਕੋਲੋਂ ਫਾਈਨੇਲਾਇਜ਼ ਹੋ ਚੁਕੇ ਹਨ । ਪਰ ਉਨ੍ਹਾਂ ਦੀ ਪੇਮੈਂਟ ਜਿਹੜੀ ਕਿ 8 ਲੱਖ ਰੁਪਏ ਦੇ ਕਰੀਬ ਬਣਦੀ ਹੈ ਹਾਲੇ ਤਕ ਨਹੀਂ ਕੀਤੀ ਗਈ । ਕੀ ਵਿੱਤ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਕੋਈ ਐਸੀ ਕਾਨੂੰਨ ਦੀ ਅਮੈਂਡਮੈਂਟ ਹੈ ਕਿ ਇਸ ਵਿੱਚ ਕੋਈ ਪੀਨਲ ਕਲਾਜ਼ ਐਡ ਕੀਤੀ ਜਾਵੇ। ਸਪੀਕਰ ਸਾਹਿਬ, ਮਿਸਾਲ ਦੇ ਤੌਰ ਤੇ ਅਮੀਂ ਚੰਦ ਪਿਆਰੇ ਲਾਲ ਦੀ ਫਰਮ ਦੇ ਖਿਲਾਫ 12,000 ਰੁਪਏ ਦੀ ਡਿਗਰੀ ਹੋਈ ਹੈ । ਗਰੀਬ ਮਜ਼ਦੂਰ ਨੂੰ ਕੋਈ ਪੇਮੈਂਟ ਨਹੀਂ ਦਿੱਤੀ ਗਈ । ਕੀ ਇਹ ਇਸ ਤਰ੍ਹਾਂ ਦੀ ਕੋਈ ਪੀਨਲ ਕਲਾਜ਼ ਐਡ ਕਰਨਗੇ ਕਿ ਉਨ੍ਹਾਂ ਨੂੰ ਪੇਮੈਂਟ ਨਾ ਕਰਨ ਤੇ ਮਿਲ ਵਾਲਿਆਂ ਨੂੰ ਸਜ਼ਾ ਹੋਵੇਗੀ ?

**ਮੰਤਰੀ** : ਮੌਜੂਦਾ ਐਕਟ ਦੇ ਮੁਤਾਬਿਕ ਅਸੀਂ ਕਾਰਵਾਈ ਕਰ ਰਹੇ ਹਾਂ । ਇਸ ਸਬੰਧ ਵਿੱਚ ਸੈਂਟਰਲ ਕਾਨੂੰਨ ਜੋ ਹੈ ਉਸ ਮੁਤਾਬਿਕ ਅਸੀਂ ਐਕਸ਼ਨ ਲੈਂਦੇ ਹਾਂ । ਸੈਂਟਰਲ ਗੌਰਮਿੰਟ ਨੇ ਸਾਨੂੰ ਕਿਹਾ ਸੀ ਕਿ ਤੁਸੀਂ ਆਪਣਾ ਕੋਈ ਕਾਨੂੰਨ ਪਾਸ ਨਾ ਕਰੋ । ਸੈਂਟਰਲ ਗੌਰਮਿੰਟ ਕੰਪਰੀਹੈਂਸਿਵ ਲੈਜਿਸਲੇਸ਼ਨ ਇਸ ਸਬੰਧ ਵਿੱਚ ਲਿਆ ਰਹੀ ਹੈ । ਉਸਦੇ ਵਿੱਚ ਅਸੀਂ ਸਾਰੀਆਂ ਸੁਜੈਸ਼ਨਜ਼ ਦਿੱਤੀਆਂ ਹਨ ਤਾਂ ਕਿ ਜਿਹੜੇ ਵੀ ਇਸ ਵਿੱਚ ਨੁਕਸ ਹਨ ਉਹ ਦੂਰ ਹੋ ਸਕਣ । ਪਹਿਲਾਂ ਆਮ ਤਹਿਸੀਲਦਾਰ ਇਸਦੀ ਰਿਕਵਰੀ ਕਰਦਾ ਸੀ । ਤਹਿਸੀਲਦਾਰ ਕੋਲ ਹੋਰ ਵੀ ਬੜੇ ਕੰਮ ਹੁੰਦੇ ਹਨ । ਉਹ ਕਦੇ ਉਸ ਤੋਂ ਮੋਹਲਤ ਲੈ ਲੈਂਦੇ ਸੀ ਜਾਂ ਇਨਏਬਿਲਿਟੀ ਸ਼ੋ ਕਰ ਦਿੰਦੇ ਸੀ । ਹੁਣ ਅਸੀਂ ਇੱਕ ਅਲੱਗ ਤਹਿਸੀਲਦਾਰ ਲੇਬਰ ਡਿਪਾਰਟਮੈਂਟ ਵਿੱਚ ਲਾਇਆ ਹੈ ਜਿਹੜਾ ਸਿਰਫ ਰਿਕਵਰੀ ਦਾ ਹੀ ਕੰਮ ਕਰਦਾ ਹੈ ।

---

### ਬਾਬਾ ਅਜੀਤ ਸਿੰਘ ਜੁਝਾਰ ਸਿੰਘ ਕਾਲਜ, ਰੂਪਨਗਰ ਵਿੱਚ ਬੀ.ਐਡ. ਕਲਾਸਾਂ ਸ਼ੁਰੂ ਕਰਨਾ

*3969. **ਸਰਦਾਰ ਗੁਰਬਚਨ ਸਿੰਘ** (ਰੋਪੜ):–ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:–

(ੳ) ਕੀ ਜ਼ਿਲ੍ਹਾ ਰੂਪਨਗਰ ਦੇ ਕਿਸੇ ਕਾਲਜ ਵਿੱਚ ਪਿਛਲੇ ਚਾਰ ਸਾਲਾਂ ਦੇ ਦੌਰਾਨ ਕੋਈ ਬੀ.ਐਡ. ਕਲਾਸ ਸ਼ੁਰੂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਸਥਾਨਾਂ ਦੇ ਨਾਂ ਕੀ ਕੀ ਹਨ ਜਿਥੇ ਇਸ ਸਮੇਂ ਉਕਤ ਕਲਾਸਾਂ ਚਲਾਈਆਂ ਜਾ ਰਹੀਆਂ ਹਨ;

(ਅ) ਕੀ ਰੂਪਨਗਰ ਵਿੱਚ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਕਾਲਜ ਵਿੱਚ ਬੀ. ਐਡ. ਕਲਾਸਾਂ ਸ਼ੁਰੂ ਕਰਨ ਲਈ ਸਰਕਾਰ ਦਾ ਕੋਈ ਵਿਚਾਰ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸ੍ਰੀ ਗੁਰਮੇਲ ਸਿੰਘ** : (ੳ) ਨਹੀਂ ਜੀ;

(ਅ) ਨਹੀਂ ਜੀ ।

**ਸਰਦਾਰ ਗੁਰਬਚਨ ਸਿੰਘ** (ਰੋਪੜ): ਸਪੀਕਰ ਸਾਹਿਬ,

ਇਨ ਕੀ ਆਦਤ ਬੇਨਿਆਜ਼ੀ ਸਹੀ,
ਹਮ ਤੋ ਤਸਲੀਮ ਕੇ ਆਦੀ ਹੈਂ ।

ਸਪੀਕਰ ਸਾਹਿਬ, ਸੰਨ 1972 ਤੋਂ ਇਹ ਮਨਿਸਟਰ ਬਣੇ ਹਨ । ਪਹਿਲਾਂ ਇਨ੍ਹਾਂ ਕੋਲ ਸੋਸ਼ਲ ਵੈਲਫੇਅਰ ਦਾ ਡਿਪਾਰਟਮੈਂਟ ਸੀ ।

**ਸ਼੍ਰੀ ਸਪੀਕਰ** : ਤੁਸੀਂ ਸਵਾਲ ਕਰੋ, ਕੁਮੈਂਟਰੀ ਨਾ ਕਰੋ ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਸਪੀਕਰ ਸਾਹਿਬ, ਜਦੋਂ ਦਾ ਇਨ੍ਹਾਂ ਕੋਲ ਐਜੂਕੇਸ਼ਨ ਦਾ ਮਹਿਕਮਾ ਆਇਆ ਹੈ, ਇਹ ਰੋਪੜ ਜ਼ਿਲ੍ਹੇ ਦੇ ਨਾਲ ਡਿਸਕਰੀਮੀਨੇਸ਼ਨ ਕਰਦੇ ਰਹੇ ਹਨ । ਇਹ ਆਪਣੀ ਆਦਤ ਨੂੰ ਛੱਡ ਕੇ ਕੀ ਰੋਪੜ ਜ਼ਿਲ੍ਹੇ ਵਿੱਚ ਬਾਬਾ ਅਜੀਤ ਸਿੰਘ ਮੈਮੋਰੀਅਲ ਕਾਲਜ, ਬੇਲਾ ਬੇਟ ਵਿੱਚ ਬੀ. ਐਡ. ਕਲਾਸਾਂ ਖੋਲ੍ਹਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਨੇ ਪਹਿਲੀ ਗੱਲ ਕਹੀ ਹੈ, ਮੈਨੂੰ ਯਾਦ ਹੈ ਕਿ ਇਨ੍ਹਾਂ ਦੇ ਹਲਕੇ ਵਿੱਚ ਇਨ੍ਹਾਂ ਦੇ ਕਹਿਣ ਤੇ, ਰਿਕਮੈਂਡੇਸ਼ਨ ਤੇ ਕਈ ਧਰਮਸ਼ਾਲਾਵਾਂ ਵੀ ਦਿੱਤੀਆਂ ਅਤੇ ਡੂੰਘੇ ਟਿਊਬਵੈਲ ਵੀ ਸਬ ਮਾਊਂਟੇਨਸ ਏਰੀਏ ਵਿੱਚ ਮਨਜ਼ੂਰ ਕਰਦੇ ਰਹੇ ਹਾਂ । ਸਪੀਕਰ ਸਾਹਿਬ, ਸਕੂਲ ਖੋਲ੍ਹਣ ਵੇਲੇ ਵੀ ਇਨ੍ਹਾਂ ਦੀਆਂ ਮੰਗਾਂ ਨੂੰ ਮੁੱਖ ਰੱਖ ਕੇ, ਕਈ ਸਕੂਲ ਵੀ ਇਨ੍ਹਾਂ ਦੇ ਅਪਗ੍ਰੇਡ ਕੀਤੇ । ਮੈਂ ਇਨ੍ਹਾਂ ਦੇ ਇਲਾਕੇ ਵਿੱਚ ਵੀ ਗਿਆ ਹਾਂ, ਇਨ੍ਹਾਂ ਨੇ ਮੇਰਾ ਧੰਨਵਾਦ ਵੀ ਕੀਤਾ ਹੈ । ਜਿਥੋਂ ਤਕ ਬੀ. ਐਡ. ਦੀਆਂ ਕਲਾਸਾਂ ਸ਼ੁਰੂ ਕਰਨ ਦਾ ਸਬੰਧ ਹੈ, ਚਾਰ ਸਾਲ ਤੋਂ ਸਰਕਾਰ ਨੇ ਕਿਸੇ ਵੀ ਸਰਕਾਰੀ ਅਦਾਰੇ ਵਿੱਚ ਬੀ. ਐਡ. ਦੀਆਂ ਕਲਾਸਾਂ ਨਹੀਂ ਸ਼ੁਰੂ ਕੀਤੀਆਂ, ਨਵਾਂ ਯੂਨਿਟ ਕੋਈ ਨਹੀਂ ਦਿੱਤਾ ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਡੂੰਘੇ ਟਿਊਬਵੈਲ ਲਾਏ ਹਨ । ਇਹ ਕਿਰਪਾ ਕਰਕੇ ਦਸਣ ਕਿ ਉਨ੍ਹਾਂ ਵਿਚੋਂ ਕਿਤਨੇ ਚਲ ਰਹੇ ਹਨ ਅਤੇ ਕਿਤਨੇ ਖਰਾਬ ਹਨ ? 25 ਪ੍ਰਤੀਸ਼ਤ ਵੀ ਨਹੀਂ ਚਲ ਰਹੇ ।

**Mr. Speaker** : Not allowed.

---

## ਰੂਪ ਨਗਰ ਵਿਖੇ ਇਕ ਨਵੀਂ ਸਬਜ਼ੀ ਮੰਡੀ ਸਥਾਪਤ ਕਰਨਾ

*3963. **ਸਰਦਾਰ ਗੁਰਬਚਨ ਸਿੰਘ** (ਰੋਪੜ): ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਰੂਪ ਨਗਰ ਵਿਖੇ ਇਕ ਨਵੀਂ ਸਬਜ਼ੀ ਮੰਡੀ ਸਥਾਪਤ ਕਰਨ ਦਾ ਵਿਚਾਰ ਰਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਉਮਰਾਓ ਸਿੰਘ** (ਮਾਲ ਮੰਤਰੀ): ਰੂਪ ਨਗਰ ਵਿਖੇ ਨਵੀਂ ਮੰਡੀ ਦੀ ਸਥਾਪਨਾ ਵਾਸਤੇ ਭੋਂ ਪ੍ਰਾਪਤ ਕੀਤੀ ਜਾ ਚੁਕੀ ਹੈ ਤੇ ਉਸਾਰੀ ਦਾ ਕੰਮ ਚਾਲੂ ਹੈ ।

**ਸਰਦਾਰ ਗੁਰਬਚਨ ਸਿੰਘ (ਰੋਪੜ)**: ਸਪੀਕਰ ਸਾਹਿਬ, ਸਵਾਲ ਤਾਂ ਇਹ ਕੀਤਾ ਹੈ ਕਿ ਕੀ ਸਬਜ਼ੀ ਮੰਡੀ ਚਾਲੂ ਕੀਤੀ ਜਾਏਗੀ । ਮਨਿਸਟਰਸਾਹਿਬ ਜਵਾਬ ਦੇ ਰਹੇ ਹਨ ਕਿ ਉਥੇ ਕੰਮ ਚਲ ਰਿਹਾ ਹੈ, ਇਹ ਤਾਂ ਸਵਾਲ ਗੰਦਮ ਤੇ ਜਵਾਬ ਮੱਕੀ ਵਾਲੀ ਗਲ ਹੈ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਨਵੀਂ ਮੰਡੀ ਬਾਰੇ ਸਵਾਲ ਪੁੱਛਿਆ ਹੈ । ਮੈਂ ਦਾਣਾ ਮੰਡੀ ਬਾਰੇ ਜਵਾਬ ਤਾਂ ਨਹੀਂ ਦਿੱਤਾ । ਮੈਂ ਸਬਜ਼ੀ ਮੰਡੀ ਬਾਰੇ ਹੀ ਜਵਾਬ ਦਿੱਤਾ ਹੈ ਕਿ ਜ਼ਮੀਨ ਪ੍ਰਾਪਤ ਕਰ ਲਈ ਹੈ ਅਤੇ ਕੰਮ ਚਲ ਰਿਹਾ ਹੈ ।

---

SAMPLES OF FOOD STUFFS UNDER THE PREVENTION OF FOOD ADULTERATION ACT, 1954

*3959. **Shri Sardari Lal Kapur** : Will the Minister of State for Health and Family Planning be pleased to state—

(a) the number of samples of food stuffs taken from 1st January, 1976 to date under the Prevention of Food Adulteration Act, 1954;

(b) the number of samples out of those mentioned in part (a) above, which were found to be adulterated;

(c) the number of dealers in the cases referred to in part (b) above who have been convicted for adulteration ?

**ਸਰਦਾਰ ਬਲਬੀਰ ਸਿੰਘ** : (ੳ) ਮਿਤੀ 1 ਜਨਵਰੀ, 1976 ਤੋਂ 15 ਮਾਰਚ, 1977 ਤੱਕ ਖਾਣ ਪੀਣ ਵਾਲੀਆਂ ਚੀਜ਼ਾਂ ਦੇ 5810 ਨਮੂਨੇ ਲਏ ਗਏ ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੀਤੇ ਨਮੂਨਿਆਂ ਵਿਚੋਂ 897 ਨਮੂਨਿਆਂ ਵਿੱਚ ਮਿਲਾਵਟ ਪਾਈ ਗਈ ।

(ੲ) ਉਪਰੋਕਤ ਭਾਗ (ਅ) ਵਿੱਚ ਵਰਣਿਤ ਨਮੂਨਿਆਂ ਵਿਚੋਂ 478 ਡੀਲਰਾਂ ਨੂੰ ਸਜ਼ਾ ਹੋਈ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਲੁਧਿਆਣੇ ਦਾ ਇਕ ਕੇਸ ਐਸਾ ਸੀ ਜਿਸ ਸਿਲਸਿਲੇ ਵਿਚ ਇਹ ਪਾਇਆ ਗਿਆ ਕਿ ਨਮੂਨਾ ਫੇਲ੍ਹ ਹੋ ਗਿਆ ਹੈ । ਉਸ ਹਲਵਾਈ ਨੇ ਅਦਾਲਤ ਵਿਚ ਚੈਲੰਜ ਕਰ ਦਿੱਤਾ ਕਿ ਮੇਰਾ ਨਮੂਨਾ ਫਿਰ ਟੈਸਟ ਕਰਵਾਇਆ ਜਾਵੇ । ਜਿਹੜੇ ਨਮੂਨੇ ਟੈਸਟ ਹੁੰਦੇ ਹਨ ਉਹ ਸਿਵਲ ਸਰਜਨ ਕੋਲੋਂ ਪਾਸ ਹੁੰਦੇ ਹਨ । ਅਦਾਲਤ ਨੇ ਵੀ ਕਿਹਾ ਕਿ ਨਮੂਨੇ ਜਿਹੜੇ ਰੱਖੇ ਹੋਏ ਹਨ ਉਨ੍ਹਾਂ ਵਿਚ ਔਰ ਦੂਸਰਿਆਂ ਵਿਚ ਫਰਕ ਹੈ । ਕੇਸ ਹਾਈ ਕੋਰਟ ਵਿਚ ਵੀ ਗਿਆ । ਤੇ ਮੈਂ ਇਹ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਡਾਕਟਰ ਨੇ ਇਹ ਨਮੂਨਾ ਬਦਲਿਆ ਹੈ ਕੀ ਸਰਕਾਰ ਉਸ ਦੇ ਖਿਲਾਫ ਕਾਰਵਾਈ ਕਰੇਗੀ, ਕੀ ਉਸ ਨੂੰ ਸਜ਼ਾ ਦੇਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਇਹ ਸਪਲੀਮੈਂਟਰੀ ਮੇਨ ਕੁਐਸਚਨ ਨਾਲ ਰੈਲੇਵੈਂਟ ਨਹੀਂ ਹੈ । ਇਹ ਮੈਨੂੰ ਦੱਸ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ ।

---

ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਪਿੰਡ ਰਕੜੀਆਂ ਬੇਟ ਵਿਚ ਡਿਸਪੈਂਸਰੀ ਖੋਲ੍ਹਣਾ ।

*3884. **ਮਾਸਟਰ ਦਲੀਪ ਚੰਦ**: ਕੀ ਸਿਹਤ ਅਤੇ ਸੰਤਾਨ ਸੰਜਮ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਸ਼ਹੀਦ ਰਤਨ ਸਿੰਘ ਦੀ ਯਾਦ ਨੂੰ ਅਮਰ ਕਰਨ ਲਈ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਰਕੜੀਆਂ ਬੇਟ ਵਿਚ ਡਿਸਪੈਂਸਰੀ ਖੋਲ੍ਹਣ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ?

**ਸਰਦਾਰ ਬਲਬੀਰ ਸਿੰਘ** : ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ।

**ਮਾਸਟਰ ਦਲੀਪ ਚੰਦ**: ਸਪੀਕਰ ਸਾਹਿਬ, ਸ਼ਹੀਦ ਰਤਨ ਸਿੰਘ ਨੇ ਦੇਸ਼ ਦੀ ਖਾਤਰ ਆਪਣੀ ਕੁਰਬਾਨੀ ਦਿੱਤੀ ਹੈ ਪਰ ਹਾਲੀ ਤਕ ਉਸ ਪਿੰਡ ਨੂੰ ਜਾਂ ਉਸ ਸ਼ਹੀਦ ਦੇ ਖਾਨਦਾਨ ਨੂੰ ਸਰਕਾਰ ਵਲੋਂ

ਕੁਝ ਨਹੀਂ ਦਿੱਤਾ ਗਿਆ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਬੇਟ ਦੇ ਇਲਾਕੇ ਵਿਚ 40 ਪਿੰਡ ਹਨ ਜਿੱਥੇ ਕਿ ਡਿਸਪੈਂਸਰੀ ਨਹੀਂ ਹੈ। ਆਇਆ ਸਰਕਾਰ ਇਸ ਪਿੰਡ ਰਕੜੀਆਂ ਬੇਟ ਵਿਚ ਲੋਕਾਂ ਦੀ ਸਹੂਲਤ ਲਈ ਡਿਸਪੈਂਸਰੀ ਬਣਵਾਏਗੀ ?

**ਰਾਜ ਮੰਤਰੀ** : ਇਸ ਬਾਰੇ ਹਮਦਰਦੀ ਨਾਲ ਗੌਰ ਕੀਤਾ ਜਾਵੇਗਾ ਜੀ।

---

## DRAINS EMERGING FROM THE SYPHON ON BIST DOAB CANAL IN BALACHAUR ASSEMBLY CONSTITUENCY

***3883. Master Dalip Chand** : Will the Minister of State for Irrigation and Power be pleased to state whether the Government propose to extend the Drains emerging from the syphon of Bist Doab Canal in Mahmoodpur Drain in Balachaur Assembly Constituency; if so, when ?

**Sardar Gurbakhsh Singh Sibia** : Yes, Sir. The proposal is under investigation. If found feasible, the work shall be taken up and completed in due course of time.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੇਟ ਦੇ ਇਲਾਕੇ ਵਿਚ ਇਕ ਡਰੇਨ ਕਢਣ ਦੀ ਗੱਲ ਹੈ। ਉਥੇ ਜਿਤਨੇ ਵੀ ਚੋਅ ਜਾਂਦੇ ਹਨ ਉਹ ਬੇਟ ਦੇ ਏਰੀਏ ਵਿਚ ਬੜੀ ਤਬਾਹੀ ਕਰਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਡਰੇਨਜ਼ ਬਣਵਾਵਾਂਗੇ, ਕੀ ਇਹ ਦੱਸ ਸਕਦੇ ਹਨ ਕਿ ਕਦੋਂ ਤਕ ਬਣਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਬਿਸਤ ਦੁਆਬ ਕੈਨਾਲ ਹੈ ਇਹ ਸਬ-ਮਾਊਂ-ਟੇਨੀਅਸ ਏਰੀਏ ਦੇ ਨਜ਼ਦੀਕ ਦੀ ਜਾਂਦੀ ਹੈ। ਇਸ ਨਾਲ ਤਕਰੀਬਨ 11 ਆਊਟ ਫਾਲਜ਼ ਹਨ। ਕੁਝ ਆਊਟ ਫਾਲਜ਼ ਹਨ ਜਿਨ੍ਹਾਂ ਨੂੰ ਕਲੀਅਰ ਕਰ ਦਿੱਤਾ ਹੈ ਅਤੇ ਹੁਣ ਪਾਣੀ ਠੀਕ ਚਲਣ ਲਗ ਪਿਆ ਹੈ। ਕੁਝ ਡਰੇਨਜ਼ ਨੂੰ ਦਰਿਆ ਵਿਚ ਪਾਇਆ ਹੈ। ਜੇਕਰ ਅਜੇ ਵੀ ਕੋਈ ਕਸਰ ਰਹੀ ਤਾਂ ਅਸੀਂ ਪੂਰੀ ਕਰ ਦਿਆਂਗੇ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਡਰੇਨ ਨੂੰ ਜਲਦੀ ਹੀ ਐਕਸਟੈਂਡ ਕਰ ਦਿਆਂਗੇ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਟਾਈਮ ਲਿਮਿਟ ਮੁਕੱਰਰ ਕਰਨਗੇ ਤਾਂ ਕਿ ਕੰਮ ਛੇਤੀ ਹੋ ਜਾਵੇ ?

**ਸ੍ਰੀ ਸਪੀਕਰ**: ਹਾਂ ਜੀ, ਵਜ਼ੀਰ ਸਾਹਿਬ, ਕੰਮ ਕਦੋਂ ਸ਼ੁਰੂ ਕਰਵਾ ਦਿਉਗੇ ?

**ਰਾਜ ਮੰਤਰੀ** : ਗਿਆਰਾਂ ਆਊਟ ਫਾਲਜ਼ ਹਨ ਜੀ; ਉਨ੍ਹਾਂ ਨੂੰ ਕਲੀਅਰ ਕਰਨ ਤੋਂ ਬਾਅਦ ਅਗਰ ਜ਼ਰੂਰਤ ਪਈ ਤਾਂ ਜ਼ਰੂਰ ਡਰੇਨ ਦਾ ਕੰਮ ਸ਼ੁਰੂ ਹੋ ਜਾਵੇਗਾ। ਟਾਈਮ ਫਿਕਸ ਕਰਨ ਦੀ ਲੋੜ ਨਹੀਂ ਹੈ।

STARRED QUESTION NO. 3958

**Mr. Speaker:** Extension has been asked for in respect of Starred Question No. 3958.

ਡੀ. ਓ. ਨੰ: 1248-5ਸ਼ਵਿ11-77/

ਹੰਸ ਰਾਜ ਸ਼ਰਮਾ

ਵਿੱਤ ਮੰਤਰੀ , ਪੰਜਾਬ, ਚੰਡੀਗੜ੍ਹ

ਮਿਤੀ 4 ਅਪਰੈਲ, 1977

ਵਿਸ਼ਾ :—*ਪ੍ਰਸ਼ਨ ਨੰ: 3958 ਵਲੋਂ ਸ੍ਰੀ ਸਰਦਾਰੀ ਲਾਲ ਕਪੂਰ, ਐਮ. ਐਲ. ਏ. ਰਾਜ ਦੇ ਸ਼ਹਿਰੀ ਖੇਤਰਾਂ ਵਿਚ ਗਰੀਬ ਲੋਕਾਂ ਨੂੰ ਪਲਾਟ ਅਲਾਟ ਕਰਨ ਲਈ ਪਲਾਟ ਰਾਖਵੇਂ ਰੱਖਣ ਬਾਰੇ ।

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ *ਪ੍ਰਸ਼ਨ ਨੰ: 3958 ਜੋ ਪ੍ਰਸ਼ਨਾਂ ਦੀ ਸੂਚੀ ਵਿਚ ਸ੍ਰੀ ਸਰਦਾਰੀ ਲਾਲ ਕਪੂਰ, ਐਮ. ਐਲ. ਏ. ਦੇ ਨਾਂ ਹੇਠ ਦਰਜ਼ ਹੈ ਅਤੇ ਜੋ ਮਿਤੀ 5.4.1977 ਨੂੰ ਹੋਣਾ ਨਿਸ਼ਚਿਤ ਹੋਇਆ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋ ਸਕਿਆ, ਅਤੇ ਇਸ ਸਬੰਧੀ ਸੂਚਨਾ ਇੱਕਤਰ ਕਰਨ ਵਿਚ ਕੁਝ ਦੇਰ ਲਗੇਗੀ । ਇਸ ਸਬੰਧ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦਾ ਉਤਰ ਦੇਣ ਦੀ ਮਿਆਦ ਲੱਗ ਭੱਗ 10 ਦਿਨ ਵਧਾ ਦਿਤੀ ਜਾਵੇ, ਕਿਉਂਕਿ ਸੂਚਨਾ ਰਾਜ ਦੇ ਵਖਰੇ ਵਖਰੇ ਇਮਪਰਵਮੈਂਟ ਟਰਸਟਾਂ ਤੋਂ ਇਕੱਤਰ ਕਰਨੀ ਹੈ ।

ਆਪ ਜੀ ਦਾ ਧੰਨਵਾਦੀ ਹੋਵਾਂਗਾ ।

ਹਿਤੂ,

ਸਹੀ/-

(ਹੰਸ ਰਾਜ ਸ਼ਰਮਾ)

ਡਾ: ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**ਸ੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਇਸ ਵਿਚ ਐਕਸਟੈਨਸ਼ਨ ਮੰਗਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ।

**ਸ੍ਰੀ ਸਪੀਕਰ:** ਕਪੂਰ ਸਾਹਿਬ, ਸਰਕਾਰ ਐਕਸਟੈਨਸ਼ਨ ਤਾਂ ਮੰਗ ਸਕਦੀ ਹੈ ।

---

**ਟਰੈਵਲ ਏਜੰਟਾਂ ਦੀਆਂ ਕੁਝ ਬੋਗਸ ਫਰਮਾਂ ਬਾਰੇ ਸਕੈਂਡਲ**

*3837. **ਕਾਮਰੇਡ ਸੱਤ ਪਾਲ ਡਾਂਗ** (ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਵਲੋਂ ਪੇਸ਼ ਕੀਤਾ ਗਿਆ) : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਜਨਰਲ ਸਕੱਤਰ , ਨੌਜਵਾਨ ਸੁਧਾਰ ਸਭਾ, ਮੁਹੱਲਾ ਅੰਗੂਰਾ, ਮੋਗਾ ਅਜੀਤ ਸਿੰਘ, ਮੋਗਾ, ਜ਼ਿਲ੍ਹਾ ਫਰੀਦਕੋਟ ਵਲੋਂ ਕੋਈ ਪ੍ਰਤੀ ਬੇਨਤੀ ਨੰ: ਐਨ. ਐਸ. ਐਸ. -158176 ਮਿਤੀ 25 ਸਤੰਬਰ 1976 ਮਿਲੀ, ਜਿਸ ਰਾਹੀਂ ਉਨ੍ਹਾਂ ਨੇ ਟਰੈਵਲ ਏਜੰਟਾਂ ਦੀਆਂ ਕੁਝ ਬੋਗਸ ਫ਼ਰਮਾਂ ਬਾਰੇ ਸਕੈਂਡਲ ਉਨ੍ਹਾਂ ਦੇ ਧਿਆਨ ਵਿਚ ਲਿਆਂਦੇ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ, ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ਹੈ ਅਤੇ ਕੇਸ ਦੀ ਵਰਤਮਾਨ ਕੀ ਸਥਿਤੀ ਹੈ ?

**ਗਿਆਨੀ ਜ਼ੈਲ ਸਿੰਘ** : ਹਾਂ ਜੀ। ਇਸ ਪ੍ਰਤੀਬੇਨਤੀ ਦਾ ਇਕ ਉਤਾਰਾ ਸਦਨ ਦੀ ਮੇਜ ਤੇ ਰਖਿਆ ਜਾ ਰਿਹਾ ਹੈ। ਇਸ ਪ੍ਰਤੀਬੇਨਤੀ ਦੀ ਮੁਢਲੀ ਪੜਤਾਲ ਕਰਾਉਣ ਤੋਂ ਪਾਇਆ ਗਿਆ ਹੈ ਕਿ ਪ੍ਰਤੀਬੇਨਤੀ ਭੇਜਣ ਵਾਲੇ ਨੇ ਮਿਤੀ 26 ਅਗਸਤ 1976 ਨੂੰ ਪ੍ਰਤੀ ਬੇਨਤੀ ਵਿਚ ਦਰਜ ਕੀਤੇ ਗਏ ਦੂਸ਼ਨਾ ਸਬੰਧੀ ਇਕ ਇਸਤਗਾਸਾ ਅਧੀਨ ਧਾਰਾ 420 ਤਾਜ਼ੀਰਾਤ ਹਿੰਦ ਸ੍ਰੀ ਡੀ.ਐਸ. ਚੱਠਾ, ਜੁਡੀਸ਼ਲ ਮੈਜਿਸਟਰੇਟ, ਦਰਜਾ ਪਹਿਲਾ, ਮੋਗਾ ਦੀ ਅਦਾਲਤ ਵਿਚ ਦਾਇਰ ਕਰ ਦਿਤਾ ਸੀ ਜਿਥੇ ਕਿ ਇਸ ਦੀ ਸਮਾਇਤ ਸ਼ੁਰੂ ਹੋ ਚੁਕੀ ਹੈ। ਇਸੀ ਦੌਰਾਨ ਇਸ ਇਸਤਗਾਸਾ ਵਿਚ ਥਾਪੇ ਗਏ ਦੋਸ਼ੀ ਸ੍ਰੀ ਦਿਆਲ ਮਸੀਹ ਵਾਸੀ ਮਕਾਨ ਨੰਬਰ 1179/34-ਸੀ, ਚੰਡੀਗੜ੍ਹ ਨੇ ਇਸ ਇਸਤਗਾਸੇ ਦੀ ਅਤੇ ਇਸ ਇਸਤਗਾਸੇ ਵਿਚ ਅਧੀਨ ਅਦਾਲਤ ਵਲੋਂ ਹੁਣ ਤੱਕ ਕੀਤੀ ਗਈ ਕਾਰਵਾਈ ਦੀ ਮਨਸੂਖੀ ਲਈ ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਿਚ ਅਧੀਨ ਧਾਰਾ 482/483 ਜ਼ਾਬਤਾ ਫੌਜਦਾਰੀ ਅਪੀਲ ਕਰ ਦਿੱਤੀ ਜੋ ਮਿਤੀ 28-9-76 ਦੇ ਹੁਕਮ ਦੇ ਮੁਤਾਬਕ ਹਾਈਕੋਰਟ ਦੇ ਅਧੀਨ ਅਦਾਲਤ ਵਿਚ ਇਸ ਇਸਤਗਾਸੇ ਸਬੰਧੀ ਚਲ ਰਹੀ ਕਾਰਵਾਈ ਨੂੰ ਆਖਰੀ ਫੈਸਲੇ ਤੱਕ ਰੋਕ ਦਿੱਤਾ ਹੈ। ਕਿਉਂਕਿ ਇਸ ਸਬੰਧੀ ਅਧੀਨ ਅਦਾਲਤ ਅਤੇ ਹਾਈਕੋਰਟ ਵਿਚ ਮੁਆਮਲਾ ਪਹਿਲਾਂ ਹੀ ਵਿਚਾਰ ਅਧੀਨ ਹੈ ਇਸ ਲਈ ਸਰਕਾਰ ਵਲੋਂ ਇਨ੍ਹਾਂ ਹੀ ਦੂਸ਼ਨਾਂ ਦੀ ਆਪਣੀ ਪੱਧਰ ਤੇ ਪੜਤਾਲ ਕਰਵਾਉਣੀ ਮੁਨਾਸਿਬ ਨਹੀਂ ਹੋਵੇਗੀ।

ਪ੍ਰਤੀਬੇਨਤੀ ਦਾ ਉਤਾਰਾ

ਨੰ: ਐਨ. ਐਸ. ਐਸ. 158/76
ਮਿਤੀ 25-9-76

ਸੇਵਾ ਵਿਖੇ

ਆਨਰੇਬਲ ਗਿਆਨੀ ਜ਼ੈਲ ਸਿੰਘ,
ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ।

ਸ੍ਰੀਮਾਨ ਜੀਓ,

ਵਿਸ਼ਾ :—**ਬੋਗਸ ਟਰੈਵਲ ਏਜੰਸੀ ਦਾ ਸਕੈਂਡਲ।**

ਮੈਂ ਆਪ ਜੀ ਦੀ ਸੇਵਾ ਵਿਚ ਪੰਜਾਬ ਦੇ ਨੌਜਵਾਨਾਂ ਨੂੰ ਵਿਦੇਸ਼ਾਂ ਵਿਚ ਨੌਕਰੀਆਂ ਦਵਾਉਣ ਦਾ ਝਾਂਸਾ ਦੇ ਕੇ ਲੁਟਣ ਵਾਲੀ ਇਕ ਬਹੁਤ ਵਡੀ ਬੋਗਸ ਫਰਮ ਦਾ ਸਕੈਂਡਲ ਲਿਖ ਰਿਹਾ ਹਾਂ। ਇਸ ਆਸ ਨਾਲ ਕਿ ਤੁਸੀਂ ਪੰਜਾਬ ਦੇ ਨੌਜਵਾਨ ਨੂੰ ਜਿਹੜੇ ਕਿ ਆਪਣੇ ਘਰਬਾਰ ਅਤੇ ਜ਼ਮੀਨਾਂ ਵੇਚ ਕੇ ਉਨ੍ਹਾਂ ਦੇ ਹਥ ਚੜ੍ਹ ਜਾਂਦੇ ਹਨ, ਬਚਾ ਸਕੋ। ਇਹ ਮਦਦ ਤੁਹਾਡੇ ਵਰਗਾ ਪੰਜਾਬ ਦਾ ਉੱਘਾ ਮੁੱਖ ਮੰਤਰੀ ਹੀ ਕਰ ਸਕਦਾ ਹੈ।

(1) ਉਸ ਫਰਮ ਦਾ ਨਾਮ ਮੈਸਰਜ਼ ਫਰੈਂਡਜ਼ ਐਸੋਸੀਏਸ਼ਨ 1179 ਸੈਕਟਰ 34-ਸੀ ਚੰਡੀਗੜ੍ਹ ਹੈ। ਇਹ ਆਪਣੇ ਆਪਨੂੰ ਇਕ ਸਾਬਕਾ ਫੌਜੀਆਂ ਦਾ ਅਦਾਰਾ ਕਹਿੰਦੇ ਹਨ।

(2) ਇਹ ਆਪਣੇ ਆਪ ਨੂੰ 5 ਹਿੱਸੇਦਾਰ ਦਸਦੇ ਹਨ। ਜਿਨ੍ਹਾਂ ਦੇ ਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ।

1—ਡਾਕਟਰ ਹਰਦਿਆਲ ਸਿੰਘ ਪੁੱਤਰ ਸ੍ਰੀ ਇੰਦਰ ਸਿੰਘ, ਪਿੰਡ ਕੁਸਾ, ਤਹਿਸੀਲ ਮੋਗਾ ਹੈ।

[ਮੁੱਖ ਮੰਤਰੀ]

2—ਸ੍ਰੀ ਫਿਜ਼ੀ ਪੀ. ਸੀ. ਐਸ. ਸਿਵਲ ਸੈਕਰੇਟਰੀਏਟ, ਪੰਜਾਬ ।

3—ਸ੍ਰੀ ਸ਼ਮਸ਼ੇਰ ਸਿੰਘ, ਮਛੀ ਪਾਲਣ ਵਿਭਾਗ, ਸਿਵਲ ਸੈਕਰੇਟਰੀਏਟ, ਪੰਜਾਬ । ਹਾਊਸ ਨੰ: 1119,18/ਸੀ, ਚੰਡੀਗੜ੍ਹ ।

4—ਸ੍ਰੀ ਜਸਪਾਲ ਸਿੰਘ, 1015, 15/ਸੀ, ਚੰਡੀਗੜ੍ਹ ।

5—ਸ੍ਰੀ ਦਿਆਲ ਮਸੀਹ, 1179,34/ਸੀ, ਚੰਡੀਗੜ੍ਹ ।

(3) ਇਸ ਫਰਮ ਨੇ ਕਈ ਬੋਗਸ ਕਿਸਮ ਦੇ ਲੈਟਰ ਪੈਡ ਛਪਵਾਏ ਹੋਏ ਹਨ । ਜਿਨ੍ਹਾਂ ਉਤੇ ਬੋਗਸ ਟੈਲੀਫੋਨ ਨੰਬਰ ਵੀ ਲਿਖੇ ਹੋਏ ਹਨ ਜਿਨ੍ਹਾਂ ਦੇ ਸਬੂਤ ਸਾਡੇ ਪਾਸ ਹਨ ।

(4) ਮੋਗਾ ਦੇ ਇਲਾਕੇ ਵਿਚ ਇਨ੍ਹਾਂ ਦਾ ਨੁਮਾਇੰਦਾ ਡਾ: ਹਰਦਿਆਲ ਸਿੰਘ ਪੁੱਤਰ ਸ੍ਰੀ ਇੰਦਰ ਸਿੰਘ, ਪਿੰਡ ਕੁਸਾ ਹੈ । ਜਿਸ ਦੇ ਘਰ ਇਨ੍ਹਾਂ ਦੇ ਕੁਝ ਮੈਂਬਰ ਲੋਕਾਂ ਨਾਲ ਵਿਦੇਸ਼ ਭੇਜਣ ਵਾਲਿਆਂ ਦੀ ਇੰਟਰਵਿਊ ਕਰਦੇ ਹਨ ਅਤੇ ਉਨ੍ਹਾਂ ਤੋਂ ਤਰ੍ਹਾਂ ਤਰ੍ਹਾਂ ਦੇ ਝਾਂਸੇ ਦੇ ਕੇ ਪੈਸੇ ਬਟੋਰ ਕੇ ਲੈ ਜਾਂਦੇ ਹਨ । ਇਨ੍ਹਾਂ ਨਾਲ ਸ੍ਰੀ ਹਰਬੰਸ ਸਿੰਘ ਨਾਮ ਦਾ ਆਦਮੀ ਵੀ ਹੈ ਜਿਹੜਾ ਤਹਿਸੀਲ ਮੋਗਾ ਵਿਚ ਟਾਈਪ ਤੇ ਪਾਸਪੋਰਟਾਂ ਦਾ ਕੰਮ ਕਰਦਾ ਹੈ । ਇਸ ਹਰਬੰਸ ਸਿੰਘ ਨੇ ਮੋਗੇ ਦੇ ਇਕ ਐਡਵੋਕੇਟ ਦੇ ਜਵਾਈ ਨੂੰ ਵਿਦੇਸ਼ ਭੇਜਣ ਦੇ ਬਹਾਨੇ ਲੁਟਿਆ ਸੀ ਬਾਅਦ ਵਿਚ ਮੁਕਦਮਾ ਹੋਣ ਤੇ ਰੁਪਏ ਵਾਪਸ ਕਰ ਦਿਤੇ ।

(5) ਮਿਤੀ 29 ਜੁਲਾਈ, 1976 ਨੂੰ ਇਸ ਫਰਮ ਨੇ ਮੈਨੂੰ ਤੇ ਹੋਰ 20 ਆਦਮੀਆਂ ਨੂੰ ਤਹਿਰਾਨ ਭੇਜਿਆ । ਸਾਥੋਂ 6500/- ਰੁਪਏ ਇਕ ਆਦਮੀ ਦੇ ਹਿਸਾਬ ਨਾਲ ਲਏ ਅਤੇ ਸਾਡੇ ਨਾਲ ਨੌਕਰੀ ਦਾ 2 ਸਾਲ ਦਾ ਐਗਰੀਮੈਂਟ ਕੀਤਾ ਅਤੇ ਉਥੇ ਇਕ ਕੰਪਨੀ ਜਿਸ ਦਾ ਨਾਮ ਵੇਲੋਂਟ ਐਂਡ ਕੋ (Voliant Coy. Ltd. Teheran) ਲਿ: ਤਹਿਰਾਨ ਹੈ, ਦੇ ਐਗਰੀਮੈਂਟ ਦੀ ਕਾਪੀ ਦਿਤੀ ।

(6) ਜਦੋਂ ਅਸੀਂ ਤਹਿਰਾਨ ਪਹੁੰਚੇ ਤਾਂ ਦਸੀ ਹੋਈ ਕੰਪਨੀ ਵਾਲਿਆਂ ਨੂੰ ਮਿਲੇ ਤਾਂ ਉਨ੍ਹਾਂ ਨੇ ਕਿਹਾ ਕਿ ਸਾਡਾ ਕਿਸੇ ਫਰੈਂਡਜ਼ ਐਸੋਸੀਏਸ਼ਨ ਨਾਲ ਕੋਈ ਵਾਸਤਾ ਨਹੀਂ ਹੈ ।

(7) ਸਾਡੇ ਕੋਲ ਕੋਈ ਪੈਸਾ ਨਹੀਂ ਸੀ । ਅਸੀਂ ਆਪਣੇ ਕਪੜੇ ਵੇਚ ਕੇ ਤੇ ਕੁਝ ਰੁਪਏ ਲੋਕਾਂ ਤੋਂ ਮੰਗ ਕੇ ਵਾਪਿਸ ਅੰਮ੍ਰਿਤਸਰ ਆਏ ਤੇ ਇਮੀਗਰੇਸ਼ਨ ਏਅਰਪੋਰਟ ਅੰਮ੍ਰਿਤਸਰ ਨੂੰ ਸਾਰੀ ਹਾਲਤ ਦਸੀ ।

(8) ਇਸ ਕੰਪਨੀ ਨੇ ਕੁਝ ਆਦਮੀਆਂ ਦੇ ਪੈਸੇ ਮੋੜ ਦਿਤੇ ਪਰ ਕਈਆਂ ਦੇ ਨਹੀਂ। ਖਰਚਾ ਕਿਸੇ ਦਾ ਨਹੀਂ ਮੋੜਿਆ । ਇਸ ਬਾਰੇ ਐਸ. ਐਸ. ਪੀ., ਚੰਡੀਗੜ੍ਹ, ਚੀਫ ਕਮਿਸ਼ਨਰ ਚੰਡੀਗੜ੍ਹ, ਡਾਇਰੈਕਟਰ ਸੀ.ਬੀ. ਆਈ. ਨਵੀਂ ਦਿਲੀ ਅਤੇ ਥਾਨਾ ਸੈਕਟਰ 35 ਨੂੰ ਵੀ ਲਿਖ ਕੇ ਦਿਤਾ ਹੈ । ਪਰ ਸਰਮਾਏਦਾਰਾਂ ਦੇ ਮੁਕਾਬਲੇ ਤੇ ਗਰੀਬਾਂ ਦੀ ਪੁਕਾਰ ਕਿਸੇ ਨੇ ਨਹੀਂ ਸੁਣੀ ।

(9) ਜਿਹੜੇ ਕੁਝ ਸਾਥੀ ਇਨ੍ਹਾਂ ਨੇ ਭੇਜੇ, ਅਜੇ ਵੀ ਤਹਿਰਾਨ ਵਿਚ ਫਸੇ ਬੈਠੇ ਹਨ ਅਗਰ ਉਨ੍ਹਾਂ ਦੇ ਪਤਰ ਜਿਹੜੇ ਮੇਰੇ ਕੋਲ ਹਨ ਪੜ੍ਹੇ ਜਾਣ ਤਾਂ ਜ਼ੁਲਮ ਦੇਖ ਕੇ ਦਿਲ ਕੰਬ ਉਠਦਾ ਹੈ । ਇਹ ਇਨਕੁਆਇਰੀ ਕੀਤੀ ਜਾਵੇ ਤਾਂ ਮੈਂ ਪੂਰੇ ਸਬੂਤ ਪੂਰੀ ਜ਼ਿਮੇਵਾਰੀ ਨਾਲ ਪੇਸ਼ ਕਰਾਂਗਾ ।

ਸਤਿਕਾਰ ਸਹਿਤ ।

ਆਪ ਜੀ ਦਾ,

ਮਿਤੀ......................

(ਓ. ਪੀ. ਆਜ਼ਾਦ) ਜਨਰਲ ਸਕੱਤਰ,
ਨੌਜਵਾਨ ਸੁਧਾਰ ਸਭਾ,
ਮੁਹਲਾ ਅੰਗਦਪੁਰਾ, ਮੋਗਾ—142001

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਇਸ ਗੱਲ ਦੀ ਰੋਸ਼ਨੀ ਵਿਚ ਕਿ ਸਾਰੇ ਪੰਜਾਬ ਵਿਚ ਬਹੁਤ ਭਾਰੀ ਗਿਣਤੀ ਵਿਚ ਬੋਗਸ ਟਰੈਵਲ ਏਜੰਸੀਆਂ ਸਾਧਾਰਣ ਪੇਂਡੂਆਂ ਤੋਂ ਹਜ਼ਾਰਾਂ ਰੁਪਿਆ ਬਟੋਰ ਲੈਂਦੀਆਂ ਹਨ ਔਰ ਉਹ ਰਸੀਦ ਵੀ ਨਹੀਂ ਦਿੰਦੀਆਂ, ਇਸ ਲਈ ਕਾਰਵਾਈ ਹੋ ਨਹੀਂ ਸਕਦੀ। ਕਿਸੇ ਨੂੰ ਯੂਨਾਨ ਅਤੇ ਕਿਸੇ ਨੂੰ ਪੈਰਿਸ ਵਿਚ ਛੱਡ ਦਿੰਦੀਆਂ ਹਨ, ਮੁਕੱਦਮਾ ਉਨ੍ਹਾਂ ਤੇ ਹੋ ਨਹੀਂ ਸਕਦਾ ਕਿਉਂਕਿ ਕੋਈ ਰਸੀਦ ਨਹੀਂ ਹੁੰਦੀ, ਕੀ ਸਰਕਾਰ ਐਸ. ਪੀਜ਼ ਨੂੰ ਇਸ ਤਰ੍ਹਾਂ ਦੀਆਂ ਹਦਾਇਤਾਂ ਕਰੇਗੀ ਕਿ ਜਿਹੜੇ ਬੋਗਸ ਏਜੰਟਸ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨ, ਕਿਉਂਕਿ ਸਰਕਾਰ ਪਾਸ ਕਾਰਵਾਈ ਕਰਨ ਲਈ ਬਹੁਤ ਜ਼ਰੀਏ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਦਾਲਤ ਵਿਚ ਜੇਕਰ ਕਿਸੇ ਕੇਸ ਬਾਰੇ ਕਾਰਵਾਈ ਚਲਦੀ ਹੋਵੇ ਤੇ ਸਰਕਾਰ ਨੂੰ ਕੋਈ ਜਾਣਕਾਰੀ ਕਰਵਾਵੇ ਤਾਂ ਉਹ ਮੁਨਾਸਿਬ ਨਹੀਂ ਸਮਝੀ ਜਾਂਦੀ । ਮਗਰ ਇਸ ਦੇ ਬਾਵਜੂਦ ਸਰਕਾਰ ਨੇ ਜੋ ਜਾਣਕਾਰੀ ਪ੍ਰਾਪਤ ਕੀਤੀ ਹੈ ਉਸ ਦੇ ਮੁਤਾਬਿਕ ਇਹ ਪਾਇਆ ਗਿਆ ਹੈ ਕਿ ਜਿਹੜੇ ਫਰਮ ਵਾਲੇ ਹਨ ਇਸ ਮੁਤੱਲਕਾ ਆਦਮੀ ਤੋਂ ਉਨ੍ਹਾਂ ਨੇ 6,500/- ਰੁਪਏ ਲਏ ਅਤੇ ਹੋਰ ਉਮੀਦ-ਵਾਰਾਂ ਤੋਂ ਵੀ ਜਿਹੜੇ ਕਿ ਤਹਿਰਾਨ ਜਾ ਕੇ ਨੌਕਰੀ ਲੈਣਾ ਚਾਹੁੰਦੇ ਸਨ ਇਤਨੇ ਇਤਨੇ ਹੀ ਪੈਸੇ ਲਏ। ਹੁਣ ਇਸ ਗੱਲ ਦਾ ਫੈਸਲਾ ਅਦਾਲਤ ਕਰੇਗੀ ਕਿ ਜੋ ਏਜੰਟ ਵੈਲੀਐਂਟ ਕੰਪਨੀ ਲਿਮਿਟਿਡ ਤਹਿਰਾਨ ਵੱਲੋਂ ਮੁਕੱਰਰ ਕੀਤੇ ਗਏ ਸਨ, ਮੁਹੰਮਦ ਅਬਦੁਲ ਲਤੀਫ ਅਤੇ ਫੇਜ਼, ਤਹਿਰਾਨ, ਕੀ ਉਨ੍ਹਾਂ ਦੇ ਹਸਤਾਖਸ਼ਰ ਦਰੁਸਤ ਹਨ ਜਾਂ ਨਹੀਂ। ਜੋ ਸਾਡੀ ਜਾਣਕਾਰੀ ਵਿਚ ਆਇਆ ਹੈ, ਉਹ ਰੁਪਿਆ ਉਨ੍ਹਾਂ ਕੰਪਨੀ ਵਾਲਿਆਂ ਤੋਂ ਵਾਪਿਸ ਲੈ ਲਿਆ ਹੈ। ਜਿਹੜਾ ਖਰਚਾ ਹੋਇਆ ਸੀ ਦੋ ਹਜ਼ਾਰ ਉਹ ਅਜੇ ਮੰਗਿਆ ਜਾ ਰਿਹਾ ਹੈ। ਕਿਉਂਕਿ ਪ੍ਰਤੀ ਬੇਨਤੀ ਭੇਜਣ ਵਾਲੇ ਨੇ ਪ੍ਰਤੀ ਬੇਨਤੀ ਭੇਜਣ ਤੋਂ ਪਹਿਲਾਂ ਹੀ ਮਾਮਲਾ ਅਦਾਲਤ ਵਿਚ ਪੇਸ਼ ਕਰ ਦਿੱਤਾ ਸੀ ਔਰ ਹੁਣ ਕਿਉਂਕਿ ਮਾਮਲਾ ਅਦਾਲਤ ਵਿਚ ਚਲਾ ਗਿਆ ਹੈ, ਸਰਕਾਰ ਇਸ ਵਿਚ ਦਖਲ ਦੇਣ ਤੋਂ ਬੇਬਸ ਹੈ ।

**Mr. Speaker :** Question hour is over.

## UNSTARRED QUESTIONS AND ANSWERS

### INCLUSION OF VILLAGES WITHIN THE LIMITS OF MUNICIPAL COMMITTEE, AMRITSAR

1195. **Comrade Satya Pal Dang :** Will the Minister for Finance be pleased to state—

(a) whether in the month of December, 1976 or January, 1977 any villages adjoining Amritsar were included within the limits of Municipal Committee, Amritsar; if so, the names of those villages and the date or dates since when these have been so included;

(b) the number of cases in which funds, records, assets and liabilities have since been taken over by the Administrator, Municipal Committee, Amritsar together with the number of cases in which those have not so far been taken over ?

**Shri Hans Raj Sharma** : (a) Yes. The following twenty villages were included within the Amritsar Municipality with effect from the 22nd December, 1976:

| | | | |
|---|---|---|---|
| 1. | Kala | 11. | Mokampura |
| 2. | Ghanupur | 12. | Vallah |
| 3. | Kot Khalsa | 13. | Vidali Guru |
| 4. | Dhapai | 14. | Verka |
| 5. | Fatehpur | 15. | Vijay Nagar |
| 6. | Bharariwal | 16. | Gopal Nagar |
| 7. | Kot Mit Singh | 17. | Tung Bala |
| 8. | Sultanwind | 18. | Tung Pain |
| 9. | Doburji | 19. | Mustafabad |
| 10. | Maqboolpura | 20. | Rakh Shikargarh |

(b) The Gram Panchayat of Doburji and Mokampura had no funds or assets. The records of the farmers could not be collected as the Sarpanch is reported to be absconding. There was no record of the latter Gram Panchayat. The funds, records and assets of the remaining eighteen Panchayats have since been taken over. The Amritsar Municipality is responsible for all the liabilities with effect from the 22nd December, 1976.

**ਜੰਮੂ ਅਤੇ ਕਸ਼ਮੀਰ ਸਰਕਾਰ ਪਾਸੋਂ ਅੰਮ੍ਰਿਤਸਰ ਵਿਖੇ ਸਰਕਾਰੀ ਹਾਈ ਸਕੂਲ ਲਈ ਜ਼ਮੀਨ ਦੀ ਖਰੀਦ।**

1196. **ਕਾਮਰੇਡ ਸੱਤ ਪਾਲ ਡਾਂਗ:** ਕੀ ਵਿਦਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਅੰਮ੍ਰਿਤਸਰ ਵਿਖੇ ਸਰਕਾਰੀ ਹਾਈ ਸਕੂਲ, ਡੈਮ ਗੰਜ ਲਈ ਜੰਮੂ ਅਤੇ ਕਸ਼ਮੀਰ ਸਰਕਾਰ ਪਾਸੋਂ ਜ਼ਮੀਨ ਖਰੀਦਣ ਲਈ ਕੋਈ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ , ਤਾਂ ਕਿਸ ਤਾਰੀਖ ਤੋਂ ਗਲਬਾਤ ਸ਼ੁਰੂ ਹੈ ਅਤੇ ਕੇਸ ਦੀ ਵਰਤਮਾਨ ਸਥਿਤੀ ਕੀ ਹੈ ?

**ਸ੍ਰੀ ਗੁਰਮੇਲ ਸਿੰਘ** : ਜੀ ਹਾਂ , ਸਰਕਾਰੀ ਹਾਇਰ ਸੈਕੰਡਰੀ ਸਕੂਲ , ਡੈਮ ਗੰਜ, ਅੰਮ੍ਰਿਤਸਰ ਲਈ ਜੰਮੂ ਕਸ਼ਮੀਰ ਸਰਕਾਰ ਦੀ ਜ਼ਮੀਨ ਖਰੀਦਣ ਲਈ ਗਲਬਾਤ ਮਾਰਚ, 1972 ਤੋਂ ਸ਼ੁਰੂ ਹੋਈ ਸੀ ਪਰ ਇਸ ਜ਼ਮੀਨ ਦੀ ਖਰੀਦ ਵਿਚ ਕਾਨੂੰਨੀ ਅੜਚਣ ਹੋਣ ਕਾਰਨ ਮਾਮਲਾ ਵਿਚਾਰ ਅਧੀਨ ਹੈ ।

## QUESTION OF PRIVILEGE

**Mr. Speaker**: On 31st March, 1977, I received notice of a Privilege Motion from Giani Kundan Singh Patang, M.L.A. wherein he had alleged that while replying to the debate on 31st March, 1977 on Appropriation Bill the Minister for Finance had stated that Rs. 800 lacs had been provided in the Contingency Fund, but actually there was no mention of it in the Appropriation Bill or in the details of the Budget for the year 1977-78. I gave my interim ruling on 1st April, 1977 and stated that as per past practice I would write to the Minister concerned to clarify the position and on receipt of his reply I would give my ruling.

Now I have received a letter from the Minister for Finance through which he has stated that the Contingency Fund is created by transfer of funds from the Consolidated Fund of the State. For that purpose no separate Appropriation Bill is required. Once the Fund has been created it ceases to be a part of the Consolidated Fund of the State and the expenditure incurred from the Fund and recoupments made to the Fund are exhibited separately both on the receipt side as well as on expenditure side in the Abstract Statement of the State Budget. The entire expenditure incurred out of the Contingency Fund is brought before the Legislature at the time of presenting the Supplementary Demands for Grants.

The corpus of the Fund is, therefore, not required to be exhibited in the State Budget because the State Budget has only to represent the transactions made out of the Consolidated Fund for which the approval of the Legislature is invariably obtained. Since such transactions cannot be foreseen in the begianing of the year, no entry is made in respect of the Contingency Fund either on the receipt side or on the expenditure side at the start of the year. While indicating the financial position of the State, the net transactions made under the Fund during the previous years are taken into account. All the transactions made out of the Contingency Fund of the State are reflected in the State Budget under various Grants/Heads of Account as Revised Estimates for the year, which form a part of the State Budget.

The Vote-on-Account represents only the Demands for Grants for the first four months of the next financial year. The unforeseen expenditure to be met out of the Contingency Fund cannot be provided or exhibited under these demands in the beginning of the year. This position also obtains in the case of the Demands for Grants for the Budget as a whole.

I might add that this very House passed a Bill called "The Punjab Contingency Fund (Amendment) Bill 1975" on 29th January, 1975 and it was assented to by the Governor on 7th February, 1975. By virtue of this amending Act, the limit of the Contingency Fund was raised to Rs. 8 crores. Had the hon. Member who has given notice of this motion been aware of this fact as also of the purposes of the Contingency Fund, he would not have given this notice

In view of the facts stated above, I do not give my consent to the question of privilege being raised.

**ਸਰਦਾਰ ਹਰਬੰਸ ਸਿੰਘ ਜਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਜੋ ਤੁਸੀਂ ਪਤੰਗ ਸਾਹਿਬ ਦੀ ਪ੍ਰਿਵਿਲਜ ਮੋਸ਼ਨ ਬਾਰੇ ਰੂਲਿੰਗ ਦਿੱਤੀ ਹੈ, ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ ......

**ਸ੍ਰੀ ਸਪੀਕਰ** : ਪ੍ਰਿਵਿਲਜ਼ ਮੋਸ਼ਨ ਪਤੰਗ ਸਾਹਿਬ ਦੀ ਸੀ, ਉਹ ਕੁਝ ਕਹਿਣਾ ਚਾਹੁਣ ਤਾਂ ਕਹਿ ਸਕਦੇ ਹਨ, ਤੁਹਾਨੂੰ ਮੈਂ ਅਲਾਓ ਨਹੀਂ ਕਰ ਸਕਦਾ ।

**ਸਰਦਾਰ ਹਰਬੰਸ ਸਿੰਘ ਜਲਾਲ** : ਤੁਸੀਂ ਮੇਰਾ ਪੁਆਇੰਟ ਆਫ ਆਰਡਰ ਸੁਣ ਤਾਂ ਲਵੋ ਜੇ ਪੁਆਇੰਟ ਆਫ ਆਰਡਰ ਨਾ ਬਣਿਆ ਤਾਂ ਡਿਸਅਲਾਓ ਕਰ ਦੇਣਾ ।

**ਸ੍ਰੀ ਸਪੀਕਰ** : ਨਹੀਂ, ਮੈਂ ਰੂਲਿੰਗ ਤੇ ਡਿਸਕਸ਼ਨ ਅਲਾਓ ਨਹੀਂ ਕਰਨੀ ।

## ADJOURNMENT MOTION

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਨੂੰ ਤੁਹਾਡੀ ਚਿੱਠੀ ਮਿਲੀ ਹੈ । ਤੁਸੀਂ ਮੇਰੀ ਤੇ ਮੇਰੇ 6 ਸਾਥੀਆਂ ਦੀ ਐਡਜਰਨਮੈਂਟ ਮੋਸ਼ਨ , ਜਿਹੜੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਐਕਸ-ਚੀਫ ਮਨਿਸਟਰ ਬਾਰੇ ਸੀ ਡਿਸਅਲਾਓ ਕਰ ਦਿੱਤੀ ਹੈ । ਸਪੀਕਰ ਸਾਹਿਬ, ਆਪ ਦਾ ਜਵਾਬ ਉਲਟ ਹੈ। ਤੁਸੀਂ ਕਿਹਾ ਹੈ ਕਿ ਇਸ ਦੇ ਵਿਚ ਇਕ ਸੈਂਟਰਲ ਮਨਿਸਟਰ ਦਾ ਕੰਡਕਟ ਇਨਵਾਲਵਡ ਹੈ , ਇਸ ਕਰਕੇ ਐਡਮਿਟ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਜਿਹੜੇ ਵੀ ਕੇਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਵਿਰੁਧ ਸਨ ਅਤੇ ਅਦਾਲਤਾਂ ਵਿਚ ਗਏ ਸਨ , ਉਹ ਪੰਜਾਬ ਗਵਰਨਮੈਂਟ ਨੇ ਵਿਦਡਰਾ ਕਰ ਲਏ ਹਨ ਜੀ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਜਵਾਬ ਆਲਰੇਡੀ ਕਮਿਊਨੀਕੇਟ ਕਰ ਚੁਕਾ ਹਾਂ ।

**ਕਾਮਰੇਡ ਰਾਜ ਕੁਮਾਰ** : ਪੋਜ਼ੀਸ਼ਨ ਬਿਲਕੁਲ ਉਲਟ ਹੈ । ਤੁਸੀਂ ਲਿਖਿਆ ਹੈ ਕਿ ਅਗਰ ਇਸ ਨੂੰ ਐਡਮਿਟ ਕਰ ਲਿਆ ਜਾਵੇ ਤਾਂ ਇਕ ਸੈਂਟਰਲ ਮਨਿਸਟਰ ਦਾ ਕੰਡਕਟ ਇਨਵਾਲਵ ਹੋ ਜਾਂਦਾ ਹੈ। ਸਪੀਕਰ ਸਾਹਿਬ, ਜਿਸ ਸੈਂਟਰਲ ਮਨਿਸਟਰ ਦੇ ਖਿਲਾਫ ਪੰਜਾਬ ਦੇ ਵਿਚ ਪਹਿਲਾਂ ਸੀਰੀਅਸ ਕੁਰਪਸ਼ਨ ਦੇ ਚਾਰਜ ਲਗੇ ਹੋਣ, ਉਸ ਬਾਰੇ ਐਡਜਰਨਮੈਂਟ ਮੋਸ਼ਨ ਕਿਉਂ ਐਡਮਿਟ ਨਹੀਂ ਹੋਣੀ ਚਾਹੀਦੀ ?

**ਸ੍ਰੀ ਸਪੀਕਰ** : ਇਸ ਤੇ ਮੈਂ ਡਿਸਕਸ਼ਨ ਅਲਾਓ ਨਹੀਂ ਕਰਨੀ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੀ ਇਸ ਕਿਸਮ ਦੀ ਡਿਸਕਸ਼ਨ ਇਥੇ ਅਲਾਓ ਹੋਣੀ ਚਾਹੀਦੀ ਹੈ ?

**ਸ੍ਰੀ ਸਪੀਕਰ** : ਮੈਂ ਅਲਾਓ ਨਹੀਂ ਕਰ ਰਿਹਾ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

(ਇਸ ਵਕਤ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਅਤੇ ਹੋਰ ਕਾਫੀ ਮੈਂਬਰ ਸਾਹਿਬਾਨ ਨੇ ਬੋਲਣਾ ਸ਼ੁਰੂ ਕਰ ਦਿੱਤਾ* )

**ਸ੍ਰੀ ਸਪੀਕਰ**: ਜੋ ਕੁਝ ਵੀ ਆਨਰੇਬਲ ਮੈਂਬਰਜ਼ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

( ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ )

---

**Expunged not recorded as ordered by the Chair.

**Mr. Speaker** : Please resume your seat. Captain Rattan Singh on a point of order.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ , ਅਸੀਂ ਪਹਿਲੇ ਖੜੇ ਹੋਏ ਹਾਂ।

**ਸ੍ਰੀ ਸਪੀਕਰ** : ਪਹਿਲੇ ਤੁਹਾਨੂੰ ਵੀ ਟਾਈਮ ਦਿੱਤਾ ਸੀ , ਫਿਰ ਜੋਸ਼ ਜੀ ਬੋਲੇ। ਹੁਣ ਉਨ੍ਹਾਂ ਨੂੰ ਬੋਲ ਲੈਣ ਦਿਓ ਫਿਰ ਤੁਹਾਨੂੰ ਟਾਈਮ ਦੇਵਾਂਗੇ ।

( ਇਸ ਵੇਲੇ ਕਈ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ **)

**ਸ੍ਰੀ ਸਪੀਕਰ** : ਜੋ ਕੁਝ ਵੀ ਬਗੈਰ ਪਰਮਿਸ਼ਨ ਦੇ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਤੁਸੀਂ ਸੁਣਨ ਤੋਂ ਪਹਿਲਾਂ ਰੂਲਿੰਗ ਕਿਸ ਤਰ੍ਹਾਂ ਦੇ ਸਕਦੇ ਹੋ। ਜੇ ਕੋਈ ਪੁਆਇੰਟ ਆਫ ਆਰਡਰ ਰੇਜ਼ ਕਰਦਾ ਹੈ ਤਾਂ ਤੁਸੀਂ ਉਸਨੂੰ ਸੁਣੋਂ। ਫਿਰ ਤੁਸੀਂ ਜੋ ਕੁਝ ਕਹਿਣਾ ਚਾਹੋ ਕਹਿ ਸਕਦੇ ਹੋ ।

**ਸ੍ਰੀ ਸਪੀਕਰ** : ਤੁਸੀਂ ਆਪਣੀ ਗੱਲ ਦਸੋ।

**ਕੈਪਟਨ ਰਤਨ ਸਿੰਘ** : ਮੈਂ ਤਾਂ ਇਹੀ ਗੱਲ ਕਰਨੀ ਸੀ।

**ਸ੍ਰੀ ਸਪੀਕਰ** : ਤਸ਼ਰੀਫ ਰਖੋ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ , ਇਥੇ ਜੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਖਿਲਾਫ ਕਿਹਾ ਗਿਆ ਹੈ , ਉਹ ਰਿਕਾਰਡ ਨਹੀਂ ਹੋਣਾ ਚਾਹੀਦਾ।

**ਸ੍ਰੀ ਸਪੀਕਰ** : ਮੈਂ ਕਹਿ ਦਿੱਤਾ ਹੈ। ਜਿਹੜਾ ਵੀ ਪਰਮਿਸ਼ਨ ਤੋਂ ਬਗੈਰ ਕਿਹਾ ਗਿਆ ਹੈ ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਕਿਸੇ ਦਾ ਨਾਂ ਲੈਣਾ ਤਾਂ ਕੋਈ ਗਲ ਨਹੀਂ। ਉਨ੍ਹਾਂ ਦੇ ਖਿਲਾਫ ਕੁਝ ਨਹੀਂ ਲਿਖਿਆ ਗਿਆ। I have disallowed.

( ਇਸ ਵੇਲੇ ਚੌਧਰੀ ਜਗਤ ਰਾਮ ਬੋਲਣ ਲਈ ਖੜ੍ਹੇ ਹੋਏ )

**ਸ੍ਰੀ ਸਪੀਕਰ** : ਚੋਧਰੀ ਜਗਤ ਰਾਮ ਜੀ, ਪਹਿਲੇ ਢਿਲੋਂ ਸਾਹਿਬ ਨੂੰ ਬੋਲ ਲੈਣ ਦਿਓ , ਫਿਰ ਤੁਸੀਂ ਬੋਲ ਲੈਣਾ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਇਕ ਮੈਮੋਰੰਡਮ ਦਿੱਤਾ ਸੀ, ਉਸ ਦੇ ਬਾਰੇ ਜ਼ੀਰੋ ਆਵਰ ਵਿਚ ਕਿਹਾ ਜਾ ਸਕਦਾ ਹੈ।

**ਸ੍ਰੀ ਸਪੀਕਰ** : ਜ਼ੀਰੋ ਆਵਰ ਰੂਲ ਵਿਚ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਪਰੀਵਿਲਜ ਮੋਸ਼ਨ ਤੋਂ ਬਾਅਦ ਜ਼ੀਰੋ ਆਵਰ ਸ਼ੁਰੂ ਹੋ ਜਾਂਦਾ ਹੈ।

**ਸ੍ਰੀ ਸਪੀਕਰ** : ਤੁਸੀਂ ਬੈਠੋ। ਸੀ. ਐਮ. ਸਾਹਿਬ ਬੋਲਣਾ ਚਾਹੁੰਦੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਉਸ ਦਿਨ ਵੀ ਕਿਹਾ ਸੀ ਅਕਾਲੀ ਪਾਰਟੀ ਦੇ ਦੋਸਤਾਂ ਨੂੰ, ਕਿ ਜਿਹੜਾ ਆਦਮੀ ਹਾਊਸ ਵਿਚ ਨਾ ਹੋਵੇ ਉਸ ਦੇ ਖਿਲਾਫ ਤੇ ਨਾ ਨਾਹਰੇ ਲਾਏ ਜਾ ਸਕਦੇ ਹਨ ਅਤੇ ਨਾ ਹੀ ਬੁਰਾ ਭਲਾ ਕਿਹਾ ਜਾ ਸਕਦਾ ਹੈ - ਲੇਕਿਨ ਇਕ ਗੱਲ ਦਰੁਸਤ ਹੈ ਕਿ ਸਾਬਕਾ ਪ੍ਰਧਾਨ ਮੰਤਰੀ

---

**Not recorded as ordered by the Chair.

[ਮੁੱਖ ਮੰਤਰੀ]

ਨਾਲੋਂ ਸੈਂਟਰਲ ਗੌਰਮਿੰਟ ਦਾ ਕੋਈ ਵਜ਼ੀਰ ਬਣ ਕੇ ਵੱਡਾ ਨਹੀਂ ਹੋ ਸਕਦਾ । ਲੇਕਿਨ ਤੁਹਾਡੀ ਰੂਲਿੰਗ ਜ ਤੁਸੀਂ ਸੀ.ਪੀ. ਆਈ. ਵਲੋਂ ਇਕ ਪੁਆਇੰਟ ਆਫ ਆਰਡਰ ਰੇਜ਼ ਕਰਨ ਤੇ ਦਿੱਤੀ ਹੈ, ਇਸ ਸਬੰਧ ਵਿਚ ਮੈਂ ਇਤਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਛੰਗਾਨੀ ਕਮਿਸ਼ਨ ਦੀ ਰਿਪੋਰਟ ਜੋ ਹੈ (ਵਿਘਨ) ਇਸ ਵਿਚ ਜਿਨ੍ਹਾਂ ਮੈਂਬਰਾਂ ਦੇ ਵਿਰੁਧ ਚਾਰਜ ਲਗਾਏ ਗਏ ਸਨ....

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਕਹਿ ਨਹੀਂ ਸਕਦੇ ਜਦੋਂ ਤੁਸੀਂ ਇਸ ਬਾਰੇ ਰੂਲ ਆਊਟ ਕਰ ਚੁੱਕੇ ਹੋ ।

**Mr. Speaker** : The Chief Minister is on his legs. He can intervene at any time. (*Interruption*). He has every right to intervene. Please resume your seat now.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਜੇ ਇਹ ਬੋਲਣਗੇ ਤਾਂ ਫਿਰ ਅਸੀਂ ਵੀ ਬਗੈਰ ਮਤਲਬ ਦੇ ਬੋਲਾਂਗੇ । ਇਹ ਮਿਸਾਲ ਅੱਛੀ ਨਹੀਂ ਦੇਣ ਲੱਗੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਨਹੀਂ, ਮੈਂ ਤਾਂ ਇਨ੍ਹਾਂ ਦੇ ਮਤਲਬ ਦੀ ਹੀ ਗੱਲ ਕਰ ਰਿਹਾ ਸੀ । ਇਹ ਮੈਨੂੰ ਕਹਿ ਲੈਣ ਦੇਣ ਫਿਰ ਜੇ ਇਨ੍ਹਾਂ ਨੂੰ ਇਤਰਾਜ਼ ਹੋਵੇ ਤਾਂ ਬੋਲ ਲੈਣ ।

**ਸ੍ਰੀ ਸਪੀਕਰ** : ਠੀਕ ਹੈ, ਤੁਸੀਂ ਕਹਿ ਸਕਦੇ ਹੋ ।

**ਮੁੱਖ ਮੰਤਰੀ** : ਛੰਗਾਨੀ ਕਮਿਸ਼ਨ ਦੀ ਰਿਪੋਰਟ ਵਿਚ ਜਿਨ੍ਹਾਂ ਮੈਂਬਰਜ਼ ਦੇ ਨਾਂ ਲਏ ਗਏ ਸਨ, ਉਸ ਕਮਿਸ਼ਨ ਦੀ ਰਿਪੋਰਟ ਇਸ ਹਾਊਸ ਵਿਚ ਵੀ ਲੇ ਕੀਤੀ ਗਈ ਸੀ । ਲੇਕਿਨ ਮੈਨੂੰ ਯਾਦ ਨਹੀਂ ਕਿ ਇਸ ਸਬੰਧ ਵਿਚ ਕਿੰਨੇ ਮੁਕਦਮੇ ਦਰਜ ਕੀਤੇ ਗਏ ਹਨ। ਸੈਂਟਰ ਵਿਚ ਨਵੀਂ ਸਰਕਾਰ ਬਣਨ ਤੋਂ ਬਾਅਦ ਅਸੀਂ ਇਨ੍ਹਾਂ ਮੁਕਦਮਿਆਂ ਤੇ ਗੌਰ ਨਹੀਂ ਕੀਤਾ। ਇਸ ਤੇ ਬਾਅਦ ਵਿਚ ਵਿਚਾਰਿਆ ਜਾਵੇਗਾ ਅਤੇ ਹੋ ਸਕਦਾ ਹੈ ਕਿ ਸੈਂਟਰਲ ਗੌਰਮਿੰਟ ਵੀ ਇਸ ਤੇ ਗੌਰ ਕਰੇ ਅਤੇ ਇਸ ਦੇ ਲਈ ਕਾਂਸਟੀਚਿਊਸ਼ਨਲ ਹਦਾਇਤ ਹੋਵੇ ।ਪਰ ਇਸ ਨੂੰ ਵਿਦਡਰਾ ਕਰਨ ਦਾ ਵੀ ਹਾਲੇ ਕੋਈ ਫੈਸਲਾ ਨਹੀਂ ਹੋਇਆ । ਮੈਂ ਇਸ ਸਬੰਧ ਵਿਚ ਇਹੀ ਕਹਾਂਗਾ ਕਿ ਹਾਲੇ ਇਸ ਸਬੰਧ ਵਿਚ ਇਥੇ ਬਹਿਸ ਨਾ ਕੀਤੀ ਜਾਵੇ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਛੰਗਾਨੀ ਕਮਿਸ਼ਨ ਦੀ ਰਿਪੋਰਟ ਇਸ ਹਾਊਸ ਦੀ ਪਰਾਪਰਟੀ ਬਣ ਚੁੱਕੀ ਹੈ । ਇਸ ਹਾਊਸ ਵਿਚ ਲੇ ਕੀਤੀ ਗਈ ਸੀ ਅਤੇ ਇਸ ਵਿਚ ਜੋ ਚਾਰਜਿਜ਼ ਸਨ ਉਹ ਕਾਂਸਟੀਚਿਊਸ਼ਨਲ ਪਰੋਪਰਾਇਟੀ ਦੇ ਖਿਲਾਫ ਸਨ । ਜੇ ਕਮਿਸ਼ਨ ਨੇ ਕਿਤੇ ਇਨਕੁਆਇਰੀ ਕੀਤੀ ਹੋਵੇ ਅਤੇ ਪਰਾਇਮਾ ਫਿਸਾਈ ਕੇਸ ਸਾਬਤ ਹੋ ਜਾਣ ਤਾਂ ਉਸ ਤੇ ਐਕਸ਼ਨ ਲਿਆ ਜਾਣਾ ਚਾਹੀਦਾ ਹੈ । ਤੁਹਾਨੂੰ ਯਾਦ ਹੋਵੇਗਾ, ਮੇਰੀ ਮਿਸਾਲ ਤੁਹਾਡੇ ਸਾਹਮਣੇ ਹੈ, ਮੇਰਾ ਨਾਉਂ ਹੀ ਇਥੇ ਲਿਆ ਗਿਆ ਸੀ ਅਤੇ ਮੈਂ ਅਸਤੀਫ਼ਾ ਦੇ ਦਿੱਤਾ ਸੀ। ਇਸ ਲਈ ਲੀਡਰ ਆਫ ਦੀ ਹਾਊਸ ਇਹ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਇਸ ਨੂੰ ਕੰਸਿਡਰ ਨਹੀਂ ਕੀਤਾ ਜਾਣਾ ਚਾਹੀਦਾ ਜਦੋਂ ਕਿ ਇਹ ਰਿਪੋਰਟ ਹਾਊਸ ਦੀ ਪਰਾਪਰਟੀ ਬਣ ਚੁੱਕੀ ਹੈ । ਇਹ ਕੰਸਿਡਰ ਹੋਣੀ ਚਾਹੀਦੀ ਹੈ ।

**Mr. Speaker** : Please resume your seat.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** ** **

**ਸ੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ।

(ਇਸ ਵੇਲੇ ਸਰਦਾਰ ਬਲਵਿੰਦਰ ਸਿੰਘ ਭੂੰਦੜ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ਪਰ ਸਪੀਕਰ ਸਪੀਕਰ ਰਿਕਾਰਡ ਨਾ ਕਰਨ ਦਾ ਹੁਕਮ ਦਿੰਦੇ ਰਹੇ)

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਛੰਗਾਨੀ ਕਮਿਸ਼ਨ ਦੀ ਰਿਪੋਰਟ ਸਾਡੇ ਹਾਊਸ ਦੀ ਪਰਾ-ਪਰਟੀ ਬਣ ਚੁੱਕੀ ਹੈ, ਇਸ ਵਿਚ ਇਕ ਇਕ ਲਫ਼ਜ਼ ਅਤੇ ਫਾਈਂਡਿੰਗਜ਼ ਸਾਡੇ ਹਾਊਸ ਦੇ ਸਾਹਮਣੇ ਹਨ।

**ਸ੍ਰੀ ਸਪੀਕਰ :** ਪੁਆਇੰਟ ਆਫ ਆਰਡਰ ਕਰੋ, ਇਹ ਜਿਹੜਾ ਮਾਮਲਾ ਤੁਸੀਂ ਟੇਕ ਅੱਪ ਕੀਤਾ ਹੈ ਇਹ ਹਾਊਸ ਦੇ ਸਾਹਮਣੇ ਨਹੀਂ ਹੈ। ਕੈਪਟਨ ਰਤਨ ਸਿੰਘ ਜੀ ਇਸ ਬਾਰੇ ਕਹਿ ਚੁੱਕੇ ਹਨ। ਤੁਸੀਂ ਤਸ਼ਰੀਫ਼ ਰਖੋ।

(ਇਸ ਵੇਲੇ ਕਾਮਰੇਡ ਰਾਜ ਕੁਮਾਰ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ)

** ** **

**ਸ੍ਰੀ ਸਪੀਕਰ:** ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ। ਕਾਲ ਅਟੈਸ਼ਨ ਮੋਸ਼ਨ ਨੰ: 44

** ** **

(ਇਸ ਸਮੇਂ ਦੋ ਫੋਟੋਗਰਾਫਸ ਸਦਨ ਦੀ ਮੇਜ਼ ਤੇ ਰੱਖੀਆਂ ਗਈਆਂ, ਜੋ ਕਿ ਸਪੀਕਰ ਸਾਹਿਬ ਕੋਲ ਪੇਸ਼ ਕਰ ਦਿੱਤੀਆਂ ਗਈਆਂ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** ** ** **

**ਸ੍ਰੀ ਸਪੀਕਰ :** ਜੋ ਕੁਝ ਮੈਂਬਰ ਸਾਹਿਬਾਨ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਹਿ ਰਹੇ ਹਨ,* ਉਹ ਰਿਕਾਰਡ ਨਾਂ ਕੀਤਾ ਜਾਵੇ।

## WALK OUT

(ਇਸ ਸਮੇਂ ਸੀ. ਪੀ. ਆਈ. ਦੇ ਸਾਰੇ ਹਾਜ਼ਰ ਮੈਂਬਰ ਵਾਕ ਆਊਟ ਕਰ ਗਏ)

**ਸਰਦਾਰ ਦਰਬਾਰਾ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## CALL ATTENTION NOTICE UNDER RULE 66
(ਕ੍ਰਮ ਨੰ: 44)

**ਮਾਸਟਰ ਦਲੀਪ ਚੰਦ:** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਮੇਰੇ ਹਲਕੇ ਬਲਾਚੌਰ ਦੇ ਬਹੁਤ ਸਾਰੇ ਪਿੰਡਾਂ ਵਿਚ ਖਾਸ ਤੌਰ ਤੇ ਪਿੰਡ ਮਾਜੋਹਟ, ਖਰਕ ਸੂਹਾ, ਮਾਲੇਵਾਲ, ਕੰਡੀ, ਚੰਦਪੁਰ ਰੁੜਕੀ, ਚੰਦਿਆਨੀ ਖੁਰਦ, ਮੰਗੋਪੁਰ, ਮਾਹੀਪੁਰ 15 ਦਿਨਾਂ ਤੋਂ ਪੀਣ ਦੇ ਪਾਣੀ ਦੀ ਅਤਿ ਤੰਗੀ ਹੈ। ਹਾਲੇ ਗਰਮੀ ਸ਼ੁਰੂ ਹੀ ਹੋਈ ਹੈ ਪੀਣ ਦੇ ਪਾਣੀ ਦੀ ਬਹੁਤ ਤਕਲੀਫ ਹੋ ਗਈ ਹੈ। ਲੋਕਾਂ ਵਿਚ ਬਹੁਤ ਘਬਰਾਹਟ ਅਤੇ ਬੇਚੈਨੀ ਫੈਲੀ ਹੋਈ ਹੈ। ਸਰਕਾਰ ਸਦਨ ਵਿਚ ਜਵਾਬ ਦੇਣ ਦੀ ਕ੍ਰਿਪਾਲਤਾ ਕਰੇ।

---

**Expunged not recorded as ordered by the Chair.

*Permission to place two photographs on the Table having been refused, the same were returned to the Member concerned.

**Minister of State for Health & Family Planning (Sardar Balbir Singh)** : Of the villages mentioned in the Call Attention Notice water supply to one village, namely, Majohat remained suspended on the 25th and 26th March, 1977 as a result of damage done to the controlling system of the Water Supply Scheme. Repair work was immediately undertaken and water supply was restored to the village on the night of March 26, 1977 at about 11.00 P.M.

The Sarpanches of villages Kukarsuha, Chandiani Khurd, Mahipur and Mangupur have given in writing to the authorities of the Public Health Department, that water supply to their villages is functioning normally.

Government have already initiated action to augment water supply to the villages covered by the Water Supply Scheme of Kukar Suha Group of Villages and Mallewal and Pojewal Group of villages. The steps being taken are aimed at acquiring increased electric voltage and installation of an additional tubewell at Pojewal.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਫਰਮਾਇਆ ਹੈ ਉਸ ਬਾਰੇ ਅਰਜ਼ ਹੈ ਕਿ ਇਨ੍ਹਾਂ ਪਿੰਡਾਂ ਦੇ ਵਿਚ ਪੀਣ ਦੇ ਪਾਣੀ ਕਰਕੇ ਹਮੇਸ਼ਾ ਹਾਲਤ ਖਰਾਬ ਰਹਿੰਦੀ ਹੈ। ਇਸ ਦਾ ਪ੍ਰਬੰਧ ਕਰਨ ਦੇ ਵਾਸਤੇ ਮੰਗੋਪੁਰ ਵਿਚ ਇਕ ਟਿਊਬਵੈਲ ਲਗਾਇਆ ਗਿਆ ਹੈ, ਸਰਕਾਰ ਨੇ 6 ਲੱਖ ਰੁਪਿਆ ਲਗਾਇਆ ਹੈ ਪਰ ਉਥੇ ਅਜੇ ਤਕ ਟਰਾਂਸਫਾਰਮਰ ਨਹੀਂ ਦਿੱਤਾ ਗਿਆ ਹੈ। ਜਦ ਐਸ.ਡੀ.ਓ. ਸਾਹਿਬ ਨੂੰ ਪੁਛਦੇ ਹਾਂ ਤਾਂ ਕਹਿ ਦਿੰਦੇ ਹਨ ਕਿ2-4 ਦਿਨਾਂ ਵਿਚ ਟਰਾਂਸਫਾਰਮਰ ਲਗ ਜਾਵੇਗਾ। ਇਸੇ ਤਰ੍ਹਾਂ ਦੂਜੀ ਸਕੀਮ ਹੈ ਪੋਜੇਵਾਲ, ਕੀ ਉਥੇ ਵੀ ਟਿਊਬਵੈਲ ਜਲਦੀ ਤੋਂ ਜਲਦੀ ਲਗਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ,ਸਟੈਪਸ ਲਏ ਜਾ ਰਹੇ ਹਨ ਅਤੇ ਟਰਾਂਸਫਾਰਮਰ ਮੰਗੋਪੁਰ ਵਿਚ ਜਲਦੀ ਤੋਂ ਜਲਦੀ ਲਗਾ ਦਿੱਤਾ ਜਾਵੇਗਾ।

---

## PAPER LAID ON THE TABLE OF THE HOUSE

**Revenue & Elections Minister (Sardar Umrao Singh)** : I beg to lay on the Table the Financial Review on the working of the Pepsu Road Transport Corporation, Patiala for the year 1971-72 as required under section 35 (3) of the Road Transport Corporations Act, 1950.

## RESUMPTION OF DISCUSSION ON GOVERNOR'S ADDRESS.

**Mr. Speaker** : Now the House will resume discussion on the *motion moved by Sardar Kirpal Singh Dhillon, M. L. A., on the 1st April, 1977 and seconded by Acharya Prithvi Singh Azad, M. L.A.,

---

*That the Members of this House assembled in this Session are deeply grateful to the Governor for the Address which he has been pleased to deliver to the House on the 28th March, 1977.

**ਮਾਸਟਰ ਗੁਰਬੰਤਾ ਸਿੰਘ** (ਖੇਤੀ ਬਾੜੀ ਅਤੇ ਜੰਗਲਾਤ ਮੰਤਰੀ) : ਸਪੀਕਰ ਸਾਹਿਬ, ਕੁੱਝ ਗਲਾਂ ਜਿਹੜੀਆਂ ਮੇਰੇ ਦੋਸਤਾਂ ਨੇ ਕਹੀਆਂ ਸੀ, ਉਨ੍ਹਾਂ ਦਾ ਜੁਆਬ ਜਦੋਂ ਐਗਰੀਕਲਚਰ ਦੇ ਉਤੇ ਡੀਬੇਟ ਹੋਵੇਗੀ ਉਸ ਸਮੇਂ ਦੇ ਦਿੱਤਾ ਜਾਵੇਗਾ। ਇਕ ਅਰਜ਼ ਮੈਂ ਕਰ ਦੇਣੀ ਚਾਹੁੰਦਾ ਹਾਂ ਕਿ ਅਪੋਜ਼ੀਸ਼ਨ ਦੇ ਲੀਡਰ ਨੇ ਆਲੂਆਂ ਦੇ ਮੁਤਅੱਲਕ ਕਿਹਾ ਸੀ। ਮੈਨੂੰ ਵੀ ਪਤਾ ਹੈ ਅਤੇ ਇਨ੍ਹਾਂ ਨੂੰ ਵੀ ਪਤਾ ਹੈ ਕਿ ਪੰਜਾਬ ਦੀ ਸਰਕਾਰ ਨੇ ਆਲੂ ਬੀਜਣ ਵਾਲਿਆਂ ਦੀ ਜਿਤਨੀ ਮੱਦਦ ਕੀਤੀ ਹੈ ਉਤਨੀ ਮੱਦਦ ਸ਼ਾਇਦ ਹੀ ਕੋਈ ਸਰਕਾਰ ਕਰ ਸਕੇ। ਪਿਛਲੇ ਸਾਲ ਜਦੋਂ ਭਾਅ 35 ਰੁਪਏ ਕੁਇੰਟਲ ਆ ਗਿਆ ਤਾਂ ਪੰਜਾਬ ਦੀ ਸਰਕਾਰ ਨੇ ਨੈਫਿਡ ਨੂੰ ਕਹਿ ਕੇ ਇਸ ਦਾ ਭਾਅ 48 ਰੁਪਏ ਮੁਕਰੱਰ ਕਰਵਾਇਆ ਸੀ। ਇਸ ਤਰ੍ਹਾਂ ਆਲੂਆਂ ਦਾ ਭਾਅ ਮਾਰਕਿਟ ਵਿਚ ਜ਼ਿਆਦਾ ਹੋ ਗਿਆ। ਇਸ ਸਾਲ ਨੈਫਿਡ ਨੇ 45 ਰੁਪਏ ਮੁਕੱਰਰ ਕੀਤਾ ਸੀ ਪਰ ਅਸਾਂ 50 ਰੁਪਏ ਮੁੱਕਰਰ ਕਰਵਾਇਆ। ਇਸ ਤਰ੍ਹਾਂ ਅਸੀ 2 ਰੁਪਏ ਸਬਸਿਡੀ ਦਿਤੀ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਇਸ ਸਬਸਿਡੀ ਦੇ ਨਾਲ ਆਲੂਆਂ ਦਾ ਭਾਅ 55 ਰੁਪਏ ਹੋ ਗਿਆ। ਇਥੇ ਆਲੂ ਵਿਕਣ ਦੀ ਕੋਈ ਪ੍ਰਾਬਲਮ ਨਹੀਂ ਹੈ।

ਮੇਰੇ ਕਈ ਦੋਸਤਾਂ ਨੇ ਕੱਲ ਕੁੱਝ ਗਲਾਂ ਕੀਤੀਆਂ ਸੀ ਉਸ ਦਾ ਜੁਆਬ ਮੈਂ ਦੇਣਾ ਚਾਹੁੰਦਾ ਹਾਂ। ਕਿਹਾ ਗਿਆ ਕਿ ਇਥੇ ਮਾਰਕਿਟ ਕਮੇਟੀਆਂ ਦੇ ਮੈਂਬਰ ਨਾਮਜ਼ਦ ਕੀਤੇ ਹੋਏ ਹਨ। ਇਸ ਅਸੈਂਬਲੀ ਨੇ ਪਾਸ ਕੀਤਾ ਹੋਇਆ ਹੈ ਕਿ ਮੈਂਬਰ ਦੋ ਸਾਲ ਲਈ ਨਾਮਜ਼ਦ ਕੀਤੇ ਜਾਣਗੇ। ਪੰਜਾਬ ਦੀ ਮਾਰਕਿਟ ਕਮੇਟੀ ਦੇ ਵਿਚ ਜ਼ਿਮੀਂਦਾਰਾਂ ਨੇ ਮੰਡੀਆਂ ਦੇ ਲਈ ਬੇਸ਼ੁਮਾਰ ਕੰਮ ਕੀਤੇ ਹਨ। ਸੱਭ ਤੋਂ ਵੱਧ ਸੜਕਾਂ ਦਾ ਕੰਮ ਕੀਤਾ ਹੈ। ਲੱਖਾਂ ਰੁਪਏ ਨਹੀਂ ਬਲਕਿ ਕਰੋੜਾਂ ਰੁਪਏ ਪੀ. ਡਬਲਿਉ. ਡੀ. ਨੂੰ ਦਿੱਤੇ ਹਨ। ਕਾਫੀ ਸੜਕਾਂ ਮਾਰਕਿਟ ਕਮੇਟੀ ਵਲੋਂ ਬਣਾਈਆਂ ਗਈਆਂ ਹਨ ਅਤੇ ਕੁੱਝ ਹਾਲੇ ਵੀ ਰਹਿੰਦੀਆਂ ਹਨ। ਇਸ ਕਰਕੇ ਮਾਰਕਿਟ ਕਮੇਟੀਜ਼ ਨੇ ਬਹੁਤ ਕੰਮ ਕੀਤਾ ਹੈ। ਮੇਰੇ ਦੋਸਤਾਂ ਨੇ ਕਲ ਇਥੇ ਕਿਹਾ ਸੀ ਕਿ ਮਾਰਕਿਟ ਕਮੇਟੀਜ਼ ਦੀ ਆਮਦਨੀ 32-33 ਕਰੋੜ ਦੀ ਹੈ। ਜਿਹੜੀ ਗਲ ਮੇਰੇ ਦੋਸਤ, ਜਿਹੜੇ ਚੀਫ ਪਾਰਲੀਮੈਂਟਰੀ ਸੈਕਟਰੀ ਰਹੇ ਹਨ ਉਹ ਗਲ ਜਿਹੜੀ ਕਹਿੰਦੇ ਰਹੇ ਉਹ ਬਹੁਤ ਵਧਾ ਕੇ ਕਹਿੰਦੇ ਰਹੇ ਤਾਂ ਕਿ ਅਖਬਾਰਾਂ ਵਿਚ ਛਪ ਜਾਏ। ਉਨ੍ਹਾਂ ਨੇ ਕਿਹਾ ਸੀ ਕਿ ਸਾਰੀਆਂ ਮਾਰਕਿਟ ਕਮੇਟੀਆਂ ਦੀ ਆਮਦਨ 32—33 ਕਰੋੜ ਰੁਪਏ ਹੈ ਜਦ ਕਿ ਅਸਲੀਅਤ ਇਹ ਹੈ ਕਿ ਇਨ੍ਹਾਂ ਦੀ ਆਮਦਨ ਸਿਰਫ 16—17 ਕਰੋੜ ਰੁਪਏ ਹੈ। (ਵਿਘਨ)

**ਇੱਕ ਆਵਾਜ਼** : ਪਹਿਲੇ ਸੀ. ਪੀ. ਐਸ. ਸਾਹਿਬ ਆ ਗਏ ਹਨ।

**ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਬੋਲਦਾ ਹੈ ਤਾਂ ਮੈਂ ਕਿਸੇ ਨੂੰ ਇੰਟਰੱਪਟ ਨਹੀਂ ਕਰਦਾ ਹਾਂ। ਇਸ ਕਰਕੇ ਮੈਨੂੰ ਵੀ ਮਿਹਰਬਾਨੀ ਕਰਕੇ ਸੁਣ ਲਿਆ ਜਾਣਾ ਚਾਹੀਦਾ ਹੈ। ਸੋ ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਮਾਰਕਿਟ ਕਮੇਟੀਆਂ ਦੀ ਆਮਦਨ 32—33 ਕਰੋੜ ਰੁਪਏ ਦਸੀ ਸੀ ਜਿਹੜੀ ਕਿ ਸਿਰਫ 15-16 ਕਰੋੜ ਰੁਪਏ ਹੈ। ਇਹ ਹਰ ਚੀਜ਼ ਵਧਾ ਚੜ੍ਹਾ ਕੇ ਦਸਦੇ ਹਨ। ਇਨ੍ਹਾਂ ਨੇ ਕਿਹਾ ਕਿ ਪਿਛਲੇ ਸਾਲ ਮਾਰਕਿ-ਟਿੰਗ ਬੋਰਡ ਦੇ ਚੇਅਰਮੈਨ ਨੇ 70—80 ਲੱਖ ਰੁਪਏ ਦੇ ਸਪਰੇ—ਪੰਪ ਖਰੀਦੇ ਹਨ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ 70—80 ਲੱਖ ਦੇ ਨਹੀਂ ਬਲਕਿ ਇਹ ਸਿਰਫ 20 ਲੱਖ ਰੁਪਏ ਦੇ ਹੀ ਖਰੀਦੇ ਗਏ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ** ** (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਰੂਲ ਅਮੈਂਡ ਹੋ ਚੁੱਕੇ ਹਨ। ਤੁਸੀਂ ਫੈਸਲਾ ਕੀਤਾ ਹੈ ਕਿ ਜਦੋਂ ਕੋਈ ਮੈਂਬਰ ਬੋਲਦਾ ਹੋਵੇ ਅਤੇ ਉਹਦੇ ਕੋਲੋਂ ਕੋਈ ਇਨਫਰਮੇਸ਼ਨ ਲੈਣੀ ਹੋਵੇ ਤਾਂ ਉਹਦੇ ਬੋਲਣ ਤੋਂ ਬਾਅਦ ਉਹਦੇ ਕੋਲੋਂ ਇਨਫਰਮੇਸ਼ਨ ਲਈ ਜਾ ਸਕਦੀ ਹੈ।

**Expunged as ordered by the Chair.

**ਸ੍ਰੀ ਸਪੀਕਰ** : ਪੁਆਇੰਟ ਆਫ਼ ਆਰਡਰ ਤਾਂ ਕਿਸੇ ਵੇਲੇ ਵੀ ਹੋ ਸਕਦਾ ਹੈ ਪਰ ਇਨਫਰਮੇਸ਼ਨ ਲੈਣ ਵਾਸਤੇ ਜਦੋਂ ਸਪੀਚ ਖ਼ਤਮ ਹੋਵੇ ਤਾਂ ਹੀ ਬੋਲਿਆ ਜਾ ਸਕਦਾ ਹੈ।

**ਮੰਤਰੀ** : ਕਿੰਨੀ ਗਲਤ ਬਿਆਨੀ ਕੀਤੀ ਗਈ ਹੈ। ਇਨ੍ਹਾਂ ਨੇ ਕਿਹਾ ਕਿ 70--80 ਲੱਖ ਦੀ ਖਰੀਦ ਕੀਤੀ ਗਈ ਸੀ ਅਤੇ ਮੈਂ ਕਹਿੰਦਾ ਹਾਂ ਕਿ 20 ਲੱਖ ਦੀ ਖਰੀਦ ਕੀਤੀ ਗਈ ਸੀ। ਸਪੀਕਰ ਸਾਹਿਬ, ਇਹ ਵੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਵੇਲੇ ਉਹ ਚੇਅਰਮੈਨ ਹਟ ਗਏ ਉਸ ਵੇਲੇ ਉਹ ਪੰਪ ਖਰੀਦੇ ਗਏ ਸੀ। ਉਨ੍ਹਾਂ ਦੇ ਹਟਣ ਤੋਂ ਬਾਅਦ ਹੀ ਪੇਮੈਂਟ ਹੋਈ। ਪੰਪ ਵੀ ਉਨ੍ਹਾਂ ਦੇ ਬਾਅਦ ਹੀ ਮਿਲੇ। ਜਿਹੜੀ ਇਨ੍ਹਾਂ ਨੇ ਕਮਿਸ਼ਨ ਦੀ ਗਲ ਕੀਤੀ ਹੈ ਇਹ ਦੋਨੋਂ ਹੀ ਮਾਲਵੇ ਦੇ ਆਦਮੀ ਹਨ ਦੋਨੋਂ ਬੈਠ ਕੇ ਹਿਸਾਬ ਕਰ ਲੈਣ। (ਵਿਘਨ)

ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅੰਮ੍ਰਿਤਸਰ ਮਾਰਕਿਟ ਕਮੇਟੀ ਦਾ ਮਾਲ 25 ਲੱਖ ਰੁਪਏ ਦਾ ਖਰੀਦਿਆ। ( ਵਿਘਨ )

**ਸ੍ਰੀ ਸਪੀਕਰ** : ਆਰਾਮ ਨਾਲ ਸੁਣੋ।

**ਮੰਤਰੀ** : ਮੈਂ ਅਰਜ਼ ਕਰਦਾ ਹਾਂ ਸਪੀਕਰ ਸਾਹਿਬ, ਇਨ੍ਹਾਂ ਗਲ ਕੀਤੀ ਹੈ ਕਿ ਅੰਮ੍ਰਿਤਸਰ ਮਾਰਕਿਟ ਕਮੇਟੀ ਦੇ ਚੇਅਰਮੈਨ ਨੇ ਪਿਛਲੇ ਦੋ ਮਹੀਨਿਆਂ ਵਿਚ 25 ਲੱਖ ਰੁਪਏ ਦੇ ਆਰਡਰਜ਼ ਦਿੱਤੇ। ਚੇਅਰਮੈਨ ਨੇ 10 ਲੱਖ ਰੁਪਿਆ ਲਿੱਤਾ ਔਰ ਸੈਕਟਰੀ ਸਾਹਿਬ ਲਈ 40 ਫੀ ਸਦੀ ਕਮਿਸ਼ਨ ਸੀ। ਮੈਨੂੰ ਅਫਸੋਸ ਹੈ ਇਹ ਦਸਦਿਆਂ ਕਿ ਇਹ ਗਲਤ ਗਲ ਕਹਿੰਦੇ ਹਨ। ਮੈਂ ਰਾਤ ਅੰਮ੍ਰਿਤਸਰ ਦੇ ਚੇਅਰਮੈਨ ਔਰ ਸੈਕਟਰੀ ਨੂੰ ਬੁਲਾਇਆ ਸੀ। ਉਨ੍ਹਾਂ ਨੇ ਕਿਹਾ ਕਿ ਸਾਰੇ ਆਰਡਰਜ਼ 7 ਲੱਖ ਰੁਪਏ ਦੇ ਦਿੱਤੇ ਹਨ ਜਿਸ ਨਾਲ ਕਿ ਪਾਈਪਾਂ ਔਰ ਬਿਨਜ਼ ਆਦਿ ਖਰੀਦੇ ਹਨ। ਐਨਾ ਗਲਤ ਪ੍ਰਾਪੇਗੰਡਾ ਨਹੀਂ ਕਰਨਾ ਚਾਹੀਦਾ ਹੈ।

**ਸਰਦਾਰ ਗੁਰ ਚਰਨ ਸਿੰਘ ਨਿਹਾਲ ਸਿੰਘ ਵਾਲਾ** : ** **

**ਸ੍ਰੀ ਸਪੀਕਰ** : ਜੋ ਕੁੱਝ ਵੀ ਇਹ ਕਹਿੰਦੇ ਹਨ ਇਹ ਰਿਕਾਰਡ ਨਾ ਕੀਤਾ ਜਾਏ।

**ਮੰਤਰੀ** : ਜਿਹੜੇ ਇਨ੍ਹਾਂ ਨੇ ਗਲਤ ਐਲੀਗੇਸ਼ਨਜ਼ ਅੰਮ੍ਰਿਤਸਰ ਬਾਰੇ ਲਗਾਏ ਹਨ ਉਨ੍ਹਾਂ ਸਾਰੀਆਂ ਗਲਾਂ ਬਾਰੇ ਮੈਂ ਦਸਾਂਗਾ। ਇਨ੍ਹਾਂ ਕੰਮਾਂ ਵਿਚ ਸੀ. ਪੀ. ਐਸ. ਸਾਹਿਬ ਵੀ ਮੇਰੇ ਨਾਲ ਸਨ। ਇਹ ਹੁਣੇ ਹੀ ਦਸ ਦਿਨ ਹੋਏ ਹਨ ਕਿ ਸਾਡੇ ਤੋਂ ਗਏ ਹਨ। ਇਨ੍ਹਾਂ ਨੇ 18 ਲੱਖ ਰੁਪਏ ਦੀ ਕੁਰੱਪਸ਼ਨ ਦਾ ਇਲਜ਼ਾਮ ਲਗਾਇਆ ਸੀ ਪਰ ਆਰਡਰਜ਼ ਸਿਰਫ 7 ਲੱਖ ਰੁਪਏ ਦੇ ਹੀ ਦਿੱਤੇ ਗਏ ਹਨ। ਐਨੀ ਗਲਤ ਚੀਜ਼ ਨਹੀਂ ਕਹਿਣੀ ਚਾਹੀਦੀ ਹੈ। ਸਪੀਕਰ ਸਾਹਿਬ, ਜਿਹੜਾ ਅਸੀਂ ਮਾਰਕਿਟ ਕਮੇਟੀਆਂ ਜਾਂ ਮਾਰਕਿਟਿੰਗ ਬੋਰਡ ਤੇ ਖਰਚ ਕਰਦੇ ਹਾਂ, ਉਸਦੇ ਲਈ ਇਕ ਕੈਬਨਿਟ ਸਬ-ਕਮੇਟੀ ਬਣੀ ਹੋਈ ਹੈ। ਉਸ ਕਮੇਟੀ ਦੀਆਂ ਮੀਟਿੰਗਜ਼ ਹੁੰਦੀਆਂ ਹਨ। ਪਹਿਲੇ ਸੀ. ਪੀ. ਐਸ. ਸਾਹਿਬ ਮੇਰੇ ਦੋਸਤ ਉਹ ਵੀ ਇਸ ਕਮੇਟੀ ਦੇ ਮੈਂਬਰ ਸਨ। ਇਹ ਸਾਰਾ ਖਰਚਾ ਉਨ੍ਹਾਂ ਨੂੰ ਪੁੱਛ ਕੇ ਕੀਤਾ ਜਾਂਦਾ ਸੀ। ਇਨ੍ਹਾਂ ਨੇ ਕਿਹਾ ਕਿ ਬਿਨਜ਼ ਜ਼ਿਆਦਾ ਕੀਮਤ ਤੇ ਖਰੀਦੇ ਗਏ ਹਨ। ਮੈਨੂੰ ਪਤਾ ਹੈ ਕਿ ਬਿਨਜ਼ ਦੀਆਂ ਕੀਮਤਾਂ ਮੁਖਤਲਿਫ ਹਨ। ਸ਼ਾਹਪੁਰ, ਮੋਗਾ ਆਦਿ ਮੰਡੀਆਂ ਵਿਚ ਇਨ੍ਹਾਂ ਦੀਆਂ ਕੀਮਤਾਂ ਮੁਖਤਲਿਫ ਹਨ। ਇਸ ਬਾਰੇ 21 ਦਸੰਬਰ ਨੂੰ ਦਰਖਾਸਤ ਦਿੱਤੀ ਗਈ, ਫਿਰ ਇਨ੍ਹਾਂ ਦੇ ਨੋਟ ਤੇ ਮੈਂ 22 ਤਾਰੀਖ ਨੂੰ ਆਰਡਰ ਕਰਕੇ ਉਸ ਮੁਤਅੱਲਕ ਇਨਕੁਆਇਰੀ ਕਰਾਈ। 23 ਤਰੀਕ ਨੂੰ ਮਾਰਕਿਟਿੰਗ ਬੋਰਡ ਦੇ ਚੇਅਰਮੈਨ ਨੇ ਸਾਰੀਆਂ ਮਾਰਕਿਟ ਕਮੇਟੀਆਂ ਨੂੰ ਸਰਕੂਲਰ ਜਾਰੀ ਕਰ ਦਿੱਤਾ ਕਿ ਇਸ ਭਾਅ ਤੋਂ ਜ਼ਿਆਦਾ ਬਿਨਜ਼ ਨਾ ਖਰੀਦੇ ਜਾਣ। ਫਿਰ ਉਸ ਤਰੀਕ ਤੋਂ ਇਹ ਬਿਨਜ਼ ਜ਼ਿਆਦਾ ਭਾਅ ਤੇ ਨਹੀਂ ਖਰੀਦੇ ਗਏ। (ਵਿਘਨ) ਤੁਸੀਂ ਉਦੋਂ ਗੌਰਮਿੰਟ ਵਿਚ ਸੀ।

---

**Not recorded as ordered by the Chair.

ਮੈਂ ਦੂਜੇ ਦਿਨ ਹੀ ਇਨਕੁਆਇਰੀ ਮੁਕੱਰਰ ਕਰਵਾ ਦਿੱਤੀ ਸੀ। ਦੋ ਤਿੰਨ ਮਾਰਕਿਟ ਕਮੇਟੀਆਂ ਵਿਚ ਇਸ ਗਲ ਬਾਰੇ ਇਨਕੁਆਇਰੀ ਹੋ ਗਈ ਸੀ ਜਿਵੇਂ ਕਿ ਮੋਗਾ ਔਰ ਗਿਦੜਬਾਹਾ ਬਾਰੇ। ਬਾਕੀ ਦੋ ਤਿੰਨ ਮਾਰਕਿਟ ਕਮੇਟੀਆਂ ਬਾਰੇ ਇਨਕੁਆਇਰੀ ਹੋਣੀ ਰਹਿੰਦੀ ਹੈ। ਮੈਂ ਇਕ ਮਿੰਟ ਵੀ ਬਰਦਾਸ਼ਤ ਨਹੀਂ ਕਰ ਸਕਦਾ ਜੇ ਮੈਨੂੰ ਪਤਾ ਲਗ ਜਾਵੇ ਕਿ ਕਿਤੇ ਖ਼ਰਾਬੀ ਹੈ ਤਾਂ ਉਸੇ ਵੇਲੇ ਹੀ ਇਨਕੁਆਇਰੀ ਕਰਾ ਦਿੱਤੀ ਜਾਂਦੀ ਹੈ। ਮੈਂ ਇਹ ਬਿਲਕੁਲ ਦਰੁਸਤ ਕਹਿੰਦਾ ਪਿਆ ਹਾਂ। ਜਿਹੜਾ ਕਸੂਰਵਾਰ ਹੋਵੇ ਉਸਨੂੰ ਸਜ਼ਾ ਦਿੱਤੀ ਜਾਂਦੀ ਹੈ (ਥੰਪਿੰਗ) ਸੋ ਜਿਹੜਾ ਇਨ੍ਹਾਂ ਇਨਕੁਆਇਰੀਆਂ ਵਿਚ ਮੁਲਜ਼ਮ ਪਾਇਆ ਗਿਆ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਏਗੀ।

ਇਨ੍ਹਾਂ ਨੇ ਕਿਹਾ ਹੈ ਕਿ ਚੀਜ਼ਾਂ ਦੇ ਪੈਸੇ ਦੇ ਦਿੱਤੇ ਹਨ ਅਤੇ ਚੀਜ਼ਾਂ ਮਿਲੀਆਂ ਨਹੀਂ ਹਨ। ਇਨ੍ਹਾਂ ਨੇ ਕਿਹਾ ਹੈ ਕਿ ਬਿਨਜ਼ ਨਹੀਂ ਮਿਲੇ ਹਨ ਅਤੇ ਪੇਮੈਂਟ ਪਹਿਲਾਂ ਹੀ ਕਰ ਦਿੱਤੀ ਗਈ ਹੈ। ਮੈਂ ਸਪੀਕਰ ਸਾਹਿਬ, ਇਹ ਦਸਣਾ ਚਾਹੁੰਦਾ ਹਾਂ ਕਿ ਮਾਰਕਿਟਿੰਗ ਬੋਰਡ ਵਿਚ ਅਤੇ ਮਾਰਕਿਟਿੰਗ ਕਮੇਟੀਆਂ ਵਿਚ ਪਰੀ—ਆਡਿਟ ਹੁੰਦੀ ਹੈ। ਜਦੋਂ ਚੀਜ਼ ਆ ਜਾਵੇ ਤਾਂ ਸਬਸਿਡੀ ਦਿੱਤੀ ਜਾਂਦੀ ਹੈ। ਮੈਨੂੰ ਖ਼ੁਸ਼ੀ ਨਾਲ ਕਹਿਣਾ ਪੈਂਦਾ ਹੈ ਕਿ ਸਵਾਏ ਨਿਹਾਲਸਿੰਘਵਾਲਾ—ਕਮੇਟੀ ਦੇ ਜਿਥੇ ਦੇ ਪੰਚਾਇਤ ਸੰਮਤੀ ਦੇ ਚੇਅਰਮੈਨ ਔਰ ਵਾਈਸ ਚੇਅਰਮੈਨ ਨੇ ਅਰਜ਼ੀ ਦਿੱਤੀ ਹੈ ਕਿ ਚੀਜ਼ਾਂ ਖਰੀਦੀਆਂ ਗਈਆਂ ਪਰ ਮਿਲੀਆਂ ਨਹੀਂ ਹੋਰ ਕਿਸੇ ਮਾਰਕਿਟ ਕਮੇਟੀ ਵਿਚੋਂ ਰਿਪੋਟ ਨਹੀਂ ਆਈ ਹੈ ਕਿ ਚੀਜ਼ਾਂ ਖਰੀਦੀਆਂ ਗਈਆਂ ਹੋਣ ਔਰ ਉਹ ਨਾ ਮਿਲੀਆਂ ਹੋਣ। (ਵਿਘਨ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਫਿਜ਼ੀਕਲ ਇਨਸਪੇਕਸ਼ਨ ਕਰਵਾ ਲਓ ਮੈਂ ਸਜ਼ਾ ਭੁਗਤਣ ਨੂੰ ਤਿਆਰ ਹਾਂ।

**ਸ੍ਰੀ ਸਪੀਕਰ** : ਕੋਈ ਇਟਰੱਪਸ਼ਨ ਨਹੀਂ ਹੋਣੀ ਚਾਹੀਦੀ।

**ਮੰਤਰੀ**: ਮੈਂ ਫਿਜ਼ੀਕਲ ਇਨਸਪੈਕਸ਼ਨ ਵੀ ਕਰਾਉਂਗਾ। ਇਨਕੁਆਇਰੀ ਵੀ ਕਰਾਉਂਗਾ ਔਰ ਜਿਹੜਾ ਦੋਸ਼ੀ ਹੋਵੇਗਾ ਉਸਨੂੰ ਸਜ਼ਾ ਜ਼ਰੂਰ ਦਿੱਤੀ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** ** **

**Mr. Speaker** : This is no point of order. It should not be recorded. This is an interruption.

**ਚੌਧਰੀ ਜਗਤ ਰਾਮ** : ** ** ** **

**Mr. Speaker**: This is no point of order. It should not be recorded. This is also an interruption.

**ਜੱਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** (ਸੁਨਾਮ) : ** ** ** **

**ਸ੍ਰੀ ਸਪੀਕਰ** : ਇਹ ਜੋ ਕੁੱਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, this should not be recorded.

---

**Not recorded as ordered by the Chair.

**ਸ਼੍ਰੀ ਗੁਰਦਿਆਲ ਸੈਣੀ :** ** ** ** **

**Mr. Speaker**: This is no point of order. It should not be recorded ਇਹ ਇੰਟਰੱਪਸ਼ਨ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ :** ** ** ** **

**Mr. Speaker**: This is no point of order. It should not be recorded.

**ਸਰਦਾਰ ਗੁਰਮੇਜ ਸਿੰਘ :** ** ** ** **

**Mr. Speaker.** This is no point of order. It should not be recorded. ਇਸ ਤਰ੍ਹਾਂ ਦੇ ਪੁਆਇੰਟਸ ਆਫ ਆਰਡਰਜ਼ ਰੇਜ਼ ਕਰਕੇ ਹਾਊਸ ਦਾ ਟਾਈਮ ਜ਼ਾਇਆ ਨਾ ਕਰੋ ।

**ਮੰਤਰੀ**: ਸਪੀਕਰ ਸਾਹਿਬ, ਇਸ ਨੇ ਇਕ ਹੋਰ ਐਲੀਗੇਸ਼ਨ ਲਗਾਇਆ ਹੈ। ਜੰਤਰ ਬਾਰੇ ਐਲੀਗੇਸ਼ਨ ਲਗਾਇਆ ਗਿਆ ਕਿ ਜੰਤਰ 10 ਹਜ਼ਾਰ ਕੁਇੰਟਲ ਲਿਆਂਦਾ ਗਿਆ। ਇਕ ਫਰਮ ਨੇ ਟੈਂਡਰ ਦਿੱਤਾ ਸੀ 110 ਰੁਪਏ ਦਾ। ਉਸ ਨੇ 20 ਹਜ਼ਾਰ ਰੁਪਿਆ ਸਿਕਿਉਰਿਟੀ ਜ਼ਮ੍ਹਾਂ ਕਰਵਾਈ ਸੀ। ਪਰ ਬਾਅਦ ਵਿਚ ਉਹ ਜਿਹੜੀ ਫਰਮ ਸੀ ਉਹ ਮੁਕਰ ਗਈ। ਉਸ ਦੀ ਸਿਕਿਉਰਟੀ ਜ਼ਬਤ ਕਰਨ ਵਾਸਤੇ ਕਾਰਵਾਈ ਕਰ ਰਹੇ ਹਾਂ। ਇਕ ਹੋਰ ਦੁਕਾਨਦਾਰ ਨੇ, ਫਰਮ ਨੇ 168 ਰੁਪਏ ਦਾ ਟੈਂਡਰ ਦਿੱਤਾ ਸੀ 10 ਹਜ਼ਾਰ ਕੁਇੰਟਲ ਵਾਸਤੇ। (ਵਿਘਨ) ਪਹਿਲੀ ਫਰਮ ਜਿਹੜੀ ਸੀ ਉਹ ਮੁਕਰ ਗਈ ਸੀ ਅਤੇ ਉਸ ਦੀ ਸਿਕਿਉਰਿਟੀ ਜ਼ਬਤ ਕਰ ਰਹੇ ਹਾਂ। ਫਿਰ ਦੋਬਾਰਾ ਟੈਂਡਰ ਇਨਵਾਈਟ ਕੀਤਾ ਅਤੇ ਉਹ ਖਰੀਦ ਰਹੇ ਹਾਂ ਕਿਉਂਕਿ ਉਹ ਜ਼ਿਮੀਦਾਰਾਂ ਵਾਸਤੇ ਜ਼ਰੂਰੀ ਸੀ।

ਸਪੀਕਰ ਸਾਹਿਬ, ਉਨ੍ਹਾਂ ਨੇ ਜਿਪਸਮ ਦੀ ਗਲ ਕੀਤੀ ਸੀ ਕਿ ਜਿਪਸਮ ਮਹਿੰਗਾ ਲੈ ਲਿਆ। ਸਪੀਕਰ ਸਾਹਿਬ, ਮੈਨੂੰ ਇਹ ਗਲ ਬੜੇ ਅਫਸੋਸ ਨਾਲ ਦੱਸਣੀ ਪੈਂਦੀ ਹੈ ਕਿ ਜਿਪਸਮ ਦਾ ਇਨਚਾਰਜ ਉਹ ਆਦਮੀ ਸੀ ਜਿਸ ਨੂੰ ਦੋ ਸਾਲ ਪਹਿਲਾਂ ਅਸੀ ਚੇਅਰਮੈਨ ਬਣਾਇਆ ਸੀ। ਉਸ ਨੇ ਚੇਅਰਮੈਨ ਬਣ ਕੇ ਤਨਖਾਹ ਨਹੀਂ ਲਈ, ਕੋਠੀ ਦਾ ਕਰਾਇਆ ਨਹੀਂ ਲਿਆ ਅਤੇ ਟੈਲੀਫੋਨ ਦਾ ਬਿਲ ਨਹੀਂ ਲਿਆ। ਇਹ ਜਿਹੜੀ ਜਿਪਸਮ ਦੀ ਗਲ ਕਰਦੇ ਹਨ ਇਸ ਬਾਰੇ ਤਿੰਨ ਕੰਪਨੀਆਂ ਨੇ ਟੈਂਡਰ ਦਿੱਤੇ ਸੀ। ਇਕ ਜੈ ਕਿਸਾਨ ਕੰਪਨੀ ਹੈ ਅਤੇ ਇਕ ਹੋਰ ਸੀ। ਜਿਹੜੀ ਹੋਰ ਕੰਪਨੀ ਹੈ ਉਸ ਦਾ 215 ਰੁਪਏ ਦਾ ਟੈਂਡਰ ਸੀ। ਉਹ ਸੇਲਜ਼ ਟੈਕਸ ਨਾਲ ਮੰਗਦੀ ਸੀ। ਇਕ ਜੈ ਕਿਸਾਨ ਕੰਪਨੀ ਹੈ ਉਸ ਦਾ 160 ਰੁਪਏ 75 ਪੈਸੇ ਦਾ ਟੈਂਡਰ ਸੀ। ਇਹ ਵੀ ਸੇਲਜ਼ ਟੈਕਸ ਨਾਲ ਮੰਗਦੀ ਸੀ। ਅਸੀਂ ਐਫ. ਸੀ. ਆਈ. ਪਾਸੋਂ 153 ਰੁਪਏ ਦੇ ਹਿਸਾਬ ਨਾਲ ਜਿਪਸਮ ਲਿਆ। ਸਪੀਕਰ ਸਾਹਿਬ, ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜੀ ਕੰਪਨੀ ਜੈ ਕਿਸਾਨ ਦੀ ਸੀ ਅਤੇ ਜਿਹੜੀ ਕੰਪਨੀ ਦਾ ਟੈਂਡਰ 160 ਰੁਪਏ 75 ਪੈਸੇ ਦਾ ਸੀ ਉਹ ਸੇਲਜ਼ ਟੈਕਸ ਨਾਲ ਮੰਗਦੀ ਸੀ, ਉਸ ਦਾ ਸਭ ਕੁੱਝ ਮਿਲਾ ਕੇ 168 ਰੁਪਏ ਰੇਟ ਬਣਦਾ ਸੀ। ਪਰ ਅਸੀ ਐਫ. ਸੀ. ਆਈ. ਤੋਂ 153 ਰੁਪਏ ਦੇ ਹਿਸਾਬ ਨਾਲ ਜਿਪਸਮ ਲਿਆ। (ਵਿਘਨ) ਉਸ ਤੋਂ ਪਹਿਲਾਂ ਵੀ ਜਿਪਸਮ ਲਿਆ ਸੀ। (ਵਿਘਨ) ਉਸ ਦੇ ਵਲ ਸਾਡਾ ਰੁਪਿਆ ਰਹਿੰਦਾ ਹੈ। ਅਸੀਂ ਕਿਹਾ ਕਿ ਤੇਰੀ ਸਿਕਿਉਰਿਟੀ ਗਲਤ ਸੀ ਅਸੀਂ ਤੈਨੂੰ ਪੈਸਾ ਨਹੀ ਦੇਣਾ।(ਵਿਘਨ) ਸਪੀਕਰ ਸਾਹਿਬ, ਸ਼੍ਰੀ ਨਿਹਾਲਸਿੰਘਵਾਲਾ ਨੇ 4—5 ਵਾਰੀ ਟੈਲੀਫੋਨ ਕੀਤਾ ਕਿ ਉਹ ਰੁਪਿਆ ਉਸ ਆਦਮੀ ਨੂੰ ਦੇ ਦਿਉ ਪਰ ਉਸ ਨੂੰ ਨਹੀਂ ਦਿੱਤਾ।(ਵਿਘਨ) ਅਸੀਂ ਰੁਪਿਆ ਨਹੀਂ ਦਿੱਤਾ। ਇਨ੍ਹਾਂ ਦੀ ਕੰਪਨੀ ਸੀ,

** Not recorded as ordered by the Chair.

ਇਨ੍ਹਾਂ ਨੂੰ ਰੁਪਿਆ ਨਹੀ ਦਿੱਤਾ। ਇਹ ਚੀਜ਼ ਰਿਕਾਰਡ ਵਿਚ ਮੌਜੂਦ ਹੈ। ਇਸ ਨੇ 20 ਵਾਰੀ ਆਦਮੀ ਭੇਜਿਆ । ਪਰ ਅਸੀਂ ਐਫ. ਸੀ. ਆਈ. ਕੋਲੋਂ ਜਿਪਸਮ ਲੈ ਲਿਆ ਸੀ ਅਤੇ 153 ਦੇ ਹਿਸਾਬ ਨਾਲ ਲਿਆ। ਅਸੀਂ 168 ਰੁਪਏ ਦੇ ਹਿਸਾਬ ਨਾਲ ਨਹੀਂ ਲਿਆ ।

ਸਪੀਕਰ ਸਾਹਿਬ, ਇਕ ਹੋਰ ਇਨ੍ਹਾਂ ਨੇ ਐਲੀਗੇਸ਼ਨ ਲਗਾਇਆ। ਇਹ ਕਹਿੰਦੇ ਹਨ ਕਿ ਇਕ ਆਦਮੀ ਨੂੰ ਬੋਰਡ ਵਿਚੋਂ ਕਢ ਦਿੱਤਾ । ਉਸ ਦੇ ਇਹ ਬਹੁਤ ਹਿਤੈਸ਼ੀ ਬਣ ਗਏ ਹਨ। ਸਪੀਕਰ ਸਾਹਿਬ, ਉਹ ਆਦਮੀ ਉਹ ਹੈ ਜਿਸ ਨੂੰ ਇਨ੍ਹਾਂ ਦੀ ਅਕਾਲੀ ਗੌਰਮਿੰਟ ਨੇ ਉਸ ਦੇ ਭੈੜੇ ਰਿਕਾਰਡ ਕਰਕੇ ਇਗਨੋਰ ਕੀਤਾ ਸੀ। ਉਹ ਆਦਮੀ ਜਿਸ ਨੂੰ ਕੈਪਟਨ ਰਤਨ ਸਿੰਘ ਨੇ ਭੈੜਾ ਰਿਕਾਰਡ ਹੋਣ ਕਰਕੇ ਇਗਨੋਰ ਕੀਤਾ ਸੀ। ਉਹ ਮੇਰਾ ਪੁਰਾਣਾ ਆਦਮੀ ਸੀ। ਮੈਂ ਉਸ ਨੂੰ ਜਾਣਦਾ ਸੀ। ਮੈਂ ਕੋਸ਼ਿਸ਼ ਕਰਕੇ ਇਕ ਡਿਪਟੀ ਡਾਇਰੈਕਟਰ ਦੀ ਪੋਸਟ ਐਬਾਲਿਸ਼ ਕੀਤੀ। ਇਕ ਕੇਨ ਕਮਿਸ਼ਨਰ ਦੇ ਗਰੇਡ ਨੂੰ ਸਰੈਂਡਰ ਕੀਤਾ। ਉਸ ਨੂੰ ਮਾਰਕਿਟਿੰਗ ਬੋਰਡ ਦਾ ਚੇਅਰਮੈਨ ਬਣਾਇਆ। ਜਿਸ ਕੰਮ ਲਈ ਉਸ ਨੂੰ ਬਣਾਇਆ ਸੀ, ਉਹ ਮਾਰਕਿਟਿੰਗ ਬੋਰਡ ਦੇ ਨਾਲ ਚੱਲ ਨਹੀਂ ਸਕਿਆ। ਉਸ ਦੀ ਫਿਰ ਉਥੇ ਰਿਆਇਤ ਕੀਤੀ। ਉਸ ਨੂੰ ਫਿਰ ਹੋਰ ਪਾਸੇ ਭੇਜਿਆ। ਪਰ ਉਥੇ ਵੀ ਉਹ ਨਹੀ ਚਲ ਸਕਿਆ। ਉਹ ਆਦਮੀ ਚੱਲਣ ਦੇ ਨਾਕਾਬਲ ਹੈ। ਜੇ ਮੈਂ ਚਾਹੁੰਦਾ ਤਾਂ ਉਸ ਨੂੰ ਕੰਪਸਲਸਰੀ ਰਿਟਾਇਰ ਕਰ ਸਕਦਾ ਸੀ ਕਿਉਂਕਿ ਉਸ ਦਾ ਰਿਕਾਰਡ ਐਨਾ ਭੈੜਾ ਸੀ। ਲੇਕਿਨ ਸਪੀਕਰ ਸਾਹਿਬ, ਇਹ ਰੋਜ਼ ਜਾ ਕੇ ਮੇਰੀਆਂ ਮਿੰਨਤਾਂ ਕਰਦੇ ਸਨ ਕਿ ਉਸ ਨੂੰ ਬਖਸ਼ ਲਵੋ। ਮੈਂ ਇਨ੍ਹਾਂ ਦੇ ਕਹਿਣ ਮੁਤਾਬਿਕ ਉਸ ਨੂੰ ਬਖਸ਼ਿਆ। ਪਰ ਅੱਜ ਇਹ ਅਜਿਹੀਆਂ ਗਲਾਂ ਕਰਦੇ ਹਨ । (ਵਿਘਨ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਆਨ ਏ ਪੁਆਇੰਟ ਆਫ ਪਰਸਨਲ ਐਕਸ-ਪਲੇਨੇਸ਼ਨ, ਸਰ ।

**ਸ਼੍ਰੀ ਸਪੀਕਰ** : ਤੁਸੀਂ ਉਨ੍ਹਾਂ ਦੀ ਸਪੀਚ ਤੋਂ ਬਾਅਦ ਕਹਿ ਲੈਣਾ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਦਵਾਈ ਦਾ ਨਾਮ ਲਿਆ । ਕਿਹਾ ਗਿਆ ਕਿ 14 ਮਾਰਚ ਨੂੰ ਮਾਰਕੀਟਿੰਗ ਬੋਰਡ ਦਾ ਚੇਅਰਮੈਨ ਗਿਦੜਬਾਹ ਗਿਆ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਰਕਿਟਿੰਗ ਬੋਰਡ ਦਾ ਚੇਅਰਮੈਨ 14 ਤਾਰੀਖ ਨੂੰ ਬਿਲਕੁਲ ਗਿਦੜਬਾਹ ਨਹੀਂ ਗਿਆ। (ਵਿਘਨ) ਉਹ ਕੋਟਕਪੂਰੇ ਨਹੀਂ ਗਿਆ। ਉਸ ਨੇ ਕੋਈ ਸੌਦਾ ਨਹੀਂ ਕੀਤਾ ਇਹ ਇਨ੍ਹਾਂ ਨੇ ਗਲਤ ਐਲੀਗੇਸ਼ਨ ਲਗਾਇਆ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਹੋਰ ਗਲ ਕੀਤੀ ਕਿ 9 ਲੱਖ ਰੁਪਏ ਦੀ ਦਵਾਈ ਖਰੀਦੀ ਸੀ। ਕਿਹਾ ਗਿਆ ਕਿ ਇਹ ਦਵਾਈ ਖਰੀਦੀ ਗਈ ਸੀ ਫਰਵਰੀ ਦੇ ਮਹੀਨੇ ਵਿਚ ਆਇਲ ਸੀਡਜ਼ ਤੇ ਸਪਰੇ ਕਰਨ ਵਾਸਤੇ। ਸਪੀਕਰ ਸਾਹਿਬ, ਇਹ ਦਵਾਈ ਉਦੋਂ ਨਹੀਂ ਖਰੀਦੀ ਗਈ। ਇਹ ਦਵਾਈ ਬਾਅਦ ਵਿਚ ਖਰੀਦੀ ਗਈ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ** ** **

**ਸ਼੍ਰੀ ਸਪੀਕਰ** : ਇਹ ਜੋ ਕੁੱਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

---

**Not recorded as ordered by the Chair.

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਉਹ ਦਵਾਈ ਯੂਨੀਵਰਸਿਟੀ ਦੀ ਰਿਕਮੈਂਡ ਕੀਤੀ ਹੋਈ ਸੀ ਅਤੇ ਉਹ ਰੇਟ ਕੰਟਰੈਕਟ ਤੇ ਖਰੀਦੀ ਗਈ ।

**ਸਪੀਕਰ ਸਾਹਿਬ**, ਮੈਂ ਤੁਹਾਡੀ ਮਾਰਫਤ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਈ ਚੀਜ਼ ਰੇਟ ਕੰਟਰੈਕਟ ਤੋਂ ਬਗੈਰ ਨਹੀਂ ਖਰੀਦੀ ਗਈ। (ਸਰਦਾਰ ਸੁਰਿੰਦਰ ਸਿੰਘ ਕੈਰੋਂ ਵਲੋਂ ਵਿਘਨ) ਸਪੀਕਰ ਸਾਹਿਬ, ਮੈਂ ਅਜ਼ੀਜ਼ ਸਰਦਾਰ ਸੁਰਿੰਦਰ ਸਿੰਘ ਕੈਰੋਂ ਨੂੰ ਵੀ ਦਸੱਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 30 ਲੱਖ ਰੁਪਏ ਦੀਆਂ ਦਵਾਈਆਂ ਖਰੀਦੀਆਂ । (ਵਿਘਨ) ਇਨ੍ਹਾਂ ਨੇ ਮੇਰਾ ਅਤੇ ਆਪਣੇ ਪਿਉ ਦਾ ਨਾਮ ਵਰਤ ਕੇ ਇਹ ਦਵਾਈਆਂ ਖਰੀਦੀਆਂ । ਮੈਂ ਪੁੱਛਣਾ ਚਾਹੁੰਦਾ ਹਾਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਤੋਂ ਕਿ ਉਨ੍ਹਾਂ ਨੇ 30 ਲੱਖ ਰੁਪਏ ਵਿਚੋਂ ਕਿੰਨਾ ਕਿੰਨਾ ਕਮਿਸ਼ਨ ਕਿਨ੍ਹਾਂ ਕਿਨ੍ਹਾਂ ਨੂੰ ਦਿੱਤਾ ਸੀ। (ਵਿਘਨ)(ਸ਼ੋਰ) ਸਪੀਕਰ ਸਾਹਿਬ ਕੈਰੋਂ ਸਾਹਿਬ ਨੂੰ ਇਹ ਦਸੱਣਾ ਚਾਹੀਦਾ ਹੈ ਕਿ 30 ਲੱਖ ਰੁਪਏ ਦੀਆਂ ਜਿਹੜੀਆਂ ਦਵਾਈਆਂ ਖਰੀਦੀਆਂ ਉਨ੍ਹਾਂ ਵਿਚੋਂ ਕਿੰਨਾ ਕਿੰਨਾ ਕਿਸ ਕਿਸ ਨੂੰ ਕਮਿਸ਼ਨ ਦਿਤਾ ਹੈ। ਇਹ ਹਾਊਸ ਨੂੰ ਇਨ੍ਹਾਂ ਨੂੰ ਦੱਸਣਾ ਚਾਹੀਦਾ ਹੈ । (ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਵਲੋਂ ਵਿਘਨ) ਸੋ ਸਪੀਕਰ ਸਾਹਿਬ, ਜੋ ਕੁੱਝ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਕਿਹਾ ਹੈ, ਜੋ ਐਲੀਗੇਸ਼ਨਜ਼ ਇਨ੍ਹਾਂ ਨੇ ਲਗਾਏ ਹਨ ਉਹ ਬਿਲਕੁਲ ਗਲਤ ਕਿਹਾ ਹੈ, ਬਿਲਕੁਲ ਗਲਤ ਐਲੀਗੇਸ਼ਨ ਲਗਾਏ ਹਨ ਔਰ ਬਿਲਕੁਲ ਨਾਵਾਜਿਬ ਕਿਹਾ ਹੈ । ਇੰਨੀਆਂ ਮੋਟੀਆਂ ਮੋਟੀਆਂ ਫਿਗਰਜ਼ ਲਿਆ ਕੇ ਇਥੇ ਦਸੀਆਂ ਹਨ ਜਿਸ ਦਾ ਕੋਈ ਹਿਸਾਬ ਨਹੀਂ । ਸੋ ਜੋ ਕੁੱਝ ਇਨ੍ਹਾਂ ਨੇ ਅਸੈਂਬਲੀ ਵਿਚ ਖੜ੍ਹੇ ਹੋ ਕੇ ਕਿਹਾ ਹੈ ਉਹ ਝੂਠ ਕਿਹਾ ਹੈ, ** ਕੀਤੀ ਹੈ । (ਵਿਘਨ) (ਥੰਪਿੰਗ)

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ** ** ** **

**Mr. Speaker** : This is no point of order.

**Sardar Surinder Singh Kairon**: On a point of personal explanation, Sir.

**ਸ਼੍ਰੀ ਸਪੀਕਰ** : ਰੂਲਜ਼ ਬੜੇ ਕਲੀਅਰ ਹਨ ਕਿ ਜਿਸ ਨੇ ਵੀ ਪਰਸਨਲ ਐਕਸਪਲੇਨੇਸ਼ਨ ਕਰਨੀ ਹੈ ਤਾਂ ਉਹ ਸਪੀਚ ਤੋਂ ਬਾਅਦ ਕਰ ਸਕਦਾ ਹੈ । Rule 56 of the Rules of Procedure and Conduct of Business in the Punjab Vidhan Sabha (Punjab Legislative Assembly) reads as under:—

> Any member may, with the permission of the Speaker, make a personal explanation although there is no question before the Assembly;
>
> Provided that such explanation, if permitted, shall be made at the earliest possible opportunity before the business for the day is entered upon, and shall be limited to the circumstances which are the subject of the explanation and no speech or debate thereon shall be allowed by the Speaker.

ਜਿਸ ਵਕਤ ਉਹ ਸਪੀਚ ਕਰ ਚੁੱਕਣਗੇ ਉਸ ਵੇਲੇ ਮੈਂ ਤੁਹਾਨੂੰ ਅਲਾਓ ਕਰ ਦਿਆਂਗਾ। (ਵਿਘਨ) ਸਰਦਾਰ ਸੁਰਿੰਦਰ ਸਿੰਘ ਜੀ ਤਸ਼ਰੀਫ ਰਖੋਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਕ ਤਾਂ ਵਜ਼ੀਰ ਸਾਹਿਬ ਨੇ ** ** ਕਿਹਾ ਹੈ ਉਹ ਐਕਸਪੰਜ ਕਰ ਦੇਣਾ ਚਾਹੀਦਾ ਹੈ ।

**Expunged as ordered by the Chair.

**ਸ਼੍ਰੀ ਸਪੀਕਰ** : ਅਗਰ * * ਲਫ਼ਜ਼ ਕਿਹਾ ਹੈ ਤਾਂ ਉਹ ਐਕਸਪੰਜ ਕਰ ਦਿਤਾ ਜਾਵੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਦੂਸਰੀ ਇਹ ਬੜੀ ਸੀਰੀਅਸ ਗਲ ਹੈ ਅਤੇ ਬੜੇ ਸੀਰੀਅਸ ਐਲੀਗੇਸ਼ਨਜ਼ ਇਥੇ ਮੈਂਬਰ ਸਾਹਿਬਾਨ ਵਲੋਂ ਲਗਾਏ ਗਏ ਹਨ। ਕੀ ਸਰਕਾਰ ਇਸ ਹਾਊਸ ਦੀ ਕੋਈ ਕਮੇਟੀ ਬਣਾਉਣ ਨੂੰ ਤਿਆਰ ਹੈ ਜਿਹੜੀ ਕਿ ਇਸ ਦੀ ਪੜਤਾਲ ਕਰ ਸਕੇ। (ਵਿਘਨ)

**ਮੰਤਰੀ** : ਤੇ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਮੈਨੂੰ ਇਕ ਨੋਟ ਭੇਜਿਆ ਸੀ ਕਿ ਫਲਾਣੀ ਫਲਾਣੀ ਮਾਰਕਿਟ ਕਮੇਟੀ ਨੇ ਜ਼ਿਆਦਾ ਕੀਮਤਾਂ ਦੇ ਕੇ ਦਵਾਈਆਂ ਖਰੀਦੀਆਂ ਹਨ। ਉਨ੍ਹਾਂ ਨੇ ਇਨਕੁਆਇਰੀ ਦੀ ਮੰਗ ਕੀਤੀ ਸੀ ਅਤੇ ਉਹ ਇਨਕੁਆਇਰੀ ਹੋ ਰਹੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਉਨ੍ਹਾਂ ਨੂੰ ਅਤੇ ਸਦਨ ਦੇ ਹੋਰ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਮਾਰਕਿਟ ਕਮੇਟੀਆਂ ਵਿਚ ਇਹੋ ਜਿਹੀ ਕੋਈ ਗਲ ਹੋਵੇ ਤਾਂ ਤੁਸੀਂ ਮੈਨੂੰ ਸੱਚ ਮੁੱਚ ਲਿਖ ਕੇ ਦੇ ਦਿਉ ਅਸੀਂ ਉਸੇ ਵੇਲੇ ਉਸ ਦੀ ਇਨਕੁਆਇਰੀ ਕਰਵਾਵਾਂਗੇ। ਜੇ ਕੋਈ ਮੁਲਜ਼ਮ ਹੋਵੇਗਾ, ਜੇ ਕਿਸੇ ਨੇ ਕੋਈ ਜ਼ਿਆਦਤੀ ਕੀਤੀ ਹੋਵੇਗੀ ਤਾਂ ਉਸ ਦੇ ਖਿਲਾਫ਼ ਐਕਸ਼ਨ ਲਿਆ ਜਾਵੇਗਾ। ਭਾਵੇਂ ਉਸ ਨੂੰ ਨੌਕਰੀ ਤੋਂ ਕੱਢਣਾ ਪਵੇ ਤਾਂ ਵੀ ਕਢਾਂਗੇ। (ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਜੀ ਵਲੋਂ ਵਿਘਨ) ਸਪੀਕਰ ਸਾਹਿਬ, ਜਿਸ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇ ਤਾਂ ਇਨ੍ਹਾਂ ਵਿਚੋਂ ਫਿਰ ਕੋਈ ਸਿਫ਼ਾਰਸ਼ ਨਾ ਕਰੇ, ਮੇਰੇ ਕੋਲ ਸਿਫ਼ਾਰਸ਼ ਕਰਨ ਵਾਸਤੇ ਫਿਰ ਕੋਈ ਨਾ ਆਵੇ। ਸੋ ਇਕੋ ਵਾਰੀ ਐਕਸ਼ਨ ਲੈਣਾ ਹੈ, ਫਿਰ ਮੈਂ ਲਿਆ ਐਕਸ਼ਨ ਵਾਪਸ ਨਹੀਂ ਲੈਣਾ ਭਾਵੇਂ ਕੋਈ ਵੀ ਹੋਵੇ। (ਵਿਘਨ) ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਮਾਰਕਿਟ ਕਮੇਟੀਆਂ ਨੇ ਪੰਜਾਬ ਦੇ ਐਗਰੀਕਲਚਰ ਡਿਪਾਰਟਮੈਂਟ ਨੇ ਜਿਤਨੀ ਮੱਦਦ ਦਿੱਤੀ ਹੈ ਉਸ ਦਾ ਨਤੀਜਾ ਸਾਹਮਣੇ ਨਜ਼ਰ ਆਉਂਦਾ ਹੈ ਕਿ ਅੱਜ ਪੰਜਾਬ ਵਿਚ ਕਿਤਨੀ ਪੈਦਾਵਾਰ ਵੱਧੀ ਹੈ। ਐਤਕੀ 8 ਲੱਖ ਟਨ ਫੂਡ ਗਰੇਨਜ਼ ਦੀ ਪੈਦਾਵਾਰ ਵਿਚ ਵਾਧਾ ਹੋਇਆ ਹੈ। ਜਿਤਨੀ ਪੈਦਾਵਾਰ ਐਤਕੀ ਵੱਧੀ ਹੈ ਇਤਨੀ ਅੱਗੇ ਕਦੀ ਨਹੀਂ ਵੱਧੀ। (ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਜੀ ਵਲੋਂ ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਵੀ ਤਾਂ ਚੀਫ਼ ਪਾਰਲੀਮੈਂਟਰੀ ਸੈਕਟਰੀ ਰਹਿ ਚੁੱਕੇ ਹੋ।

Part (ix) of Rule 90 of the Rules of Procedure and Conduct of Business in the Punjab Vidhan Sabha (Punjab Legislative Assembly) reads as under :—

> Whilst the Assembly is sitting, a member—
>
> (ix) shall not obstruct proceedings. his or interrupt and shall not make running commentaries when speeches are being made in the Assembly.

ਸੋ ਤੁਸੀਂ ਬੜੇ ਵੱਡੇ ਆਫਿਸ ਵਿਚ ਰਹੇ ਹੋ, ਇਸ ਤਰ੍ਹਾਂ ਨਾ ਕਰੋ। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਦੀ ਮਾਰਕਿਟ ਕਮੇਟੀਆਂ ਨੇ ਪੰਜਾਬ ਦੇ ਮਾਰਕਿਟਿੰਗ ਬੋਰਡ ਨੇ ਪੰਜਾਬ ਵਿਚ ਲਿੰਕ ਰੋਡਜ਼ ਬਣਾਈਆਂ ਹਨ, ਪਿੰਡਾਂ ਵਿਚ ਹੋਰ ਬਹੁਤ ਸਾਰੇ ਕੰਮ ਕੀਤੇ ਹਨ।

**ਇਕ ਆਵਾਜ਼** : ਇਹ ਰੈਪੀਟੀਸ਼ਨ ਕਰ ਰਹੇ ਹਨ।

**ਮੰਤਰੀ** : ਪੰਜਾਬ ਦੀਆਂ ਮਾਰਕਿਟ ਕਮੇਟੀਆਂ, ਪੰਜਾਬ ਦੀਆਂ ਮਾਰਕਿਟ ਕਮੇਟੀਆਂ ਦੇ ਚੇਅਰਮੈਨ, ਪੰਜਾਬ ਦੀਆਂ ਮਾਰਕਿਟ ਕਮੇਟੀਆਂ ਦਾ ਬੋਰਡ ਜੋ ਹੈ ਉਸ ਦਾ ਕਰਮਚਾਰੀ ਅਗਰ ਕੋਈ ਗਲਤੀ ਕਰਦਾ ਹੈ

**Expunged as ordered by the Chair.

[ਖੇਤੀਬਾੜੀ ਅਤੇ ਜੰਗਲਾਤ ਮੰਤਰੀ]

ਤਾਂ ਅਸੀਂ ਉਸ ਨੂੰ ਸਜ਼ਾ ਦੇਵਾਂਗੇ। ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਇਕ ਮਾਰਕਿਟ ਕਮੇਟੀ ਦੇ ਮੈਂਬਰਾਂ ਨੂੰ ਅਸੀਂ ਸਰਚਾਰਜ ਕੀਤਾ ਕਿਉਂਕਿ ਉਨ੍ਹਾਂ ਨੇ ਆਪਣੀ ਤਾਕਤ ਤੋਂ ਜ਼ਿਆਦਾ ਖਰਚ ਕੀਤਾ ਸੀ, ਉਸ ਦੇ ਬਾਰੇ ਅਸੀਂ ਉਨ੍ਹਾਂ ਨੂੰ ਪੁੱਛਿਆ ਹੈ। ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਮਾਰਕਿਟ ਕਮੇਟੀਆਂ ਜੇ ਕੋਈ ਗਲਤੀ ਕਰਨ, ਜੇ ਚੇਅਰਮੈਨ ਕੋਈ ਗਲਤੀ ਕਰੇ ਤਾਂ ਉਸ ਨੂੰ ਕਰੜੀ ਸਜ਼ਾ ਦਿੱਤੀ ਜਾਵੇਗੀ, ਇਸ ਗਲ ਦਾ ਮੈਂ ਹਾਊਸ ਵਿਚ ਯਕੀਨ ਦੁਆਉਣਾ ਚਾਹੁੰਦਾ ਹਾਂ। (ਥੰਪਿੰਗ) ਸਪੀਕਰ ਸਾਹਿਬ, ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਇਕ ਵਾਰੀ ਤਾਂ ਨਹੀਂ 20 ਵਾਰੀ ਲਿਖ ਕੇ ਦਿੱਤਾ ਹੈ ਕਿ ਇਨਕੁਆਇਰੀ ਕਰਵਾਓ। ਜਦੋਂ ਉਨ੍ਹਾਂ ਦੀਆਂ ਫਾਈਡਿੰਗਜ਼ ਦੇਖਦੇ ਤਾਂ ਕਹਿ ਦਿੰਦੇ ਕੇ ਮੈਂ ਗਲਤ ਕੀਤਾ ਸੀ ਅਤੇ ਜੋ ਤੁਸੀਂ ਕੀਤਾ ਹੈ ਠੀਕ ਕੀਤਾ ਸੀ। (ਵਿਘਨ)

## PERSONAL EXPLANATIONS

by (i) Sardar Gurcharan Singh Nihal-
SinghWala and
(ii) Sardar Surinder Singh Kairon.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਆਨ ਏ ਪੁਆਇੰਟ ਆਫ, ਪ੍ਰਸਨਲ ਐਕਸਪਲੇਨੇਸ਼ਨ ਸਰ।

**ਸ਼੍ਰੀ ਸਪੀਕਰ** : ਜੋ ਤੁਹਾਡੇ ਪ੍ਰਸਨ ਨਾਲ ਸਬੰਧ ਰਖਦੀ ਹੈ, ਉਹੀ ਗਲ ਕਹਿਣਾ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਠੀਕ ਹੈ ਜੀ। ਪਹਿਲੀ ਗਲ ਤਾਂ ਇਹ ਜਿਹੜੀ ਹੁਣੇ ਇਨ੍ਹਾਂ ਨੇ ਕਹੀ ਕਿ 20 ਵਾਰੀ ਲਿਖ ਕੇ ਦਿੱਤਾ ਹੈ, ਇਹ ਬਿਲਕੁਲ ਗਲਤ ਹੈ। ਮੈਂ ਸਿਰਫ ਇਕ ਵਾਰੀ ਲਿਖ ਕੇ ਦਿੱਤਾ ਹੈ ਉਹ ਵੀ ਉਦੋਂ ਜਦੋਂ ਚੀਫ ਮਨਿਸਟਰ ਸਾਹਿਬ ਨੇ ਇਕ ਹਾਈ ਪਾਵਰਡ ਕਮੇਟੀ ਬਣਾਈ ਸੀ ਅਤੇ ਮੈਨੂੰ ਉਸ ਦਾ ਮੈਂਬਰ ਬਣਾਇਆ ਸੀ ਤਾਂ ਮੈਂ ਉਦੋਂ ਇਕ ਵਾਰੀ ਲਿਖ ਕੇ ਦਿੱਤਾ ਸੀ। ਮੈਂ ਇਸ ਤੋਂ ਵੱਧ ਇਸ ਬਾਰੇ ਕੁੱਝ ਕਹਿਣਾ ਨਹੀਂ ਚਾਹੁੰਦਾ ਕਿਉਂਕਿ ਉਹ ਮੇਰੇ ਅਤੇ ਸੀ. ਐਮ. ਸਾਹਿਬ ਲਈ ਚੰਗਾ ਨਹੀਂ ਲਗਦਾ। ਇਹ ਇਨ੍ਹਾਂ ਨੇ ਬਿਲਕੁਲ ਗਲਤ ਕਿਹਾ ਹੈ ਕਿ ਮੈਂ 20 ਵਾਰੀ ਲਿਖ ਕੇ ਦਿਤਾ ਹੈ। ਮੈਂ ਸਿਰਫ ਉਹੀ ਇਕ ਵਾਰੀ ਲਿਖ ਕੇ ਦਿੱਤਾ ਸੀ।

ਦੂਸਰਾ ਇਨ੍ਹਾਂ ਨੇ ਇਹ ਗਲਾਂ ਕਹੀਆਂ ਕਿ ਮੈਂ ਇਨ੍ਹਾਂ ਨੂੰ ਕਿਸੇ ਕੰਪਨੀ ਬਾਰੇ ਟੈਲੀਫੋਨ ਕੀਤਾ ਹੈ ਕਿ ਪੇਮੈਂਟ ਕਰ ਦਿਉ। ਮੇਰਾ ਕਿਸੇ ਕੰਪਨੀ ਨਾਲ ਕੋਈ ਵਾਸਤਾ ਨਹੀਂ। ਮੈਂ ਕਿਸੇ ਵਾਸਤੇ ਕੋਈ ਸਿਫਾਰਸ਼ ਨਹੀਂ ਕੀਤੀ। ਮੈਂ ਕਸਮ ਖਾਂਦਾ ਹਾਂ ਕਿ ਮੇਰਾ ਕਿਸੇ ਨਾਲ ਕੋਈ ਵਾਸਤਾ ਨਹੀਂ। ਇਨ੍ਹਾਂ ਨੇ ਆਪਣੀ ਸਕਿਨ ਸੇਵ ਕਰਨ ਲਈ ਬਿਲਕੁਲ ਬੇਬੁਨਿਆਦ ਗਲ ਕੀਤੀ ਹੈ। (ਵਿਘਨ) ਜੋ ਮੈਂ ਇਲਜ਼ਾਮ ਲਗਾਏ ਹਨ ...... (ਵਿਘਨ)

**ਸ਼੍ਰੀ ਸਪੀਕਰ** : ਉਸ ਦੇ ਵਿਚ ਪ੍ਰਸਨਲ ਐਕਸਪਲੇਨੇਸ਼ਨ ਨਹੀਂ ਆਉਂਦੀ। ਜੋ ਪ੍ਰਸਨ ਨਾਲ ਤੱਲਕ ਰੱਖਦੀ ਹੈ ਉਹ ਗਲ ਤੁਸੀਂ ਕਹਿ ਲਈ ਹੈ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਲਿਖ ਕੇ ਸੱਚ ਮੁੱਚ ਦੇਵੋ ਅਸੀਂ ਉਸ ਦੀ ਇਨਕੁਆਇਰੀ ਕਰਵਾਵਾਂਗੇ। ਮੈਂ ਕਹਿੰਦਾ ਹਾਂ ਕਿ ਤੁਸੀਂ ਕੋਈ ਅਫ ਸਰਾਂ ਦਾ ਕਮਿਸ਼ਨ ਮੁੱਕਰਰ ਕਰੋ, ਮੈਂ ਐਫੀਡੇਵਿਟ ਦੇਵਾਂਗਾ ਔਰ ਮੈਂ ਹਰ ਗਲ ਨੂੰ ਸਾਬਤ ਕਰਾਂਗਾ। ਜੇ ਮੈਂ ਸਾਬਤ ਨਾ ਕਰ ਸਕਿਆ ਤਾਂ ਮੈਂ ਸਜ਼ਾ ਖਾਵਾਂਗਾ। Whatever the hon Minister has said. I rebut it.

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਆਨ ਏ ਪੁਆਇੰਟ ਆਫ ਪ੍ਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਮਾਸਟਰ ਜੀ ਮੇਰੇ ਬਜ਼ੁਰਗ ਹਨ ਪਰ ਜੇ ਕੋਈ ਬਜ਼ੁਰਗ ਗਲਤ ਗੱਲ ਕਰੇ ਤਾਂ ਉਸ ਨੂੰ ਦੱਸ ਦੇਣੀ ਚਾਹੀਦੀ ਹੈ ਕਿ ਇਹ ਗਲ ਗਲਤ ਹੈ । (ਵਿਘਨ) ਇਸ ਦੇ ਵਿਚ, ਸਪੀਕਰ ਸਾਹਿਬ, ਕੋਈ ਸ਼ੱਕ ਨਹੀਂ ਕਿ ਐਗਰੋ ਕੈਮੀਕਲ ਫੈਕਟਰੀ ਹੈ ਜਿਸ ਦੇ ਵਿਚ ਮੈਂ ਵੀ ਪਾਰਟਨਰ ਹਾਂ । ਉਹ ਪੰਜਾਬ ਦੇ ਵਿਚ ਐਲੋਕੇਟਿਡ ਹੈ, ਪੰਜਾਬ ਦੀ ਇੰਡਸਟਰੀ ਹੈ। ਉਸ ਦੇ ਵਿਚ ਕੋਈ ਗੋਆ ਦਾ ਪਾਰਟਨਰ ਹੈ, ਕੋਈ ਹੋਰ ਬਾਹਰ ਦਾ ਹੈ । ਅਗਰ ਮੈਨੂੰ ਪੰਜਾਬ ਗੌਰਮਿੰਟ ਦੀ ਪਾਲਿਸੀ ਦੇ ਅਨੁਸਾਰ ਕੋਈ ਕੰਮ ਮਿਲਦਾ ਹੈ ਤਾਂ ਮੈਂ ਲੈ ਸਕਦਾ ਹਾਂ । ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਮੈਂ ਬਜ਼ੁਰਗਾਂ ਨੂੰ ਐਜ਼ ਐਮ. ਐਲ. ਏ. ਸਾਇਨ ਕਰਕੇ ਦਿੱਤਾ ਹੈ। (ਵਿਘਨ) ਇਹ ਬਿਲਕੁਲ ਗਲਤ ਗਲ ਹੈ ਕਿ 9 ਲੱਖ ਰੁਪਏ ਦਾ ਆਰਡਰ ਦਿਤਾ ਹੈ । ਉਹ ਸਰਦਾਰ ਗੁਰਦਰਸ਼ਨ ਸਿੰਘ ਜੀ ਨੇ ਕੈਂਸਲ ਕੀਤਾ ਸੀ। (ਵਿਘਨ) ਮੇਰੇ ਬਜ਼ੁਰਗ ਕੋਲ ਇਨਫ਼ਰਮੇਸ਼ਨ ਨਹੀਂ ਅਤੇ ਇਹ ਐਵੇਂ ਹੀ ਕਹੀ ਜਾਂਦੇ ਹਨ । ਲੋਕਾਂ ਦੀ ਲੜਾਈ ਇਹ ਐਵੇਂ ਹੀ ਲੜੀ ਜਾਂਦੇ ਹਨ । ਇਹ ਦੋਬਾਰਾ ਫਾਈਲ ਰਿਵਿਊ ਕਰਕੇ, ਹਾਊਸ ਦੇ ਵਿਚ ਦੋਬਾਰਾ ਇਹ ਆਪਣੀ ਸਟੇਟਮੈਂਟ ਦੇਣ।

---

## RESUMPTION OF DISCUSSION ON GOVERNOR'S ADDRESS

**ਸ੍ਰੀ ਬਾਲ ਮੁਕੰਦ ਸ਼ਰਮਾ** (ਫਿਰੋਜ਼ਪੁਰ) : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਦਸਿਆ ਹੈ ਕਿ ਇਹ ਸਾਲ ਬੜਾ ਦੁਖਦਾਇਕ ਸਾਲ ਹੈ। ਇਸ ਸਾਲ ਵਿਚ ਇਸ ਦੇਸ਼ ਦੇ ਰਾਸ਼ਟਰਪਤੀ ਜੀ ਦਾ ਅਕਾਲ ਚਲਾਣਾ ਹੋ ਜਾਣਾ ਔਰ ਇਕ ਇਹੋ ਜਿਹੇ ਨੇਤਾ ਦਾ ਸਾਡੇ ਦੇਸ਼ ਵਿਚੋਂ ਚਲੇ ਜਾਣਾ ਇਕ ਬੜੀ ਗੰਭੀਰ ਘਾਟ ਸੀ ਅਤੇ ਇਸ ਸਾਲ ਦੇ ਵਿਚ ਇਕ ਹੋਰ ਘਟਨਾ ਵਾਪਰੀ ਕਿ ਇਕ ਮਹਾਨ ਦੇਵੀ ਸ੍ਰੀਮਤੀ ਇੰਦਰਾ ਗਾਂਧੀ ਦਾ ਇਲੈਕਸ਼ਨਾਂ ਵਿਚ ਹਾਰ ਜਾਣਾ ਇਹ ਵੀ ਬੜੀ ਦੁਖਦਾਇਕ ਗਲ ਹੈ।

ਗਵਰਨਰ ਸਾਹਿਬ ਦੇ ਭਾਸ਼ਨ ਵਿਚ ਪੰਜਾਬ ਦੇ ਵਿਚ 20 ਨੁਕਾਤੀ ਪ੍ਰੋਗਰਾਮ ਜਿਹੜਾ ਸਾਬਕਾ ਪ੍ਰਧਾਨ ਮੰਤਰੀ ਨੇ ਸਾਨੂੰ ਦਿੱਤਾ ਸੀ ਉਸ ਦੇ ਵਿਚ ਰੁਪਏ ਦਾ ਵਾਧਾ ਕਰਕੇ ਪੰਜਾਬ ਦੇ ਗਰੀਬਾਂ ਵਾਸਤੇ ਪੰਜਾਬ ਦੇ ਛੋਟੇ ਕਾਰੋਬਾਰ ਕਰਨ ਵਾਲਿਆਂ ਵਾਸਤੇ ਅਤੇ ਉਨ੍ਹਾਂ ਨੂੰ ਉੱਚਾ ਚੁੱਕਣ ਵਾਸਤੇ ਇਕ ਬੜਾ ਅੱਛਾ ਪ੍ਰੋਗਰਾਮ ਸੀ।

11-03 A.M. (ਇਸ ਸਮੇਂ ਚੌਧਰੀ ਦਰਸ਼ਨ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ, ਪ੍ਰਧਾਨਗੀ ਦੀ ਕੁਰਸੀ ਸੰਭਾਲੀ )

ਪੰਜਾਬ ਵਿਚ ਖੇਤੀਬਾੜੀ ਨੂੰ ਅਗੇ ਲੈ ਜਾਣ ਵਾਸਤੇ ਬੀਜ਼ ਕਾਰਪੋਰੇਸ਼ਨ ਦਾ ਚੰਗੇ ਬੀਜ ਪੈਦਾ ਕਰਨਾ ਔਰ ਹੋਰ ਸਹੂਲਤਾਂ ਦੇਣਾ ਅੱਛੀ ਫਸਲ ਵਾਸਤੇ ਇਹ ਬੜਾ ਸ਼ਲਾਘਾ ਯੋਗ ਕੰਮ ਹੈ। ਸਾਡੇ ਪੰਜਾਬ ਦਾ ਭਵਿਖ ਅੱਛਾ ਅਤੇ ਉੱਜਵਲ ਹੋਵੇ, ਪੰਜਾਬ ਗੌਰਮਿੰਟ ਨੇ ਬੜੇ ਅੱਛੇ ਅੱਛੇ ਕੰਮ ਕੀਤੇ।

ਦੋਸਤੋ, ਮੈਂ ਇਸ ਗਲ ਦੀ ਸਰਾਹਨਾ ਕੀਤੇ ਬਗੈਰ ਨਹੀਂ ਰਹਿ ਸਕਦਾ ਕਿ ਪਿਛਲੇ ਦਿਨਾਂ ਦੇ ਵਿਚ ਮੈਂ ਇਕ 14 ਪੁਆਇੰਟ ਪ੍ਰੋਗਰਾਮ ਪੰਜਾਬ ਦੇ ਚੀਫ ਮਨਿਸਟਰ ਗਿਆਨੀ ਜ਼ੈਲ ਸਿੰਘ ਜੀ ਨੂੰ ਦਿੱਤਾ ਸੀ ਅਤੇ ਮੈਂ ਮੰਗ ਕੀਤੀ ਸੀ, ਕਿ ਜਿਥੇ ਪੰਜਾਬ ਤੱਰਕੀ ਕਰ ਰਿਹਾ ਹੈ ਔਰ ਪੰਜਾਬ ਵਿਚ ਬਹੁਤ ਸਾਰੇ ਤੱਰਕੀ ਦੇ ਕੰਮ ਹੋਏ ਹਨ ਉਥੇ 10 ਮੀਲ ਦੀ ਪੱਟੀ ਵਾਲੇ ਬਾਰਡਰ ਦੇ ਏਰੀਆ ਦੇ ਲੋਕਾਂ ਨੂੰ ਹਰ ਕਿਸਮ ਦੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਉਸ ਦੇ ਲਈ ਇਕ ਮੀਟਿੰਗ ਬੁਲਾਈ ਗਈ ਅਤੇ ਉਸ ਵਿਚ ਕਈ ਗਲਾਂ ਤੇ ਵਿਚਾਰ ਕੀਤਾ ਗਿਆ ਕਿ ਪੰਜਾਬ ਦੇ ਬਾਰਡਰ ਔਰ 10 ਮੀਲ ਦੀ ਪੱਟੀ ਤੇ ਵੱਸਣ ਵਾਲੇ ਲੋਕਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਕਈ ਗਲਾਂ ਤੇ ਵਿਚਾਰ ਕੀਤਾ ਗਿਆ ਅਤੇ ਕਈ ਸਹੂਲਤਾਂ ਮੁਹਈਆ ਵੀ ਕੀਤੀਆਂ ਗਈਆਂ। ਮੁਲਾਜ਼ਮਾਂ ਨੂੰ ਹਾਊਸ ਰੈਂਟ ਦਿੱਤਾ ਗਿਆ ਅਤੇ ਹੋਰ

[ਸ੍ਰੀ ਬਾਲ ਮੁਕੰਦ ਸ਼ਰਮਾ]

ਛੋਟੀਆਂ ਮੋਟੀਆਂ ਰਿਆਇਤਾਂ ਦਿੱਤੀਆਂ ਗਈਆਂ। ਮੈਂ ਇਸ ਗਲ ਦੀ ਵੀ ਸਰਾਹਣਾ ਕੀਤੇ ਬਗੈਰ ਨਹੀਂ ਰਹਿ ਸਕਦਾ ਕਿ ਜਦੋਂ ਉਸ ਮੀਟਿੰਗ ਵਿਚ 10 ਮੀਲ ਦੀ ਬਾਰਡਰ ਦੀ ਪੱਟੀ ਵਿਚ ਵਸਣ ਵਾਲੇ ਲੋਕਾਂ ਨੂੰ ਸਹੂਲਤਾਂ ਦੇਣ ਦਾ ਕੇਸ ਗਿਆਨੀ ਜੀ ਅਗੇ ਰਖਿਆ ਗਿਆ ਤਾਂ ਉਨ੍ਹਾਂ ਨੇ 10 ਮੀਲ ਬਾਰਡਰ ਦੀ ਪੱਟੀ ਦੇ ਸਾਰੇ ਐਮ. ਐਲ. ਏਜ਼. ਨੂੰ ਇਕ ਕਮੇਟੀ ਦਾ ਮੈਂਬਰ ਬਣਾ ਦਿੱਤਾ ਅਤੇ 10 ਮੀਲ ਦੀ ਬਾਰਡਰ ਦੀ ਪੱਟੀ ਨੂੰ ਬਾਰਡਰ ਏਰੀਆ ਕਰਾਰ ਦੇ ਦਿੱਤਾ ਔਰ ਉਹ ਕੇਸ ਸੈਂਟਰ ਦੀ ਸਰਕਾਰ ਨੂੰ ਭੇਜ ਦਿੱਤਾ ਗਿਆ ਜਿਸ ਦੇ ਵਿਚ ਇਹ ਰਿਕਮੈਂਡ ਕੀਤਾ ਗਿਆ ਕਿ 15 ਪ੍ਰਤੀਸ਼ਤ ਇੰਡਸਟਰੀ ਜਿਹੜੀ ਹੈ ਉਹ ਬਾਰਡਰ ਦੇ ਏਰੀਆ ਵਿਚ ਲਗਣੀ ਚਾਹੀਦੀ ਹੈ। ਦੋਸਤੋ, ਬਾਰਡਰ ਤੇ ਵੱਸਣ ਵਾਲੇ ਲੋਕ, ਬਾਰਡਰ ਦੀ 10 ਮੀਲ ਦੀ ਪੱਟੀ ਤੇ ਰਹਿਣ ਵਾਲੇ ਲੋਕ ਜਿਸ ਵਿਚ ਕਿ ਜ਼ਿਲ੍ਹਾ ਫਿਰੋਜ਼ਪੁਰ, ਅੰਮ੍ਰਿਤਸਰ ਗੁਰਦਾਸਪੁਰ, ਅਤੇ ਹੁਸ਼ਿਆਰਪੁਰ ਆਉਂਦੇ ਹਨ, ਉਨ੍ਹਾਂ ਲਈ ਸਪੈਸ਼ਲ ਰਿਆਇਤਾਂ ਦੇਣ ਲਈ ਡਿਵੈਲਪਮੈਂਟ ਬੋਰਡ ਦੇ ਸਾਹਮਣੇ ਡਿਮਾਂਡਾਂ ਰਖੀਆਂ ਹਨ। ਮੈਂ ਚਾਹੁੰਦਾ ਹਾਂ ਕਿ ਬਾਰਡਰ ਦੇ ਲੋਕਾਂ ਨੂੰ ਅਤੇ ਬਾਰਡਰ ਦੀ 10 ਮੀਲ ਦੀ ਪੱਟੀ ਤੇ ਰਹਿਣ ਵਾਲੇ ਲੋਕਾਂ ਨੂੰ ਅਤੇ ਪੰਜਾਬ ਦੇ ਬਾਰਡਰ ਨੂੰ ਪੰਜਾਬ ਦਾ ਬਾਰਡਰ ਨਾ ਸਮਝਿਆ ਜਾਵੇ ਇਹ ਹਿੰਦੁਸਤਾਨ ਦਾ ਬਾਰਡਰ ਹੈ। ਇਸ ਲਈ ਹਿੰਦੁਸਤਾਨ ਦੀ ਸਰਕਾਰ ਨੂੰ ਇਨ੍ਹਾਂ ਲੋਕਾਂ ਨੂੰ ਸਪੈਸ਼ਲ ਰਿਆਇਤਾਂ ਦੇ ਕੇ ਖੁਸ਼ਹਾਲ ਬਨਾਉਣਾ ਚਾਹੀਦਾ ਹੈ। ਪੰਜਾਬ ਦੇ ਵਿਚ ਤੱਰਕੀ ਹੋਈ ਹੈ ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਲੇਕਿਨ ਮੈਂ ਅੱਜ ਦੀ ਸਰਕਾਰ ਦਾ ਧਿਆਨ ਬਾਰਡਰ ਵੱਲ ਦਿਵਾਉਣਾ ਚਾਹੁੰਦਾ ਹਾਂ। ਮੇਰਾ ਹਲਕਾ ਫਿਰੋਜ਼ਪੁਰ ਹੈ ਅਤੇ ਉਥੋਂ ਦੀ ਹਾਲਤ ਕਈ ਪੱਖੋ ਅੱਛੀ ਨਹੀਂ। ਸਕੂਲਾਂ ਦੀ ਹਾਲਤ ਬਹੁਤ ਮਾੜੀ ਹੈ, ਹਸਪਤਾਲਾਂ ਅਤੇ ਡਿਸਪੈਂਸਰੀਆਂ ਵਲੋਂ ਵੀ ਲੋਕਾਂ ਨੂੰ ਬਹੁਤ ਪ੍ਰਾਬਲਮਜ਼ ਹਨ, ਕਾਸ਼ਤਕਾਰਾਂ ਨੂੰ ਖੇਤੀ ਦੇ ਵਾਸਤੇ ਵੀ ਕੋਈ ਬਹੁਤ ਸਹੂਲਤਾਂ ਮੁਹਈਆ ਨਹੀਂ। ਦੋਸਤੋ, ਵੈਸੇ ਰਿਆਇਤਾਂ ਬਹੁਤ ਦਿਤੀਆਂ ਹਨ, ਪੰਜਾਬ ਨੇ ਤੱਰਕੀ ਕੀਤੀ ਹੈ ਤੇ ਕਰ ਵੀ ਰਿਹਾ ਹੈ, ਮਗਰ ਬਾਰਡਰ ਦੇ ਹਾਲਾਤ ਇਤਨੇ ਮਾੜੇ ਹੋ ਜਾਂਦੇ ਹਨ ਲੜਾਈਆਂ ਦੇ ਦੌਰਾਨ ਕਿ ਬਿਆਨ ਤਕ ਨਹੀਂ ਕੀਤੇ ਜਾ ਸਕਦੇ। ਹਿੰਦੁਸਤਾਨ ਔਰ ਪਾਸਿਕਤਾਨ ਦੀਆਂ ਦੋ ਲੜਾਈਆਂ ਹੋਈਆਂ। ਦੋਨਾਂ ਲੜਾਈਆਂ ਵਿਚ ਗੁਰਦਾਸਪੁਰ, ਫਿਰੋਜ਼ਪੁਰ, ਹੁਸ਼ਿਆਰਪੁਰ ਅਤੇ ਅੰਮ੍ਰਿਤਸਰ ਦੇ ਬਾਰਡਰ ਉਜੜੇ। ਉਸ ਤੋਂ ਬਾਅਦ ਲੋਕਾਂ ਨੇ ਬਾਹਰ ਜਾ ਕੇ ਆਪਣੀਆਂ ਇੰਡਸਟਰੀਆਂ ਲਾ ਦਿੱਤੀਆਂ ਅਤੇ ਕੰਮ ਕਾਰ ਸ਼ੁਰੂ ਕਰ ਦਿੱਤਾ। ਜਿਹੜੀ 10 ਮੀਲ ਦੀ ਪੱਟੀ ਹੈ ਉਥੇ ਲੋਕ ਵੀ ਉਜੜੇ। ਫਿਰੋਜ਼ਪੁਰ ਬਾਰਡਰ ਦੇ ਲੋਕਾਂ ਦੀ ਹਾਲਤ ਅੱਜ ਵੀ ਉਹੀ ਹੈ ਜਿਹੜੀ ਕਿ ਇਕ ਦੋ ਸਾਲ ਇਸ ਤੋਂ ਪਹਿਲਾਂ ਸੀ। ਮੇਰੀ ਦਿਲੀ ਤਮੰਨਾ ਤੇ ਤੜਪ ਹੈ ਕਿ ਜਿਹੜਾ ਰੈਜ਼ੋਲਿਊਸ਼ਨ ਗਿਆਨੀ ਜੀ ਦੀ ਸਰਕਾਰ ਨੇ ਹਿੰਦੁਸਤਾਨ ਦੀ ਸਰਕਾਰ ਨੂੰ ਪਹਿਲਾਂ ਭੇਜਿਆ ਸੀ ਕਿ 15 ਪ੍ਰਤੀਸ਼ਤ ਇੰਡਸਟਰੀ ਬਾਰਡਰ ਦੇ ਏਰੀਆ ਲਈ ਅਲਾਟ ਕੀਤੀ ਜਾਵੇ, ਮੈਂ ਅੱਜ ਵੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਬਾਰਡਰ ਤੇ 10 ਮੀਲ ਦੀ ਪੱਟੀ ਤੇ ਵੱਸਣ ਵਾਲੇ ਲੋਕਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਉਹ ਲੋਕ ਬਾਰਡਰ ਤੇ ਦੂਜੇ ਲੋਕਾਂ ਵਾਂਗ ਸਿਕਿਉਰਟੀ ਦਾ ਕੰਮ ਕਰਦੇ ਹਨ। ਜਦੋਂ ਲੜਾਈ ਹੁੰਦੀ ਹੈ ਤਾਂ ਫੌਜ ਬਾਰਡਰ ਤੇ ਲੜਦੀ ਹੈ ਸਾਡੇ ਲੋਕ ਉਨ੍ਹਾਂ ਨੂੰ ਬਾਰਡਰ ਤੇ ਜਾਕੇ ਰੋਟੀਆਂ ਪਹੁੰਚਾਉਂਦੇ ਹਨ ਅਤੇ ਹਰ ਤਰ੍ਹਾਂ ਦੀ ਬਾਰਡਰ ਦੀ ਦੇਖ ਭਾਲ ਕਰਦੇ ਹਨ। ਅਸੀਂ ਲੜਾਈਆਂ ਦੇ ਦੌਰਾਨ ਬਹੁਤ ਸਾਰੇ ਮੁਸਲਮਾਨ ਸੀ.ਆਈ.ਡੀ. ਕਰਦੇ ਪਕੜੇ। ਅਗਰ ਇਹ ਲੋਕ ਸਿਕਿਉਰਟੀ ਨਾ ਕਰਨ ਤਾਂ ਇਹ ਬਾਰਡਰ ਕਮਜ਼ੋਰ ਹੋ ਸਕਦਾ ਹੈ। ਮੈਂ ਅੱਜ ਦੀ ਸਰਕਾਰ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਰੈਜ਼ੋਲਿਊਸ਼ਨ ਹਿੰਦੁਸਤਾਨ ਦੀ ਸਰਕਾਰ ਨੂੰ ਪਹਿਲਾਂ ਭੇਜਿਆ ਸੀ ਉਹ ਦੋਬਾਰਾ ਭੇਜਿਆ ਜਾਵੇ ਔਰ ਬਾਰਡਰ ਅਤੇ ਉਸ ਦੀ 10 ਮੀਲ ਦੀ ਪੱਟੀ ਤੇ ਵੱਸਣ ਵਾਲੇ ਲੋਕਾਂ ਨੂੰ ਰਿਆਇਤਾਂ ਦਿਤੀਆਂ ਜਾਣ। ਜੇਕਰ ਰਿਆਇਤਾਂ ਨਾ ਮਿਲਣ ਤਾਂ ਮੈਂ ਅਰਜ਼ ਕਰਾਂ ਕਿ ਜਿਸ ਤਰ੍ਹਾਂ ਸਾਡੇ ਬਾਰ-ਡਰਜ਼ ਉਜੜ ਰਹੇ ਹਨ ਇਹ ਹੋਰ ਵੀ ਉਜੜ ਜਾਣਗੇ ਅਤੇ ਇਨ੍ਹਾਂ ਦੀ ਸਿਕਿਉਰਟੀ ਸਾਡੀ ਸੀ.ਆਈ.ਡੀ. ਪੂਰੀ ਤਰ੍ਹਾਂ ਨਹੀਂ ਕਰ ਸਕੇਗੀ ਕਿਉਂਕਿ ਇੰਨਾ ਲੰਮਾ ਏਰੀਆ ਹੈ ਅਗਰ ਉਸ ਤੇ ਫੌਜ ਖੜੀ ਕਰੀਏ ਤਾਂ ਇਹ ਸੰਭਵ

ਨਹੀਂ ਹੋ ਸਕਦਾ। ਮੇਰੀ ਇਹ ਡਿਮਾਂਡ ਹੈ ਕਿ ਬਾਰਡਰ ਤੇ ਵੱਸਣ ਵਾਲੇ ਜ਼ਿਮੀਦਾਰਾਂ ਨੂੰ ਬਿਜਲੀ, ਖਾਦ, ਪਾਣੀ ਆਦਿ ਵਿਚ ਰਿਆਇਤ ਮਿਲਣੀ ਚਾਹੀਦੀ ਹੈ ਅਤੇ ਉਥੇ ਦੇ ਦੁਕਾਨਦਾਰਾਂ ਨੂੰ, ਰੇਹੜੀ ਵਾਲਿਆਂ ਨੂੰ ਬਿਨਾ ਸੂਦ ਦੇ ਕਰਜ਼ੇ ਮਿਲਣੇ ਚਾਹੀਦੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਅਗਰ ਇਹ ਰਿਆਇਤਾਂ ਮਿਲਦੀਆਂ ਰਹੀਆਂ ਤਾਂ ਬਾਰਡਰ ਦੇ ਇਲਾਕੇ ਦੇ ਲੋਕ ਖੁਸ਼ਹਾਲ ਰਹਿ ਸਕਦੇ ਹਨ। ਇਸ ਸਬੰਧੀ ਦਿੱਲੀ ਦੀ ਗੌਰਮਿੰਟ ਨੂੰ ਚਿੱਠੀ ਭੇਜੀ ਜਾਏ। ਮੈਂ ਇਹ ਵੀ ਮੰਨਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਇਨ੍ਹਾਂ ਬਾਰਡਰ ਦੇ ਲੋਕਾਂ ਲਈ ਰਿਆਇਤਾਂ ਦਿਤੀਆਂ ਜਾਂਦੀਆਂ ਹਨ ਅਤੇ ਪੰਜਾਬ ਸਰਕਾਰ ਦਾ ਧਿਆਨ ਉਨ੍ਹਾਂ ਵਲ ਹੈ। ਮੈਂ ਇਸ ਗੱਲ ਦੀ ਵੀ ਸਰਾਹਨਾ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਜਿਸ ਤਰ੍ਹਾਂ ਮਿਲਕ ਪਲਾਂਟ ਲਾਏ ਹਨ, ਇਸ ਨਾਲ ਦੁਧ ਦੀ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ। ਗਵਰਨਰ ਸਾਹਿਬ ਦੇ ਭਾਸ਼ਨ ਵਿਚ ਮੈਂ ਪੜ੍ਹਿਆ ਹੈ ਕਿ ਜਲੰਧਰ, ਹੁਸ਼ਿਆਰਪੁਰ, ਗੁਰਦਾਸਪੁਰ ਜ਼ਿਲ੍ਹਿਆਂ ਵਿਚ ਮਿਲਕ ਪਲਾਂਟ ਖੋਲ੍ਹੇ ਗਏ ਹਨ। ਇਸ ਵਿਚ ਲੁਧਿਆਣਾ ਵੀ ਹੋਵੇਗਾ ਤੇ ਸੰਗਰੂਰ ਵੀ ਹੋਵੇਗਾ ਪਰ ਬਦਕਿਸਮਤੀ ਹੈ ਕਿ ਫਿਰੋਜ਼ਪੁਰ ਦਾ ਇਸ ਵਿਚ ਕੋਈ ਨਾਂ ਨਹੀਂ। ਇਸ ਦਾ ਨਾਂ ਕਿਉਂ ਨਹੀਂ ਆਇਆ। ਸਾਡੇ ਅਫਸਰ ਇਹ ਸੋਚਦੇ ਹਨ ਕਿ ਬਾਰਡਰ ਦੀ ਰੇਂਜ ਵਿਚ ਗੋਲਾ ਵਜਦਾ ਹੈ ਇਸ ਕਾਰਣ ਉਥੇ ਮਿਲਕ ਪਲਾਂਟ ਨਹੀਂ ਲਾਇਆ ਜਾ ਸਕਦਾ। ਫਿਰੋਜ਼ਪੁਰ ਰੇਲਵੇ ਦਾ ਦਫਤਰ ਹੈ। ਉਸਨੂੰ ਉਥੋਂ ਚੁਕਣ ਦੀ ਕੋਸ਼ਿਸ਼ ਕੀਤੀ ਗਈ ਹੈ। ਗਿਆਨੀ ਜ਼ੈਲ ਸਿੰਘ ਜੀ ਨੂੰ ਰਿਕੁਐਸਟ ਕੀਤੀ ਅਤੇ ਮੈਂ ਇਸ ਗਲ ਲਈ ਇਨ੍ਹਾਂ ਦੀ ਤਾਰੀਫ ਕਰਦਾ ਹਾਂ ਕਿ ਉਨ੍ਹਾਂ ਨੇ ਤਕੜੇ ਹੋ ਕੇ ਹਿੰਦੋਸਤਾਨ ਦੀ ਸਰਕਾਰ ਨੂੰ ਲਿਖਿਆ ਅਤੇ ਰੇਲਵੇ ਦਾ ਦਫਤਰ ਅਜ ਵੀ ਉਥੇ ਮੌਜੂਦ ਹੈ। ਮੈਂ ਕਿਹਾ ਸੀ ਕਿ ਅਗਰ ਰੇਲਵੇ ਦਾ ਦਫਤਰ ਉਥੋਂ ਚਲਾ ਗਿਆ ਤਾਂ ਫਿਰੋਜ਼ਪੁਰ ਦੀ ਰੌਣਕ ਘਟੇਗੀ। ਚੇਅਰਮੈਨ ਸਾਹਿਬ, ਇਹ ਠੀਕ ਹੈ ਕਿ ਫਿਰੋਜ਼ਪੁਰ ਨੂੰ ਡਿਵੀਜ਼ਨ ਬਣਾਇਆ ਗਿਆ। ਲੇਕਿਨ, ਚੇਅਰਮੈਨ ਸਾਹਿਬ, ਸਿਰਫ ਦਫਤਰ ਬਣਾਉਣ ਨਾਲ ਤਾਂ ਗਲ ਨਹੀਂ ਬਣ ਜਾਂਦੀ। ਫ਼ਿਰੋਜ਼ਪੁਰ ਦੀ ਆਬਾਦੀ ਇਸ ਨਾਲ ਵਧੀ ਹੈ। ਲੇਕਿਨ ਅਜ ਤੁਸੀਂ ਫਿਰੋਜ਼ਪੁਰ ਦੀ ਹਾਲਤ ਵੇਖੋ। ਉਥੇ ਸੜਕਾਂ ਦੀ ਹਾਲਤ ਵੇਖੋ। ਰਹਿਣ ਵਾਸਤੇ ਉਥੇ ਕੋਈ ਮਕਾਨ ਨਹੀਂ ਮਿਲਦਾ। ਮੁਲਾਜ਼ਮ ਉਥੇ ਬਹੁਤ ਜ਼ਿਆਦਾ ਹਨ। ਇਸ ਵਾਸਤੇ ਮੈਂ ਇਹ ਗੱਲ ਕਹਾਂਗਾ ਕਿ ਉਥੇ ਸਪੈਸ਼ਲ ਪ੍ਰੋਗਰਾਮ ਬਣਾ ਕੇ ਇਨ੍ਹਾਂ ਬਾਰਡਰ ਤੇ ਰਹਿਣ ਵਾਲੇ ਲੋਕਾਂ ਨੂੰ ਮਕਾਨ ਬਣਾਉਣ ਲਈ ਬਿਨਾ ਸੂਦ ਦੇ ਲੋਨ ਦਿਤੇ ਜਾਣ ਅਤੇ ਇਹ 20 ਸਾਲਾਂ ਵਿਚ ਆਸਾਨ ਕਿਸ਼ਤਾਂ ਤੇ ਵਾਪਸ ਲਏ ਜਾਣ। ਉਨ੍ਹਾਂ ਨੂੰ ਆਪਣਾ ਕਾਰੋਬਾਰ ਕਰਨ ਲਈ ਪੈਸਾ ਦਿਤਾ ਜਾਵੇ। ਉਨ੍ਹਾਂ ਦੀ ਹਰ ਲਿਹਾਜ਼ ਨਾਲ ਬੇਹਤਰੀ ਕੀਤੀ ਜਾਵੇ ਤਾਂ ਕਿ ਉਥੋਂ ਦੇ ਲੋਕ ਜਿਹੜੇ ਚਲੇ ਗਏ ਹਨ, ਉਹ ਮੁੜ ਕੇ ਆਪਣੇ ਘਰ ਵਾਪਸ ਆ ਜਾਣ। ਅੱਜ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀ ਡੇਸਾਈ ਨੇ ਕਿਹਾ ਹੈ ਕਿ ਹੁਣ ਦੇਸ਼ ਨੂੰ ਕੋਈ ਖਤਰਾ ਨਹੀਂ ਅਤੇ ਇੰਦਰਾ ਗਾਂਧੀ ਨੇ ਤਾਂ ਸਿਰਫ ਆਪਣੀ ਗੱਦੀ ਨੂੰ ਹੀ ਬਚਾਉਣ ਲਈ ਐਮਰਜੰਸੀ ਲਾਈ ਸੀ। ਪ੍ਰਧਾਨ ਮੰਤਰੀ ਜੀ ਨੂੰ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਜਿਹੜੀ ਰਿਕੁਐਸਟ ਕੀਤੀ ਹੈ ਉਹ ਮੰਨ ਲੈਣੀ ਚਾਹੀਦੀ ਹੈ ਅਤੇ ਇੰਡਸਟਰੀ ਨੂੰ ਇਨਕਮ ਟੈਕਸ ਅਤੇ ਸੇਲਜ਼ ਟੈਕਸ ਵਿਚ ਉਥੇ ਛੋਟ ਦੇਣੀ ਚਾਹੀਦੀ ਹੈ ਤਾਂ ਕਿ ਫਿਰੋਜ਼ਪੁਰ ਬਾਰਡਰ ਤੇ ਵਸਣ ਵਾਲੇ ਇਹ ਮਹਿਸੂਸ ਕਰਨ ਕਿ ਅਸੀਂ ਪੰਜਾਬ ਦੇ ਬਾਰਡਰ ਤੇ ਨਹੀਂ ਹਿੰਦੁਸਤਾਨ ਦੇ ਬਾਰਡਰ ਤੇ ਬੈਠੇ ਹਾਂ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਫਿਰੋਜ਼ਪੁਰ ਦੇ ਬਾਰਡਰ ਦੇ ਇਲਾਕੇ ਦਾ ਖਾਸ ਧਿਆਨ ਰਖਿਆ ਜਾਵੇ।

(ਇਸ ਸਮੇਂ ਸ੍ਰੀਮਤੀ ਸਤਵੰਤ ਕੌਰ ਸੰਧੂ ਅਤੇ ਸਰਦਾਰ ਸੁਰਿੰਦਰ ਸਿੰਘ ਕੈਰੋਂ ਬੋਲਣ ਲਈ ਖੜ੍ਹੇ ਹੋਏ।)

**ਸ੍ਰੀ ਸਭਾਪਤੀ** : ਕੈਰੋਂ ਸਾਹਿਬ, ਸੀ.ਐਫ.ਡੀ. ਤਾਂ ਪਹਿਲਾਂ ਹੀ ਜ਼ਿਆਦਾ ਟਾਇਮ ਲੈ ਚੁਕੀ ਹੈ। ਸ੍ਰੀਮਤੀ ਸਤਵੰਤ ਕੌਰ ਜੀ ਤੁਸੀਂ ਸਿਰਫ 10 ਮਿੰਟਾਂ ਵਿਚ ਹੀ ਆਪਣੀ ਸਪੀਚ ਖਤਮ ਕਰ ਦੇਣਾ।

**ਸ੍ਰੀਮਤੀ ਸਤਵੰਤ ਕੌਰ ਸੰਧੂ** (ਮੁਰਿੰਡਾ, ਐਸ.ਸੀ.): ਚੇਅਰਮੈਨ ਸਾਹਿਬ, ਰਾਜਪਾਲ ਜੀ ਦੇ 24 ਪੰਨੇ ਦੇ ਲੰਮੇ ਭਾਸ਼ਣ ਨੂੰ ਪੜ੍ਹਨ ਤੋਂ ਬਾਅਦ ਬੜੀ ਨਿਰਾਸ਼ਾ ਹੋਈ। ਮੈਨੂੰ ਉਨ੍ਹਾਂ ਤੋਂ ਇਹ ਉਮੀਦ ਨਹੀਂ

[ਸ੍ਰੀਮਤੀ ਸਤਵੰਤ ਕੌਰ ਸੰਧੂ]

ਸੀ ਕਿ ਉਹ ਇਹੋ ਜਿਹਾ ਖੋਖਲਾ ਖਰੜਾ ਹਾਊਸ ਦੇ ਸਾਹਮਣੇ ਪੜ੍ਹ ਦੇਣਗੇ। ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਉਸ ਭਾਸ਼ਣ ਵਿਚ ਵੀਕਰ ਸੈਕਸ਼ਨ ਦੇ ਵਾਸਤੇ ਮਕਾਨ ਜਿਹੜੇ ਬਣਾਏ ਹਨ ਅਤੇ ਉਨ੍ਹਾਂ ਨੂੰ ਦਿਤੇ ਗਏ ਹਨ, ਉਸਦਾ ਜ਼ਿਕਰ ਆਇਆ ਹੈ। ਚੰਡੀਗੜ੍ਹ ਦੇ ਨੇੜੇ ਹੀ ਮੁਹਾਲੀ ਸ਼ਹਿਰ ਹੈ ਜਿਸ ਦਾ ਨਾਂ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਰਖਿਆ ਹੈ। ਇਥੋਂ ਦੇ ਮਕਾਨਾਂ ਦੀ ਹਾਲਤ ਮੈਂ ਵਰਨਣ ਕਰਦੀ ਹਾਂ। ਉਨ੍ਹਾਂ ਮਕਾਨਾਂ ਦੀ ਕਨਸਟਰਕਸ਼ਨ ਤੇ ਉਹ ਸੀਮਿੰਟ ਲਾਇਆ ਗਿਆ ਹੈ ਜਿਹੜਾ ਲੋਕ ਲੈਣ ਵਾਸਤੇ ਇਨਕਾਰ ਕਰਦੇ ਸੀ। ਉਹ ਸੀਮਿੰਟ ਜਿਸਦੀ ਮਿਆਦ ਖਤਮ ਹੋ ਗਈ ਸੀ। ਇਸ ਸਰਕਾਰ ਨੇ ਮਲੋ ਮਲੀ ਉਸ ਨਾਲ ਮੁਹਾਲੀ ਦੇ ਮਕਾਨ ਬਣਾਏ ਹਨ। ਅੱਜ ਉਥੋਂ ਦਾ ਬੱਚਾ ਬੱਚਾ ਰੋਂਦਾ ਹੈ। ਮੈਂ ਸਰਕਾਰ ਕੋਲ ਤੁਹਾਡੇ ਰਾਹੀਂ ਬੇਨਤੀ ਕਰਾਂਗੀ ਕਿ ਉਨ੍ਹਾਂ ਗਰੀਬ ਕਰਮਚਾਰੀਆਂ ਨੂੰ ਜਿਨ੍ਹਾਂ ਨੇ ਖੂਨ ਪਸੀਨੇ ਦੀ ਆਪਣੀ ਕਮਾਈ ਨਾਲ ਮਕਾਨਾਂ ਦੀਆਂ ਉਹ ਕਿਸ਼ਤਾਂ ਉਤਾਰਨੀਆਂ ਹਨ, ਸਰਕਾਰ ਉਨ੍ਹਾਂ ਮਕਾਨਾਂ ਦੀ ਕਨਸਟਰਕਸ਼ਨ ਵਿਚ ਹੋਈ ਅਣਗਹਿਲੀ ਵਾਸਤੇ ਕੋਈ ਕਮਿਸ਼ਨ ਬਣਾਵੇ ਅਤੇ ਇਨਕੁਆਇਰੀ ਕਰਾਵੇ। ਜਿਹੜੇ ਦੋਸ਼ੀ ਅਫ-ਸਰ ਉਸ ਦੇ ਵਿਚ ਫੜੇ ਜਾਣ ਉਨ੍ਹਾਂ ਨੂੰ ਸਜ਼ਾ ਦੇਣ ਦਾ ਇਲਾਨ ਇਹ ਸਰਕਾਰ ਕਰੇ। ਚੇਅਰਮੈਨ ਸਾਹਿਬ, ਇਸ ਭਾਸ਼ਣ ਵਿਚ ਬਾਰ ਬਾਰ 20 ਨੁਕਾਤੀ ਪ੍ਰੋਗਰਾਮ ਦਾ ਜ਼ਿਕਰ ਆਇਆ ਹੈ। ਐਮਰ-ਜੰਸੀ ਦੇ ਵਿਚ 20 ਨੁਕਾਤੀ ਪ੍ਰੋਗਰਾਮ ਪੈਦਾ ਹੋਇਆ। ਉਸ ਤੋਂ ਬਾਅਦ 5 ਨੁਕਾਤੀ ਪ੍ਰੋਗਰਾਮ ਸੰਜੇ ਗਾਂਧੀ ਦਾ ਜੰਤਾ ਦੇ ਸਾਹਮਣੇ ਆਇਆ। 20 ਨੁਕਾਤੀ ਪ੍ਰੋਗਰਾਮ ਨੂੰ ਪਿਛੇ ਛੱਡ ਦਿੱਤਾ ਅਤੇ ਪੰਜ ਨੁਕਾਤੀ ਪ੍ਰੋਗਰਾਮ ਨੂੰ ਪਹਿਲ ਦਿੱਤੀ ਗਈ। ਅਲੈਕਸ਼ਨਾਂ ਦੇ ਦੌਰਾਨ, ਪੰਜ ਨੁਕਾਤੀ ਪ੍ਰੋਗਰਾਮ ਤਾਂ ਉਡ ਗਿਆ, ਹੁਣ ਇਹ ਸਾਡੀ ਸਰਕਾਰ 20 ਨੁਕਾਤੀ ਪ੍ਰੋਗਰਾਮ ਸਾਡੇ ਸਾਹਮਣੇ ਲਿਆਈ ਹੈ। ਮੈਂ ਪੰਜਾਬ ਸਰਕਾਰ ਨੂੰ ਅਪੀਲ ਕਰਾਂਗੀ ਕਿ ਜਿਸ ਵੇਲੇ 20 ਨੁਕਾਤੀ ਪ੍ਰੋਗਰਾਮ ਵਾਲੇ ਨਹੀਂ ਰਹੇ, ਪੰਜ ਨੁਕਾਤੀ ਪ੍ਰੋਗਰਾਮ ਵਾਲੇ ਨਹੀਂ ਰਹੇ ਤਾਂ ਉਨ੍ਹਾਂ ਦਾ ਬਾਰ ਬਾਰ ਜ਼ਿਕਰ ਕਰਨਾ, ਇਸ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ।

'ਚਲੇ ਗਏ ਜੋ ਮਹਿਫਲ ਸੇ, ਉਨਕਾ ਨਾਮ ਕਿਆ ਲੇਨਾ।'

ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਦੇ ਦਫਤਰਾਂ ਵਿਚ, ਸੜਕਾਂ ਦੇ ਉਤੇ ਥਾਂ ਥਾਂ ਤੇ ਐਮਰ-ਜੰਸੀ ਦੇ ਨਾਹਰੇ ਲਿਖੇ ਹੋਏ ਹਨ ਅਤੇ ਉਨ੍ਹਾਂ ਦੀਆਂ ਪ੍ਰਾਪਤੀਆਂ ਲਿਖੀਆਂ ਹੋਈਆਂ ਹਨ। ਜਿਹੜੀਆਂ ਪ੍ਰਾਪਤੀਆਂ ਇਨ੍ਹਾਂ 19 ਮਹੀਨੇ ਦੇ ਵਿਚ ਕੀਤੀਆਂ ਹਨ ਉਨ੍ਹਾਂ ਦਾ ਭੋਗ ਪੈ ਚੁਕਾ ਹੈ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਅਪੀਲ ਕਰਾਂਗੀ ਕਿ ਜਿਹੜੀਆਂ ਪ੍ਰਾਪਤੀਆਂ ਵੱਡੇ ਵੱਡੇ ਦਫਤਰਾਂ ਵਿਚ ਸੜਕਾਂ ਉਤੇ ਲਿਖ ਕੇ ਲਾਈਆਂ ਹਨ ਉਨ੍ਹਾਂ ਨੂੰ ਖਤਮ ਕੀਤਾ ਜਾਵੇ। ਅਲੈਕਸ਼ਨਾਂ ਵਿਚ 20 ਨੁਕਾਤੀ ਪ੍ਰੋਗਰਾਮ ਦਾ ਜ਼ਿਕਰ ਹੋਇਆ। ਪਟਿਆਲੇ ਦੀ ਸੀਟ ਬਾਰੇ ਗਿਆਨੀ ਜ਼ੈਲ ਸਿੰਘ ਜੀ ਨੇ ਕਿਹਾ ਹੈ ਕਿ ਟੌਹੜਾ ਸਾਹਿਬ ਨੂੰ ਅਲੈਕਸ਼ਨ ਨਹੀਂ ਸੀ ਲੜਨੀ ਚਾਹੀਦੀ। ਉਹ ਧਾਰਮਿਕ ਸੰਸਥਾ ਦੇ ਆਗੂ ਹਨ ਉਨ੍ਹਾਂ ਦੇ ਪ੍ਰਧਾਨ ਹੋਣ ਦੇ ਨਾਤੇ ਬਹੁਤ ਜ਼ਿਆਦਾ ਇਜ਼ਤ ਹੈ ਅਤੇ ਉਹ ਬਹੁਤ ਵੱਡੀ ਸ਼ਖਸੀਅਤ ਦੇ ਮਾਲਕ ਹਨ। ਮੈਂ ਇਨ੍ਹਾਂ ਦੇ ਵਿਚਾਰ ਨਾਲ ਸਹਿਮਤ ਹਾਂ। ਪਰ ਜਿਸ ਵੇਲੇ ਟੌਹੜਾ ਸਾਹਿਬ ਦੇ ਉਤੇ ਡੀ.ਆਈ.ਆਰ. ਅਤੇ ਮੀਸਾ ਵਰਗਾ ਕਾਲਾ ਕਾਨੂੰਨ ਲਾਇਆ ਗਿਆ ਕੀ ਉਹ ਬਦਮਾਸ਼ ਸਨ, ਦੇਸ਼ ਧਰੋਈ ਸਨ ਜਾਂ ਸਮੱਗਲਰ ਸਨ। ਮੀਸਾ ਦਾ ਕਾਨੂੰਨ ਜਿਸ ਵੇਲੇ ਪਾਸ ਹੋਇਆ ਸੀ ਉਸ ਵੇਲੇ ਸਰਕਾਰ ਨੇ ਕਿਹਾ ਸੀ ਕਿ ਇਹ ਉਨ੍ਹਾਂ ਇਨਸਾਨਾਂ ਤੇ ਲਗੇਗਾ ਜਿਹੜੇ ਸਮੱਗਲਰ ਹੋਣਗੇ, ਜਿਹੜੇ ਦੇਸ਼ ਧਰੋਹੀ ਹੋਣਗੇ ਜਾਂ ਜਿਨ੍ਹਾਂ ਤੋਂ ਦੇਸ਼ ਨੂੰ ਬਹੁਤ ਵੱਡਾ ਖਤਰਾ ਹੋਵੇਗਾ। ਪਰ ਜਿਸ ਵੇਲੇ ਇਹ ਕਾਨੂੰਨ ਬਾਦਲ, ਤਲਵੰਡੀ, ਜੈ ਪ੍ਰਕਾਸ਼ ਨਰਾਇਣ, ਸੁਰਜੀਤ ਸਿੰਘ ਬਰਨਾਲਾ ਵਰਗੇ ਇਨਸਾਨਾਂ ਤੇ ਲਾਇਆ ਗਿਆ ਤਾਂ ਉਸ ਵੇਲੇ ਇਹ ਚੀਜ਼ ਸਾਹਮਣੇ ਆਈ। ਮੀਸਾ ਦਾ ਕਾਨੂੰਨ ਮੇਨਟੇਨੈਂਸ ਆਫ ਇੰਦਰਾ ਸੰਜੇ ਐਕਟ ਸਾਡੇ ਸਾਹਮਣੇ ਬਣ ਕੇ ਆਇਆ। ਚੇਅਰਮੈਨ ਸਾਹਿਬ, 20 ਨੁਕਾਤੀ ਪ੍ਰੋਗਰਾਮ ਤੇ ਪੰਜ ਨੁਕਾਤੀ ਪ੍ਰੋਗਰਾਮ ਐਮਰਜੰਸੀ ਲਾਉਣ ਤੋਂ ਬਾਅਦ ਸਾਡੇ ਸਾਹਮਣੇ

ਆਏ । ਇਹ ਐਮਰਜੈਂਸੀ ਇੰਦਰਾ ਗਾਂਧੀ ਦੇ ਤ੍ਰਿਆ ਹਠ ਤੇ ਰਾਜ ਹੱਠ ਵਿਚੋਂ ਪੈਦਾ ਹੋਈ ਸੀ। ਉਸ ਤੋਂ ਬਾਅਦ ਹੀ ਇਹ ਨੁਕਤੇ ਪੈਦਾ ਹੋਏ ਸਨ। ਨੁਕਤਿਆਂ ਦਾ ਤਾਂ ਪੰਜਾਬ ਦੀ ਜੰਤਾਂ ਨੇ, ਹਿੰਦੋਸਤਾਨ ਦੀ ਜੰਤਾਂ ਨੇ ਭੋਗ ਪਾ ਦਿਤਾ ਹੈ। ਹੁਣ ਇਸ ਦਾ ਬਾਰ ਬਾਰ ਜ਼ਿਕਰ ਕਰਨਾ, ਪੰਜਾਬ ਸਰਕਾਰ ਤੇ ਬਹੁਤ ਵੱਡਾ ਧਬਾ ਹੈ। ਚੇਅਰਮੈਨ ਸਾਹਿਬ , ਐਜੂਕੇਸ਼ਨ ਦਾ ਮਸਲਾ ਹੈ। ਰਾਜਪਾਲ ਜੀ ਨੇ ਕਿਹਾ ਹੈ ਕਿ 6 ਤੋਂ 11 ਸਾਲ ਦੇ ਬਚੇ ਬੜੇ ਭਰਤੀ ਕੀਤੇ ਗਏ ਹਨ ਅਤੇ ਉਨ੍ਹਾਂ ਦੀ ਤਦਾਦ ਇਤਨੀ ਵਧ ਗਈ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗੀ ਕਿ ਐਜੂਕੇਸ਼ਨ ਦਾ ਮਸਲਾ ਬਹੁਤ ਵਡਾ ਮਸਲਾ ਹੈ। ਟੀਚਰਜ਼ ਨੇਸ਼ਨ ਦੇ ਬਿਲਡਰਜ਼ ਹੁੰਦੇ ਹਨ। ਦੇਸ਼ ਦੀ ਡਿਵੈਲਪਮੈਂਟ ਐਜੂਕੇਸ਼ਨ ਤੇ ਨਿਰਭਰ ਕਰਦੀ ਹੈ। ਐਜੂਕੇਸ਼ਨ ਟੀਚਰਜ਼ ਤੇ ਡਿਪੈਂਡ ਕਰਦੀ ਹੈ ਪਰ ਸਾਡੀ ਸਰਕਾਰ 30 ਸਾਲਾਂ ਤੋਂ ਲਗਾਤਾਰ ਐਜੂਕੇਸ਼ਨ ਦੇ ਨਾਲ ਤਜਰਬੇ ਹੀ ਕਰਦੀ ਆ ਰਹੀ ਹੈ। ਅਸੀਂ ਕਹਿੰਦੇ ਹਾਂ ਕਿ ਅੰਗਰੇਜ਼ ਸਰਕਾਰ ਨੇ ਸਕੂਲਾਂ ਵਿਚ ਇਕ ਐਸੀ ਐਜੂਕੇਸ਼ਨ ਦਿਤੀ ਜਿਸ ਦੇ ਨਾਲ ਸਿਰਫ ਕਲਰਕ ਹੀ ਪੈਦਾ ਹੁੰਦੇ ਸਨ। ਮੈਨੂੰ ਅਫਸੋਸ ਹੈ ਕਿ ਜਿਹੜੀ ਸਾਡੀ ਆਪਣੀ ਸਰਕਾਰ ਹੈ ਉਹ ਵੀ ਕਲਰਕ ਪੈਦਾ ਨਾਂ ਕਰ ਸਕਦੀ ਹੋਵੇ , ਇਸ ਤੋਂ ਵਡੀ ਹੋਰ ਸ਼ਰਮ ਵਾਲੀ ਗਲ ਨਹੀਂ ਹੋ ਸਕਦੀ। ਚੇਅਰਮੈਨ ਸਾਹਿਬ, ਐਜੂਕੇਸ਼ਨ ਵਾਸਤੇ ਪਾਲਿਸੀਆਂ ਬਣਾਉਣੀਆਂ ਚਾਹੀਦੀਆਂ ਹਨ। ਜ਼ਿਆਦਾ ਜੰਤਾ ਸਾਡੇ ਪਿੰਡਾਂ ਵਿਚ ਰਹਿੰਦੀ ਹੈ । ਪੰਜਾਬ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਅਛੀਆਂ ਹੋਣੀਆਂ ਚਾਹੀਦੀਆਂ ਹਨ । ਬਚਿਆਂ ਦੇ ਬੈਠਣ ਵਾਸਤੇ ਥਾਂ ਹੋਣੀ ਚਾਹੀਦੀ ਹੈ। ਮੈਂ ਪਿੰਡਾਂ ਵਿਚ ਚੱਕਰ ਮਾਰੇ ਹਨ। ਸਾਡੇ ਸਕੂਲਾਂ ਦੀ ਹਾਲਤ ਇਹ ਹੈ ਕਿ ਉਥੇ ਬੱਚੇ ਭੁੰਜੇ ਬੈਠਦੇ ਹਨ ਅਤੇ ਇਸੇ ਤਰ੍ਹਾਂ ਟੀਚਰਜ਼ ਦੇ ਬੈਠਣ ਵਾਸਤੇ ਕੁਰਸੀਆਂ ਨਹੀਂ ਹੁੰਦੀਆਂ। ਜੇ ਅਸੀਂ ਇਨ੍ਹਾਂ ਗੱਲਾਂ ਦਾ ਧਿਆਨ ਨਹੀਂ ਰੱਖਾਂਗੇ ਤਾਂ ਸਾਡਾ ਦੇਸ਼ ਸਰਕਾਰ ਦੀਆਂ ਗਲਤ ਨੀਤੀਆਂ ਦਾ ਸ਼ਿਕਾਰ ਹੋਵੇਗਾ।

ਟੀਚਰਜ਼ ਦੇ ਗਰੇਡਜ਼ ਦਾ ਵੀ ਧਿਆਨ ਰਖਣਾ ਚਾਹੀਦਾ ਹੈ। ਸਕੂਲਾਂ ਦੀਆਂ ਬਿਲਡਿੰਗਾਂ ਅਛੀਆਂ ਹੋਣੀਆਂ ਚਾਹੀਦੀਆਂ ਹਨ। ਹਿੰਦੋਸਤਾਨ ਦੇ ਵਿਚ ਵਿਦਿਆ ਦਾ ਸਟੈਂਡਰਡ ਇਕੋ ਜਿਹਾ ਹੋਣਾ ਚਾਹੀਦਾ ਹੈ। ਸਰਕਾਰ ਨੇ ਜਿਹੜੀਆਂ ਦੋ ਨੀਤੀਆਂ ਅਪਣਾਈਆਂ ਹੋਈਆਂ ਹਨ, ਇਕ ਮਾਡਲ ਸਕੂਲ ਹੈ, ਔਰ ਦੂਸਰੇ ਹੋਰ ਤਰ੍ਹਾਂ ਦੇ ਸਕੂਲ ਹਨ। ਉਨ੍ਹਾਂ ਸਭ ਨੂੰ ਇਕੋ ਜਿਹਾ ਕਰਨਾ ਚਾਹੀਦਾ ਹੈ। ਸਕੂਲਾਂ ਦੀਆਂ ਬਿਲਡਿੰਗਾਂ ਇਕੋ ਤਰ੍ਹਾਂ ਦੀਆਂ ਹੋਣੀਆਂ ਚਾਹੀਦੀਆਂ ਹਨ ।

ਚੇਅਰਮੈਨ ਸਾਹਿਬ, ਟੀਚਰਾਂ ਵਾਸਤੇ ਸਭ ਤੋਂ ਵਡੀ ਗੱਲ ਇਹ ਹੈ ਕਿ ਉਹ ਮੰਗਦੇ ਕੁਝ ਨਹੀਂ ਹਨ। ਉਹ ਦੇਸ਼ ਭਗਤ ਹਨ ਔਰ ਉਨ੍ਹਾਂ ਨੇ ਦੇਸ਼ ਭਗਤ ਪੈਦਾ ਕਰਨੇ ਹਨ। ਉਨ੍ਹਾਂ ਦਾ ਧਿਆਨ ਰਖਣਾ ਪੰਜਾਬ ਸਰਕਾਰ ਦੀ ਵਡੀ ਜ਼ਿੰਮੇਵਾਰੀ ਹੈ। ਚੇਅਰਮੈਨ ਸਾਹਿਬ, ਪੰਜ ਸਾਲ ਤੋਂ ਕੈਬਨਿਟ ਵਿਚ ਐਜੂਕੇਸ਼ਨ ਮਨਿਸਟਰ ਨਹੀਂ ਰਹੇ ਬਲਕਿ ਉਹ ਤਾਂ ਟਰਾਂਸਫਰ ਮਨਿਸਟਰ ਬਣ ਕੇ ਰਹਿ ਗਏ ਹਨ। ਇਹ ਗੱਲ ਮੈਂ ਸਪੀਕਰ ਸਾਹਿਬ ਦੀ ਹਾਜ਼ਰੀ ਵਿਚ ਕਹਿਣੀ ਚਾਹੁੰਦੀ ਸਾਂ, ਉਹ ਚਲੇ ਗਏ ਹਨ, ਕਿ ਐਜੂਕੇਸ਼ਨ ਦਾ ਇਕ ਵਡਾ ਅਫਸਰ ਹੈ। ਉਹ ਉਨ੍ਹਾਂ ਦੀ ਹਾਜ਼ਰੀ ਵਿਚ ਮੰਨਿਆ ਸੀ ਕਿ ਅਸੀਂ ਸਹੀ ਮਾਹਨਿਆਂ ਵਿਚ ਐਜੂਕੇਸ਼ਨ ਦਾ ਧਿਆਨ ਨਹੀਂ ਰਖ ਸਕੇ। ਅਸੀਂ ਐਜੂਕੇਸ਼ਨ ਦੀ ਬਜਾਏ ਸਿਰਫ ਟਰਾਂਸਫਰ ਅਫਸਰ ਹੀ ਬਣ ਕੇ ਰਹਿ ਗਏ ਹਾਂ। ਮੈਂ ਕਿਹਾ ਸੀ ਕਿ ਤੁਸੀਂ ਹੀ ਨਹੀਂ ਬਲਕਿ ਤੁਹਾਡਾ ਮਨਿਸਟਰ ਵੀ ਟ੍ਰਾਂਸਫਰ ਮਨਿਸਟਰ ਹੀ ਬਣ ਕੇ ਰਹਿ ਗਿਆ ਹੈ। ਚੇਅਰਮੈਨ ਸਾਹਿਬ, ਟੀਚਰਜ਼ ਦੀਆਂ ਟਰਾਂਸਫਰਜ਼ ਦਾ ਸਾਡੇ ਬੱਚਿਆਂ ਤੇ ਬੜਾ ਬੁਰਾ ਅਸਰ ਪੈਂਦਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਅਪੀਲ ਕਰਾਂਗੀ ਕਿ ਜਿੱਥੇ ਅਸੀਂ ਵੱਡੀਆਂ ਵੱਡੀਆਂ ਟਾਹਰਾਂ ਮਾਰਦੇ ਹਾਂ ਉਥੇ ਜਿਹੜੇ ਐਡਹਾਕ ਬੇਸਿਜ਼ ਤੇ ਟੀਚਰਜ਼ ਲਗੇ ਹੋਏ ਹਨ ਉਨ੍ਹਾਂ ਨੂੰ ਰੈਗੂਲਰ ਕਰ ਦਿਤਾ ਜਾਵੇ ਤਾਕਿ ਉਹਨਾਂ ਨਾਲ ਵੀ ਇਨਸਾਫ ਹੋ ਸਕੇ।

ਫਿਰ ਚੇਅਰਮੈਨ ਸਾਹਿਬ, ਕਾਲਿਜ ਲੇਕਚਰਾਰ ਅਤੇ ਲਾਇਬ੍ਰੇਰੀਅਨ ਨੂੰ ਇਕੋ ਜਿਹਾ ਨਹੀਂ ਸਮਝਿਆ ਜਾਂਦਾ। ਲੈਕਚਰਾਰ ਅਤੇ ਲਾਇਬ੍ਰੇਰੀਅਨ ਇਕੋ ਥਾਂ ਹੀ ਪੜ੍ਹਦੇ ਹਨ ਇਕੋ ਜਿਤਨਾ

[ਸ੍ਰੀਮਤੀ ਸਤਵੰਤ ਕੌਰ ਸੰਧੂ]

ਹੀ ਪੜ੍ਹੇ ਹੁੰਦੇ ਹਨ ਪਰ ਇਕ ਨੂੰ ਹੋਰ ਗਰੇਡ ਹੁੰਦਾ ਹੈ ਅਤੇ ਇਕ ਨੂੰ ਹੋਰ ਗਰੇਡ ਦਿੱਤਾ ਜਾਂਦਾ ਹੈ ।ਇਸ ਲਈ ਮੈਂ ਅਪੀਲ ਕਰਾਂਗੀ ਕਿ ਉਨ੍ਹਾਂ ਦੇ ਗਰੇਡਾਂ ਦੇ ਵਿਚ ਸਮਾਨਤਾ ਹੋਣੀ ਚਾਹੀਦੀ ਹੈ । ਇਕੋ ਜਿਹਾ ਗਰੇਡ ਹੋਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਪਛੜੀਆਂ ਸ਼੍ਰੇਣੀਆਂ ਵਾਸਤੇ ਇਨ੍ਹਾਂ ਨੇ ਲਾਰੇ ਬੜੇ ਲਗਾਏ ਹਨ ਕਿ ਅਸੀਂ ਤੁਹਾਨੂੰ ਜ਼ਮੀਨ ਦਿਆਂਗੇ , ਪਲਾਟ ਦਿਆਂਗੇ । ਉਨ੍ਹਾਂ ਵਿਚਾਰਿਆਂ ਨੇ ਇਨ੍ਹਾਂ ਦੇ ਲਾਰਿਆਂ ਕਾਰਨ ਇਨ੍ਹਾਂ ਨੂੰ ਵੋਟਾਂ ਵੀ ਪਾਈਆਂ ਪਰ ਜਦੋਂ ਉਨ੍ਹਾਂ ਨੇ ਵੇਖਿਆ ਕਿ ਇਹ ਸਾਨੂੰ ਕੇਵਲ ਪਛੜੀਆਂ ਸ਼੍ਰੇਣੀਆਂ ਹੀ ਸਮ-ਝਦੇ ਹਨ ਔਰ ਦਿੰਦੇ ਕੁਝ ਨਹੀਂ ਹਨ ਤਾਂ ਉਨ੍ਹਾਂ ਨੇ ਅੱਜ ਸਾਬਤ ਕਰ ਦਿੱਤਾ ਹੈ ਹਿੰਦੁਸਤਾਨ ਨੂੰ ਕਿ ਸਾਡਾ ਪਛੜਿਆ ਹੋਇਆ ਵਰਗ ਅੱਜ ਇਨ੍ਹਾਂ ਨੂੰ ਪਛਾੜ ਦੇਵੇਗਾ ।

ਚੇਅਰਮੈਨ ਸਾਹਿਬ , ਸਾਡੇ ਰਾਜਪਾਲ ਦੇ ਭਾਸ਼ਣ ਵਿਚ ਇਕ ਗੱਲ ਪੰਨਾ 22 ਤੇ ਆਈ ਹੈ ਕਿ ਪੰਜਾਬ ਵਿਚੋਂ ਭ੍ਰਿਸ਼ਟਾਚਾਰ ਦੂਰ ਕੀਤਾ ਜਾਵੇਗਾ। 131 ਕਰਮਚਾਰੀਆਂ ਵਿੱਰੁਧ ਕਾਰਵਾਈ ਦਰਜ ਕੀਤੀ ਹੈ। ਇਹ ਤਾਂ ਆਟੇ ਵਿਚ ਲੂਣ ਵਾਲੀ ਗੱਲ ਹੈ । ਜਿਹੜਾ ਬਾਬੂ ਪੰਜ ਰੁਪਏ ਫੜ ਲੈਂਦਾ ਹੈ ਉਸ ਦੇ ਖਿਲਾਫ ਵੱਡੀਆਂ ਵੱਡੀਆਂ ਗੱਲਾਂ ਹੁੰਦੀਆਂ ਹਨ ਪਰ ਜਿਹੜੇ ਮਨਿਸਟਰ ਪੂਰੀਆਂ ਪੂਰੀਆਂ ਸੜਕਾਂ , ਪੁਲ ਨਿਗਲੀ ਬੈਠੇ ਹਨ, ਉਨ੍ਹਾਂ ਦੇ ਬਾਰੇ ਰਾਜਪਾਲ ਸਾਹਿਬ ਨੇ ਕੋਈ ਜ਼ਿਕਰ ਨਹੀਂ ਕੀਤਾ । ਇਸ ਲਈ ਮੈਂ ਗਿਆਨੀ ਜ਼ੈਲ ਸਿੰਘ ਨੂੰ ਅਪੀਲ ਕਰਾਂਗੀ ਕਿ ਜਿਹੜੀ ਇਸ ਤਰ੍ਹਾਂ ਦੀ ਕੁਰੱਪਸ਼ਨ ਹੋਈ ਹੈ ਉਸ ਵਾਸਤੇ ਇਕ ਹਾਈ ਪਾਵਰ ਕਮੇਟੀ ਬਣਾ ਕੇ ਇਨਕੁਆਇਰੀ ਕਰਾਉਣ ਔਰ ਜਿਹੜੇ ਦੋਸ਼ੀ ਹੋਣ ਉਨ੍ਹਾਂ ਨੂੰ ਸਜ਼ਾ ਦੇਣ। (ਵਿਘਨ) ।

ਇਕ ਹੋਰ ਚੰਗੀ ਗੱਲ ਰਾਜ ਪਾਲ ਦੇ ਭਾਸ਼ਣ ਵਿਚ ਆਈ ਹੈ ਜਿਸ ਨਾਲ ਮੈਂ ਸਹਿਮਤ ਹਾਂ ਉਨ੍ਹਾਂ ਨੇ ਕਿਹਾ ਸੀ ਪੰਜਾਬ ਦੇ ਵਿਚ ਚੰਗੇ ਖਿਡਾਰੀ ਹੋਣ ਦਾ ਪੰਜਾਬ ਨੂੰ ਮਾਣ ਹੈ । ਠੀਕ ਹੈ, ਪੰਜਾਬ ਹਰ ਪਹਿਲੂ ਵਿਚ ਅੱਗੇ ਹੈ । ਪਰ ਮੈਂ ਪੰਜਾਬ ਸਰਕਾਰ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਜਿਹੜੇ ਚੰਗੇ ਖਿਡਾਰੀ ਹਨ ਉਨ੍ਹਾਂ ਦਾ ਸਤਿਕਾਰ ਕਰਨ ਦੇ ਹੱਕ ਵਿਚ ਹੈ ਜਾਂ ਨਹੀਂ ? ਚੇਅਰਮੈਨ ਸਾਹਿਬ, ਇਕ ਮੇਰੀ ਭੈਣ ਕੰਵਲਜੀਤ ਸੰਧੂ ਹੈ , ਐਮ. ਏ. ਪਾਸ ਹੈ , ਗੋਲਡ ਮੈਡਲ ਜਿੱਤ ਕੇ ਆਈ ਹੈ । ਜਲੰਧਰ ਵਿਖੇ ਇਕ ਬਹੁਤ ਵੱਡਾ ਫੰਕਸ਼ਨ ਹੋਇਆ ਸੀ । ਉਸ ਨੇ ਆਫਰ ਕੀਤਾ ਸੀ ਕਿ ਮੈਂ ਐਮ. ਏ. ਪਾਸ ਹਾਂ, ਖੇਡਾਂ ਦਾ ਕਾਫੀ ਤਜਰਬਾ ਹੈ, ਇਸ ਲਈ ਮੈਨੂੰ ਸੇਵਾ ਕਰਨ ਦਾ ਮੌਕਾ ਦਿੱਤਾ ਜਾਵੇ । ਉਥੇ ਮੁੱਖ ਮੰਤਰੀ ਜੀ ਨੇ ਇਹ ਭਰੋਸਾ ਦਿਵਾਇਆ ਸੀ ਕਿ ਇਸ ਬੀਬੀ ਨੂੰ ਸਿਖਿਆ ਵਿਭਾਗ ਵਿਚ ਖੇਡਾਂ ਦੇ ਵਿੰਗ ਵਿਚ ਐਡਜਸਟ ਕਰ ਦਿੱਤਾ ਜਾਵੇਗਾ ਤਾਂ ਜੋ ਕਿ ਪੰਜਾਬ ਦੀ ਜਨਤਾ ਵੀ ਫ਼ਾਇਦਾ ਉਠਾ ਸਕੇ। ਪਰ ਉਹ ਜਿਹੜਾ ਇਨ੍ਹਾਂ ਨੇ ਕਿਹਾ ਸੀ ਉਹ ਸਿਰਫ਼ ਕਾਗਜ਼ਾਂ ਵਿਚ ਹੀ ਰਹਿ ਗਿਆ ਹੈ। ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗੀ ਕਿ ਅੱਜ ਉਹ ਹਾਊਸ ਦੇ ਵਿਚ ਆਪਣੇ ਉਸ ਵਚਨ ਦੀ ਪੂਰਤੀ ਲਈ ਬਿਆਨ ਦੇਣ ।

ਚੇਅਰਮੈਨ ਸਾਹਿਬ, ਰਾਜਪਾਲ ਦੇ ਭਾਸ਼ਣ ਵਿਚ ਬੜੇ ਬੜੇ ਜ਼ਿਕਰ ਆਏ ਹਨ ਪਰ ਜਿਹੜੇ ਲੋਕ ਐਮਰਜੈਂਸੀ ਤੋਂ ਪਹਿਲਾਂ ਨਕਸਲਵਾੜੀਆਂ ਦੇ ਨਾਉਂ ਹੇਠ ਫੜੇ ਗਏ ਸਨ ਜਾਂ ਹੋਰ ਸਿਆਸੀ ਪਾਰਟੀਆਂ ਦੇ ਆਦਮੀਂ ਸਨ ਉਨ੍ਹਾਂ ਦੇ ਛੱਡਣ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ । ਇਸ ਲਈ ਮੈਂ ਪੰਜਾਬ ਸਰਕਾਰ ਤੋਂ ਇਹ ਮੰਗ ਕਰਦੀ ਹਾਂ ਅਤੇ ਗਿਆਨੀ ਜ਼ੈਲ ਸਿੰਘ ਜੀ ਨੂੰ ਅਪੀਲ ਕਰਦੀ ਹਾਂ ਕਿ ਆਪਣੀ ਸਰਕਾਰ ਦੇ ਹੁੰਦਿਆਂ ਹੁੰਦਿਆਂ ਹੀ ਉਨ੍ਹਾਂ ਨੂੰ ਛੱਡਣ ਦਾ ਯਤਨ ਕਰਨ । ਜੇਕਰ ਇਹ ਨਾ ਛੱਡ ਸਕੇ ਤਾਂ ਸਾਡੀ ਸਰਕਾਰ ਤਾਂ ਜਰੂਰ ਉਨ੍ਹਾਂ ਨੂੰ ਛਡੇਗੀ ।

ਚੇਅਰਮੈਨ ਸਾਹਿਬ, ਜਿਹੜੇ ਵਡੇ ਵਡੇ ਸ਼ਹੀਦ ਹਨ, ਜਿਸ ਤਰ੍ਹਾਂ ਕਿ ਸਰਦਾਰ ਊਧਮ ਸਿੰਘ, ਕਰਤਾਰ ਸਿੰਘ ਸਰਾਬਾ, ਜਾਂ ਢੀਂਗਰਾ ਜੀ ਹਨ ਜਿਨ੍ਹਾਂ ਦੀਆਂ ਅਸਤੀਆਂ ਸਰਕਾਰ ਨੇ ਲਿਆਂਦੀਆਂ ਹਨ।

ਉਨ੍ਹਾਂ ਦੇ ਮਾਣ ਵਿਚ ਵੱਡੇ ਵੱਡੇ ਜਲੂਸ ਨਿਕਲੇ ਸਨ ਪਰ ਅੱਜ ਇਸ ਭਾਸ਼ਣ ਵਿਚ ਕੱਤਈ ਜ਼ਿਕਰ ਨਹੀਂ ਹੈ । ਮੈਂ ਮੰਗ ਕਰਦੀ ਹਾਂ ਕਿ ਜਾਂ ਤਾਂ ਆਉਣ ਵਾਲੇ ਸਮੇਂ ਵਿਚ ਸ਼ਹੀਦਾਂ ਦਾ ਮਾਣ ਨਾ ਕਰਿਆ ਕਰਨ, ਪਰ ਜੇਕਰ ਸੱਚੀ ਸ਼ਰਧਾ ਰਖਦੇ ਹੋ ਤਾਂ ਰਾਜਪਾਲ ਦੇ ਭਾਸ਼ਨ ਵਿਚ ਉਨ੍ਹਾਂ ਬਾਰੇ ਜ਼ਿਕਰ ਕੀਤਾ ਜਾਵੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** ( ਜਮਸ਼ੇਰ, ਐਸ.ਸੀ.) : ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਬਾਰੇ ਲਿਖਿਆ ਹੈ ਕਿ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਬਿਹਤਰੀ ਲਈ ਮੇਰੀ ਸਰਕਾਰ ਭਰਪੂਰ ਜਤਨ ਕਰ ਰਹੀ ਹੈ । ਔਰ ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਹਰੀਜਨ ਧਰਮਸ਼ਾਲਾਵਾਂ ਦੀ ਉਸਾਰੀ ਕਰਦੀ ਹੈ ਔਰ ਜੋ ਹੋਰ ਸਕੀਮਾਂ ਹਰੀਜਨ ਮੁਹੱਲਿਆਂ ਵਿਚ ਚੱਲ ਰਹੀਆਂ ਹਨ, ਜਿਸ ਤਰ੍ਹਾਂ ਕਿ ਨਾਲੀਆਂ ਪੱਕੀਆਂ ਕਰਨੀਆਂ ਹਨ ਉਨ੍ਹਾਂ ਲਈ ਪੈਸਾ ਰੱਖਿਆ ਹੈ । ਬੇਰੁਜ਼ਗਾਰੀ ਨੂੰ ਦੂਰ ਕਰਨਾ ਹੈ ਇਹ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਹੈ । ਪੰਜਾਬ ਸਰਕਾਰ ਨੇ ਜੋ ਸਾਡੇ ਗੁਰੂ ਹੋਏ ਹਨ, ਜੋ ਸਾਡੇ ਪੂਜਨੀਕ , ਸੱਚੇ ਦੇਸ਼ ਭਗਤ ਹੋਏ ਹਨ ਉਨ੍ਹਾਂ ਨੂੰ ਬੜਾ ਮਾਣ ਦਿੱਤਾ ਹੈ । ਗੁਰੂ ਗੋਬਿੰਦ ਸਿੰਘ ਜੀ ਮਾਰਗ ਬਣਾਇਆ ਹੈ ਔਰ ਗੁਰੂ ਤੇਗ ਬਹਾਦਰ ਜੀ ਦੀ 300 ਸਾਲਾ ਸ਼ਹੀਦੀ ਦਿਵਸ ਮਨਾਇਆ ਔਰ ਗੁਰੂ ਰਵੀਦਾਸ ਜੀ ਦਾ 600 ਸਾਲਾ ਦਿਵਸ ਮਨਾਇਆ । ਮਹਾਂਵੀਰ ਜੈਂਤੀ ਮਨਾਈ ਅਤੇ ਢੀਂਗਰਾ ਜੀ ਅਤੇ ਸਰਦਾਰ ਊਧਮ ਸਿੰਘ ਜੀ ਦੀਆਂ ਅਸਥੀਆਂ ਲਿਆਂਦੀਆਂ । ਇਸ ਤਰ੍ਹਾਂ ਹੀ ਸ਼੍ਰੀ ਸ਼ਰਧਾ ਨੰਦ ਨੂੰ ਕਾਫੀ ਸਨਮਾਨਿਆ । ਇਹ ਸਾਰੀਆਂ ਗੱਲਾਂ ਪੰਜਾਬ ਸਰਕਾਰ ਨੇ ਬੜੀ ਸ਼ਰਧਾ ਨਾਲ, ਲੋਕਾਂ ਦੀ ਆਵਾਜ਼ ਨਾਲ ਇਹ ਸਾਰੇ ਸਿਲਸਿਲੇ ਕੀਤੇ । ਇਸ ਤੋਂ ਇਲਾਵਾ ਸਾਨੂੰ ਹੋਰ ਵੀ ਜ਼ਿਆਦਾ ਜ਼ਰੂਰਤ ਹੈ ਕਿ ਸਾਡੇ ਜੋ ਬੱਚੇ ਪੜ੍ਹੇ ਲਿਖੇ ਹਨ, ਮੈਟ੍ਰਿਕ ਪਾਸ ਹਨ, ਬੀ.ਏ. ਪੜ੍ਹੇ ਲਿਖੇ ਹਨ ਉਨ੍ਹਾਂ ਦੀ ਬੇਰੁਜ਼ਗਾਰੀ ਦਾ ਮਸਲਾ ਹੱਲ ਕਰਨਾ ਚਾਹੀਦਾ ਸੀ । ਪੰਜਾਬ ਸਰਕਾਰ ਨੇ ਇਸ ਸਬੰਧ ਵਿਚ ਇਕ ਕਮੇਟੀ ਬਣਾਈ ਹੈ । ਉਸ ਕਮੇਟੀ ਦੇ ਚੇਅਰਮੈਨ ਹਨ ਡਿਪਟੀ ਸਪੀਕਰ ਸਾਹਿਬ, ਸਰਦਾਰ ਨਸੀਬ ਸਿੰਘ ਗਿੱਲ ਜੀ, ਪਰ ਪਤਾ ਨਹੀਂ ਹੈ ਕਿ ਉਨ੍ਹਾਂ ਨੇ ਆਪਣੀ ਰਿਪੋਰਟ ਦਿੱਤੀ ਹੈ ਜਾਂ ਨਹੀਂ, ਅਤੇ ਕੀ ਰਿਪੋਰਟ ਕੀਤੀ ਹੈ । ਸਾਡੀ ਸਮਝ ਦੇ ਮੁਤਾਬਿਕ ਇਹ ਜੋ ਹੋਰ ਇਤਨਾਂ ਖਰਚਾ ਕੀਤਾ ਜਾ ਰਿਹਾ ਹੈ ਇਸ ਦੇ ਨਾਲ ਅਨ-ਇੰਪਲਾਇਮੈਂਟ ਦਾ ਜਿਹੜਾ ਮਸਲਾ ਹੈ ਇਹ ਵੀ ਬਹੁਤ ਹੀ ਜ਼ਰੂਰੀ ਮਸਲਾ ਹੈ । ਸਾਡੇ ਪੜ੍ਹੇ ਲਿਖੇ ਨੌਜਵਾਨ ਬੇਰੁਜ਼ਗਾਰ ਹਨ । ਉਹ ਇਹ ਮਹਿਸੂਸ ਨਾ ਕਰਨ ਕਿ ਸਾਡੀ ਸਰਕਾਰ ਉਨ੍ਹਾਂ ਵਾਸਤੇ ਕੁਝ ਨਹੀਂ ਕਰ ਰਹੀਂ । ਇਸ ਕਰਕੇ ਮੈਟ੍ਰਿਕ ਪਾਸ ਜਿਹੜਾ ਬੱਚਾ ਹੈ ਉਸ ਨੂੰ ਕੰਮ ਤੇ ਲਗਾਉਣਾ ਚਾਹੀਦਾ ਹੈ । ਚਾਹੇ ਟੈਕਨੀਕਲ ਸਕੂਲਾਂ ਵਿਚ ਕੋਰਸ ਕਰਾਉਣਾ ਪਵੇ । ਇਸ ਤਰ੍ਹਾਂ ਹੀ ਬੀ. ਏ. ਵਾਲਿਆਂ ਨੂੰ ਡਿਪਲੋਮਾ ਪਾਸ ਕਰਾਉਣਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਨੂੰ 300 ਰੁਪਿਆ ਮਹੀਨਾ ਤਾਂ ਮਿਲ ਸਕੇ । ਅਤੇ ਉਹ ਕੋਈ ਆਪਣਾ ਹੋਰ ਕੰਮ ਕਰ ਸਕਣ । ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ ਐਗਰੀਕਲਚਰ ਵਿਚ ਹਰਾ ਇਨਕਲਾਬ ਲਿਆਂਦਾ ਹੈ । ਲੇਕਿਨ ਕਿਸਾਨ, ਜ਼ਿਮੀਦਾਰ ਕੁਝ ਇਹ ਵੀ ਮਹਿਸੂਸ ਕਰਦਾ ਹੈ ਕਿ ਬਿਜਲੀ ਦੇ ਰੇਟ ਇਕ ਦਮ ਵੱਧ ਗਏ । ਜਿਹੜੀ 5 ਹਾਰਸ ਪਾਵਰ ਦੀ ਮੋਟਰ ਸੀ, ਉਸ ਦਾ ਰੇਟ 50 ਰੁਪਏ ਤੋਂ ਇਕ ਦਮ 95 ਰੁਪਏ ਕਰ ਦਿੱਤਾ । ਇਸ ਬਾਰੇ ਕੋਈ ਤਰੀਕਾਕਾਰ ਹੋਣਾ ਚਾਹੀਦਾ ਸੀ । 10 ਰੁਪਏ ਜਾਂ 15 ਰੁਪਏ ਇਹ ਰੇਟ ਵਧਾ ਦਿੰਦੇ ਪਰ ਇਕ ਦਮ ਇੰਨਾ ਜ਼ਿਆਦਾ ਰੇਟ ਨਹੀਂ ਕਰਨਾ ਚਾਹੀਦਾ ਸੀ । ਇਸ ਚੀਜ਼ ਦੇ ਨਾਲ ਵੀ ਕਿਸਾਨਾਂ ਦੇ ਦਿਮਾਗ ਤੇ ਅਸਰ ਪਿਆ ਕਿਉਂਕਿ ਕਣਕ ਦੇ ਭਾਅ ਉਹੀ ਰਹੇ ਪਰ ਬਿਜਲੀ ਦਾ ਰੇਟ ਇਕ ਦਮ ਵੱਧ ਗਿਆ । ਇਸੇ ਤਰ੍ਹਾਂ ਖਾਦ ਦੀ ਗੱਲ ਹੈ । ਖਾਦ ਦੇ ਵਿਚ ਸਬਸਿੱਡੀ ਵੀ ਦਿੱਤੀ ਗਈ, ਪਰ ਹੋਇਆ ਕੀ ਕਿ ਜਿਹੜੀ ਖਾਦ 50-52 ਰੁਪਏ ਨੂੰ ਮਿਲਦੀ ਸੀ, ਉਸ ਦਾ ਭਾਅ ਇਕ ਦਮ 100-102 ਰੁਪਏ ਹੋ ਗਿਆ । ਇਸ ਦੇ ਵਿਚ ਵੀ ਹੋਣਾ ਤਾਂ ਇਹ ਚਾਹੀਦਾ ਸੀ ਕਿ 5 ਜਾਂ 10 ਰੁਪਏ ਵਧਾ ਦਿੰਦੇ ਜਾਂ ਇਸ ਬਾਰੇ ਕੋਈ ਕਮੇਟੀ ਬਣਾਈ ਜਾਂਦੀ ਜਿਹੜੀ ਕਿ ਇਸ ਬਾਰੇ

[ਸਰਦਾਰ ਦਰਸ਼ਨ ਸਿੰਘ ਕੇ.ਪੀ.]

ਰਿਸਰਚ ਕਰਦੀ ਕਿ ਇਹ ਖਾਦ ਮਹਿੰਗੀ ਹੈ, ਫਾਰਨ ਕੰਟਰੀਜ਼ ਤੋਂ ਮੰਗਵਾਉਣੀ ਪੈਂਦੀ ਹੈ, ਇਸ ਬਾਰੇ ਕੀ ਹੋਣਾ ਚਾਹੀਦਾ ਹੈ ਇਸ ਗੱਲ ਨਾਲ ਵੀ ਲੋਕੀਂ ਬੜੇ ਪਰੇਸ਼ਾਨ ਹੋਏ।

ਤੀਜੀ ਗੱਲ ਇਹ ਹੈ ਕਿ ਜੋ ਹਰੀਜਨ ਮੁਲਾਜ਼ਮ ਸੀ, ਉਨ੍ਹਾਂ ਨੂੰ ਉਨ੍ਹਾਂ ਦੀ ਰਿਜ਼ਰਵੇਸ਼ਨ ਦੇ ਮੁਤਾਬਿਕ ਰਿਜ਼ਰਵੇਸ਼ਨ ਨਹੀਂ ਮਿਲੀ। ਇਸ ਬਾਰੇ ਇਕ ਵੈਲਫੇਅਰ ਆਫ਼ ਸ਼ਡਿਊਲਡ ਕਾਸਟਸ ਦੀ ਕਮੇਟੀ ਵੀ ਬਣੀ ਹੋਈ ਹੈ। ਇਸ ਕਮੇਟੀ ਨੇ ਮਹਿਕਮਿਆਂ ਦੇ ਰਿਜ਼ਰਵੇਸ਼ਨ ਦੇ ਬਾਰੇ ਰੋਸਟਰ ਵਗੈਰਾ ਵੀ ਚੈਕ ਕੀਤੇ ਅਤੇ ਹੋਰ ਛਾਣ ਬੀਣ ਕੀਤੀ ਹੈ, ਲੇਕਿਨ ਇਹ ਪਾਇਆ ਗਿਆ ਕਿ ਗਵਰਨਮੈਂਟ ਦੀ ਪਾਲਿਸੀ ਦੇ ਮੁਤਾਬਿਕ ਹਰੀਜਨਾਂ ਨੂੰ ਰਿਜ਼ਰਵੇਸ਼ਨ ਪੂਰੀ ਨਹੀਂ ਦਿੱਤੀ ਗਈ। ਇਸ ਸਬੰਧ ਵਿਚ ਕਮੇਟੀ ਨੇ ਬਿਜਲੀ ਬੋਰਡ ਫੂਡ ਕਾਰਪੋਰੇਸ਼ਨ ਅਤੇ ਹੋਰ ਮਹਿਕਮਿਆਂ ਵਿਚ ਵੀ ਗਲਤੀਆਂ ਫੜੀਆਂ ਹਨ ਅਤੇ ਇਨ੍ਹਾਂ ਗਲਤੀਆਂ ਫੜਨ ਦਾ ਨਤੀਜਾ ਇਹ ਹੋਣਾ ਚਾਹੀਦਾ ਸੀ ਕਿ ਜਿਨ੍ਹਾਂ ਅਫਸਰਾਂ ਨੇ ਵੀ ਇਹ ਗਲਤੀ ਕੀਤੀ ਅਤੇ ਹਰੀਜਨ ਦੀ ਰਿਜ਼ਰਵੇਸ਼ਨ ਨੂੰ ਖੁਰਦ ਬੁਰਦ ਕੀਤਾ, ਇਸ ਤਰ੍ਹਾਂ ਦੇ ਅਫਸਰਾਂ ਨੂੰ ਰਿਟਾਇਰ ਕਰ ਦੇਣਾ ਚਾਹੀਦਾ ਸੀ ਅਤੇ ਉਨ੍ਹਾਂ ਦੀ ਜਗ੍ਹਾ ਉਹ ਅਫ਼ਸਰ ਲਗਾਏ ਜਾਣੇ ਚਾਹੀਦੇ ਹਨ ਜੋ ਗਵਰਨਮੈਂਟ ਦੀ ਪਾਲਿਸੀ ਨੂੰ ਸਮਝਣ ਅਤੇ ਠੀਕ ਤਰੀਕੇ ਨਾਲ ਲਾਗੂ ਕਰਨ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਦਾ ਹਾਂ ਕਿ ਪੰਜਾਬ ਸਰਕਾਰ ਨੇ ਇਕ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਬਣਾਇਆ ਹੈ ਅਤੇ ਉਸ ਦਾ ਬਜਟ 5 ਕਰੋੜ ਰੁਪਿਆ ਹੈ ਜਿਹੜਾ ਕਿ ਬਹੁਤ ਥੋੜ੍ਹਾ ਹੈ। ਜਦੋਂ ਹਰੀਜਨਾਂ ਨੂੰ ਕੋ-ਆਪਰੇਟਿਵ ਸੋਸਾਇਟੀਆਂ ਤੋਂ ਪੈਸੇ ਲੈਂਣੇ ਪੈਂਦੇ ਹਨ ਤਾਂ ਬੜੀ ਬਾਦਰੇਸ਼ਨ ਉਠਾਉਣੀ ਪੈਂਦੀ ਹੈ ਅਤੇ ਲੈ ਨਹੀਂ ਸਕਦੇ। ਇਸ ਕਰਕੇ ਇਸ ਕਾਰਪੋਰੇਸ਼ਨ ਤੋਂ ਹਰੀਜਨਾਂ ਨੂੰ ਕਰਜ਼ਾ ਲੈਣ ਵਾਸਤੇ ਬਜਟ ਬਹੁਤ ਘੱਟ ਹੈ ਅਤੇ ਲੋਕੀਂ ਮੁਨਾਸਿਬ ਕਰਜ਼ਾ ਲੈ ਕੇ ਅਪਣਾ ਕੰਮ ਕਾਰ ਨਹੀਂ ਚਲਾ ਸਕਦੇ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਕੋਆਪਰੇਟਿਵ ਸੋਸਾਇਟੀਆਂ ਦਾ ਬਜਟ ਹੁੰਦਾ ਹੈ ਉਨ੍ਹਾਂ ਦਾ ਬਹੁਤ ਵੱਧ ਹੁੰਦਾ ਹੈ, ਉਸ ਤਰ੍ਹਾਂ ਇਸ ਕਾਰਪੋਰੇਸ਼ਨ ਨੂੰ ਕਮ-ਅਜ਼-ਕਮ ਇਕ ਅਰਬ ਰੁਪਿਆ ਦਿੱਤਾ ਜਾਵੇ ਤਾਂ ਜੋ ਲੋਕੀ ਕਰਜ਼ਾ ਲੈ ਕੇ ਆਪਣੀ ਇੰਡਸਟਰੀ ਵਗੈਰਾ ਲਗਾ ਸਕਣ ਅਤੇ ਗਰੀਬ ਆਦਮੀ ਸਮਝੇਗਾ ਕਿ ਸਰਕਾਰ ਉਨ੍ਹਾਂ ਵਾਸਤੇ ਕੰਮ ਕਰ ਰਹੀ ਹੈ।

ਫਿਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਹਸਪਤਾਲਾਂ ਵਿਚ ਦਵਾਈਆਂ ਜਾਂਦੀਆਂ ਹਨ, ਉਹ ਮਰੀਜ਼ਾਂ ਨੂੰ ਬਹੁਤ ਥੋੜੀਆਂ ਮਿਲਦੀਆਂ ਹਨ ਅਤੇ ਲੋਕਾਂ ਨੂੰ ਬਾਦਰੇਸ਼ਨ ਉਠਾਉਣੀ ਪੈਂਦੀ ਹੈ, ਜਿਹੜੀ ਦਵਾਈ ਹਸਪਤਾਲ ਵਿਚੋਂ ਨਹੀਂ ਮਿਲਦੀ, ਉਹ ਡਾਕਟਰ ਬਾਹਰੋਂ ਲਿਖ ਦਿੰਦੇ ਹਨ ਅਤੇ ਮਰੀਜ਼ ਵਾਸਤੇ ਮੁਸ਼ਕਿਲ ਹੁੰਦੀ ਹੈ। ਇਸ ਗੱਲ ਵਲ ਵੀ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਹੁਣ ਮੈਂ ਹਰੀਜਨਾਂ ਦੀਆਂ ਜ਼ਮੀਨਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਜਿਹੜੀ ਇਵੈਕੂਈ ਲੈਂਡ ਹੈ ਜਾਂ ਨਜ਼ੂਲ ਲੈਂਡ ਹੈ, ਉਸ ਬਾਰੇ ਪੰਜਾਬ ਸਰਕਾਰ ਨੇ ਕੋਈ ਫੈਸਲਾ ਨਹੀਂ ਕੀਤਾ। ਇਹ ਜ਼ਮੀਨ ਪੰਜਾਬ ਸਰਕਾਰ ਨੇ ਸੈਂਟਰਲ ਗਵਰਨਮੈਂਟ ਤੋਂ ਪੈਕੇਜ ਡੀਲ ਵਿਚ 8-4-64 ਨੂੰ ਲੈ ਲਈ ਪਰ ਇਸ ਬਾਰੇ ਪੰਜਾਬ ਸਰਕਾਰ ਕੋਈ ਫੈਸਲਾ ਨਹੀਂ ਕਰ ਸਕੀ ਅਤੇ ਲੋਕਾਂ ਵਿਚ ਵੰਡੀ ਨਹੀਂ ਜਾ ਸਕੀ ਅਤੇ ਇਸ ਗੱਲ ਦਾ ਰੌਲਾ ਹੀ ਪਿਆ ਰਿਹਾ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਕ ਹਰਚੰਦ ਸਿੰਘ ਕਮੇਟੀ ਬਣਾਈ ਤਾਂ ਜੋ ਜਿਨ੍ਹਾਂ ਲੋਕਾਂ ਕੋਲ ਜ਼ਮੀਨਾਂ ਦੇ ਨਾਜਾਇਜ਼ ਕਬਜ਼ੇ ਹੋਣ ਉਹ ਜ਼ਮੀਨਾਂ ਉਨ੍ਹਾਂ ਕੋਲੋਂ ਲੈ ਕੇ ਗਰੀਬਾਂ ਵਿਚ ਵੰਡੀਆਂ ਜਾਣ। ਪਰ ਹੋਇਆ ਕੀ ਕਿ ਕਿਸੇ ਵਜ਼ੀਰ ਤੋਂ, ਸਪੀਕਰ ਤੋਂ, ਜਾਂ ਕਿਸੇ ਅਫ਼ਸਰ ਤੋਂ ਅਸਤੀਫੇ ਲੈ ਲਏ ਲੇਕਿਨ ਇਨ੍ਹਾਂ ਜ਼ਮੀਨਾਂ ਨੂੰ ਲੋਕਾਂ ਨੂੰ ਦੇਣ ਵਾਸਤੇ ਕੁਝ ਨਹੀਂ ਕੀਤਾ ਗਿਆ।

**ਸ਼੍ਰੀ ਸਭਾਪਤੀ**: ਉਨ੍ਹਾਂ ਨੇ ਆਪ ਅਸਤੀਫੇ ਦਿੱਤੇ ਸਨ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਗੱਲ ਬਿਲਕੁਲ ਉਲਟ ਹੋ ਗਈ, ਚੇਅਰਮੈਨ ਸਾਹਿਬ ਮੈਨੂੰ ਕਿਸੇ ਵਜ਼ੀਰ ਨਾਲ , ਕਿਸੇ ਸਪੀਕਰ ਨਾਲ ਜਾਂ ਕਿਸੇ ਅਫਸਰ ਨਾਲ ਕੋਈ ਗਿਲਾ ਨਹੀਂ, ਮੈਂ ਤਾਂ ਸਰਕਾਰ ਦੀ ਪਾਲਿਸੀ ਬਾਰੇ ਕਹਿ ਰਿਹਾ ਹਾਂ ।

**ਸ਼੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ ।

**ਸ਼੍ਰੀ ਸਭਾਪਤੀ** : ਇਨਫਰਮੇਸ਼ਨ, ਸੈਣੀ ਸਾਹਿਬ , ਸਪੀਚ ਤੋਂ ਬਆਦ ਵਿਚ ਲੈ ਲੈਣਾ ।

**ਸ਼੍ਰੀ ਗੁਰਦਿਆਲ ਸੈਣੀ** : ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ ਦਰਸ਼ਨ ਸਿੰਘ** ਕੇ. ਪੀ. : ਇਸ ਕਮੇਟੀ ਦਾ ਮਤਲਬ ਇਹ ਸੀ ਕਿ ਜਿਹੜਾ ਮੁਜ਼ਾਰਾ ਹੋਵੇ ਅਤੇ ਕਾਫੀ ਦੇਰ ਤੋਂ ਚਲਾ ਆ ਰਿਹਾ ਹੋਵੇ, ਉਸ ਨੂੰ ਜ਼ਮੀਨ ਦਿਤੀ ਜਾਵੇ । ਸਰਦਾਰ ਪ੍ਰਤਾਪ ਸਿੰਘ ਕੈਰੋਂ ਵੇਲੇ ਜ਼ਮੀਨ ਦੀ ਲਿਮਟ 30 ਸਟੈਂਡਰਡ ਏਕੜ ਹੱਦ ਰੱਖੀ ਗਈ। ਉਸ ਤੋਂ ਬਾਅਦ ਨਵੀਂ ਹੱਦ 17 ਸਟੈਂਡਰਡ ਏਕੜ ਰੱਖੀ ਗਈ । ਸਰਕਾਰ ਕਹਿੰਦੀ ਹੈ ਕਿ ਫਾਲਤੂ ਜ਼ਮੀਨ ਲਵਾਂਗੇ ਪਰ ਇਸ ਪਾਸੇ ਕੀਤਾ ਕੁਝ ਨਹੀਂ ਗਿਆ। ਜਿਹੜੇ 6 –6, 8–8 ਟਿਊਬਵੈੱਲ ਲਗਾਈ ਬੈਠੇ ਹਨ, ਉਸ ਪਾਸੇ ਵਲ ਵੀ ਧਿਆਨ ਕੀਤਾ ਜਾਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ** : ਪਲੀਜ਼, ਹੁਣ ਵਾਈਂਡ ਅਪ ਕਰੋ ਜੀ । ਤੁਹਾਨੂੰ ਬੋਲਦਿਆਂ ਕਾਫੀ ਟਾਈਮ ਹੋ ਗਿਆ ਹੈ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਮੈਨੂੰ ਥੋੜਾ ਜਿਹਾ ਟਾਈਮ ਹੋਰ ਦੇਵੋ ਜੀ । ਚੇਅਰਮੈਨ ਸਾਹਿਬ, ਇਨ੍ਹਾਂ ਜ਼ਮੀਨਾਂ ਨੂੰ ਵੰਡਣ ਬਾਰੇ ਕੋਈ ਮਿਆਦ ਰਖਣੀ ਚਾਹੀਦੀ ਹੈ ਤਾਂ ਜੋ ਲੋਕਾਂ ਨੂੰ ਪੱਤਾ ਲਗ ਜਾਵੇ ਕਿ ਉਨ੍ਹਾਂ ਨੂੰ ਇਸ ਚੀਜ਼ ਤੋਂ ਫਾਇਦਾ ਹੋਣਾ ਹੈ ।

ਚੇਅਰਮੈਨ ਸਾਹਿਬ, ਜਦੋਂ ਲੋਕ ਸਭਾ ਦੇ ਇਲੈਕਸ਼ਨ ਆਏ ਤਾਂ ਇਨ੍ਹਾਂ ਪਾਰਟੀਆਂ ਨੇ ਆਪਣੇ ਵੱਖ ਵੱਖ ਪ੍ਰੋਗਰਾਮ ਲੋਕਾਂ ਦੇ ਸਾਹਮਣੇ ਪੇਸ਼ ਕੀਤੇ । ਅਕਾਲੀ ਪਾਰਟੀ ਵਾਲੇ ਅਤੇ ਜਨਤਾ ਪਾਰਟੀ ਵਾਲੇ ਰਾਤੋ ਰਾਤ ਸ਼੍ਰੀ ਜਗਜੀਵਨ ਰਾਮ ਕਹਿਣ ਲਗ ਪਏ ਕਿ ਉਨ੍ਹਾਂ ਨੂੰ ਪ੍ਰਧਾਨ ਮੰਤਰੀ ਬਣਾਇਆ ਜਾਵੇਗਾ ਅਤੇ ਹਰੀਜਨਾਂ ਵਿਚ ਇਹ ਪ੍ਰਾਪੇਗੰਡਾ ਕੀਤਾ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਾਰਟੀਆਂ ਨੇ ਕਿਸ ਤਰ੍ਹਾਂ ਬਾਹਰ ਦੇ ਮੁਲਕਾਂ ਵਿਚ ਪ੍ਰਾਪੇਗੰਡਾ ਕੀਤਾ । ਮੈਨੂੰ ਇੰਗਲੈਂਡ ਤੋਂ ਇਕ ਮੁੰਡੇ ਨੇ ਇਹ ਲਿਖਿਆ ਹੈ ਕਿ ਉਥੇ ਇਹ ਖਬਰ ਦਿੱਤੀ ਜਾ ਰਹੀ ਹੈ ਕਿ ਸਰਦਾਰ ਦਰਸ਼ਨ ਸਿੰਘ ਕੇ.ਪੀ., ਮਾਸਟਰ ਗੁਰਬੰਤਾ ਸਿੰਘ ਅਤੇ ਗੁਰਦਿਆਲ ਸੈਣੀ ਕਾਂਗਰਸ ਪਾਰਟੀ ਨੂੰ ਛੱਡ ਕੇ ਜਗਜੀਵਨ ਰਾਮ ਦੀ ਪਾਰਟੀ ਵਿਚ ਆ ਗਏ ਹਨ । ਇਸ ਤਰ੍ਹਾਂ ਦਾ ਝੂਠ ਇਹ ਪਾਰਟੀਆਂ ਉਥੇ ਬੋਲਦੀਆਂ ਰਹੀਆਂ ਹਨ ਅਤੇ ਗਲਤ ਬਿਆਨੀਆਂ ਕਰਦੀਆਂ ਰਹੀਆਂ ਹਨ ।

**ਸ਼੍ਰੀ ਸਭਾਪਤੀ** : ਹੁਣ ਤੁਸੀਂ ਵਾਈਂਡ ਅਪ ਕਰ ਦੇਵੋ ਜੀ ।

**ਸਰਦਾਰ ਦਰਸ਼ਨ ਸਿੰਘ** ਕੇ.ਪੀ. : ਮੈਨੂੰ ਥੋੜਾ ਜਿਹਾ ਹੋਰ ਬੋਲ ਲੈਣ ਦੇਵੋ ਜੀ ।

**ਸ਼੍ਰੀ ਸਭਾਪਤੀ** : ਤੁਸੀਂ ਤਸ਼ਰੀਫ ਰਖੋ ਜੀ ਹੁਣ ।

---

**Expunged as ordered by the Chair.

**ਸਰਦਾਰ ਦਰਸ਼ਨ ਸਿੰਘ** ਕੇ. ਪੀ. : ਚਲੋ ਮੈਂ ਬਜਟ ਤੇ ਬੋਲ ਲਵਾਂਗਾ ਜੀ ।

(ਇਸ ਵੇਲੇ ਕਈ ਮੈਂਬਰਜ਼ ਬੋਲਣ ਲਈ ਖੜੇ ਸਨ )

**ਸ਼੍ਰੀ ਸਭਾਪਤੀ** : ਸੈਣੀ ਸਾਹਿਬ, ਬੈਠ ਜਾਓ। ਇਸ ਹਾਊਸ ਵਿਚ ਕੁਝ ਸੁਣਨ ਵਾਲੇ ਵੀ ਹੋਣੇ ਚਾਹੀਦੇ ਹਨ ਸਿਰਫ਼ ਬੋਲਣ ਵਾਲੇ ਹੀ ਨਹੀਂ । ਕੈਰੋਂ ਸਾਹਿਬ , ਤੁਹਾਡੀ ਪਾਰਟੀ ਦੇ ਹਿੱਸੇ ਸਿਰਫ 17 ਮਿੰਟ ਆਉਂਦੇ ਸੀ, ਤੁਹਾਡੇ ਮੈਂਬਰ 45 ਮਿੰਟ ਲੈ ਚੁੱਕੇ ਹਨ । ਮੈਂ ਤੁਹਾਡੇ ਲਈ ਕਹਾਂਗਾ ਕਿ ਸਾਰਾ ਐਮੋਨੀਸ਼ਨ ਇਕੋ ਵਾਰ ਹੀ ਐਗਜ਼ਾਸਟ ਨਾ ਕਰ ਦੇਵੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਾਡੀ ਪਾਰਟੀ ਦਾ ਟਾਈਮ ਦੇ ਦੇਵੋ ਜੀ ।

**ਸ਼੍ਰੀ ਸਭਾਪਤੀ** : ਤੁਹਾਡਾ ਵੀ ਬੈਂਕ ਬੈਲੈਂਸ ਨਹੀਂ ਹੈ ਸਾਰਾ ਟਾਈਮ ਲੈ ਚੁੱਕੇ ਹੋ ।

**ਇੱਕ ਆਵਾਜ਼** : ਓਵਰ ਡਰਾਫਟ ਕਰ ਦਿਓ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਮੈਂ ਇਹ ਬੇਨਤੀ ਕਰਾਂਗਾਂ ਕਿ ਤੁਸੀਂ 5,5,7,7 ਮਿੰਟ ਸੱਭ ਨੂੰ ਵੱਧ ਦਿੱਤੇ ਹਨ , ਇਸ ਲਈ 5,7 ਮਿੰਟ ਸਾਡੀ ਪਰਟੀ ਦੇ ਸੱਘੜ ਸਿੰਘ ਜੀ ਨੂੰ ਵੀ ਦੇ ਦਿਓ ।

**ਸ਼੍ਰੀ ਸਭਾਪਤੀ** : ਇਹ ਕੰਸਿਡਰ ਕਰ ਲਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਜਿਵੇਂ ਤੁਸੀਂ ਉਨ੍ਹਾਂ ਵਾਸਤੇ ਫੁਰਮਾਇਆ ਹੈ , ਇਸੇ ਤਰ੍ਹਾਂ 5,7 ਮਿੰਟ ਕੈਰੋਂ ਸਾਹਿਬ ਨੂੰ ਵੀ ਦੇ ਦਿਉ ।

**ਸ਼੍ਰੀ ਸਭਾਪਤੀ** : ਕੋਸ਼ਿਸ਼ ਕੀਤੀ ਜਾਵੇਗੀ । 12 ਵਜੇ ਲੀਡਰ ਆਫ਼ ਦੀ ਹਾਊਸ ਨੇ ਬੋਲਣਾ ਹੈ ।

**ਵਿਕਾਸ ਦੇ ਰਾਜ ਮੰਤਰੀ (ਸਰਦਾਰ ਸੰਤੋਖ ਸਿੰਘ ਰੰਧਾਵਾ)**: ਚੇਅਰਮੈਨ ਸਾਹਿਬ, ਸਰਦਾਰ ਰਣਧੀਰ ਸਿੰਘ ਚੀਮਾ ਜਿਨ੍ਹਾਂ ਨੇ ਕਲ੍ਹ ਗਵਰਨਰ ਦੇ ਐਡਰੈਸ ਤੇ ਬੋਲਦਿਆਂ ਹੋਇਆ ਕਿਹਾ, ਕਿ ਜਿਹੜਾ ਵ੍ਹਾਈਟ ਰੈਵੋਲਿਊਸ਼ਨ ਦੇ ਬਾਰੇ ਵਿਚ ਗਵਰਨਰ ਐਡਰੈਸ ਵਿਚ ਕਿਹਾ ਗਿਆ ਹੈ, ਉਹ ਗਤ ਹੈ ਅਤੇ ਉਸ ਦਾ ਖੰਡਨ ਕੀਤਾ । ਮੈਂ ਆਪਦੇ ਰਾਹੀਂ ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿਚ 1972 ਤੋਂ ਲੈ ਕੇ 1976-77 ਤਕ ਵ੍ਹਾਈਟ ਰੈਵੋਲਿਊਸ਼ਨ ਲਈ ਜੋ ਕਦਮ ਉਠਾਏ ਗਏ ਸਨ ਉਹ ਮੈਂ ਹਾਊਸ ਦੇ ਸਾਹਮਣੇ ਰਖਣੇ ਚਾਹੁੰਦਾ ਹਾਂ । ਚੀਮਾ ਸਾਹਿਬ ਨੇ ਇਹ ਕਿਹਾ ਕਿ ਲੁਧਿਆਣੇ ਅਤੇ ਬਠਿੰਡੇ ਵਿਚ ਜਿਹੜੇ ਪਲਾਂਟ ਲਗਾਏ ਗਏ ਹਨ ਉਹ ਅਕਾਲੀ ਪਾਰਟੀ ਨੇ ਲਾਏ ਸਨ । ਇਸ ਸਬੰਧ ਵਿਚ ਮੈਂ ਬੇਨਤੀ ਕਰਾਂਗਾ ਕਿ ਬਠਿੰਡੇ ਦਾ ਪਲਾਂਟ 1974 ਵਿਚ ਸ਼ੁਰੂ ਹੋਇਆ ਅਤੇ ਲੁਧਿਆਣੇ ਦੇ ਪਲਾਂਟ ਦਾ ਉਦਘਾਟਨ 1975 ਵਿਚ ਉਸ ਵੇਲੇ ਦੀ ਪ੍ਰਧਾਨ ਮੰਤਰੀ ਨੇ ਕੀਤਾ ਸੀ । ਇਸ ਲਈ ਇਨ੍ਹਾਂ ਪਲਾਂਟਾਂ ਦਾ ਕਰੈਡਿਟ ਗਿਆਨੀ ਜੀ ਦੀ ਸਰਕਾਰ ਨੂੰ ਹੀ ਜਾਂਦਾ ਹੈ । ਇਸ ਤੋਂ ਪਹਿਲੇ ਜਿਹੜੇ 4 ਪਲਾਂਟ ਲਗਾਏ ਗਏ ਸਨ ਉਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਲਗਾਏ ਗਏ ਸਨ, ਇਸ ਲਈ ਉਨ੍ਹਾਂ ਦਾ ਕਰੈਡਿਟ ਵੀ ਕਾਂਗਰਸ ਦੀ ਸਰਕਾਰ ਨੂੰ ਜਾਂਦਾ ਹੈ । ਇਨ੍ਹਾਂ ਪਲਾਂਟਾਂ ਵਿਚ ਜੋ ਦੁੱਧ ਅਸੀਂ ਖਰੀਦਦੇ ਰਹੇ ਹਾਂ ਅਤੇ ਵੇਚਦੇ ਰਹੇ ਹਾਂ ਉਸ ਬਾਰੇ ਮੈਂ ਦੱਸਾਂ . . . .

**ਸਰਦਾਰ ਰਣਧੀਰ ਸਿੰਘ ਚੀਮਾ**: ਚੇਅਰਮੈਨ ਸਾਹਿਬ , ਇਹ ਗਲਤ ਇਨਫਰਮੇਸ਼ਨ ਦੇਰਹੇ ਹਨ ।

**ਸ਼੍ਰੀ ਸਭਾਪਤੀ** : ਰੰਧਾਵਾ ਸਾਹਿਬ ਨੂੰ ਕਹਿ ਲੈਣ ਦਿਓ ।

**ਰਾਜ ਮੰਤਰੀ** : ਚੇਅਰਮੈਨ ਸਾਹਿਬ, ਉਸ ਵੇਲੇ 22 ਲੱਖ ਦੁੱਧ ਦਾ ਉਤਪਾਦਨ ਹੁੰਦਾ ਸੀ ਅਤੇ ਇਸ ਵੇਲੇ ਸਾਢੇ 25 ਲੱਖ ਕੁਇੰਟਲ ਦਾ ਉਤਪਾਦਨ ਹੁੰਦਾ ਹੈ। ਜਦੋਂ ਉਸ ਵੇਲੇ ਸਿਰਫ 402 ਗ੍ਰਾਮ ਪਰ-ਕੈਪੀਟਾ ਅਵੇਲੇਬਿਲਟੀ ਸੀ ਅਤੇ ਇਸ ਵੇਲੇ 443 ਗ੍ਰਾਮ ਹੈ ਔਰ ਸਾਡੇ ਨੇਸ਼ਨ ਦੀ ਅਵੇਲੇਬਿਲਟੀ 112 ਗਰਾਮ ਹੈ। ਇਸ ਲਈ ਸਾਡੇ ਪੰਜਾਬ ਨੇ ਤਾਂ ਬਹੁਤ ਤਰੱਕੀ ਕੀਤੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ।....

**ਸਰਦਾਰ ਰਣਧੀਰ ਸਿੰਘ ਚੀਮਾ** : ( ਬੈਠੇ ਬੈਠੇ ) ਪਰਫਿਓਰਮੈਂਟ ਵੀ ਦੱਸ ਦਿਓ।

**ਰਾਜ ਮੰਤਰੀ** : ਉਹ ਵੀ ਦਸ ਦੇਵਾਂਗਾ। ਕਲ ਵੀ ਮੈਂ ਚੀਮਾਂ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਥੋੜ੍ਹਾ ਜਿਹਾ ਮਾਈਕ ਤੋਂ ਦੂਰ ਹਟ ਕੇ ਬੋਲੋ, ਲੇਕਿਨ ਉਹ ਇਤਨੀ ਤੇਜ਼ ਬੋਲ ਰਹੇ ਸਨ ਕਿ ਸਾਨੂੰ ਕੁਝ ਸਮਝ ਨਹੀਂ ਸੀ ਆ ਰਹੀ। ਤੁਹਾਡੀ ਰਿਪੋਰਟ ਇਹ ਮੰਗਵਾ ਕੇ ਮੈਂ ਹੁਣ ਜਵਾਬ ਦੇ ਰਿਹਾਂ ਹਾਂ। ਕਲ੍ਹ ਇਨ੍ਹਾਂ ਨੇ ਇਕ ਪੁਆਇੰਟ ਰੇਜ਼ ਕੀਤਾ ਸੀ ਕਿ ਜਿਹੜਾ ਮਿਡਲ ਮੈਨ ਹੈ ਜਾਂ ਠੇਕੇਦਾਰ ਹੈ ਉਸ ਨੂੰ 1.92 ਪੈਸੇ ਦੇ ਭਾਅ ਤੇ ਪੈਸੇ ਦਿਤੇ ਜਾਂਦੇ ਰਹੇ ਹਨ, ਆਪਣੇ ਆਦਮੀਆਂ ਨੂੰ ਫਾਇਦਾ ਪਹੁੰਚਾਉਣ ਵਾਸਤੇ ਇਸ ਸਬੰਧ ਵਿਚ ਮੈਂ ਚੀਮਾ ਸਾਹਿਬ ਦੇ ਗਿਆਤ ਲਈ ਦੱਸ ਦੇਵਾਂ ਕਿ 197 ਵਿਚ ਰੁਪਿਆ 40 ਪੈਸੇ ਦੇ ਭਾਅ ਤੇ ਪੈਸੇ ਦਿੱਤੇ ਜਾਂਦੇ ਸਨ ਪਰ 1976 ਵਿਚ 1 ਰੁਪਿਆ 50 ਦੇ ਭਾਅ ਉਨ੍ਹਾਂ ਨੂੰ ਪੈਸੇ ਦੇਣੇ ਸ਼ੁਰੂ ਕੀਤੇ। ਇਸ ਨਾਲ 22 ਲੱਖ ਰੁਪਏ ਦਾ ਹੋਰ ਭਾਰ ਕਾਰਪੋਰੇਸ਼ਨ ਤੇ ਪਿਆ ਸੀ। ਉਸ ਵੇਲੇ ਅੰਮ੍ਰਿਤਸਰ ਵਿਚ ਫਲੱਡ ਆਏ ਸਨ ਕਿ ਅਸੀਂ ਉਸ ਵੇਲੇ ਜਿਹੜੀਆਂ ਡਾਕਟਰਾਂ ਦੀ ਟੀਮ ਜਾਂ ਲੈਬੋਰਟਰੀਜ਼ ਉਥੇ ਭੇਜੀਆਂ ਉਨ੍ਹਾਂ ਨੇ ਸਰਵੇ ਕਰਕੇ ਇਹ ਦੱਸਿਆ ਕਿ ਉਥੇ ਘਾਸ ਦੇ ਵਿਚ ਕਈ ਤਰ੍ਹਾਂ ਦੀਆਂ ਸੁੰਢੀਆਂ ਪੈਦਾ ਹੋ ਗਈਆਂ ਹਨ ਜਿਸ ਵੇਲੇ ਉਹ ਘਾਹ ਜਾਨਵਰ ਖਾਂਦੇ ਹਨ ਤਾਂ ਉਹ ਉਨ੍ਹਾਂ ਦੇ ਮੂੰਹ ਵਿਚ ਚਲੀਆਂ ਜਾਂਦੀਆਂ ਹਨ ਅਤੇ ਇਸ ਦੇ ਨਾਲ ਜਾਨਵਰ ਬਿਮਾਰ ਹੋ ਕੇ ਮਰ ਜਾਂਦੇ ਹਨ। ਉਸ ਵੇਲੇ ਅਸੀਂ ਉਨ੍ਹਾਂ ਨੂੰ 1 ਰੁਪਏ 50 ਪੈਸੇ ਤੋਂ ਵਧਾ ਕੇ 1 ਰੁਪਿਆ 65 ਪੈਸੇ ਦੇ ਭਾਅ ਵੀ ਉਨ੍ਹਾਂ ਨੂੰ ਦੁਧ ਦੇ ਪੈਸੇ ਦਿੱਤੇ। ਲੇਕਿਨ ਇਹ ਉਦੋ ਦਿੱਤੇ ਜਦੋਂ ਕਿ ਦੁਧ ਦੀ ਬਹੁਤ ਘਾਟ ਸੀ। ਕਲ੍ਹ ਚੀਮਾ ਸਾਹਿਬ ਨੇ ਇਹ ਵੀ ਕਿਹਾ ਸੀ ਕਿ 1 ਰੁਪਿਆ 92 ਪੈਸੇ ਦੇ ਭਾਅ ਕੀਮਤ ਦਿੱਤੀ ਜਾਂਦੀ ਰਹੀ। ਇਸ ਸਬੰਧ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਦੁਧ ਦੀ ਕਮੀ ਹੋ ਜਾਵੇ ਤਾਂ ਅਸੀਂ ਕਈ ਵਾਰ ਉਨ੍ਹਾਂ ਨੂੰ ਇਹ ਕਹਿ ਦਿੰਦੇ ਹਾਂ ਕਿ 1 ਰੁਪਿਆ 65 ਪੈਸੇ ਦੇ ਭਾਅ ਤਾਂ ਤੁਹਾਨੂੰ ਦੁਧ ਦੀ ਕੀਮਤ ਦਿਤੀ ਜਾਵੇਗੀ ਅਤੇ ਜੇ ਤੁਸੀਂ ਇਹ ਦੁਧ ਮਿਲਕ ਕੁਲੈਕਸ਼ਨ ਸੈਂਟਰ ਤੇ ਆਕੇ ਪਹੁੰਚਾਵੋਂਗੇ ਤਾਂ 27 ਪੈਸੇ ਦੇ ਭਾਅ ਦੁੱਧ ਦੇ ਲਿਆਉਣ ਦਾ ਖਰਚਾ ਵੀ ਤੁਹਾਨੂੰ ਦਿਤਾ ਜਾਵੇਗਾ। ਇਹ 27 ਪੈਸੇ ਵਖਰਾ ਖਰਚ ਨਹੀਂ, ਇਸ ਦਾ ਜੇ ਅਸੀਂ ਆਪ ਉਨ੍ਹਾਂ ਕੋਲੋਂ ਦੁਧ ਲੈ ਕੇ ਆਈਏ ਤਾਂ ਸਾਡਾ ਵੀ 27 ਪੈਸੇ ਖਰਚ ਪੈਂਦਾ ਹੈ। ਇਹ 27 ਪੈਸੇ ਦਾ ਖਰਚ ਉਨ੍ਹਾਂ ਨੂੰ ਦਿੱਤਾ ਗਿਆ ਜਿਨ੍ਹਾਂ ਨੇ ਦੁਧ, ਮਿਲਕ ਕੁਲੈਕਸ਼ਨ ਸੈਂਟਰ ਤੇ ਪਹੁੰਚਾਇਆ। ਇਸ ਲਈ ਮੈਂ ਚੀਮਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਤੋਖਲ ਨਹੀਂ ਕਰਨਾ ਚਾਹੀਦਾ ਕਿ ਇਸ ਵਿਚ ਕਿਸੇ ਮਨਿਸਟਰ ਦਾ ਹਿਸਾ ਸੀ ਠੇਕੇਦਾਰਾਂ ਨਾਲ, ਜਾਂ ਕਿਸੇ ਕਾਰਪੋਰੇਸ਼ਨ ਦੇ ਵਡੇ ਅਧਿਕਾਰੀ ਦਾ ਹਿਸਾ ਸੀ। ਇਹ ਮੈਂ ਬਿਲਕੁਲ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ 27 ਪੈਸੇ ਮਿਲਕ ਸੈਂਟਰ ਤੇ ਪਹੁੰਚਾਉਣ ਦਾ ਖਰਚਾ ਜ਼ਰੂਰ ਕੀਤਾ ਹੈ ਅਤੇ ਇਹ ਅਗੇ ਵੀ ਜਦੋਂ ਕਦੇ ਦੁਧ ਦੀ ਘਾਟ ਹੁੰਦੀ ਰਹੀ ਹੈ, ਕਾਰਪੋਰੇਸ਼ਨ ਇਸ ਤਰ੍ਹਾਂ ਕਰਦੀ ਰਹੀ ਹੈ।

ਸਪੀਕਰ ਸਾਹਿਬ, ਦੂਸਰੀ ਗਲ ਇਨ੍ਹਾਂ ਨੇ ਇਹ ਕਹੀ ਸੀ ਕਿ ਇਸ ਕਾਰਪੋਰੇਸ਼ਨ ਵਿਚ ਕਰਮਚਾਰੀ ਬਹੁਤ ਰਖ ਲਏ ਹਨ। ਅਤੇ ਇਹ ਕਰਮਚਾਰੀ ਸੰਤੋਖ ਸਿੰਘ ਦੇ ਰਿਸ਼ਤੇਦਾਰ ਰਖੇ ਗਏ ਹਨ। ਇਸ ਸਬੰਧ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਕਾਰਪੋਰੇਸ਼ਨ ਇਕ ਐਸਾ ਅਦਾਰਾ ਹੈ ਜਿਸ ਵਿਚ ਗੌਰਮਿੰਟ ਦਾ ਕੋਈ ਦਖਲ ਨਹੀਂ।

**ਸਰਦਾਰ ਰਣਧੀਰ ਸਿੰਘ ਚੀਮਾਂ** : ( ਬੈਠੇ ਬੈਠੇ) ਤੁਹਾਡਾ ਸਿਧਾ ਹੁਕਮ ਚਲਦਾ ਹੈ। ਤੁਸੀਂ ਤਾਂ ਕਾਰਪੋਰੇਸ਼ਨ ਦਾ ਭੱਠਾ ਬਿੱਠਾ ਦਿੱਤਾ ਹੈ। 80 ਲੱਖ ਰੁਪਏ ਦਾ ਘਾਟਾ ਹੋਇਆ ਹੈ।

**ਰਾਜ ਮੰਤਰੀ** : ਮੈਂ ਦਸਦਾ ਹਾਂ ਕਿ ਇਸ ਕਾਰਪੋਰੇਸ਼ਨ ਵਿਚ 3 ਮਨੇਜਰ ਜਿਹੜੇ ਰਖੇ ਹਨ, ਜਿਹੜੀਆਂ ਕਿ ਇਸ ਕਾਰਪੋਰੇਸ਼ਨ ਦੀਆਂ ਖ਼ਾਸ ਪੋਸਟਾਂ ਹਨ, ਉਹ ਤਿੰਨੋ ਹੀ ਆਨ ਮੈਰਿਟ ਰਖੇ ਗਏ ਹਨ ਅਤੇ ਇਸ ਵਿਚ ਸਾਡਾ ਕੋਈ ਦਖਲ ਨਹੀਂ ਹੋਇਆ। ਉਸ ਤੋਂ ਥਲੇ ਜੋ ਕੋਈ ਕਲਰਕ ਵਗੈਰਾ ਰਖੇ ਗਏ ਹਨ ਤਾਂ ਉਸ ਲਈ ਇਸ ਕਾਰਪੋਰੇਸ਼ਨ ਵਲੋਂ ਇਕ ਸਿਲੈਕਸ਼ਨ ਕਮੇਟੀ ਬਣੀ ਹੋਈ ਹੈ, ਜਿਸ ਵਿਚ ਪੰਜਾਬ ਸਰਕਾਰ ਦਾ ਕੋਈ ਦਖਲ ਨਹੀਂ, ਉਹ ਸਿਲੈਕਟ ਕਰਦੀ ਹੈ। ਇਸ ਵਿਚ ਕੋਈ ਅਫ਼ਸਰ ਜਾਂ ਵੱਡਾ ਕਰਮਚਾਰੀ ਮੇਰਾ ਕੋਈ ਰਿਸ਼ਤੇਦਾਰ ਨਹੀਂ ਅਤੇ ਇਹ ਬਿਲਕੁਲ ਬੇਬੁਨਿਆਦ ਅਤੇ ਗਲਤ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਦਾ ਧਿਆਨ ਇਸ ਪਾਸੇ ਵੱਲ ਲਿਆਉਣਾ ਚਾਹੁੰਦਾ ਹਾਂ ਕਿ ਬਟਾਲੇ ਦੇ ਵਿਚ ਇਨ੍ਹਾਂ ਦੀ ਸਾਲੀ ਦਾ ਲੜਕਾ ਸਰਦਾਰ ਬਲਕਾਰ ਸਿੰਘ ਲੱਗਾ ਹੋਇਆ ਹੈ। ਇਕ ਇਨ੍ਹਾਂ ਦੀ ਭੈਣ ਦਾ ਲੜਕਾ ਵੀ ਲੱਗਾ ਹੋਇਆ ਹੈ। ਮੈਂ ਇਹ ਸਾਬਤ ਕਰ ਦੇਵਾਂਗਾ।

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਗੱਲ ਬੜੀ ਸਿੱਧੀ ਹੈ ਕਿ ਜੇ ਕੋਈ ਮੈਰਿਟ ਤੇ ਆਉਂਦਾ ਹੈ ਤਾਂ ਕੋਈ ਗੱਲ ਨਹੀਂ ਹੈ ਭਾਵੇਂ ਰਿਸ਼ਤੇਦਾਰ ਹੀ ਕਿਉਂ ਨਾ ਹੋਵੇ।

**ਰਾਜ ਮੰਤਰੀ** : ਚੇਅਰਮੈਨ ਸਾਹਿਬ, ਮੈਂ ਬੜੇ ਸਤਿਕਾਰ ਨਾਲ ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ। ਬਟਾਲੇ ਦੇ ਵਿਚ ਮੇਰੀ ਕੋਈ ਸਾਲੀ ਦਾ ਲੜਕਾ ਨਹੀਂ ਲੱਗਿਆ ਹੋਇਆ ਹੈ। ਜੇਕਰ ਕੋਈ ਲਗਾ ਹੋਇਆ ਹੈ ਤਾਂ ਇਸ ਹਾਊਸ ਦੇ ਵਿਚੋਂ ਰਿਜ਼ਾਈਨ ਕਰ ਦੇਵਾਂਗਾ। ਨਹੀਂ ਤਾਂ ਚੀਮਾ ਸਾਹਿਬ ਰੀਜ਼ਾਇਨ ਕਰ ਦੇਣ। ਜੇਕਰ ਮੇਰੀ ਸਾਲੀ ਦਾ ਲੜਕਾ ਲਗਾ ਹੋਇਆ। ਇਨ੍ਹਾਂ ਨੂੰ ਪਿਆਰ ਦੇ ਨਾਲ ਸੁਣਨਾ ਚਾਹੀਦਾ ਹੈ। ਅਸੀਂ ਇਨ੍ਹਾਂ ਨੂੰ ਕੱਲ ਬੜੇ ਪਿਆਰ ਦੇ ਨਾਲ ਸੁਣਦੇ ਰਹੇ ਹਾਂ। ਮੈਂ ਦੱਸਦਾ ਹਾਂ ਕਿ ਮੇਰਾ 5 ਸਾਲ ਦਾ ਰਿਕਾਰਡ ਬਿਲਕੁਲ ਸਾਫ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ਚੇਅਰਮੈਨ ਸਾਹਿਬ,ਪਹਿਲੇ ਇਹ ਚੈਲੰਜ ਮਨਜ਼ੂਰ ਕਰ ਲੈਣ ਅਤੇ ਲੀਡਰ ਆਫ ਦੀ ਹਾਊਸ ਇਸ ਬਾਰੇ ਇਕ ਕਮੇਟੀ ਬਣਾ ਦੇਣ। ਮੈਂ ਇਹ ਗੱਲਾਂ ਸਾਬਤ ਕਰ ਦੇਵਾਗਾਂ। ਸਾਬਤ ਹੋ ਜਾਵੇ ਤਾਂ ਇਹ ਰੀਜ਼ਾਈਨ ਕਰ ਦੇਣ ਨਹੀਂ ਤਾਂ ਮੈਂ ਰੀਜ਼ਾਈਨ ਕਰ ਦੇਵਾਂਗਾ।

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਹੁਣ ਤਾਂ ਗਲ ਬੜੀ ਕਲੀਅਰ ਹੋ ਗਈ ਹੈ। ਹੁਣ ਜੇ ਤੁਸੀਂ ਚਾਹੁੰਦੇ ਹੋ ਤਾਂ ਲਿਖ ਕੇ ਦੇ ਦਿਉ ਤਾਂ ਕੋਈ ਗਲ ਹੋ ਸਕਦੀ ਹੈ। ਫਿਰ ਸਾਰੀ ਗੱਲ ਕਲੀਅਰ ਹੋ ਜਾਵੇਗੀ ਹੁਣ ਤੁਸੀਂ ਇਸ ਗੱਲ ਨੂੰ ਛੱਡ ਦਿਉ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**[1]: ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਚੀਮਾ ਸਾਹਿਬ ਨੇ ਕਿਹਾ ਹੈ ਹੈ ਕਿ ਇਨ੍ਹਾਂ ਦੀ ਸਾਲੀ ਦਾ ਲੜਕਾ ਅਤੇ ਹੋਰ ਰਿਸ਼ਤੇਦਾਰ ਉਥੇ ਲੱਗੇ ਹੋਏ ਹਨ। ਮੇਰੀ ਬੇਨਤੀ ਹੈ ਕਿ ਤੁਸੀਂ ਇਸ ਹਾਊਸ ਦੀ ਕਮੇਟੀ ਬਣਾ ਦਿਉ ਜਿਹੜੀ ਇਸ ਗੱਲ ਦੀ ਇਨਕੁਆਇਰੀ ਕਰ ਲਵੇ।

**ਸਰਦਾਰ ਰਣਧੀਰ ਸਿੰਘ ਚੀਮਾ** : ਚੇਅਰਮੈਨ ਸਾਹਿਬ, ਮੈਂ ਸਾਫ ਕਾਗਜ਼ ਤੇ ਦਸਖ਼ਤ ਕਰ ਕੇ ਦਿੰਦਾ ਹਾਂ ਕਿ ਜੇ ਇਹ ਸਾਬਤ ਨਾ ਹੋਵੇ ਤਾਂ ਮੇਰਾ ਰੀਜ਼ਾਈਨ ਮਨਜ਼ੂਰ ਕਰ ਲਿਆ ਜਾਵੇ ਜੇਕਰ ਸਾਬਤ ਹੋ ਜਾਵੇ ਤਾਂ ਇਨ੍ਹਾਂ

ਦਾ ਰੀਜ਼ਾਈਨ ਮਨਜ਼ੂਰ ਕਰ ਲਿਆ ਜਾਵੇ। ਇਨ੍ਹਾਂ ਦੀ ਸਾਲੀ ਦਾ ਲੜਕਾ ਅਤੇ ਇਨ੍ਹਾਂ ਦੀ ਸੱਕੀ ਭੈਣ ਦਾ ਲੜਕਾ ਵੀ ਲੱਗਾ ਹੋਇਆ ਹੈ। ਕਮੇਟੀ ਬਣਾ ਦਿਓ। ਇਹ ਮੈਂ ਸਾਬਤ ਕਰ ਦੇਵਾਗਾਂ।

**ਮਾਲ ਅਤੇ ਚੋਣ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਜਿਹੜੀ ਗੱਲ ਕਰਨੀ ਹੈ ਉਹ ਰੂਲ ਦੇ ਮੁਤਾਬਿਕ ਕਰਨੀ ਚਾਹੀਦੀ ਹੈ। ਜੇ ਇਨ੍ਹਾਂ ਨੇ ਕਿਸੇ ਦੇ ਖਿਲਾਫ ਕੋਈ ਐਲੀਗੇਸ਼ਨ ਲਗਾਉਣੇ ਹਨ ਤਾਂ ਇਨ੍ਹਾਂ ਨੂੰ ਕੋਈ ਮੋਸ਼ਨ ਲਿਆਉਣੀ ਚਾਹੀਦੀ ਹੈ। ਮੋਸ਼ਨ ਤੋਂ ਬਗੈਰ ਜੇ ਕੁਝ ਵੀ ਇਹ ਕਹਿੰਦੇ ਹਨ ਤਾਂ ਉਹ ਰਿਕਾਰਡ ਨਹੀਂ ਹੋਣਾ ਚਾਹੀਦਾ।

**Mr. Chairman** : It does not look nice that a number of hon. Members from the same Benches stand at the same time to speak. One at a time.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਚੇਅਰਮੈਨ ਸਾਹਿਬ, ਇਨ੍ਹਾਂ ਦੋਹਾਂ ਪਾਸਿਆਂ ਤੋਂ ਕਾਫੀ ਰੌਲਾ ਪਿਆ ਹੈ। ਇਹ ਗੱਲ ਕੁਰੱਪਸ਼ਨ ਦੀ ਹੈ। ਇਸ ਕਰਕੇ ਲੀਡਰ ਆਫ ਦੀ ਹਾਊਸ ਨੂੰ ਚਾਹੀਦਾ ਹੈ ਕਿ ਇਕ ਕਮੇਟੀ ਬਣਾ ਦੇਣ ਜਿਹੜੀ ਇਸ ਗੱਲ ਦੀ ਇਨਕੁਆਇਰੀ ਕਰ ਦੇਵੇ। ਇਨ੍ਹਾਂ ਦੇ ਅਸਤੀਫੇ ਲੈ ਲਵੋ। ਸਾਬਤ ਹੋ ਜਾਵੇ ਤਾਂ ਵਜ਼ੀਰ ਸਾਹਿਬ ਦਾ ਅਸਤੀਫਾ ਮਨਜ਼ੂਰ ਕਰ ਲਿਆ ਜਾਵੇ।

**ਸ੍ਰੀ ਸਭਾਪਤੀ** : ਤੁਸੀਂ ਲਿਖ ਕੇ ਦੇ ਦਿਓ।

**ਰਾਜ ਮੰਤਰੀ** : ਚੇਅਰਮੈਨ ਸਾਹਿਬ, ਇਹ ਇਕ ਅਟਾਨੋਮਸ ਬਾਡੀ ਹੈ ਉਥੇ ਇਕ ਸਿਲੈਕਸ਼ਨ ਕਮੇਟੀ ਬਣੀ ਹੋਈ ਹੈ। ਇਹ ਕਹਿੰਦੇ ਹਨ ਕਿ ਮੇਰੀ ਸਾਲੀ ਦਾ ਲੜਕਾ ਲੱਗਾ ਹੋਇਆ ਹੈ। ਇਹ ਸਾਬਤ ਤਾਂ ਕਰ ਦੇਣ। ਮੈਂ ਉਸੇ ਵੇਲੇ ਰੀਜ਼ਾਈਨ ਕਰ ਦੇਵਾਂਗਾ।

12.00 Noon (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ (ਸ਼ੋਰ) ਆਨਰੇਬਲ ਮਨਿਸਟਰ ਸਾਹਿਬ ਨੇ ਇਕ ਸਟੇਟਮੈਂਟ ਦਿੱਤੀ ਹੈ ਅਗਰ ਉਸਨੂੰ ਮੈਂਬਰ ਸਾਹਿਬ ਚੈਲੰਜ ਕਰਨਾ ਚਾਹੁੰਦੇ ਹਨ ਤਾਂ ਰੂਲਜ਼ ਦੇ ਮੁਤਾਬਿਕ ਚੈਲੰਜ ਕਰ ਲੈਣ। ਉਸ ਦੇ ਮੁਤਾਬਿਕ ਫਰਦਰ ਕਾਰਵਾਈ ਜੋ ਤੁਸੀਂ ਠੀਕ ਸਮਝੋ ਉਹ ਕਰ ਸਕਦੇ ਹਨ। ਪਰ ਇਸ ਤਰ੍ਹਾਂ ਨਾਲ ਇਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ ਹੈ।

**ਰਾਜ ਮੰਤਰੀ** : ਕੱਲ ਜੋ ਚੀਮਾ ਸਾਹਿਬ ਨੇ ਵ੍ਹਾਈਟ ਰੈਵੋਲਿਊਸ਼ਨ ਲਿਆਉਣ ਵਿਚ ਕੁਝ ਸ਼ੰਕੇ ਪ੍ਰਗਟ ਕੀਤੇ ਸਨ ਮੈਂ ਉਨ੍ਹਾਂ ਦੇ ਸ਼ੰਕੇ ਦੂਰ ਕਰਨ ਵਾਸਤੇ ਆਪਣੇ ਵਿਚਾਰ ਰਖ ਰਿਹਾ ਸੀ ਕਿ ਉਹ ਚੈਲੰਜ ਬਾਜ਼ੀ ਵਿਚ ਪੈ ਗਏ। ਉਨ੍ਹਾਂ ਦਾ ਚੈਲੰਜ ਮੈਂ ਮਨਜ਼ੂਰ ਕੀਤਾ।

ਉਨ੍ਹਾਂ ਨੇ ਹੋਰ ਇਕ ਚੀਜ਼ ਵੀ ਕਹੀ ਕਿ ਸਰਹੰਦ ਵਿਖੇ ਮਿਲਕਬਾਰ ਵਿਚ ਮੈਨੇਜਰ ਮਿਸਿਜ਼ ਸੂਦ ਵੀ ਸੰਤੋਖ ਸਿੰਘ ਦੀ ਰਿਸ਼ਤੇਦਾਰ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ** **

**ਸ੍ਰੀ ਸਪੀਕਰ**: ਜੋ ਕੁਝ ਵੀ ਇਹ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

---

**Not recorded as ordered by the Chair.

**ਰਾਜ ਮੰਤਰੀ** : ਮਿਸਿਜ਼ ਸੂਦ ਦੇ ਮੁਤਅੱਲਕ ਮੈਂ ਪਤਾ ਲਿਆ ਹੈ ਕਿ ਉਹ ਕੌਣ ਹੈ, ਉਹ ਸਰਹਿੰਦ ਦੀ ਰਹਿਣ ਵਾਲੀ ਹੈ । ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਹਿੰਦ ਜੋ ਗੁਰਦਵਾਰਾ ਬਣਿਆ ਹੋਇਆ ਹੈ ਉਸ ਤੇ ਹਰ ਇੱਕ ਦਾ ਸੀਸ ਝੁਕਦਾ ਹੈ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਵੀ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ । ਜਿੰਨੇ ਵੀ ਗੁਰਦਵਾਰੇ ਹਨ, ਮੰਦਰ ਹਨ, ਰਾਮ ਤੀਰਥ ਹੈ ਇਨ੍ਹਾਂ ਸਾਰੇ ਅਸਥਾਨਾ ਦਾ ਬੜਾ ਸਤਿਕਾਰ ਕੀਤਾ ਹੈ । ਮੈਂ ਵੀ ਇਕ ਦਫਾ ਉਥੇ ਗਿਆ ਸੀ ਔਰ ਉਥੋਂ ਦੇ ਮਨੇਜਰ ਸਾਹਿਬ ਨੇ ਮੈਨੂੰ ਕਿਹਾ ਸੀ ਉਸ ਦੇ ਚਾਰੋਂ ਪਾਸੇ ਸੜਕਾਂ ਬਣਨ ਵਾਲੀਆਂ ਹਨ । ਇਹ ਸੇਵਾ ਵੀ ਗਿਆਨੀ ਜੀ ਦੀ ਸਰਕਾਰ ਜੇ ਕਰ ਦੇਵੇ ਤਾਂ ਚੰਗੀ ਗੱਲ ਹੋਵੇਗੀ । ਮੈਂ ਉਥੇ ਆਪਣਾ ਸੀਸ ਝੁਕਾਉਂਦੇ ਹੋਏ ਕਿਹਾ ਕਿ ਇਹ ਕੰਮ ਜ਼ਰੂਰ ਹੋਵੇਗਾ । ਉਥੇ ਸੜਕਾਂ ਵੀ ਬਣਾਈਆਂ ਗਈਆਂ ਔਰ ਮਿਲਕ ਬਾਰਾਂ ਵੀ ਖੋਲ੍ਹੀਆਂ ਗਈਆਂ । ਜਿਹੜੀ ਉਥੇ ਬੀਬੀ ਲਗੀ ਹੈ ਉਸ ਦਾ ਮੈਨੂੰ ਪਤਾ ਨਹੀਂ ਹੈ । (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ਇਹ ਵੀ ਦੱਸਿਆ ਜਾਵੇ ਕਿ ਇਹ ਬੀਬੀ ਕਿਵੇਂ ਲੱਗੀ ਹੈ (ਵਿਘਨ)

**Mr. Speaker** : Order, order please.

**ਰਾਜ ਮੰਤਰੀ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੈਂ ਉਸ ਖਾਨਦਾਨ ਵਿਚੋਂ ਹਾਂ ਜਿਸ ਵਿਚ ਸਰਦਾਰ ਲਛਮਣ ਸਿੰਘ ਸ਼ਹੀਦ ਪੈਦਾ ਹੋਏ ਸਨ । ਪੰਜਾਂ ਸਾਲਾਂ ਵਿਚ ਮੈਂ ਇੱਕ ਗੱਲ ਦਾ ਧਿਆਨ ਰਖਿਆ ਹੈ ਉਹ ਹੈ 3- ਡਬਲਿਊ । ਇੱਕ ਡਬਲਿਊ ਹੈ ਵੈਲਥ ਵਾਸਤੇ, ਦੂਜਾ ਡਬਲਿਊ ਹੈ ਵੂਮਨ ਵਾਸਤੇ ਤੀਜਾ ਡਬਲਿਊ ਹੈ ਵਾਈਨ ਵਾਸਤੇ । ਮੇਰੀ ਇਹ ਕੋਸ਼ਿਸ਼ ਰਹੀ ਹੈ ਕਿ ਇਹ ਤਿੰਨੇ ਡਬਲਿਊ ਮੇਰੇ ਨੇੜੇ ਨਾ ਆਉਣ । ਮੈਂ ਹਰ ਇਕ ਔਰਤ ਨੂੰ ਵੱਡੀ ਨੂੰ ਮਾਂ ਸਮਝਦਾ ਹਾਂ ਔਰ ਛੋਟੀ ਨੂੰ ਭੈਣ ਸਮਝਦਾ ਹਾਂ । ਇਸ ਲਈ ਚੀਮਾ ਸਾਹਿਬ ਨੂੰ ਇਸ ਗੱਲ ਨੂੰ ਆਪਣੇ ਦਿਮਾਗ ਵਿਚੋਂ ਕੱਢ ਦੇਣਾ ਚਾਹੀਦਾ ਹੈ ।

ਇਥੇ ਕਿਹਾ ਗਿਆ ਕਿ 80 ਲੱਖ ਦਾ ਘਾਟਾ ਪੈ ਗਿਆ । ਇਸ ਬਾਰੇ ਬੜੀ ਨਿਮਰਤਾ ਨਾਲ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਦੋ ਮਿਲਕ ਪਲਾਂਟਾਂ ਵਿਚ ਇੱਕ ਲੁਧਿਆਣਾ ਔਰ ਦੂਜਾ ਬਠਿੰਡਾ ਵਿਖੇ 22 ਲੱਖ ਦੀ ਡੈਪ੍ਰੀਸੀਏਸ਼ਨ ਪੈ ਗਈ ਹੈ । ਅੰਮ੍ਰਿਤਸਰ ਵਿਖੇ ਡੈਪ੍ਰੀਸੀਏਸ਼ਨ ਨਹੀਂ ਪੈਂਦੀ ਹੈ ਬਲਕਿ ਉਹ ਫੈਕਟਰੀ ਮੁਨਾਫੇ ਵਿਚ ਜਾ ਰਹੀ ਹੈ । ਭੱਟੀਆਂ ਕੈਟਲ ਫੀਡ ਫੈਕਟਰੀ ਚਲ ਰਹੀ ਹੈ । ਉਥੇ ਡੈਪ੍ਰੀਸੀਏਸ਼ਨ ਪੈ ਗਈ ਹੈ । ਪਿਛਲੇ ਸਾਲ 55 ਲੱਖ ਰੁਪਦੇ ਦਾ ਘਾਟਾ ਸੀ । ਇਸ ਘਾਟੇ ਦਾ ਕਾਰਨ ਇਹ ਸੀ ਕਿ ਹਰ ਪਾਸਿਉਂ ਮੰਗ ਆਉਂਦੀ ਰਹੀ ਕਿ ਪ੍ਰਾਹਿਬਸ਼ਨ ਲਾਗੂ ਕੀਤੀ ਜਾਏ ਅਤੇ 9 ਪੁਆਇੰਟ ਪ੍ਰੋਗਰਾਮ ਅਧੀਨ ਬੱਸਾਂ ਅੱਡਿਆਂ ਤੇ ਸ਼ਰਾਬ ਦੇ ਠੇਕੇ ਨਹੀਂ ਹੋਣੇ ਚਾਹੀਦੇ ਹਨ । ਗੁਰਦਵਾਰਿਆਂ ਔਰ ਕਾਲਜਾਂ ਦੇ ਨੇੜੇ ਸ਼ਰਾਬ ਦੇ ਠੇਕੇ ਨਾ ਹੋਣ। ਇਸ ਬਾਰੇ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਫੈਸਲਾ ਕੀਤਾ ਕਿ ਉਥੇ ਮਿਲਕ ਬਾਰਾਂ ਖੋਲ੍ਹੀਆਂ ਜਾਣ । ਪੰਜਾਬ ਵਿਚ ਉਸ ਵੇਲੇ 58 ਮਿਲਕ ਬਾਰਾਂ ਸਨ ਜਿਸ ਦਾ ਖਰਚਾ ਇਸ ਕਾਰਪੋਰੇਸ਼ਨ ਨੂੰ ਉਠਾਉਣਾ ਪੈਂਦਾ ਸੀ । ਪਰ ਫਿਰ ਵੀ ਇਹ ਕਾਰਪੋਰੇਸ਼ਨ ਐਨੀ ਘਾਟੇ ਵਿਚ ਨਹੀਂ ਗਈ ਜਿੰਨੀ ਕਿ ਪਿਛਲੇ ਸਾਲ । ਇਸ ਲਈ ਇਸ ਬਾਰੇ ਤੌਖਲਾ ਮਨ ਵਿਚੋਂ ਕੱਢ ਦੇਣਾ ਚਾਹੀਦਾ ਹੈ ਕਿ ਇਹ ਕਾਰਪੋਰੇਸ਼ਨ ਬਹੁਤ ਘਾਟੇ ਵਿਚ ਗਈ ਹੈ । (ਵਿਘਨ)

ਸਭ ਤੋਂ ਪਹਿਲਾਂ ਮੈਂ ਬੜੇ ਪਿਆਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਮੈਂ ਤੁਹਾਡੀ ਰਿਸਪੈਕਟ ਕਰਦਾਂ ਹਾਂ । ਮੈਂ ਜਵਾਬ ਦੇ ਰਿਹਾ ਹਾਂ । ਜਿਸ ਵੇਲੇ ਕਾਰਪੋਰੇਸ਼ਨ ਸ਼ੁਰੂ ਹੋਈ ਉਸ ਵੇਲੇ ਟਰਨ ਓਵਰ 1 ਕਰੋੜ ਰੁਪਏ ਦੀ ਸੀ ਔਰ ਇਸ ਵੇਲੇ ਟਰਨ ਓਵਰ 13 ਕਰੋੜ ਰੁਪਏ ਦੀ ਹੈ । ਪਿਛਲੇ ਸਾਲ ਇਹਦੀ ਟਰਨ ਓਵਰ 12 ਕਰੋੜ ਦੀ ਸੀ । ਇਸ ਸਾਲ ਫਲੱਡ ਕਾਫੀ ਆਏ ਔਰ ਦੁੱਧ ਕਿਤੇ ਲਭਦਾ ਨਹੀਂ ਸੀ। ਇਸ ਲਈ ਦੁਧ ਮਹਿੰਗੇ ਰੇਟ ਤੇ ਲੈਣਾ ਪਿਆ । ਇਸ ਸਾਲ ਪਿਛਲੇ ਸਾਲ ਨਾਲੋਂ ਇੱਕ ਕਰੋੜ ਦੀ ਟਰਨ ਓਵਰ ਵੱਧ ਗਈ ਹੈ । ਅੱਜੇ ਸਾਡੇ ਸਾਹਮਣੇ ਆਡਿਟ ਫਿਗਰਜ਼ ਨਹੀਂ ਆਈਆਂ

ਹਨ । ਡੈਪ੍ਰੀਸੀਏਸ਼ਨ ਕਰਕੇ ਘਾਟਾ ਪੈ ਰਿਹਾ ਹੈ । 58 ਨਵੀਆਂ ਮਿਲਕ ਬਾਰਾਂ ਖੁਲ੍ਹੀਆਂ ਹਨ। ਇਹ ਕਹਿੰਦੇ ਹਨ ਕਿ ਮਿਲਕ ਬਾਰਾਂ ਉਤੇ ਦੁੱਧ ਨਹੀਂ ਮਿਲਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ 17 ਸੈਕਟਰ ਬੱਸ ਅੱਡੇ ਤੇ ਚਲੇ ਜਾਓ ਜਿਥੇ ਪਹਿਲਾਂ ਇਕ ਰੁਪਿਆ 20 ਪੈਸੇ ਦੀ ਕੋਕੇ ਕੋਲੇ ਦੀ ਸੜੀ ਹੋਈ ਬੋਤਲ ਮਿਲਦੀ ਹੁੰਦੀ ਸੀ, ਅੱਜ ਉਥੇ 80 ਪੈਸੇ ਦੀ ਦੁਧ ਦੀ ਬੋਤਲ ਔਰ 55 ਪੈਸੇ ਦੀ ਲੱਸੀ ਦੀ ਬੋਤਲ ਮਿਲਦੀ ਹੈ । ਇਸ ਕੰਮ ਦੀ ਸ਼ਲਾਘਾ ਹੋਣੀ ਚਾਹੀਦੀ ਹੈ। ਇਹ ਚੀਜ਼ ਵੀ ਕਹਿਣੀ ਚਾਹੀਦੀ ਹੈ ਕਿ ਪੰਜਾਬ ਸਰਕਾਰ ਚੰਗੇ ਪਾਸੇ ਚਲ ਰਹੀ ਹੈ । (ਵਿਘਨ)

ਸਪੀਕਰ ਸਾਹਿਬ , ਇਕ ਹੋਰ ਇਨ੍ਹਾਂ ਨੇ ਕਿਹਾ ਸੀ ਕਿ ਦਿਲਾਵਰੀ ਇਥੋਂ ਦਾ ਸਿਟਿਜ਼ਨ ਨਹੀਂ ਸੀ ਜਿਸ ਨੂੰ ਕਿ ਕਾਰਪੋਰੇਸ਼ਨ ਦਾ ਚੇਅਰਮੈਨ ਲਗਾਇਆ ਗਿਆ ਸੀ । ਪਤਾ ਕਰਾਉਣ ਤੇ ਪਤਾ ਲਗਿਆ ਕਿ ਕਾਨੂੰਨੀ ਤੌਰ ਤੇ ਕੋਈ ਬਾਰ ਨਹੀਂ ਕਿ ਬਾਹਰਲੇ ਆਦਮੀ ਨੂੰ ਚੇਅਰਮੈਨ ਨਹੀਂ ਲਗਾਇਆ ਜਾ ਸਕਦਾ ਹੈ। ਐਲ. ਆਰ. ਦੀ ਓਪੀਨੀਅਨ ਲਈ ਗਈ ਸੀ । ਉਹ ਉਹਦੇ ਨਾਲ ਲੱਗੀ ਹੋਈ ਹੈ।

**ਸਰਦਾਰ ਰਣਧੀਰ ਸਿੰਘ ਚੀਮਾ :** ** **

**ਸ੍ਰੀ ਸਪੀਕਰ :** ਜੋ ਕੁਝ ਵੀ ਇਹ ਬਗੈਰ ਇਜਾਜ਼ਤ ਦੇ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਏ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਰਾਜ ਮੰਤਰੀ :** ਦਿਲਾਵਰੀ ਦੇ ਆਉਣ ਨਾਲ ਕਾਫੀ ਫਾਇਦਾ ਪਹੁੰਚਿਆ ਹੈ। ਇਹ ਹੰਗਰ ਫਾਊਂਡੇਸ਼ਨ ਦਾ ਡਾਇਰੈਕਟਰ ਹੈ (ਵਿਘਨ ) ਇਸ ਕਰਕੇ ਇਸ ਨੂੰ ਚੇਅਰਮੈਨ ਲਗਾਇਆ ਗਿਆ ਸੀ। ਸਾਨੂੰ ਬੜੀਆਂ ਵੱਛੀਆਂ ਆਈਆਂ ਹੋਰ ਵੀ ਕਾਫੀ ਸਮਾਨ ਆਇਆ ਹੈ। 16 ਲੱਖ ਰੁਪਏ ਦਾ ਸਾਮਾਨ ਆਇਆ ਸੀ ਜਿਸ ਵਿਚੋਂ 300 ਵੱਛੀਆਂ ਸਨ। ਉਸ ਦੇ ਬਾਅਦ ਜਿਹੜਾ ਸਮਾਨ ਆਇਆ ਹੈ ਉਹ 6 ਲੱਖ ਰੁਪਏ ਦਾ ਸੀ ਜਿਹੜਾ ਕਿ ਸਾਨੂੰ ਗਿਫਟ ਵਿਚ ਦਿੱਤਾ ਗਿਆ ਸੀ, ਹੰਗਰ ਫਾਊਂਡੇਸ਼ਨ ਵਲੋਂ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ** **

**ਸ੍ਰੀ ਸਪੀਕਰ :** ਜੋ ਕੁਝ ਵੀ ਇਹ ਬਗੈਰ ਇਜਾਜ਼ਤ ਦੇ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਰਣਧੀਰ ਸਿੰਘ ਚੀਮਾ :** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਉਧਰ ਹੀ ਆ ਰਿਹਾ ਹਾਂ। ਪਤਾ ਨਹੀਂ ਇਹ ਆਪ ਉਸ ਵਿਚ ਇੰਟਰੈਸਟਿਡ ਹਨ ਜਿਹੜਾ ਇਹ ਜਾਣ ਬੁੱਝ ਕੇ ਮੈਨੂੰ ਰੋਕ ਰਹੇ ਹਨ ।

**ਸਰਦਾਰ ਰਣਧੀਰ ਸਿੰਘ ਚੀਮਾ :** ** **

---

**Expunged/Not recorded as ordered by the Chair.

**ਸ੍ਰੀ ਸਪੀਕਰ** : ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਰਾਜ ਮੰਤਰੀ** : ਜੋ ਸਾਮਾਨ ਹੰਗਰ ਫਾਊਂਡੇਸ਼ਨ ਵਲੋਂ ਆਇਆ, ਕਸਟਮ ਵਲੋਂ ਵੀ ਉਹ ਕਲੀਅਰ ਹੋ ਕੇ ਆ ਗਿਆ ਲੇਕਿਨ ਜਿਹੜਾ ਸਾਡਾ ਆਦਮੀ ਉਹ ਸਾਮਾਨ ਛੁਡਾਉਣ ਵਾਸਤੇ ਗਿਆ ਸੀ ਉਸ ਨੇ ਸ਼ੰਕਾ ਜ਼ਾਹਿਰ ਕੀਤਾ ਕਿ ਉਸ ਵਿਚ ਸਾਮਾਨ ਵਾਧੂ ਹੈ ਤਾਂ ਮੈਂ ਉਸ ਵੇਲੇ ਚੀਫ ਮਨਿਸਟਰ ਸਾਹਿਬ ਕੋਲ ਗਿਆ ਕਿ ਇਹ ਸਾਮਾਨ ਬਹੁਤਾ ਹੈ। ਉਸ ਵੇਲੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਕਿ ਜਿਸ ਵੇਲੇ ਸਾਮਾਨ ਆਵੇ ਤਾਂ ਉਸ ਵੇਲੇ ਕਸਟਮ ਵਾਲਿਆਂ ਨੂੰ ਇਤਲਾਹ ਦਿਓ। ਜਿਸ ਵੇਲੇ ਸਾਮਾਨ ਆਇਆ ਅਸੀਂ ਕਸਟਮ ਵਾਲਿਆਂ ਨੂੰ ਕਿਹਾ ਅਤੇ ਉਨ੍ਹਾਂ ਨੂੰ ਕਹਿ ਕੇ ਉਹ ਸਾਮਾਨ ਪਕੜਵਾਇਆ (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ** : ** **

**ਸ੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਵਰਡ ਰਿਕਾਰਡ ਨਾ ਕੀਤੇ ਜਾਣ। ਤੁਸੀਂ ਪ੍ਰਿਵਿਲਜ ਮੋਸ਼ਨ ਲਿਆ ਸਕਦੇ ਹੋ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** **

**ਸ੍ਰੀ ਸਪੀਕਰ** : ਇਹ ਜੋ ਕੁੱਝ ਬਗੈਰ ਪ੍ਰਮਿਸ਼ਨ ਦੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦਾ ਪੰਜਾਬ ਸਰਕਾਰ ਨੂੰ ਕਰੈਡਿਟ ਜਾਂਦਾ ਹੈ। (ਵਿਘਨ) ਸਪੀਕਰ ਸਾਹਿਬ, ਤੁਸੀਂ ਅਖਬਾਰਾਂ ਵਿਚ ਵੀ ਪੜ੍ਹਿਆ ਹੋਵੇਗਾ ਕਿ ਕਸਟਮ ਦੇ ਅਫਸਰਾਂ ਨੇ ਪਰੈਸ ਕਾਨਫਰੰਸ ਵਿਚ ਕਿਹਾ ਕਿ ਇਸ ਦਾ ਕਰੈਡਿਟ ਪੰਜਾਬ ਸਰਕਾਰ ਨੂੰ ਜਾਂਦਾ ਹੈ। (ਵਿਘਨ) ਇਸ ਦਾ ਕਰੈਡਿਟ ਪੰਜਾਬ ਸਰਕਾਰ ਨੂੰ, ਉਸ ਕਾਰਪੋਰੇਸ਼ਨ ਨੂੰ ਜਾਂਦਾ ਹੈ ਜਿਸ ਨੇ ਉਹ ਸਮਾਨ ਪਕੜਵਾਇਆ ਹੈ। ਸਪੀਕਰ ਸਾਹਿਬ, ਇਹ ਰਿਕਾਰਡ ਵਿਚ ਮੌਜੂਦ ਹੈ। ਜਦ ਕਸਟਮ ਵਾਲਿਆਂ ਨੇ ਉਹ ਸਮਾਨ ਖੋਲ੍ਹਿਆ ਤਾਂ ਜਿਹੜਾ 5 ਲੱਖ ਦਾ ਸਮਾਨ ਆਉਣਾ ਸੀ ...... (ਸਰਦਾਰ ਰਣਧੀਰ ਸਿੰਘ ਚੀਮਾ ਵਲੋਂ ਵਿਘਨ)।

**ਸ੍ਰੀ ਸਪੀਕਰ** : ਚੀਮਾ ਸਾਹਿਬ, ਤੁਸੀਂ ਇੰਟਰਪਟ ਨਾ ਕਰੋ।

**ਸਰਦਾਰ ਰਣਧੀਰ ਸਿੰਘ ਚੀਮਾ** : ** **

**Mr. Speaker** : This is no point of order. ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** **

**ਸ੍ਰੀ ਸਪੀਕਰ** : ਜੋ ਕੁੱਝ ਸਰਦਾਰ ਸੁਰਿੰਦਰ ਸਿੰਘ ਕੈਰੋਂ ਬਗੈਰ ਪ੍ਰਮਿਸ਼ਨ ਤੋਂ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ। ਕੈਰੋਂ ਸਾਹਿਬ, ਤੁਸੀਂ ਇੰਟਰਪੱਟ ਨਾ ਕਰੋ।

---

**Expunged/Not recorded as ordered by the Chair.

ਰਾਜ ਮੰਤਰੀ : ਸਪੀਕਰ ਸਾਹਿਬ, ਜਿਸ ਵੇਲੇ ਕਸਟਮ ਵਾਲਿਆਂ ਨੇ ਸਾਮਾਨ ਦੇਖਿਆ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਇੰਜੀਨੀਅਰ ਨਾਲ ਲਿਆਓ । ਇੰਜੀਨੀਅਰ ਲਿਆਂਦਾ ਗਿਆ । ਸਪੀਕਰ ਸਾਹਿਬ, ਜਿਥੇ ਸਾਮਾਨ 5 ਲੱਖ ਦਾ ਲਿਖਿਆ ਸੀ ਤਾਂ ਜਿਸ ਵੇਲੇ ਦੇਖਿਆ ਗਿਆ ਤਾਂ ਉਹ ਸਾਮਾਨ 6 ਲੱਖ ਦਾ ਨਿਕਲਿਆ । 5 ਲੱਖ ਤੋਂ ਉਪਰ ਦਾ ਜਿਹੜਾ ਸਾਮਾਨ ਸੀ, ਉਹ ਉਸ ਵਿਚ ਦਰਜ ਨਹੀ ਸੀ । ਸਪੀਕਰ ਸਾਹਿਬ, 1 ਲੱਖ ਦਾ ਵਾਧੂ ਸਮਾਨ ਨਿਕਲਿਆ ਜਿਸ ਨੂੰ ਕਿ ਦਿਲਾਵਰੀ ਸਮਗਲ ਕਰਨਾ ਚਾਹੁੰਦਾ ਸੀ । ਉਹ ਸਮਾਨ ਅਸੀਂ ਪਕੜਵਾਇਆ । ਸਪੀਕਰ ਸਾਹਿਬ, ਇਸ ਦਾ ਪੰਜਾਬ ਸਰਕਾਰ ਨੂੰ ਕਰੈਡਿਟ ਜਾਂਦਾ ਹੈ ।

**ਸਰਦਾਰ ਰਣਧੀਰ ਸਿੰਘ ਚੀਮਾ** : ਪੰਜਾਬ ਸਰਕਾਰ ਨੂੰ ਇਸ ਦਾ ਕਰੈਡਿਟ ਨਹੀਂ ਜਾਂਦਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਕ ਗੱਲ ਪੁੱਛਣੀ ਚਾਹੁੰਦਾ ਹਾਂ । ਮੈਂ ਇਕ ਇਨਫਰਮੇਸ਼ਨ ਲੈਣੀ ਹੈ ।

**ਸ੍ਰੀ ਸਪੀਕਰ** : ਭੂੰਦੜ ਸਾਹਿਬ, ਤੁਸੀਂ ਉਨ੍ਹਾਂ ਦੀ ਸਪੀਚ ਤੋਂ ਬਾਅਦ ਇਨਫਰਮੇਸ਼ਨ ਲੈ ਲੈਣੀ (ਵਿਘਨ) ਰੂਲਜ਼ ਬਦਲ ਚੁੱਕੇ ਹਨ । ਡਿਊਰਿੰਗ ਸਪੀਚ ਤੁਸੀਂ ਕੋਈ ਇਨਫਰਮੇਸ਼ਨ ਨਹੀਂ ਲੈ ਸਕਦੇ । ਹਾਊਸ ਦੇ ਰੂਲਜ਼ ਹਨ, ਅਸੀਂ ਉਨ੍ਹਾਂ ਦੇ ਮੁਤਾਬਿਕ ਚਲਣਾ ਹੈ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਉਸ ਨੂੰ ਗਿਰਫਤਾਰ ਕਿਉਂ ਨਹੀਂ ਕੀਤਾ ?

**ਰਾਜ ਮੰਤਰੀ** : ਜੇ ਅਸੀਂ ਕਹੀਏ ਕਿ ਸੁਰਿੰਦਰ ਸਿੰਘ ਕੈਰੋਂ ਨੇ ਇਨਕਮ ਟੈਕਸ ਦੀ ਚੋਰੀ ਕੀਤੀ ਹੈ, ਉਸ ਨੂੰ ਗਿਰਫਤਾਰ ਕਿਉਂ ਨਹੀਂ ਕੀਤਾ ਤਾਂ ਇਸ ਦਾ ਕੀ ਜਵਾਬ ਹੋਵੇਗਾ ? (ਤਾੜੀਆਂ) ਮੈਂ ਤੁਹਾਨੂੰ ਡੀਟੇਲਡ ਇਨਫਰਮੇਸ਼ਨ ਦੇ ਰਿਹਾ ਹਾਂ । ਮੈਂ ਕੋਈ ਇਨਫਰਮੇਸ਼ਨ ਲੁਕਾ ਨਹੀਂ ਰਿਹਾ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ ।

**ਸ੍ਰੀ ਸਪੀਕਰ** : ਤੁਸੀਂ ਉਨ੍ਹਾਂ ਦੀ ਸਪੀਚ ਤੋਂ ਬਾਅਦ ਕਹਿ ਲੈਣਾ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** **

**ਸ੍ਰੀ ਸਪੀਕਰ** : ਇਹ ਜੋ ਕੁਝ ਵਿਦਾਊਟ ਪ੍ਰਮਿਸ਼ਨ ਕਹਿ ਰਹੇ ਹਨ, it should not be recorded. You are interrupting the proceedings of the House.

**ਰਾਜ ਮੰਤਰੀ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਮੈਂ ਸਵਾਲ ਜਵਾਬ ਵਿਚ ਨਹੀਂ ਪੈਂਦਾ । (ਵਿਘਨ)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** **

(ਇਸ ਸਮੇਂ ਕੁੱਝ ਮੈਂਬਰ ਸਾਹਿਬਾਨ ਬੋਲਨ ਲਈ ਖੜ੍ਹੇ ਹੋਏ ।)

**ਸ੍ਰੀ ਸਪੀਕਰ** : ਜੋ ਕੁੱਝ ਵੀ ਆਨਰੇਬਲ ਮੈਂਬਰ ਪ੍ਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ ।

---

**Not recorded as ordered by the Chair

ਰਾਜ ਮੰਤਰੀ : ਸਪੀਕਰ ਸਾਹਿਬ, ਇਕ ਗੱਲ ਮੈਂ ਕਹਾਂਗਾ ਕਿ ਪੰਜਾਬ ਦੇ ਵਿਚ ਸੁਰਿੰਦਰ ਸਿੰਘ ਕੈਰੋਂ ਦੇ ਮੱਥੇ ਤੋਂ ਕਲੰਕ ਨਹੀਂ ਲਹਿ ਸਕਦਾ। ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਮਰਵਾਉਣ ਦਾ ਕਾਰਨ ਸੁਰਿੰਦਰ ਸਿੰਘ ਕੈਰੋਂ ਹੈ । ਇਨ੍ਹਾਂ ਨੇ ਪੰਜਾਬ ਦਾ ਸਤਿਆਨਾਸ ਕਰਵਾਇਆ ਹੈ । (ਵਿਘਨ) (ਸ਼ੋਰ)

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ** **

**ਸ੍ਰੀ ਸਪੀਕਰ**: ਇਹ ਜੋ ਬਗੈਰ ਪ੍ਰਮਿਸ਼ਨ ਦੇ ਕਹਿੰਦੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**ਰਾਜ ਮੰਤਰੀ** : ਤੁਸੀਂ ਮੇਰੇ ਨਾਲ ਇਥੇ ਹਾਊਸ ਵਿਚ ਉਲਝਣਾ ਚਾਹੁੰਦੇ ਹੋ ਤਾਂ ਤੁਹਾਡੀ ਮਰਜ਼ੀ, ਜੇ ਬਾਹਰ ਉਲਝਣਾ ਚਾਹੋ ਤਾਂ ਉਥੇ ਉਲਝ ਲਵੋ, ਮੈਂ ਜਵਾਬ ਦੇਣ ਨੂੰ ਤਿਆਰ ਹਾਂ । (ਵਿਘਨ) ਛੱਜ ਤਾਂ ਬੋਲੇ ਛਾਨਣੀ ਕੀ ਬੋਲੇ । (ਤਾੜੀਆਂ) ਚੂਹੇ ਖਾਕੇ ਬਿੱਲੀ ਹੱਜ ਨੂੰ ਚੱਲੀ। (ਤਾੜੀਆਂ) (ਇਸ ਸਮੇਂ ਸਰਦਾਰ ਸੁਰਿੰਦਰ ਸਿੰਘ ਕੈਰੋਂ ਬੋਲਣ ਲਈ ਖੜ੍ਹੇ ਸਨ ।)

**ਸ੍ਰੀ ਸਪੀਕਰ** : ਕੈਰੋਂ ਸਾਹਿਬ, ਤੁਸੀਂ ਬੈਠੋ । You are interrupting the proceedings of the House.

**ਰਾਜ ਮੰਤਰੀ** : ਇਹ ਜੋ ਕਸਟਮ ਵਾਲਿਆਂ ਨੇ ਸਾਨੂੰ ਦੱਸਿਆ ......... ... ...

**ਸ੍ਰੀ ਸਪੀਕਰ** : ਲੀਡਰ ਆਫ ਦੀ ਹਾਊਸ ਨੇ ਬੋਲਣਾ ਹੈ , ਤੁਸੀਂ ਬਰੀਫ ਕਰੋ ।

**ਰਾਜ ਮੰਤਰੀ** : ਸਪੀਕਰ ਸਾਹਿਬ, ਉਹ ਖਤਮ ਨਹੀਂ ਕਰਨ ਦਿੰਦੇ । ਉਹ ਮੈਨੂੰ ਉਲਝਾਉਣ ਚਾਹੁੰਦੇ ਹਨ ਪਰ ਮੈਂ, ਸਪੀਕਰ ਸਾਹਿਬ, ਉਲਝਣਾ ਨਹੀਂ ਚਾਹੁੰਦਾ। (ਵਿਘਨ) ਸਪੀਕਰ ਸਾਹਿਬ, ਸਮਗਲਰ ਨੂੰ ਅਸੀਂ ਪਕੜਵਾਇਆ । ਇਸ ਦਾ ਸਾਨੂੰ ਕਰੈਡਿਟ ਜਾਂਦਾ ਹੈ । ਮੈਂ ਚੀਫ ਮਨਿਸਟਰ, ਗਿਆਨੀ ਜ਼ੈਲ ਸਿੰਘ ਜੀ, ਨੂੰ ਆਪਣੇ ਡਿਪਾਰਟਮੈਂਟ ਵਲੋਂ ਲਿਖ ਕੇ ਭੇਜਿਆ ਕਿ ਇਹ ਕੇਸ ਸਾਨੂੰ ਸੈਂਟਰ ਤੇ ਨਹੀਂ ਰਖਣਾ ਚਾਹੀਦਾ, ਇਹ ਕਸਟਮ ਕੋਲ ਨਹੀਂ ਜਾਣਾ ਚਾਹੀਦਾ ਸਗੋਂ ਇਹ ਕੇਸ ਵਿਜੀਲੈਂਸ ਡਿਪਾਰਟਮੈਂਟ ਨੂੰ ਜਾਣਾ ਚਾਹੀਦਾ ਹੈ। ਮੈਂ ਚੀਫ ਮਨਿਸਟਰ, ਗਿਆਨੀ ਜ਼ੈਲ ਸਿੰਘ ਜੀ, ਦੀ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਇਹ ਕੇਸ ਵਿਜੀਲੈਂਸ ਡਿਪਾਰਟਮੈਂਟ ਕੋਲ ਭੇਜ ਦਿੱਤਾ। (ਤਾੜੀਆਂ) ਇਸ ਵੇਲੇ ਇਹ ਕੇਸ ਚਲ ਰਿਹਾ ਹੈ । (ਵਿਘਨ) ਇਸ ਵੇਲੇ ਇਨ੍ਹਾਂ ਨੂੰ ਇਸ ਗੱਲ ਵਿਚ ਕੋਈ ਤੌਖਲਾ ਨਹੀਂ ਹੋਣਾ ਚਾਹੀਦਾ ।

**ਸਰਦਾਰ ਰਣਧੀਰ ਸਿੰਘ ਚੀਮਾ** : ** **

**ਸ੍ਰੀ ਸਪੀਕਰ** : ਚੀਮਾ ਸਾਹਿਬ ਜੋ ਕੁੱਝ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਅਤੇ ਦੱਸਣਾ ਚਾਹੁੰਦਾ ਹਾਂ ਕਿ ਇਸ ਪੰਜਵੀ ਪੰਜ ਸਾਲਾ ਪਲਾਨ ਦੇ ਖ਼ਤਮ ਹੋਣ ਤੱਕ ਦੁੱਧ ਦੀ ਸੱਮਰਥਾ 66 ਲੱਖ ਲਿਟਰ ਤੋਂ 1 ਕਰੋੜ ਲਿਟਰ ਤੱਕ ਪੰਜਾਬ ਵਿਚ ਵਧਾ ਦਿੱਤੀ ਜਾਵੇਗੀ। (ਤਾੜੀਆਂ) ਇਸ ਦੇ ਨਾਲ ਪੰਜਾਬ ਦਾ ਸਿਰ ਉੱਚਾ ਹੋਵੇਗਾ । ਇਸ ਵੇਲੇ 5 ਸੀਮਨ ਬੈਂਕ ਹਨ । 1966 ਵਿਚ, ਜਦ ਪੰਜਾਬ ਅਤੇ ਹਰਿਆਣਾ ਵੱਖ ਵੱਖ ਹੋਏ ਸਨ ਉਦੋਂ ਕੋਈ ਸੀਮਨ ਬੈਂਕ ਨਹੀਂ ਸੀ । ਹੁਣ 5 ਸੀਮਨ ਬੈਂਕ ਹਨ । ਹਾਸਟਿਨ, ਜਰਸੀ ਅਤੇ ਇੰਡੋ ਸਵਿਸ ਪ੍ਰਾਜੈਕਟ ਚਲ ਰਹੇ ਹਨ । ਇਸ ਬਾਰੇ ਅਸੀਂ ਫੈਸਲਾ ਕੀਤਾ ਹੈ ਕਿ, ਜਿਸ ਤਰ੍ਹਾਂ ਬੁੱਢੇ ਅਤੇ ਬੁੱਢੀਆਂ ਨੂੰ 50 ਰੁਪਏ ਪੈਨਸ਼ਨ ਦਿੰਦੇ ਹਾਂ, ਉਸੇ ਤਰ੍ਹਾਂ ਹੀ ਇਹ ਤਕਰੀਬਨ 2 ਲੱਖ 60 ਹਜ਼ਾਰ ਜਿਹੜੀਆਂ ਦੋਗਲੀਆਂ ਵੱਛੀਆਂ ਹਨ, ਜਿਨ੍ਹਾਂ ਨੇ ਬਾਅਦ ਵਿਚ ਗਊਆਂ ਬਣਨਾ ਹੈ, ਜਦ ਉਹ 4 ਮਹੀਨੇ ਦੀਆਂ ਹੋਣਗੀਆਂ ਤਾਂ ਉਨ੍ਹਾਂ ਨੂੰ 50 ਰੁਪਏ ਦੀ ਫੀਡ 75 ਪ੍ਰਤੀਸ਼ਤ ਸਬਸਿਡੀ ਦੇ ਉਤੇ ਉਨ੍ਹਾਂ ਦੇ ਘਰ ਪਹੁੰਚਾਉਣੀ ਹੈ।

**Not recorded as ordered by the Chair.

ਜਿਹੜੇ ਦੋਗਲੇ ਬੰਦੇ ਹਨ ਉਨ੍ਹਾਂ ਦੇ ਬਾਰੇ ਮੈਂ ਕੁੱਝ ਨਹੀਂ ਕਹਿ ਸਕਦਾ। ਇਨ੍ਹਾਂ ਲਫਜ਼ਾਂ ਨਾਲ ਮੈਂ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਪੰਜਾਬ ਵਿਚ ਜੋ ਵਾਈਟ ਰੈਵੋਲਿਊਸ਼ਨ ਆਇਆ ਹੈ, ਪੰਜਾਬ ਦੇ ਵਿਚ ਜੋ ਦੁੱਧ ਦਾ ਵਾਧਾ ਹੋਇਆ ਹੈ ਇਸ ਦੇ ਨਾਲ ਪੰਜਾਬ ਦਾ ਸਿਰ ਹਿੰਦੁਸਤਾਨ ਵਿਚ ਉੱਚਾ ਹੋਇਆ ਹੈ ।

**ਸਰਦਾਰ ਰਣਧੀਰ ਸਿੰਘ ਚੀਮਾ :** ** **

**ਸ਼੍ਰੀ ਸਪੀਕਰ :** ਨੋ ਪੁਆਇੰਟ ਆਫ ਆਰਡਰ। ਪੁਆਇੰਟ ਆਫ ਆਰਡਰ ਰੇਜ਼ ਕਰਨ ਵਾਸਤੇ ਬੜਾ ਕਲੀਅਰ ਹੈ ਕਿ ਜਿੱਥੇ ਰੂਲ ਦੀ ਉਲੰਘਣਾ ਹੋਵੇ ਜਾਂ ਕੋਈ ਕੰਸਟੀਚਿਊਸ਼ਨ ਦੀ ਹੋਵੇ ਤਾਂ ਰੇਜ਼ ਕੀਤਾ ਜਾ ਸਕਦਾ ਹੈ।

**ਮਾਲ ਅਤੇ ਚੋਣ ਮੰਤਰੀ (ਸਰਦਾਰ ਉਮਰਾਓ ਸਿੰਘ) :** ਮੈਂ ਕਨੇਡਾ ਨਹੀਂ ਗਿਆ। (ਵਿਘਨ)

**ਸਰਦਾਰ ਰਣਧੀਰ ਸਿੰਘ ਚੀਮਾ :** ** **

**ਸ਼੍ਰੀ ਸਪੀਕਰ :** ਜੋ ਕੁੱਝ ਵੀ ਚੀਮਾ ਸਾਹਿਬ ਚੇਅਰ ਦੀ ਪ੍ਰਮਿਸ਼ਨ ਤੋਂ ਬਿਨਾ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ਆਨ ਏ ਪੁਆਇੰਟ ਆਫ ਪ੍ਰਸਨਲ ਐਕਸਪਲੇਨੇਸ਼ਨ, ਸਰ।

**ਸਰਦਾਰ ਰਣਧੀਰ ਸਿੰਘ ਚੀਮਾ :** ਮੇਰੀ ਵੀ ਪ੍ਰਸਨਲ ਐਕਸਪਲੇਨੇਸ਼ਨ ਲੈ ਲਓ।

**ਸ਼੍ਰੀ ਸਪੀਕਰ :** ਤੁਹਾਡੀ ਕੋਈ ਪ੍ਰਸਨਲ ਐਕਸਪਲੇਨੇਸ਼ਨ ਨਹੀਂ ਬਣਦੀ। ਤੁਹਾਡੀ ਜ਼ਾਤ ਦੇ ਖਿਲਾਫ ਕੁੱਝ ਨਹੀਂ ਕਿਹਾ ਗਿਆ। ਤਸ਼ਰੀਫ਼ ਰਖੋ।

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਕੁੱਝ ਇਨ੍ਹਾਂ ਨੇ ਕਿਹਾ ਹੈ ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਮੈਂ ਪਹਿਲੇ ਹੀ ਕਹਿ ਦਿੱਤਾ ਹੈ ਕਿ this is no point of order and it should not form part of the proceedings.

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ** **)

**ਸ਼੍ਰੀ ਸਪੀਕਰ :** ਜੋ ਕੁੱਝ ਆਨਰੇਬਲ ਮੈਂਬਰ ਚੇਅਰ ਦੀ ਪ੍ਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ।

## PERSONAL EXPLANATION BY S. SURINDER SINGH KAIRON

**ਸਰਦਾਰ ਸੁਰਿੰਦਰ ਸਿੰਘ ਕੈਰੋਂ :** ਆਨ ਏ ਪੁਆਇੰਟ ਆਫ ਪ੍ਰਸਨਲ ਐਕਸਪਲੇਨੇਸ਼ਨ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਪ੍ਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਸਰਦਾਰ ਸੰਤੋਖ ਸਿੰਘ ਉਦੋਂ ਹੈ ਨਹੀਂ ਸੀ ਜਦੋਂ ਮਿਸਟਰ ਦਿਲਾਵਰੀ ਚੇਅਰਮੈਨ ਬਣਿਆ ਸੀ। (ਵਿਘਨ)

---

**Expunged/Not recorded as ordered by the Chair.

**ਸ੍ਰੀ ਸਪੀਕਰ** : ਇਹ ਗੱਲ ਤਾਂ ਤੁਹਾਡੀ ਜ਼ਾਤ ਨਾਲ ਕੋਈ ਤਲੱਕ ਨਹੀ ਰਖਦੀ। (ਵਿਘਨ) ਮੈਂ ਰਿਕਾਰਡ ਤੇ ਉਹ ਰਹਿਣ ਦੇਵਾਂਗਾ ਜਿਹੜੀ ਗੱਲ ਤੁਹਾਡੀ ਜ਼ਾਤ ਨਾਲ ਤਲੱਕ ਰਖਦੀ ਹੋਵੇਗੀ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਚਲੋ ਮੈਂ ਉਸ ਪਾਸੇ ਵਲ ਆਉਂਦਾ ਹਾਂ। ਮੇਰੀ ਬੇਨਤੀ ਹੈ ਕਿ ਸਾਡੀ ਪਾਰਟੀ ਨੇ, ਜਨਤਾ ਪਾਰਟੀ ਨੇ....(ਵਿਘਨ)

**ਸ੍ਰੀ ਸਪੀਕਰ**: ਪਾਰਟੀ ਬਾਰੇ ਵੀ ਐਕਸਪਲੇਨੇਸ਼ਨ ਨਹੀਂ ਦੇ ਸਕਦੇ। ਤੁਸੀ ਪ੍ਰਸਨਲ ਐਕਸਪਲੈਨੇਸ਼ਨ ਤੇ ਖੜ੍ਹੇ ਹੋ। (ਵਿਘਨ) (ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ) ਜੇ ਜ਼ਾਤੀ ਤੌਰ ਤੇ ਤੁਹਾਡੇ ਬਾਰੇ ਕੋਈ ਗੱਲ ਕਹੀ ਗਈ ਹੈ ਤਾਂ ਉਸ ਦਾ ਜ਼ਿਕਰ ਤੁਸੀਂ ਕਰੋ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਜ਼ਾਤੀ ਤੌਰ ਤੇ ਮੇਰੀ ਗੱਲ ਹੈ। (ਵਿਘਨ) ਸਪੀਕਰ ਸਾਹਿਬ, ਗਲ ਬੜੀ ਨੰਗੀ ਚਿੱਟੀ ਹੈ, ਉਹ ਇਹ ਕਿ ਮੇਰੇ ਇਨਕਮ ਟੈਕਸ ਬਾਰੇ ਗਲ ਕੀਤੀ ਹੈ। ਮੈਂ ਤਾਂ ਇਨਕਮ ਟੈਕਸ ਅਸੈਸੀ ਹਾਂ। ਮੈਂ ਸਾਲ ਦਾ 6 ਲੱਖ ਰੁਪਿਆ ਦਿੰਦਾ ਹਾਂ। ਜੇ ਇਹ ਟੈਕਸ ਦੀ ਚੋਰੀ ਨਹੀਂ ਕਰਦੇ ਤਾਂ ਸਪੈਸ਼ਲ ਸੈਲ ਮੰਨ ਲੈਣ। (ਵਿਘਨ) ਮੈਂ ਇਨਕਮ ਟੈਕਸ ਅਸੈਸੀ ਹਾਂ। ਮੈਂ ਤਾਂ ਸਾਲ ਦਾ 6 ਲੱਖ ਰੁਪਿਆ ਦਿੰਦਾ ਹਾਂ ਪਰ ਇਹ ਕਮਾਈ ਕਰ ਕੇ ਵੀ ਨਹੀਂ ਦਿੰਦੇ। (ਵਿਘਨ)

**Mr. Speaker** : Please resume your seat.

---

## WALK OUT

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਇਕ ਗੱਲ ਮੇਰੀ ਰਹਿ ਗਈ ਹੈ, ਉਹ ਵੀ ਮੈਂ ਕਰ ਦਿਆਂ। ਮੈਂ, ਸਪੀਕਰ ਸਾਹਿਬ, ਬੋਲਣ ਲਈ ਟਾਈਮ ਮੰਗਿਆ ਸੀ ਪਰ ਮੈਨੂੰ ਟਾਈਮ ਨਹੀਂ ਦਿੱਤਾ ਗਿਆ। (ਵਿਘਨ)

**ਸ੍ਰੀ ਸਪੀਕਰ** : ਬੋਲਣ ਲਈ ਟਾਈਮ ਨਹੀਂ ਮਿਲ ਸਕੇਗਾ ਕਿਉਂਕਿ ਤੁਹਾਡੀ ਪਾਰਟੀ ਨੇ ਸਾਰਾ ਟਾਈਮ ਲੈ ਲਿਆ ਹੈ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** : ਜੇ ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦੇਣਾ ਤਾਂ ਮੈਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦਾ ਹਾਂ।

(ਇਸ ਵਕਤ ਮਾਨਯੋਗ ਮੈਂਬਰ, ਸਰਦਾਰ ਸੁਰਿੰਦਰ ਸਿੰਘ ਕੈਰੋਂ ਆਪਣੀ ਸੀਟ ਤੇ ਬੈਠ ਗਏ ਔਰ ਸਦਨ ਤੋਂ ਬਾਹਰ ਨਹੀਂ ਗਏ)

**ਸਰਦਾਰ ਜਸਵਿੰਦਰ ਸਿੰਘ ਬਰਾੜ**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ 2-4 ਮਿੰਟ ਸਰਦਾਰ ਸੁਰਿੰਦਰ ਸਿੰਘ ਕੈਰੋਂ ਨੂੰ ਬੋਲਣ ਲਈ ਦੇ ਦਿਓ। ਬੇਸ਼ਕ ਹਾਊਸ ਦਾ ਟਾਈਮ ਵਧਾ ਲਓ ਪਰ ਇਨ੍ਹਾਂ ਨੂੰ ਬੋਲਣ ਲਈ 2-4 ਮਿੰਟ ਦੇ ਦੇਣੇ ਚਾਹੀਦੇ ਹਨ। (ਵਿਘਨ) ਬੇਸ਼ਕ ਸਾਡੀ ਪਾਰਟੀ ਦਾ ਟਾਈਮ ਇਨ੍ਹਾਂ ਨੂੰ ਦੇ ਦਿਉ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਅੱਗੇ ਹੀ ਟਾਈਮ ਜ਼ਿਆਦਾ ਲੈ ਚੁੱਕੇ ਹੋ। (ਵਿਘਨ) ਬਜਟ ਤੇ ਬਹਿਸ ਹੋਣੀ ਹੈ ਉਸ ਵੇਲੇ ਬੋਲ ਲੈਣ। (ਵਿਘਨ) ਸੀ. ਐਮ. ਸਾਹਿਬ।

---

## RESUMPTION OF DISCUSSION ON GOVERNOR'S ADDRESS

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਤਿਕਾਰ ਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੇਸ ਦੇ ਉਤੇ, ਉਨ੍ਹਾਂ ਦੇ ਧੰਨਵਾਦ ਪ੍ਰਸਤਾਵ ਤੇ ਸਾਡੇ ਹਾਊਸ ਵਿਚ ਆਨਰੇਬਲ ਮੈਂਬਰ ਸਾਹਿਬਾਨ

ਨੇ ਤਿੰਨ ਦਿਨ ਕੁਝ ਆਪਣੇ ਸੁਝਾਅ ਵੀ ਦਿਤੇ ਹਨ, ਕੁਝ ਇਥੇ ਕ੍ਰਿਟੀਸਿਜ਼ਮ ਵੀ ਹੋਇਆ ਹੈ ਅਤੇ ਕੁਝ ਬੇਬੁਨਿਆਦ ਗੱਲਾਂ ਵੀ ਹੋਈਆਂ ਹਨ। ਮਗਰ ਮੈਂ ਉਨ੍ਹਾਂ ਸਾਰੇ ਮੈਂਬਰਾਂ ਦਾ ਲੀਡਰ ਆਫ਼ ਦੀ ਹਾਊਸ ਹੋਣ ਦੇ ਨਾਤੇ ਮਸ਼ਕੂਰ ਹਾਂ ਜਿਨ੍ਹਾਂ ਨੇ ਇਸ ਵਿਚ ਆਪਣਾ ਹਿਸਾ ਪਾਇਆ ਹੈ। ਆਪੋਜ਼ੀਸ਼ਨ ਪਾਰਟੀ ਦੇ ਲੀਡਰ ਸਾਹਿਬ, ਸੀ. ਪੀ. ਆਈ. ਗਰੁਪ ਅਤੇ ਕਾਂਗਰਸ ਪਾਰਟੀ ਦੇ ਮੈਂਬਰਾਂ ਨੇ ਕੁਝ ਸੁਝਾਅ ਇਸ ਹਾਊਸ ਵਿਚ ਰਖੇ ਹਨ ਔਰ ਕੁਝ ਪ੍ਰਾਈਵੇਟ ਮਿਲ ਕੇ ਵੀ ਮੈਨੂੰ ਦੱਸਿਆ ਹੈ। ਮੇਰੀ ਖਾਹਿਸ਼ ਸੀ ਕਿ ਮੈਂ ਇਕ ਇਕ ਪੁਆਇੰਟ ਦਾ ਜੁਆਬ ਦੇਵਾਂ ਪਰ ਇੰਨਾ ਸਮਾਂ ਹਾਊਸ ਦੇ ਪਾਸ ਨਹੀਂ ਹੈ। ਇਸ ਲਈ ਮੈਂ ਕੁਝ ਥੋੜ੍ਹੀਆਂ ਜਿਹੀਆਂ ਚੀਜ਼ਾਂ ਜਿਹੜੀਆਂ ਇਥੇ ਡਿਸਕਸ਼ਨ ਵਿਚ ਆਈਆਂ ਹਨ ਉਨ੍ਹਾਂ ਦੇ ਸਬੰਧ ਵਿਚ ਦੱਸ ਕੇ ਫਿਰ ਪ੍ਰਸਤਾਵ ਪਾਸ ਕਰਨ ਲਈ ਬੇਨਤੀ ਕਰਾਂਗਾ। ਇਸ ਤੋਂ ਪਹਿਲਾਂ ਕਿ ਮੈਂ ਇਸ ਬਹਿਸ ਦੇ ਜੁਆਬ ਵਿਚ ਕੁਝ ਕਹਾਂ, ਮੈਂ ਹਾਊਸ ਦੇ ਸਾਹਮਣੇ ਕੁਝ ਮਹੱਤਵ ਪੂਰਨ ਸਰਕਾਰ ਵਲੋਂ ਐਲਾਨ ਕਰਨਾ ਚਾਹੁੰਦਾ ਹਾਂ। (ਸਰਕਾਰੀ ਬੈਂਚਾਂ ਵਲੋਂ ਥੰਪਿੰਗ)

**ਆਪੋਜ਼ੀਸ਼ਨ ਵਲੋਂ ਆਵਾਜ਼ਾਂ** : ਪਹਿਲਾਂ ਐਲਾਨ ਤਾਂ ਹੋਣ ਦਿਉ।

ਮੁੱਖ ਮੰਤਰੀ : ਸਰਦਾਰ ਸੁਰਜੀਤ ਸਿੰਘ ਅਟਵਾਲ, ਸਰਦਾਰ ਦਰਬਾਰਾ ਸਿੰਘ, ਕੈਪਟਨ ਰਤਨ ਸਿੰਘ ਜੀ, ਚੌਧਰੀ ਜਗਤ ਰਾਮ ਜੀ, ਕੇ. ਪੀ. ਸਾਹਿਬ, ਸਰਦਾਰ ਗੁਰਦੇਵ ਸਿੰਘ, ਸਰਦਾਰ ਦਿਲਬਾਗ ਸਿੰਘ, ਜੋਸ਼ ਸਾਹਿਬ, ਸੀ. ਪੀ. ਆਈ. ਗਰੁਪ ਦੇ ਜੋਗਾ ਜੀ, ਜਥੇਦਾਰ ਵਰਿਆਮ ਸਿੰਘ ਜੀ, ਚੌਧਰੀ ਸੁੰਦਰ ਸਿੰਘ, ਸ੍ਰੀ ਕਾਂਸ਼ੀ ਰਾਮ, ਚੀਮਾ ਸਾਹਿਬ, ਸਰਦਾਰ ਹਰਚੰਦ ਸਿੰਘ ਅਤੇ ਸਰਦਾਰ ਗੁਰਮੇਜ ਸਿੰਘ ਜੀ ਅਤੇ ਕੁਝ ਹੋਰ ਨਾਮ ਵੀ ਹੋਣੇ ਹਨ ਜਿਹੜੇ ਮੈਨੂੰ ਸ਼ਾਇਦ ਭੁਲ ਗਏ ਹੋਣ, ਉਹ ਇਸ ਹਾਊਸ ਦੇ ਦੌਰਾਨ ਮੈਨੂੰ ਮਿਲੇ ਅਤੇ ਉਨ੍ਹਾਂ ਨੇ ਕੁਝ ਪੰਜਾਬ ਦੀਆਂ ਸਮਸਿਆਵਾਂ ਵੀ ਮੇਰੇ ਸਾਹਮਣੇ ਰਖੀਆਂ ਅਤੇ ਹਾਊਸ ਵਿਚ ਵੀ ਮੈਂ ਕੁਝ ਗੱਲਾਂ ਸੁਣਦਾ ਰਿਹਾ। ਪੰਜਾਬ ਗੌਰਮਿੰਟ ਨੇ ਮਹਿਸੂਸ ਕੀਤਾ ਕਿ ਪੰਜਾਬ ਦੇ ਕਿਸਾਨਾਂ ਨੂੰ, ਹਰੀਜਨਾਂ ਨੂੰ, ਕਾਰਖਾਨੇਦਾਰਾਂ ਨੂੰ, ਸਰਕਾਰੀ ਮੁਲਾਜ਼ਮਾਂ ਨੂੰ ਜਾਂ ਹੋਰ ਬਾਕੀ ਦੇ ਛੋਟੇ ਤਬਕੇ ਦੇ ਜਿਹੜੇ ਲੋਕ ਹਨ ਉਨ੍ਹਾਂ ਨੂੰ ਕੁਝ ਸਹੂਲਤਾਂ ਦਿੱਤੀਆਂ ਜਾਣ। ਮੇਰਾ ਖਿਆਲ ਹੈ ਕਿ ਪੰਜਾਬ ਦੀ ਹਿਸਟਰੀ ਵਿਚ ਇਹ ਪਹਿਲਾ ਬਜਟ ਸੈਸ਼ਨ ਹੋਵੇਗਾ ਜਿਸ ਵਿਚ ਕੋਈ ਟੈਕਸ ਨਹੀਂ ਲਗਾਇਆ ਗਿਆ ਸਗੋਂ ਛੋਟ ਦਿੱਤੀ ਜਾ ਰਹੀ ਹੈ। (ਥੰਪਿੰਗ) ਪੰਜਾਬ ਦੇ ਅੰਦਰ 20 ਲੱਖ ਤੋਂ ਜ਼ਿਆਦਾ ਲੈਂਡ ਓਨਰਜ਼ ਹਨ ਔਰ ਉਨ੍ਹਾਂ ਦੇ ਵਿਚ ਵੱਡੇ ਵੀ ਹਨ ਅਤੇ ਛੋਟੇ ਵੀ ਹਨ। ਸੀਲਿੰਗ ਹੋਣ ਤੋਂ ਬਾਅਦ ਸਾਢੇ 17 ਏਕੜ ਤੋਂ ਵੱਧ ਜ਼ਮੀਨ ਕਿਸੇ ਪਾਸ ਨਹੀਂ ਰਹੇਗੀ ਪਰ ਫਿਰ ਵੀ ਪੰਜਾਬ ਸਰਕਾਰ ਨੇ ਇਹ ਮਹਿਸੂਸ ਕੀਤਾ ਹੈ ਕਿ 10 ਏਕੜ ਤਕ ਜੋ ਜ਼ਮੀਨ ਦੇ ਮਾਲਕ ਹਨ ਉਨ੍ਹਾਂ ਦਾ ਹਮੇਸ਼ਾ ਲਈ ਰੈਵਿਨਿਊ ਮਾਫ ਕਰ ਦਿੱਤਾ ਜਾਵੇ।

ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਮੇਰੇ ਸੁਭਾਅ ਤੋਂ ਵਾਕਿਫ ਹਨ ਅਤੇ ਮੈਂ ਵੀ ਚੰਗੀ ਤਰ੍ਹਾਂ ਉਨ੍ਹਾਂ ਦੇ ਸੁਭਾਅ ਤੋਂ ਵਾਕਿਫ ਹਾਂ। ਉਹ ਨਿਹਾਇਤ ਸ਼ਰੀਫ ਖਾਨਦਾਨ ਦਾ ਲੜਕਾ ਹੈ, ਸੁਭਾਅ ਦਾ ਵੀ ਸ਼ਰੀਫ ਸੀ ਪਰ ਹੁਣ ਥੋੜ੍ਹਾ ਜਿਹਾ ਗੁਸਤਾਖ ਹੋ ਗਿਆ ਹੈ। ਲੇਕਿਨ ਇਕ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮੈਂ ਬੜੀ ਸ਼ਾਂਤੀ ਨਾਲ ਸਭ ਦੀਆਂ ਸਪੀਚਾਂ ਸੁਣੀਆਂ ਹਨ ਅਤੇ ਕੋਈ ਮੈਂਬਰ ਮੈਨੂੰ ਇਹ ਨਹੀਂ ਕਹਿ ਸਕਦਾ ਕਿ ਮੈਂ ਕਿਸੇ ਦੀ ਸਪੀਚ ਵਿਚ ਦਖਲ ਦਿੱਤਾ ਹੋਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ਬੈਠੇ ਬੈਠੇ) ਮੇਰੀ ਸਪੀਚ ਵਿਚ ਜ਼ਰੂਰ ਬੋਲੇ ਸੀ।

**ਮੁੱਖ ਮੰਤਰੀ** : ਮੈਂ ਦਖਲ ਇਸ ਲਈ ਦਿੱਤਾ ਸੀ ਕਿ ਤੁਸੀ ਕੁਝ ਬੇਲੋੜਾ ਬੋਲ ਰਹੇ ਸੀ ਅਤੇ ਜੋ ਮੈਂ ਕਿਹਾ ਸੀ ਉਹ ਸ਼ਾਇਦ ਜ਼ਿਆਦਾ ਦਰੁਸਤ ਸੀ ਤੁਹਾਡੀ ਗੱਲ ਨਾਲੋਂ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਬਜ਼ੁਰਗਾਂ ਨੇ ਜਿਹੜਾ ਗੁਸਤਾਖ਼ ਲਫ਼ਜ਼ ਕਿਹਾ ਹੈ (ਵਿਘਨ)

**ਸ੍ਰੀ ਸਪੀਕਰ** : ਉਹ ਪਿਆਰ ਵਿਚ ਕਹਿ ਗਏ ਹਨ, ਅਗਰ ਉਹ ਬਦਲਣਾ ਚਾਹੁਣ ਤਾਂ ਬਦਲ ਸਕਦੇ ਹਨ।

ਸਰਦਾਰ ਜਸਵਿੰਦਰ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਇਥੇ ਪੰਜਾਬ ਦੇ ਲੋਕਾਂ ਦੀ ਨੁਮਾ-ਇੰਦਗੀ ਕਰਦਾ ਹਾਂ। ਜ਼ਮੀਨਾਂ ਦੀ ਕੋਈ ਵੰਡ ਨਹੀਂ ਕੀਤੀ ਗਈ ਇਸ ਬਾਰੇ ਸੀ.ਐਮ. ਸਾਹਿਬ ਨੇ ਗਲਤ ਬਿਆਨੀ ਕੀਤੀ ਹੈ। ਜ਼ਮੀਨਾਂ ਬਿਲਕੁਲ ਨਹੀਂ ਵੰਡੀਆਂ ਗਈਆਂ। ਅਗਰ ਇਸ ਗਲ ਦੇ ਕਹਿਣ ਤੇ ਮੈਨੂੰ ਗੁਸਤਾਖ ਕਿਹਾ ਗਿਆ ਹੈ ਤਾਂ ਮੈਂ ਇਹ ਗੁਸਤਾਖੀ ਕਰਦਾ ਰਹਾਂਗਾ ... ... ... ... (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬਹੁਤ ਹੱਦ ਤਕ ਖੁਸ਼ੀ ਹੈ ਕਿ ਮੇਰੇ ਪਿੰਡ ਦਾ ਇਕ ਚੰਗੇ ਖਾਨਦਾਨ ਦਾ ਲੜਕਾ ਇਸ ਵੇਲੇ ਆਪੋਜ਼ੀਸ਼ਨ ਦਾ ਲੀਡਰ ਹੈ। ਮੈਂ ਆਪੋਜੀਸ਼ਨ ਦੇ ਲੀਡਰ ਦੇ ਨਾਤੇ ਇਨ੍ਹਾਂ ਦਾ ਉਨਾਂ ਹੀ ਸਤਿਕਾਰ ਕਰਦਾ ਹਾਂ ਜਿੰਨਾ ਕਿ ਕਰਨਾ ਚਾਹੀਦਾ ਹੈ। ਜੇਕਰ ਇਹ ਲਫਜ਼ ਇਨ੍ਹਾਂ ਨੂੰ ਚੰਗਾ ਨਹੀਂ ਲਗਦਾ ਤਾਂ ਮੈਂ ਨਹੀਂ ਵਰਤਦਾ। ਮੈਂ ਇਹ ਸ਼ਬਦ ਕਿਸੇ ਬੈਡ ਸੈਂਸ ਵਿਚ ਨਹੀਂ ਆਖਿਆ ਮੈਂ ਪਿਆਰ ਵਿਚ ਆਖਿਆ ਹੈ। ਹਾਊਸ ਵਿਚ ਕੋਈ ਰਿਸ਼ਤੇਦਾਰੀ ਜਾਂ ਪਿਆਰ ਦੀ ਗੱਲ ਨਹੀਂ। ਇਹ ਤਾਂ ਅਮਾਨਤ ਹੈ ਹਾਊਸ ਦੀ। ਇਨ੍ਹਾਂ ਨੂੰ ਆਪਣਾ ਪਾਰਟ ਪਲੇ ਕਰਨਾ ਪੈਂਦਾ ਹੈ ਅਤੇ ਮੈਨੂੰ ਆਪਣਾ।

ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਅਨਾਊਸਮੈਂਟ ਹੋ ਜਾਣ ਨਾਲ ਸਰਕਾਰੀ ਖਜ਼ਾਨੇ ਤੇ ਤਕਰੀਬਨ 2 ਕਰੋੜ ਰੁਪਏ ਦਾ ਬੋਝ ਪੈਂਦਾ ਹੈ। ਟਿਊਬਵੈਲ, ਬਿਜਲੀ ਔਰ ਮੀਟਰ ਸਿਸਟਮ ਹੈ, ਇਸ ਬਾਰੇ ਮੈਂ ਅਰਜ਼ ਕਰਾਂ ਕਿ ਇਸ ਵਕਤ ਟਿਊਬਵੈਲ ਦੀ ਬਿਜਲੀ ਉਤੇ ਸਾਢੇ 17 ਰੁਪਏ ਫਲੈਟ ਰੇਟ ਟੈਰਿਫ ਦੇ ਮੁਤਾਬਕ ਪਰ ਹਾਰਸ ਪਾਵਰ ਤੇ ਖਰਚ ਆਉਂਦਾ ਹੈ ਉਹ ਅਸੀਂ ਘਟਾ ਕੇ 13 ਰੁਪਏ ਕਰ ਦਿੱਤਾ ਹੈ। (ਥੰਪਿੰਗ) ਔਰ ਇਸ ਦੇ ਨਾਲ 7 ਕਰੋੜ ਰੁਪਏ ਤੋਂ ਉਤੇ ਸਰਕਾਰ ਤੇ ਬੋਝ ਪਵੇਗਾ ਔਰ ਉਹ ਅਸੀਂ ਬਿਜਲੀ ਬੋਰਡ ਨੂੰ ਹਰ ਸਾਲ ਦਿਆ ਕਰਾਂਗੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਬਿਜਲੀ ਦੇ ਸਬੰਧ ਵਿਚ ਕਾਰਖਾਨੇ-ਦਾਰਾਂ ਦਾ ਜੋ ਮਸਲਾ ਸੀ ਉਸ ਨੂੰ ਕਾਫੀ ਸੋਧਿਆ ਹੈ। ਇਸ ਦੇ ਨਾਲ ਤਕਰੀਬਨ ਡੇਢ ਕਰੋੜ ਰੁਪਏ ਦਾ ਘਾਟਾ ਪਵੇਗਾ ਔਰ ਉਹ ਵੀ ਅਸੀਂ ਰਲੀਫ ਦੇ ਤੌਰ ਤੇ ਦੇਵਾਂਗੇ।

ਪ੍ਰਾਈਵੇਟ ਟੀਚਰਾਂ ਅਤੇ ਦੂਜੇ ਸਰਕਾਰੀ ਕਰਮਚਾਰੀਆਂ ਤੇ .. ..

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ** : ਸੇਖੜੀ ਜੀ, ਤੁਸੀਂ ਤਸ਼ਰੀਫ ਰਖੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੁਲਾਜ਼ਮਾਂ ਦੀਆਂ ਤਨਖਾਹਾਂ ਦੇ ਜਿਹੜੇ ਮਸਲੇ ਹਨ ਉਹ ਵਿਚਾਰ ਅਧੀਨ ਹਨ। ਮੈਂ ਅੱਟੇ ਸੱਟੇ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ 8 ਤੋਂ ਲੈਕੇ 10 ਕਰੋੜ ਤਕ ਦਾ ਬੋਝ ਸਰਕਾਰੀ ਖਜ਼ਾਨੇ ਤੇ ਪਵੇਗਾ। ਪੰਜਾਬ ਦੇ ਹਰ ਤਬਕੇ ਦੇ ਲੋਕਾਂ ਨੂੰ ਇਸ ਨਾਲ ਰਾਹਤ ਮਿਲੇਗੀ ਔਰ ਮੇਰਾ ਖਿਆਲ ਹੈ ਕਿ ਹਾਊਸ ਇਸ ਨੂੰ ਐਪ੍ਰੀਸ਼ਿਏਟ ਕਰੇਗਾ। ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ, ਜਿਨ੍ਹਾਂ ਦੀ ਜ਼ਬਾਨ ਵਿਚ ਮੈਂ ਹਮੇਸ਼ਾ ਮਿਠਾਸ ਵੇਖੀ ਹੈ, ਗੱਲ ਉਹੀ ਹੁੰਦੀ ਹੈ ਜੋ ਮਿਠਾਸ ਨਾਲ ਕਹੀ ਜਾਵੇ ਤਾਂ ਚੰਗੀ ਲਗਦੀ ਹੈ। ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਦੀ ਜ਼ਬਾਨ ਵਿਚ ਉਹ ਮਿਠਾਸ ਨਹੀਂ ਰਹੀ, ਇਸ ਜ਼ਿੰਮੇਵਾਰੀ ਦੀ ਪੋਸਟ ਤੇ ਹੁੰਦੇ ਹੋਇਆਂ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਤਸ਼ਰੀਫ ਰਖੋ । ਇਸ ਤਰ੍ਹਾਂ ਇੰਟਰੱਪਟ ਨਾ ਕਰੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਜਿਥੇ ਪਰਸਨਲ ਟੱਚ ਆਵੇਗਾ ਮੈਂ ਜ਼ਰੂਰ ਇੰਟਰੱਪਟ ਕਰਾਂਗਾ ।

**ਮੁੱਖ ਮੰਤਰੀ** : ਮੈਂ ਕਹਿੰਦਾ ਹਾਂ ਅਤੇ ਬੜੇ ਅਦਬ ਨਾਲ ਕਹਿੰਦਾ ਹਾਂ ਕਿ ਆਪਣੀ ਜ਼ਿੰਮੇਵਾਰੀ ਨੂੰ ਸੰਭਾਲੋ । ਤੁਹਾਡੀ ਸਪੀਚ ਵਿਚ ਮੇਰੇ ਔਰ ਮੇਰੀ ਸਰਕਾਰ ਤੇ ਤਾਂ ਬਹੁਤ ਹੀ ਹਮਲੇ ਸਨ ਔਰ ਮੈਂ ਤਾਂ ਕੋਈ ਹਮਲਾ ਹੀ ਨਹੀਂ ਕੀਤਾ । ਸਪੀਕਰ ਸਾਹਿਬ, ਸਾਨੂੰ ਆਪਣੀ ਆਪਣੀ ਪਾਰਟੀ ਦੇ ਭਰੋਸੇ ਲੈਣ ਦੀ ਲੋੜ ਹੈ । ਇਹ ਗਲਾਂ ਕਰਨੀਆਂ ਪੈਂਦੀਆਂ ਹਨ । ਉਹ ਆਪਣੀ ਪਾਰਟੀ ਵਿਚ ਪਕੇ ਹਨ ਮੈਂ ਆਪਣੀ ਪਾਰਟੀ ਵਿਚ ਪੱਕਾ ਹਾਂ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** ** **

**ਸ੍ਰੀ ਸਪੀਕਰ** : ਮੈਂਬਰ ਸਾਹਿਬ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ । ਬਰਾੜ ਸਾਹਿਬ, ਤੁਸੀਂ ਪ੍ਰੋਸੀਡਿੰਗਜ਼ ਇੰਟਰੱਪਟ ਕਰ ਰਹੇ ਹੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਹਾਊਸ ਕਿਸੇ ਦਾ ਪਰਸਨਲ ਨਹੀਂ । ਨਾ ਇਨ੍ਹਾਂ ਦਾ ਹੈ ਔਰ ਨਾ ਮੇਰਾ ਹੈ । ਇਸ ਦੀ ਮਰਯਾਦਾ ਨੂੰ ਕਾਇਮ ਰਖਣਾ ਚਾਹੀਦਾ ਹੈ । ਜੋ ਕੁਝ ਮੈਂ ਕਹਿ ਰਿਹਾ ਹਾਂ ਉਸ ਨੂੰ ਪਿਆਰ ਨਾਲ ਸੁਣੋ ।

ਸਪੀਕਰ ਸਾਹਿਬ, ਜਿਹੜੀਆਂ ਹੁਣ ਮੈਂ ਰਿਆਇਤਾਂ ਦਿੱਤੀਆਂ ਹਨ ਕਿਸਾਨਾਂ ਨੂੰ ਜਾਂ ਦੂਸਰੇ ਤਬਕੇ ਨੂੰ ਉਸ ਸਬੰਧ ਵਿਚ ਸੈਂਟਰਲ ਗੌਰਮਿੰਟ ਨੂੰ ਵੀ ਬੜੀ ਰਿਕੁਐਸਟ ਕੀਤੀ ਹੈ ਕਿ ਜਿਨਸ ਦੀਆਂ ਕੀਮਤਾਂ ਵਧਾਉ ਅਤੇ ਟਰੈਕਟਰ, ਖਾਦ, ਐਗਰੀਕਲਚਰਲ ਇਨਪੁਟਸ ਦੀਆਂ ਕੀਮਤਾਂ ਘਟਾਈਆਂ ਜਾਣ । ਮੈਨੂੰ ਆਸ ਹੈ ਕਿ ਪੰਜਾਬ ਸਰਕਾਰ ਦੀ ਗਲ ਸੈਂਟਰ ਦੀ ਸਰਕਾਰ ਧਿਆਨ ਨਾਲ ਸੁਣੇਗੀ ।

ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਜੋ ਸ੍ਰੀ ਫਖਰੁਦੀਨ ਅਲੀ ਅਹਿਮਦ ਦੇ ਸਬੰਧ ਵਿਚ ਸ਼ਬਦ ਕਹੇ ਉਹ ਬੇ-ਬੁਨਿਆਦ, ਬੇ-ਲੋੜੇ ਅਤੇ ਬੇ-ਮੌਕਾ ਸਨ । ਉਹ ਬਿਲਕੁਲ ਗਲਤ ਸਨ । ਦੂਸਰੇ ਗਵਰਨਰ ਸਾਹਿਬ ਨੂੰ ਐਡਰੈਸ ਪੜ੍ਹਨ ਤੇ ਇਹ ਕਹਿਣਾ ਕਿ ਮਜਬੂਰ ਕਰਕੇ ਪੜ੍ਹਾਇਆ ਹੈ ਇਹ ਵੀ ਬੇ-ਬੁਨਿਆਦ ਸੀ, ਬੇ-ਲੋੜਾ ਸੀ । ਇਹ ਉਨ੍ਹਾਂ ਦਾ ਵਿਧਾਨਕ ਫਰਜ਼ ਸੀ ਕਿ ਉਹ ਆਪਣਾ ਐਡਰੈਸ ਅਸੰਬਲੀ ਵਿਚ ਪੜ੍ਹਨ ।ਇਸੇ ਤਰ੍ਹਾਂ ਹੀ ਇਹ ਕਿਹਾ ਗਿਆ ਕਿ ਪੰਜਾਬ ਵਿਚ 1700 ਵਿਅਕਤੀਆਂ ਦੀ ਨਸਬੰਦੀ ਦੇ ਅਪਰੇਸ਼ਨ ਕਰਨ ਨਾਲ ਮੌਤ ਹੋ ਗਈ ਹੈ ਇਹ ਗੱਲ ਵੀ ਬੇ-ਬੁਨਿਆਦ ਸੀ । ਇਸ ਵਿਚ ਕੋਈ ਸਚਾਈ ਨਹੀਂ ਅਤੇ ਇਹ ਗਲ ਸਿਰਫ ਪ੍ਰਾਪੇਗੰਡੇ ਵਾਸਤੇ ਕੀਤੀ ਗਈ ਹੈ ਜਿਹੜੀ ਕਿ ਇਨ੍ਹਾਂ ਨੂੰ ਸ਼ੋਭਾ ਨਹੀਂ ਸੀ ਦਿੰਦੀ। ਇਨ੍ਹਾਂ ਨੇ ਇਥੇ ਕਿਹਾ ਹੈ ਕਿ ਪੰਜਾਬ ਵਿਚ ਇਥੇ 1 ਕਰੋੜ ਪੜ੍ਹੇ ਲਿਖੇ ਬੇਰੋਜ਼ਗਾਰ ਹਨ । ਪੰਜਾਬ ਦੀ ਸਾਰੀ ਆਬਾਦੀ 1 ਕਰੋੜ 35 ਲੱਖ ਹੈ । ਇਸ ਦੇ ਵਿਚੋਂ ਜੇ 1 ਕਰੋੜ ਬੰਦੇ ਪੜ੍ਹੇ ਲਿਖੇ ਹੋਣ ਫਿਰ ਸਾਨੂੰ ਐਜੂਕੇਸ਼ਨ ਉਤੇ ਇੰਨਾ ਜ਼ਿਆਦਾ ਖਰਚ ਕਰਨ ਦੀ ਕੀ ਲੋੜ ਹੈ। ਇਹ ਗੱਲ ਉਨ੍ਹਾਂ ਨੂੰ ਕਹਿਣੀ ਨਹੀਂ ਸੀ ਚਾਹੀਦੀ। ਇਨ੍ਹਾਂ ਨੇ ਹਾਊਸ ਵਿਚ ਬੈਠ ਕੇ ਗਲਤ ਗੱਲ ਕਹੀ ਹੈ, ਇਸ ਲਈ ਇਨ੍ਹਾਂ ਨੂੰ ਇਹ ਵਾਪਿਸ ਲੈਣੀ ਚਾਹੀਦੀ ਹੈ । ਜੇ ਕਰ ਇਹ ਵਾਪਿਸ ਨਹੀਂ ਲੈਂਦੇ ਤਾਂ ਉਸ ਤੇ ਮੁਨਾਸਿਬ ਕਾਰਵਾਈ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਪ੍ਰਿਵਲਿਜ ਮੋਸ਼ਨ ਮੂਵ ਕੀਤੀ ਹੋਈ ਹੈ ।

---

** Not recorded as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਆਰਡਰ , ਸਰ ।

**ਸ਼੍ਰੀ ਸਪੀਕਰ** : ਹਾਂ ਜੀ। ਕੀ ਪੁਆਇੰਟ ਆਫ ਆਰਡਰ ਹੈ ਤੁਹਾਡਾ ? ਜੇ ਪੁਆਇੰਟ ਆਫ ਆਰਡਰ ਨਾ ਹੋਇਆ ਤਾਂ ਮੈਂ ਰਿਕਾਰਡ ਤੇ ਨਹੀਂ ਆਉਣ ਦੇਣਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** ** **

**ਸ਼੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** ** **

**ਸ਼੍ਰੀ ਸਪੀਕਰ** : ਤੁਹਾਨੂੰ ਇਸ ਤਰ੍ਹਾਂ ਇੰਟਰੱਪਟ ਨਹੀਂ ਕਰਨਾ ਚਾਹੀਦਾ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਇਹ ਰਿਕਾਰਡ ਨਾ ਕੀਤਾ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਇਹ ਗਲਤ ਅਤੇ ਬੇ-ਬੁਨਿਆਦ ਹੈ। ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਹਿੰਦੂਆਂ, ਸਿੱਖਾਂ ਅਤੇ ਹਰੀਜਨਾ ਨੂੰ ਲੜਾਉਂਦੀ ਹੈ

**ਸਰਦਾਰ ਜਸਵਿੰਦਰ ਸਿਘ ਬਰਾੜ** : ਹੁਣ ਵੀ ਲੜਾਉਂਦੀ ਹੈ ।

**ਸ਼੍ਰੀ ਸਪੀਕਰ** : ਇੰਟਰੱਪਟ ਨਾ ਕਰੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਵੀ ਗੱਲ ਇਨ੍ਹਾਂ ਦੀ ਬੇ-ਬੁਨਿਆਦ ਹੈ। ਇਹ ਕਾਂਗਰਸ ਦੀ ਹੀ ਬਰਕਤ ਹੈ ਕਿ ਪੰਜਾਬ ਵਿਚ ਏਕਤਾ ਦਾ ਵਾਤਾਵਰਣ ਪੈਦਾ ਹੋਇਆ ਹੈ। ਪੰਜਾਬੀ ਸੂਬੇ ਦੀ ਜਾਂ ਭਾਸ਼ਵਾਂ ਦੀ ਲੜਾਈ ਕਾਂਗਰਸ ਨੇ ਨਹੀਂ ਕਰਾਈ। ਕਾਂਗਰਸ ਇੱਸ ਤੋਂ ਇਨ੍ਹਾਂ ਨੂੰ ਬਚਾਉਂਦੀ ਰਹੀ ਹੈ। ਏਕਤਾ ਦਾ ਰਵੱਈਆ ਹੁਣ ਅਕਾਲੀ ਪਾਰਟੀ ਨੇ ਧਾਰਨ ਕੀਤਾ ਹੈ। ਇਹ ਵੀ ਸਾਰੇ ਦੇਸ਼ ਨੂੰ ਕਾਂਗਰਸ ਦੀ ਹੀ ਦੇਣ ਹੈ ਕਿ ਸਾਰਿਆਂ ਪਾਸਿਆਂ ਤੋਂ ਮਾਰ ਖਾ ਕੇ ਅਕਾਲੀ ਪਾਰਟੀ ਨੇ ਸਿੱਧੇ ਪਾਸਿਓਂ ਨਹੀਂ ਸਗੋਂ ਪੁੱਠੇ ਪਾਸਿਓਂ ਕੰਨ ਫੜ੍ਹੇ ਹਨ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਇਹ ਸ਼ਬਦ ਅਨਪਾਰਲੀਮੈਂਟਰੀ ਹਨ।

**ਸ਼੍ਰੀ ਸਪੀਕਰ** : ਗਿਆਨੀ ਜੀ, ਸ਼ੋਭਾ ਵਾਲੇ ਸ਼ਬਦ ਕਹਿ ਦਿਉ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਵਿੰਗੇ ਟੇਢੇ ਢੰਗ ਨਾਲ ਮੰਨੇ ਹਨ, ਦਰੁਸਤ ਢੰਗ ਨਾਲ ਨਹੀਂ ਮੰਨੇ ਹਨ। ਵਿਰੋਧੀ ਦਲ ਦੇ ਮੈਂਬਰਾਂ ਨੇ ਦਾਅਵਾ ਕੀਤਾ ਹੈ ਕਿ ਜਨਤਾ ਪਾਰਟੀ ਦੀ ਇਥੇ ਸਰਕਾਰ ਬਣੇਗੀ। ਸਪੀਕਰ ਸਾਹਿਬ, ਇਥੇ ਤਾਂ ਜਨਤਾ ਪਾਰਟੀ ਦਾ ਕੋਈ ਨਾਮ ਲੇਵਾ ਮੈਂਬਰ ਵੀ ਨਹੀਂ ਹੈ। ਆਪ ਇਹ ਜਨਤਾ ਪਾਰਟੀ ਵਿਚ ਸ਼ਾਮਲ ਨਹੀਂ ਹੋਏ। ਇਹ ਹੁਣ ਕਹਿੰਦੇ ਹਨ ਕਿ ਇਥੇ ਜਨਤਾ ਪਾਰਟੀ ਦੀ ਸਰਕਾਰ ਬਣੇਗੀ, ਇਹ ਹਵਾਈ ਕਿਲੇ ਹਨ । ਲੋਕਾਂ ਨੂੰ ਵਿਸ਼ਵਾਸ ਦਿਵਾਉਣ ਲਈ ਇਹ ਕਿਹਾ ਹੈ । ਹਿੰਦੁਸਤਾਨ ਵਿਚ ਜੋ ਜਨਤਾ ਪਾਰਟੀ ਦੀ ਸਰਕਾਰ ਕੋਲੀਸ਼ਨ ਦੀ ਬਣੀ ਹੈ, ਉਸ ਦਾ ਡਰਾਵਾ ਦਿੰਦੇ ਹਨ। ਇਸ ਤੋਂ ਇਨ੍ਹਾਂ ਦੀ ਨੀਯਤ ਸਾਫ ਜ਼ਾਹਿਰ ਹੈ ਕਿ ਇਤਨੀ ਵੱਡੀ ਭਾਰੀ ਮੈਜਾਰਟੀ ਨੂੰ ਤੋੜਨ ਦੀ ਸਮਰੱਥਾ ਤਾਂ ਇਹ ਰਖਦੇ ਨਹੀਂ। ਇਸ ਲਈ ਗਲਤ ਢੰਗ ਇਹ ਵਰਤਣਾ ਚਾਹੁੰਦੇ ਹਨ। ਇਸ ਤੋਂ ਮੈਂ ਸਮਝਦਾ ਹਾਂ ਕਿ ਸਾਨੂੰ ਹੁਸ਼ਿ-ਆਰ ਹੋਣਾ ਚਾਹੀਦਾ ਹੈ। ਇਨ੍ਹਾਂ ਦਾ ਕੋਈ ਗੈਰ ਵਿਧਾਨਕ ਢੰਗ ਵਰਤਣ ਦਾ ਇਰਾਦਾ ਹੋਵੇਗਾ । ਇਹ ਕਹਿੰਦੇ ਹਨ ਕਿ ਸਰਦਾਰ ਬਾਦਲ ਦੀ ਸਰਕਾਰ ਨੂੰ ਸਾਜ਼ਿਸ਼ ਨਾਲ ਤੋੜਿਆ ਗਿਆ ਸੀ। ਉਸ ਸਬੰਧ ਵਿਚ

**Not recorded as ordered by the Chair.

ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਦਸਦਾ ਹਾਂ ਕਿ ਇਹ ਵੀ ਗੱਲ ਗਲਤ ਅਤੇ ਬੇ-ਬੁਨਿਆਦ ਹੈ। ਸਰਦਾਰ ਬਾਦਲ ਜਦੋਂ ਮੁੱਖ ਮੰਤਰੀ ਸਨ ਤਾਂ ਅਕਾਲੀ ਪਾਰਟੀ ਦੀ ਇਥੇ ਸਰਕਾਰ ਸੀ ਅਤੇ ਉਸ ਵੇਲੇ ਸਰਦਾਰ ਗੁਰਨਾਮ ਸਿੰਘ ਜੀ ਨੂੰ ਗੱਦੀ ਤੋਂ ਲਾਹ ਕੇ ਦੂਜੇ ਧੜੇ ਨੇ ਸਰਕਾਰ ਬਣਾਈ ਸੀ। ਸਰਦਾਰ ਗੁਰਨਾਮ ਸਿੰਘ ਜੀ ਚਾਹੁੰਦੇ ਸਨ ਕਿ ਅਸੀਂ ਉਨ੍ਹਾਂ ਦੀ ਮਦਦ ਕਰੀਏ। ਕਾਂਗਰਸ ਪਾਰਟੀ ਇਸ ਵੇਲੇ ਆਪੋਜ਼ੀਸ਼ਨ ਵਿਚ ਸੀ। ਅਸੀਂ ਜੇ ਸਰਦਾਰ ਗੁਰਨਾਮ ਸਿੰਘ ਦੀ ਹਮਾਇਤ ਕਰਦੇ ਤਾਂ ਉਹ ਮੁੱਖ ਮੰਤਰੀ ਬਣਦੇ ਸਨ ਅਤੇ ਜੇ ਅਸੀਂ ਸਰਦਾਰ ਬਾਦਲ ਦੀ ਹਮਾਇਤ ਕਰਦੇ ਤਾਂ ਉਹ ਮੁੱਖ ਮੰਤਰੀ ਬਣਦੇ ਸਨ। ਲੜਾਈ ਇਨ੍ਹਾਂ ਦੇ ਆਪਣੇ ਘਰ ਵਿਚ ਸੀ। ਪਰ ਕਾਂਗਰਸ ਨੇ ਫੈਸਲਾ ਕੀਤਾ ਕਿ ਜੇ ਇਹ ਕਾਂਗਰਸ ਦਾ ਆਰਥਕ ਪ੍ਰੋਗਰਾਮ ਪ੍ਰਵਾਨ ਕਰਦੇ ਹਨ ਤਾਂ ਅਸੀਂ ਇਨ੍ਹਾਂ ਦੀ ਮਦਦ ਕਰਾਂਗੇ। ਉਸ ਵੇਲੇ ਸਰਦਾਰ ਬਾਦਲ ਅਤੇ ਸੰਤ ਚੰਨਣ ਸਿੰਘ ਜੀ ਇਹ ਦੋਵੇਂ ਮੈਨੂੰ ਮਿਲੇ। ਸੰਤ ਚੰਨਣ ਸਿੰਘ ਜੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਨ। ਬਾਬੂ ਜਗਜੀਵਨ ਰਾਮ ਉਸ ਵੇਲੇ ਕਾਂਗਰਸ ਦੇ ਪ੍ਰਧਾਨ ਸਨ। ਇਨ੍ਹਾਂ ਦੋਵਾਂ ਨੂੰ ਮੈਂ ਪ੍ਰਾਈਮ ਮਨਿਸਟਰ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਮਿਲਾਇਆ, ਸਰਦਾਰ ਸਵਰਨ ਸਿੰਘ ਨਾਲ ਇਨ੍ਹਾਂ ਦੀ ਮੀਟਿੰਗ ਕਰਵਾਈ। ਉਥੇ ਇਹ ਫੈਸਲਾ ਕੀਤਾ ਗਿਆ ਕਿ ਬਾਦਲ ਦੀ ਸਰਕਾਰ ਦੀ ਸਪੋਰਟ ਕੀਤੀ ਜਾਵੇ। ਇਹ ਸਰਕਾਰ ਕਾਇਮ ਰਖਣ ਦਾ ਫੈਸਲਾ ਕੀਤਾ ਗਿਆ। ਅਸੀਂ ਇਹ ਕਿਹਾ ਸੀ ਕਿ ਜਦੋਂ ਤਕ ਕਾਂਗਰਸ ਦੇ ਆਰਥਿਕ ਪ੍ਰੋਗਰਾਮ ਨੂੰ ਪ੍ਰਵਾਨ ਕਰਨਗੇ ਤਦ ਤਕ ਅਸੀਂ ਇਨ੍ਹਾਂ ਦੀ ਮਦਦ ਕਰਾਂਗੇ। ਉਸ ਵਕਤ ਜੋ ਬਿਆਨ ਅਸੀਂ ਤਿਆਰ ਕਰਵਾਇਆ, ਉਹੀ ਬਿਆਨ ਸ਼੍ਰੋਮਣੀ ਅਕਾਲੀ ਦਲ ਵਲੋਂ ਪੰਜਾਬ ਦੇ ਉਸ ਵਕਤ ਦੇ ਮੁੱਖ ਮੰਤਰੀ, ਸਰਦਾਰ ਬਾਦਲ ਵਲੋਂ ਕੀਤਾ ਗਿਆ। ਫਿਰ ਅਸੀਂ ਉਨ੍ਹਾਂ ਦੀ ਮਦਦ ਕੀਤੀ। ਇਸ ਲਈ ਇਨ੍ਹਾਂ ਦਾ ਇਲਜ਼ਾਮ ਕਿ ਅਸੀਂ ਸਾਜ਼ਿਸ਼ ਨਾਲ ਸਰਕਾਰ ਤੋੜੀ, ਇਹ ਬੇਬੁਨਿਆਦ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਬਾਦਲ ਸਾਹਿਬ ਆਪਣੇ ਆਪ ਅਸਤੀਫਾ ਦੇ ਕੇ ਆਏ ਸਨ। (ਵਿਘਨ)

**Mr. Speaker**: Order please.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ** : ਹਾਂ ਜੀ, ਕੀ ਪੁਆਇੰਟ ਆਫ ਆਰਡਰ ਹੈ ਤੁਹਾਡਾ? ਐਵੇਂ ਇੰਟਰੱਪਟ ਨਹੀਂ ਕਰਨਾ ਚਾਹੀਦਾ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕੋਈ ਐਲੀਗੇਸ਼ਨ ਨਹੀਂ ਲਗਾਇਆ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਤੁਹਾਨੂੰ ਪਾਰਸ਼ਲ ਨਹੀਂ ਹੋਣਾ ਚਾਹੀਦਾ।

**ਸ਼੍ਰੀ ਸਪੀਕਰ** : ਅਗਰ ਕੋਈ ਗਲਤ ਗਲ ਕਹੀ ਹੈ ਤਾਂ ਤੁਸੀਂ ਮੋਸ਼ਨ ਮੂਵ ਕਰ ਦਿਓ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੁੱਖ ਮੰਤਰੀ ਜੀ ਨੇ ਕੋਈ ਐਲੀਗੇਸ਼ਨ ਨਹੀਂ ਲਗਾਇਆ। ਤੁਸੀਂ ਹੁਣ ਤਸ਼ਰੀਫ ਰਖੋ।

**ਵਿਕਾਸ ਦੇ ਰਾਜ ਮੰਤਰੀ** : ** ** **

---

**Expunged as ordered by the Chair.

**Mr. Speaker** : This is no point of order.

**ਵਿਕਾਸ ਦੇ ਰਾਜ ਮੰਤਰੀ** : ** ** ** **

**Mr. Speaker** . This is no point of order.

**ਵਿਕਾਸ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਰਿਕਾਰਡ ਹੋਣ ਦਿਓ ।

**ਸ੍ਰੀ ਸਪੀਕਰ** : ਵੇਖੋ ਜੀ, ਪੁਆਇੰਟ ਆਫ ਆਰਡਰ ਤੇ ਗੱਲ ਕਰੋਗੇ ਤਾਂ ਰਿਕਾਰਡ ਹੋਵੇਗੀ, ਨਹੀਂ ਤਾਂ ਨਹੀਂ ਹੋਵੇਗੀ। (ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ । (ਵਿਘਨ) ਅਤੇ ਸ੍ਰੀ ਪ੍ਰੇਮ ਗੁਪਤਾ ਵੀ ਖੜ੍ਹੇ ਹੋ ਗਏ ।)

ਹਾਂ ਜੀ, ਬਾਦਲ ਸਾਹਿਬ। ਗੁਪਤਾ ਜੀ, ਤੁਸੀਂ ਇਸ ਤਰ੍ਹਾਂ ਨਾ ਕਰੋ ।

(ਇਸ ਸਮੇਂ ਸਰਦਾਰ ਸੁਖਦੇਵ ਸਿੰਘ ਢਿੱਲੋਂ ਖੜ੍ਹੇ ਹੋਏ । )

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਮੇਰਾ ਪੁਆਇੰਟ ਆਫ ਆਰਡਰ ਬਹੁਤ ਚੰਗਾ ਹੈ। (ਇਸ ਸਮੇਂ ਸ੍ਰੀ ਸਪੀਕਰ ਨੇ ਸਰਦਾਰ ਸੁਖਦੇਵ ਸਿੰਘ ਢਿੱਲੋਂ ਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਆਗਿਆ ਦੇ ਦਿਤੀ ।)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** ** **

**Mr. Speaker** : This is not a point of order. I would not allow more discussion on the point.

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਉਨ੍ਹਾਂ ਨੇ ਕਦੇ ਕੋਈ ਐਸੀ ਗੱਲ ਨਹੀਂ ਮੰਨੀ। (ਵਿਘਨ)

**Mr. Speaker** : Please resume your seat.

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੇਰੀ ਗੱਲ ਸੁਣੋ ।

**ਸ੍ਰੀ ਸਪੀਕਰ** : ਬੈਠੋ, ਬੈਠੋ । I would not allow any more point of order.

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਅਤੇ ਸਰਦਾਰ ਰਣਧੀਰ ਸਿੰਘ ਚੀਮਾ ਜੀ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਹਾਂ ਜੀ, ਸੀ. ਐਮ. ਸਾਹਿਬ, ਤੁਸੀਂ ਬੋਲੋ। ਚੀਮਾ ਸਾਹਿਬ, ਤੁਸੀਂ ਬੈਠੋ ।

**ਮੁੱਖ ਮੰਤਰੀ** : ਇਨ੍ਹਾਂ ਨੇ ਇਲਜ਼ਾਮ ਲਗਾਇਆ ਹੈ ਕਿ ਬਾਦਲ ਦੀ ਸਰਕਾਰ ਕਾਂਗਰਸ ਨੇ ਸਾਜਿਸ਼ ਨਾਲ ਤੋੜੀ ਸੀ । ਸਪੀਕਰ ਸਾਹਿਬ, ਜੋ ਕੁਝ ਮੈਂ ਕਿਹਾ ਹੈ ਜੇਕਰ ਇਹ ਗਲਤ ਬਿਆਨੀ ਹੋਵੇ ਤਾਂ ਮੈਂ ਜ਼ਿੰਮੇਵਾਰ ਹਾਂ ਔਰ ਜਿਨ੍ਹਾਂ ਮੈਂਬਰਾਂ ਨੇ ਕਿਹਾ ਹੈ ਕਿ ਮੈਂ ਗਲਤ ਕਹਿੰਦਾ ਹਾਂ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਬਾਬੂ ਜਗਜੀਵਨ ਰਾਮ ਸਾਡੀ ਪਾਰਟੀ ਦਾ ਨਹੀਂ ਹੈ, ਉਸ ਤੋਂ ਪੁੱਛ ਲਿਆ ਜਾਵੇ, ਉਨ੍ਹਾਂ ਤੋਂ ਪਤਾ ਕਰ ਲਿਆ ਜਾਵੇ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਵੀ ਬਾਦਲ ਸਾਹਿਬ ਨੂੰ ਮਿਲ ਕੇ ਆਏ ਹਨ ........।

---

**Expunged as ordered by the Chair.

**Mr. Speaker** : Please resume your seat.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲ ਕੇ ਆਇਆ ਹਾਂ, ਮੈਂ ਸ੍ਰੀ ਜਗਜੀਵਨ ਰਾਮ ਨੂੰ ਮਿਲ ਕੇ ਆਇਆ ਹਾਂ ਔਰ ਬਾਦਲ ਸਾਹਿਬ ਨੂੰ ਵੀ ਮਿਲ ਕੇ ਆਇਆ ਹਾਂ ਕਿਉਂਕਿ ਸਟੇਟ ਦੀਆਂ ਕਈ ਪ੍ਰਾਬਲਮਜ਼ ਡਿਸਕਸ ਕਰਨੀਆਂ ਹੁੰਦੀਆਂ ਹਨ। ਇਸ ਵਿਚ ਕਿਹੜੀ ਮਾੜੀ ਗੱਲ ਹੋਈ ਹੈ। ਮਿਲਣਾ ਕੋਈ ਬੁਰਾਈ ਦੀ ਗੱਲ ਨਹੀਂ ਹੈ।

(ਇਸ ਸਮੇਂ ਅਕਾਲੀ ਪਾਰਟੀ ਦੇ ਕੁਝ ਮਾਨਯੋਗ ਮੈਂਬਰ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।) (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਤੁਸੀਂ ਸਾਡੇ ਨਾਲ ਵਿਤਕਰਾ ਕਰਦੇ ਹੋ (ਵਿਘਨ)

**Mr. Speaker** : Mr. Badal, you are obstructing the proceedings of the House. I will name you.

**ਮੁੱਖ ਮੰਤਰੀ**: ਸਪੀਕਰ ਸਾਹਿਬ, ਬੇਬੁਨਿਆਦ ਬਾਤ ਇਹ ਆਖੀ ਗਈ ਹੈ ਕਿ ਡੈਮੋਕ੍ਰੇਸੀ ਖਤਮ ਕੀਤੀ ਗਈ ਹੈ।......

(ਇਸ ਸਮੇਂ ਸਰਦਾਰ ਪ੍ਰੇਮ ਸਿੰਘ ਪ੍ਰੇਮ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ** : ਪ੍ਰੇਮ ਜੀ, ਤੁਸੀਂ ਬੈਠੋ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਕਿਉਂ ਬੈਠਾਂ ਜੀ। I am on a point of order, Sir.

**ਸ੍ਰੀ ਸਪੀਕਰ** : ਅੱਛਾ, ਫਿਰ ਬੋਲੋ ਜੀ ਪ੍ਰੇਮ ਜੀ। ਕੀ ਹੈ ਤੁਹਾਡਾ ਪੁਆਇੰਟ ਆਫ ਆਰਡਰ ?

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਇਹ ਜੋ ਗਿਆਨੀ ਜੀ ਨੇ ਸਟੇਟਮੈਂਟ ਦਿਤੀ ਹੈ ਇਸ ਨੂੰ ਦੋਹਾਂ ਪਾਸਿਆਂ ਤੋਂ ਇਸ ਤਰ੍ਹਾਂ ਕੰਟੈਸਟ ਕਰਨ ਦੀ ਲੋੜ ਨਹੀਂ ਹੈ। ਪ੍ਰੋਵੀਜ਼ਨ ਰੂਲਜ਼ ਵਿਚ ਮੌਜੂਦ ਹੈ। ਗਲਤ ਸਟੇਟਮੈਂਟ ਸਮਝਦੇ ਹਨ ਤਾਂ ਮੋਸ਼ਨ ਲਿਆ ਕੇ ਚੈਲੰਜ ਕਰਨਾ ਚਾਹੀਦਾ ਹੈ।

**ਸ੍ਰੀ ਸਪੀਕਰ**: ਇਹ ਗੱਲ ਮੈਂ ਤਾਂ ਪਹਿਲਾਂ ਹੀ ਕਹੀ ਹੈ ਜੀ ਕਿ ਮਿਸ-ਸਟੇਟਮੈਂਟ ਬਾਰੇ ਤੁਸੀਂ ਮੋਸ਼ਨ ਲਿਆ ਸਕਦੇ ਹੋ।

**ਸਰਦਾਰ ਰਣਧੀਰ ਸਿੰਘ ਚੀਮਾ** : ** ** ** **

**Mr. Speaker** : This is no point of order.

(ਇਸ ਸਮੇਂ ਸ੍ਰੀ ਪ੍ਰੇਮ ਗੁਪਤਾ ਜੀ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ। ਸਰਦਾਰ ਦਰਬਾਰਾ ਸਿੰਘ ਜੀ ਵੀ ਖੜ੍ਹੇ ਸਨ ਅਤੇ ਸਰਦਾਰ ਗੁਰਦੇਵ ਸਿੰਘ ਬਾਦਲ ਵੀ ਖੜ੍ਹੇ ਹੋਏ।)

---

**Expunged as ordered by the Chair.

**ਸ਼੍ਰੀ ਸਪੀਕਰ** : ਹਾਂ ਜੀ, ਗੁਪਤਾ ਜੀ , ਤੁਸੀਂ ਬੋਲੋ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, 25 ਮਾਰਚ, 1970 ਨੂੰ ਜਦੋਂ ਅਕਾਲੀ ਪਾਰਟੀ ਦੇ ਦੋਸਤਾਂ ਵਿਚੋਂ ......... (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਗੁਪਤਾ ਜੀ ਨੂੰ ਆਪਣੀ ਗੱਲ ਕਹਿ ਲੈਣ ਦਿਓ । ਇਹ ਚੰਗੀਆਂ ਆਦਤਾਂ ਨਹੀਂ ਹਨ ਆਨਰੇਬਲ ਮੈਂਬਰ ਦੀਆਂ । ਤੁਸੀਂ ਤਾਂ ਪੰਚਾਇਤਾਂ ਨਾਲੋਂ ਵੀ ਵੱਧ ਖਰਾਬ ਹਾਲਤ ਪੈਦਾ ਕਰ ਦਿੰਦੇ ਹੋ । You should realise your responsibility.

(ਜਥੇਦਾਰ ਗੁਰਬਚਨ ਸਿੰਘ ਜੀ ਵਲੋਂ ਵਿਘਨ)

**ਸਰਦਾਰ ਗੁਰਦੇਵ ਸਿੰਘ ਖਾਦਲ** : ਤੁਸੀਂ ਵਿਤਕਰਾ ਨਾ ਕਰੋ ।

**ਸ਼੍ਰੀ ਪ੍ਰੇਮ ਗੁਪਤਾ** : ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਪ੍ਰੇਮ ਗੁਪਤਾ** : ** ** ** **

**Mr. Speaker** : This is no point of order.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** ** **

**Mr. Speaker** : This is no point of order.

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਰਾ ਮਸਲਾ ਹੱਲ ਹੋ ਗਿਆ ਹੈ । ਡਿਪਟੀ ਲੀਡਰ ਆਫ ਦੀ ਆਪੋਜੀਸ਼ਨ ਨੇ ਸਚਾਈ ਦਸ ਦਿੱਤੀ ਹੈ ਕਿ ਜਦੋਂ ਸਰਕਾਰ ਟੁੱਟੀ ਸੀ ਤਾਂ ਕਾਂਗਰਸੀਆਂ ਨੇ ਆਪਣੇ ਵੋਟ ਨਹੀਂ ਪਾਏ । ਇਹੋ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਆਪਣੇ ਆਪ ਹੀ ਟੁੱਟੀ ਸੀ ।...... (ਵਿਘਨ)

ਸਪੀਕਰ ਸਾਹਿਬ, ਐਮਰਜੈਂਸੀ ਦੇ ਸਬੰਧ ਵਿਚ ਕਿਹਾ ਗਿਆ ਕਿ ਇਕ ਪੁਰਖੀ ਰਾਜ ਹੋ ਗਿਆ । ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਦੇਸ਼ ਦੇ ਅੰਦਰ ਇੰਟਰਨਲ ਜਾਂ ਐਕਸਟਰਨਲ ਖਤਰਾ ਪੈਦਾ ਹੋ ਜਾਣ ਤੇ ਸਾਡੇ ਵਿਧਾਨ ਵਿਚ ਪ੍ਰੋਵੀਜ਼ਨ ਹੈ ਕਿ ਪ੍ਰੈਜ਼ੀਡੈਂਟ ਆਫ ਇੰਡੀਆ ਐਮਰਜੈਂਸੀ ਲਗਾ ਸਕਦੇ ਹਨ.........(ਅਕਾਲੀ ਮੈਂਬਰਾਂ ਵਲੋਂ ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਇੰਟਰੱਪਟ ਨਾ ਕਰੋ ਤੁਹਾਡੇ ਬੰਦੇ ਪਾਰਲੀਮੈਂਟ ਵਿਚ ਗਏ ਹਨ, ਤੁਸੀਂ ਉਥੇ ਵੀ ਇਸ ਤਰ੍ਹਾਂ ਹੀ ਕਰੋਗੇ ।

**ਮੁੱਖ ਮੰਤਰੀ**: ਜਦੋਂ ਦੇਸ਼ ਅੰਦਰ ਅਖੰਡਤਾ ਟੁੱਟਦੀ ਹੋਵੇ, ਹਿੰਦੁਸਤਾਨ ਦੇ ਵਿਚ ਅਗਰ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋਣ ਤਾਂ ਇਨ੍ਹਾਂ ਦੀ ਰੋਕ ਥਾਮ ਵਾਸਤੇ ਇਹ ਐਮਰਜੈਂਸੀ ਲਗਾਈ ਜਾ ਸਕਦੀ ਹੈ । ਹਿੰਦੁਸਤਾਨ ਦੇ ਵਿਚ ਵੀ ਇਕ ਵਕਤ ਆਇਆ ਅਤੇ ਫਿਰਕਾਦਾਰਾਨਾ ਤਾਕਤਾਂ ਨੇ ਨਫਰਤ ਦਾ ਬੀਜ ਬੋਣਾ ਸ਼ੁਰੂ ਕੀਤਾ, ਬਗਾਵਤ ਲਈ ਪੁਲੀਸ ਨੂੰ ਅਤੇ ਫੌਜ ਨੂੰ ਉਕਸਾਇਆ ਗਿਆ, ਰੇਲਾਂ, ਹਵਾਈ ਜਹਾਜ਼ਾਂ, ਕਾਰਖਾਨਿਆਂ ਅਤੇ ਦਫ਼ਤਰਾਂ ਨੂੰ ਬੰਦ ਕਰਨ ਦੇ ਯਤਨ ਕੀਤੇ ਗਏ ਅਤੇ ਇਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ

---

**Expunged as ordered by the Chair.

ਕਿ ਹਿੰਦੁਸਤਾਨ ਵਿਚ ਫਾਸਿਸਟ ਤਾਕਤਾਂ ਨੇ ਦਖਲ ਦੇਣਾ ਸ਼ੁਰੂ ਕੀਤਾ। ਹਿੰਦੁਸਤਾਨ ਦੇ ਵਿਧਾਨ ਦੇ ਮੁਤਾਬਿਕ ਜੋ ਵਿਧਾਨਕ ਅਖਤਿਆਰ ਸਨ, ਉਨ੍ਹਾਂ ਅਖਤਿਆਰਾਂ ਦੇ ਮੁਤਾਬਿਕ ਭਾਰਤ ਦੀ ਸਰਕਾਰ ਨੇ ਪ੍ਰੈਜ਼ੀਡੈਂਟ ਨੂੰ ਮਸ਼ਵਰਾ ਦੇ ਕੇ ਐਮਰਜੈਂਸੀ ਲਾਗੂ ਕੀਤੀ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਸ੍ਰੀ ਸਪੀਕਰ :** ਨਹੀਂ, ਮੈਂ ਅਲਾਓ ਨਹੀਂ ਕਰਾਂਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਤੁਸੀਂ ਹੋਰਨਾਂ ਨੂੰ ਵੀ ਅਲਾਓ ਕੀਤਾ ਹੈ, ਇਹ ਮੇਰਾ ਹੱਕ ਹੈ।

**ਸ੍ਰੀ ਸਪੀਕਰ :** ਕੋਈ ਹੱਕ ਨਹੀਂ। ਮੈਂ ਅਲਾਓ ਨਹੀਂ ਕਰਾਂਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਖੜ੍ਹਾ ਹਾਂ ਜੀ, ਮੇਰੀ ਮਾੜੀ ਜਿਹੀ ਗੱਲ ਹੈ, ਇਹ ਸੁਣ ਲਵੋ।

**Mr. Speaker :** I won't allow now. I will name you. (interruption). No, I won't allow any interruption.

(ਇਸ ਵੇਲੇ ਬਹੁਤ ਸਾਰੇ ਅਕਾਲੀ ਮੈਂਬਰ ਇਕੱਠੇ ਬੋਲ ਰਹੇ ਸਨ ** **)

**ਸ੍ਰੀ ਸਪੀਕਰ :** ਇਹ ਜੋ ਕੁਝ ਵੀ ਮੈਂਬਰ ਸਾਹਿਬਾਨ ਬੋਲ ਰਹੇ ਹਨ ਬਗੈਰ ਚੇਅਰ ਦੀ ਪਰਮਿਸ਼ਨ ਦੇ, ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ ਜੀ। ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**ਸ੍ਰੀ ਸਪੀਕਰ :** ਚਲੋ ਦੱਸੋ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ, ਇਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਸ੍ਰੀਮਤੀ ਇੰਦਰਾ ਗਾਂਧੀ ਦੁਨੀਆਂ ਦੀ ਸਭ ਤੋਂ ਵੱਡੀ ਡੈਮੋਕਰੈਟ ਹਨ, ਜਿਨ੍ਹਾਂ ਨੇ ਖੁਸ਼ੀ ਦੇ ਨਾਲ ਜਨਤਾ ਦਾ ਫੈਸਲਾ ਕਬੂਲ ਕੀਤਾ ਔਰ ਇਹ ਫੈਸਲਾ ਆਪਣੇ ਰਾਜ ਵਿਚ ਕੀਤਾ ਜਦੋਂ 14 ਮਹੀਨੇ ਉਨ੍ਹਾਂ ਦੀ ਸਰਕਾਰ ਦੀ ਮਿਆਦ ਸੀ। ਉਸ ਮਿਆਦ ਤੋਂ ਪਹਿਲਾਂ ਉਨ੍ਹਾਂ ਨੇ ਪਾਰਲੀਮੈਂਟ ਨੂੰ ਭੰਗ ਕਰਕੇ ਲੋਕਾਂ ਦਾ ਵਰਡਿਕਟ ਲਿਆ, ਇਲਕੈਸ਼ਨ ਕਰਵਾਏ ਅਤੇ ਫਿਰ ਇਲੈਕਸ਼ਨ ਵਿਚ ਲੋਕਾਂ ਦਾ ਜੋ ਵਰਡਿਕਟ ਸੀ ਉਹ ਖੁਸ਼ੀ ਨਾਲ ਪਰਵਾਨ ਕੀਤਾ ਅਤੇ ਇਹ ਸ੍ਰੀਮਤੀ ਇੰਦਰਾ ਗਾਂਧੀ ਜੀ ਦੀ ਹਿੰਮਤ ਸੀ। (ਅਕਾਲੀ ਪਾਰਟੀ ਦੇ ਮੈਂਬਰਾਂ ਵਲੋਂ ਵਿਘਨ)

**ਸ੍ਰੀ ਸਪੀਕਰ :** ਤੁਸੀਂ ਇੰਟਰੱਪਟ ਨਾ ਕਰੋ। ਜੇ ਵਰਡਿਕਟ ਕਬੂਲ ਕੀਤਾ ਤਾਂ ਵੀ ਤੁਸੀਂ ਨਹੀਂ ਮੰਨਦੇ।

---

**Not recorded as ordered by the Chair.

**ਮੁੱਖ ਮੰਤਰੀ** : ਸਤਵੀਂ ਗੱਲ ਜਿਹੜੀ ਸਾਡੇ ਵਿਰੋਧੀ ਦਲ ਦੇ ਮੈਂਬਰਾਂ ਨੇ ਕਹੀ ਉਹ ਵੀ ਬੇ-ਬੁਨਿਆਦ ਹੈ ਕਿ ਬਿਲੋ ਪਾਵਰਟੀ ਲਾਈਨ ਤੋਂ ਜੋ ਸਾਡੀ ਆਬਾਦੀ ਹੈ ਉਹ ਵੱਧ ਗਈ ਅਤੇ ਗਰੀਬੀ ਨੂੰ ਘਟਾਇਆ ਨਹੀਂ ਗਿਆ । ਮੈਂ ਨਹੀਂ ਕਹਿ ਸਕਦਾ ਕਿ ਇਹ ਬਿਲੋ ਪਾਵਰਟੀ ਲਾਈਨ ਆਬਾਦੀ ਦੀ 67 ਪ੍ਰਤੀਸ਼ਤ ਦੀ ਫਿਗਰ ਇਨ੍ਹਾਂ ਨੇ ਕਿਥੋਂ ਲਈ, ਇਹ ਕਿਥੋਂ ਦੇ ਆਂਕੜੇ ਹਨ ਅਤੇ ਕਿਹੜਾ ਸਰਵੇ ਹੈ । ਇਹ ਗਲਤ ਬਿਆਨੀ ਕੀਤੀ ਗਈ ਹੈ ਕਿ ਪੰਜਾਬ ਦੇ ਵਿਚ ਪਾਵਰਟੀ ਲਾਈਨ ਤੋਂ ਥੱਲੇ ਇੰਨੇ ਆਦਮੀ ਹਨ। ਇਸ ਬਾਰੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਨੇ ਇਹ ਮੰਨਣ ਲਈ ਇਕ ਨੈਸ਼ਨਲ ਸਰਵੇ ਕੀਤਾ ਅਤੇ ਮੈਂ ਇਹ ਆਂਕੜੇ ਤੁਹਾਨੂੰ ਦਸਦਾ ਹਾਂ । ਇਹ ਆਂਕੜੇ 1967-68 ਤੋਂ ਲੈਕੇ 1973-74 ਦੇ ਹਨ । ਇਨ੍ਹਾਂ ਸਾਲਾਂ ਵਿਚ ਗਰੀਬਾਂ ਦੀ, ਜੋ ਬਿਲੋ ਪਾਵਰਟੀ ਤੋਂ ਥੱਲੇ ਆਉਂਦੇ ਹਨ, ਪ੍ਰਤੀਸ਼ਤਤਾ ਨਾਲ ਸਾਰਨੀ ਵੇਖੀ ਜਾਵੇ ਤਾਂ ਫਿਰ ਪਤਾ ਲਗ ਸਕਦਾ ਹੈ । ਇਥੇ ਵੀ ਇਹ ਦੱਸਿਆ ਜਾਂਦਾ ਹੈ ਕਿ ਨੈਸ਼ਨਲ ਸਰਵੇ ਦੇ ਸਾਹਮਣੇ ਆਂਕੜੇ ਸਿਰਫ 1973-74 ਦੇ ਹੀ ਮਿਲਦੇ ਹਨ, ਇਸ ਤੋਂ ਬਾਅਦ ਦੀ ਸੂਚਨਾ ਨਹੀਂ ਮਿਲੀ ਹੈ । ਪਲੈਨਿੰਗ ਕਮਿਸ਼ਨ ਨੇ ਬਿਲੋ ਪਾਵਰਟੀ ਲਾਈਨ ਦੀ ਜੋ ਪ੍ਰਤੀਸ਼ਤਤਾ ਲਿਖ ਕੇ ਲਗਾਈ ਹੈ, ਉਹ 40 ਪ੍ਰਤੀਸ਼ਤ 1970-71 ਵਿਚ ਕੱਢੀ ਸੀ ਅਤੇ ਇਸ ਤੋਂ ਬਾਅਦ ਦੀ ਸੂਚਨਾ ਨਹੀਂ ਮਿਲੀ । ਜਿਥੋਂ ਤਕ ਪੰਜਾਬ ਦਾ ਸਬੰਧ ਹੈ, 1970-71 ਵਿਚ ਪਾਵਰਟੀ ਲਾਈਨ ਦੇ ਹੇਠਾਂ ਉਹ ਵਿਅਕਤੀ ਗਿਣੇ ਜਾਂਦੇ ਸਨ, ਜਿਨ੍ਹਾਂ ਦਾ ਮਾਹਵਾਰ ਖਰਚ 37.20 ਰੁਪਏ ਸੀ । ਉਸ ਵੇਲੇ ਦਿਹਾਤੀ ਇਲਾਕਿਆਂ ਵਿਚ ਵਸ ਰਹੀ ਆਬਾਦੀ ਪਾਵਰਟੀ ਲਾਈਨ ਦੇ ਨੀਚੇ 33.53 ਪ੍ਰਤੀਸ਼ਤ ਸੀ ਅਤੇ ਸ਼ਹਿਰਾਂ ਵਿਚ 23.92 ਪ੍ਰਤੀਸ਼ਤ ਸੀ ਅਤੇ ਸਮੁੱਚੇ ਤੌਰ ਤੇ ਇਹ 33.58 ਪ੍ਰਤੀਸ਼ਤ ਸੀ । ਸਾਲ 1973-74 ਵਿਚ ਬਿਲੋ ਪਾਵਰਟੀ ਲਾਈਨ ਵਿਚ ਉਹ ਆਦਮੀ ਰਖੇ ਸਨ ਜਿਨ੍ਹਾਂ ਦੀ ਮਾਸਿਕ ਆਮਦਨੀ 50 ਰੁਪਏ ਤੋਂ ਘੱਟ ਸੀ ਅਤੇ ਉਸ ਵੇਲੇ ਦਿਹਾਤੀ ਇਲਾਕੇ ਵਿਚ ਪਾਵਰਟੀ ਲਾਈਨ ਦੇ ਹੇਠਾਂ ਵਾਲੇ ਵਿਅਕਤੀਆਂ ਦੀ ਤਾਦਾਦ 28.94 ਪ੍ਰਤੀਸ਼ਤ ਸੀ ਅਤੇ ਸ਼ਹਿਰਾਂ ਦੀ 22.04% ਸੀ ਅਤੇ ਔਸਤਨ ਇਹ ਤਾਦਾਦ 27.31 ਪ੍ਰਤੀਸ਼ਤ ਸੀ । ਇਸ ਦਾ ਭਾਵ ਇਹ ਹੋਇਆ ਕਿ 1970-71 ਦੇ ਮੁਕਾਬਲੇ ਗਰੀਬੀ ਪੰਜਾਬ ਵਿਚ 3.27 ਪ੍ਰਤੀਸ਼ਤ ਘਟੀ ਅਤੇ ਇਹ ਆਂਕੜੇ ਭਾਰਤ ਸਰਕਾਰ ਦੇ ਨੈਸ਼ਨਲ ਸੈਂਪਲ ਸਰਵੇ ਦੇ ਅਨੁਸਾਰ ਹਨ, ਹੋਰ ਕੋਈ ਅੰਕੜੇ 1973-7 4 ਤੋਂ ਬਾਅਦ ਦੇ ਨਹੀਂ ਮਿਲਦੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਾਵਰਟੀ ਘਟੀ ਹੈ, ਗਰੀਬੀ ਘਟਾਈ ਗਈ ਹੈ, ਗਰੀਬਾਂ ਦੀ ਗਿਣਤੀ ਵਿਚ ਕਮੀ ਹੋਈ ਹੈ, ਔਰ ਇਹ ਵੀ ਇਲਜ਼ਾਮ ਬੇ-ਬੁਨਿਆਦ ਤੇ ਗਲਤ ਹੈ ।

ਇਕ ਇਲਜ਼ਾਮ ਇਥੇ ਬਹੁਤ ਵੱਡਾ ਲਗਾਇਆ ਗਿਆ ਕਿ ਇਕ ਪੀ. ਪੀ. ਸੀ. ਸੀ. ਦੇ ਸੀਨੀਅਰ ਅਧਿਕਾਰੀ ਦਾ ਪੀ. ਏ. ਦੇਸ਼ ਧਰੋਹੀ ਦੇ ਮੁਕਦਮੇ ਵਿਚ, ਜੋ ਗੈਰ ਮੁਲਕਾਂ ਦਾ ਏਜੰਟ ਹੈ, ਪਕੜਿਆ ਹੋਇਆ ਹੈ ਔਰ ਉਸ ਨੂੰ 500 ਰੁਪਏ ਇਕ ਸੀਨੀਅਰ ਵਜ਼ੀਰ ਵਲੋਂ ਮਿਲਦੇ ਹਨ । ਸਪੀਕਰ ਸਾਹਿਬ, ਇਹ ਬਿਲਕੁਲ ਬੇ-ਬੁਨਿਆਦ ਅਤੇ ਬੇਲੋੜਾ ਇਲਜ਼ਾਮ ਹੈ । ਹਕੀਕਤ ਕੀ ਹੈ? ਹਕੀਕਤ ਇਹ ਹੈ ਕਿ ਇਕ ਮੁਹੰਮਦ ਇਸਮਾਈਲ ਮਲੇਰਕੋਟਲੇ ਦਾ ਗ੍ਰਿਫਤਾਰ ਹੋਇਆ । ਇਹ ਆਦਮੀ ਸ੍ਰੀ ਅਨਵਰ ਅਹਿਮਦ, ਜੋ 1971 ਵਿਚ ਅਕਾਲੀ ਕੈਂਡੀਡੇਟ ਸੀ, ਦਾ ਪੋਲਿੰਗ ਏਜੰਟ ਸੀ । ਇਹ ਹਮੇਸ਼ਾ ਹੀ ਉਸ ਪਾਰਟੀ ਦਾ ਹਮਾਇਤੀ ਰਿਹਾ ਹੈ ਅਤੇ ਉਹ ਮਿਉਂਸਿਪਲ ਕਮੇਟੀ ਦਾ ਮੈਂਬਰ ਵੀ ਰਿਹਾ ਹੈ । ਉਸ ਦਾ ਕਾਂਗਰਸ ਦੇ ਕਿਸੇ ਅਧਿਕਾਰੀ ਨਾਲ ਕੋਈ ਸਬੰਧ ਨਹੀਂ ਸੀ, ਕਿਸੇ ਅਧਿਕਾਰੀ ਦਾ ਪੀ. ਏ. ਨਹੀਂ ਸੀ ਔਰ ਪੈ ਦੇਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ । (ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਇਹ ਗਲ ਬਿਲਕੁਲ ਠੀਕ ਹੈ ਉਹ ਸਜਿਦਾ ਬੇਗਮ ਦਾ ਪੀ. ਏ. ਰਿਹਾ ਹੈ ।

**ਸ੍ਰੀ ਸਪੀਕਰ** : ਤੁਸੀਂ ਬੈਠੋ ਬੈਠੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਫਿਰ ਇਨ੍ਹਾਂ ਨੇ ਅਨਾਜ ਦੀ ਗੱਲ ਬਿਲਕੁਲ ਬੇ-ਬੁਨਿਆਦ ਆਖੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਅਕਾਲੀ ਸਰਕਾਰ ਵੇਲੇ 35 ਲੱਖ ਟਨ ਪਰੋਕਿਉਰਮੈਂਟ ਹੋਈ ਸੀ ।

**ਇੱਕ ਆਵਾਜ਼** : 36 ਲੱਖ ਸੀ ਜੀ ।

**ਮੁੱਖ ਮੰਤਰੀ** : ਨਾ ਇਹ 35 ਲੱਖ ਸੀ ਅਤੇ ਨਾ ਹੀ 36 ਲੱਖ ਟਨ ਸੀ ।

**ਸਰਦਾਰ ਗੁਰਦੇਵ ਸਿੰਘ ਬਾਦਲ** : (ਬੈਠੇ ਬੈਠੇ) ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । ਇਹ ਐਕਸਪੰਜ ਕਰ ਦਿੱਤਾ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ ਮਨੁਖ ਆਪਣੇ ਸੁਭਾਅ ਅਤੇ ਆਪਣੀ ਆਦਤ ਖੁਦ ਪ੍ਰਗਟ ਕਰ ਲੈਂਦਾ ਹੈ। ਮੈਂ ਗੁਰਦੇਵ ਸਿੰਘ ਬਾਦਲ ਨੂੰ ਇਕ ਚੰਗਾ ਵਿਧਾਇਕ ਸਮਝਦਾ ਹੁੰਦਾ ਸੀ ਪਰ ਅੱਜ ਉਹ ਵੀ ਬੈਠੇ ਬੈਠੇ ਬੋਲੀ ਜਾਂਦੇ ਹਨ । ਮੇਰੇ ਹਲਕੇ ਦੇ ਹਨ, ਮੇਰੇ ਸਾਥੀ ਹਨ......

**ਸਰਦਾਰ ਗੁਰਦੇਵ ਸਿੰਘ ਬਾਦਲ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਤਾਂ ਬੇਨਤੀ ਕੀਤੀ ਸੀ ਕਿ ਗਿਆਨੀ ਜੀ ਨੂੰ ਵੀ ਅੰਗ੍ਰੇਜ਼ੀ ਨਹੀਂ ਆਉਂਦੀ ਅਤੇ ਮੈਨੂੰ ਵੀ ਨਹੀਂ ਆਉਂਦੀ ਇਸ ਕਰਕੇ ਇਹ ਪੰਜਾਬੀ ਵਿਚ ਬੋਲਣ ।

**ਸ੍ਰੀ ਸਪੀਕਰ** : ਤੁਸੀਂ ਬੈਠੋ ਤਸ਼ਰੀਫ਼ ਰਖੋ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਅਨਾਜ ਦੀ ਪੈਦਾਵਾਰ ਦੇ ਸਬੰਧ ਵਿਚ ਕਹਿ ਰਿਹਾ ਸੀ । ਇਸ ਵਾਸਤੇ ਪੰਜਾਬ ਦੇ ਕਿਸਾਨਾਂ ਲਈ ਜੋ ਸਾਡੀ ਸਰਕਾਰ ਨੇ ਕੀਤਾ, ਉਹ ਮੈਂ 2 ਮਿੰਟਾਂ ਵਿਚ ਹੀ ਸਾਰੀ ਗਲ ਦੱਸ ਦਿੰਦਾ ਹਾਂ । ਪੰਜਾਬ ਸਰਕਾਰ ਨੇ ਹਿੰਦੁਸਤਾਨ ਵਿਚ ਸੱਭ ਤੋਂ ਪਹਿਲੇ ਔਰ ਹੁਣ ਵਾਲੀ ਸਰਕਾਰ ਪੰਜਾਬ ਦੇ ਇਤਿਹਾਸ ਵਿਚ ਪਹਿਲੀ ਹੈ ਜਿਸ ਨੇ ਕਿਸਾਨਾਂ ਨੂੰ ਬੋਨਸ ਦਿਲਾਉਣ ਦੀ ਸਕੀਮ ਸ਼ੁਰੂ ਕਰਵਾਈ । 1973-74 ਵਿਚ 5 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਕਿਸਾਨਾਂ ਨੂੰ ਖਾਦ ਖਰੀਦਣ ਲਈ ਬੋਨਸ ਦਿੱਤਾ । ਭਾਰਤ ਸਰਕਾਰ ਤੋਂ ਆਇਆ ਬੋਨਸ 9 ਕਰੋੜ ਤੇ 5 ਹਜ਼ਾਰ। ਅਸੀਂ ਵੰਡਿਆ 12 ਕਰੋੜ 57 ਲੱਖ ਔਰ ਬਾਕੀ ਜਿਹੜਾ ਪੈਸਾ ਸੀ ਉਹ ਪੰਜਾਬ ਸਰਕਾਰ ਨੇ ਆਪਣੇ ਖ਼ਜ਼ਾਨੇ ਵਿਚੋਂ ਪਾਇਆ ਔਰ ਕਿਸਾਨ ਜਦੋਂ ਆਪਣੀ ਫਸਲ ਦੀ ਕੀਮਤ ਲੈ ਚੁੱਕੇ ਸਨ ਤਾਂ ਉਸ ਦੇ ਘਰ ਇਹ ਬੋਨਸ ਭੇਜਿਆ । 1975-76 ਵਿਚ 8 ਰੁਪਏ ਪਰ ਕੁਇੰਟਲ ਬੋਨਸ ਦਿੱਤਾ। ਭਾਰਤ ਸਰਕਾਰ ਤੋਂ 6 ਕਰੋੜ 88 ਲੱਖ ਰੁਪਿਆ ਮਿਲਿਆ ਸੀ ਪਰ ਪੰਜਾਬ ਸਰਕਾਰ ਨੇ 18 ਕਰੋੜ 88 ਲੱਖ ਰੁਪਿਆ ਵੰਡਿਆ । ਇਸ ਤਰ੍ਹਾਂ 12 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ ਪਾਕੇ ਕਿਸਾਨਾਂ ਨੂੰ ਦਿੱਤਾ (ਤਾੜੀਆਂ) । 1976-77 ਵਿਚ ਜੋ ਹੁਣ ਤਕ ਬੋਨਸ ਪ੍ਰਾਪਤ ਹੋਇਆ ਉਹ ਹੈ 8.40 ਕਰੋੜ ਔਰ ਸਾਉਣੀ ਦੀ ਫਸਲ ਬੀਜਣ ਵੇਲੇ ਢਾਈ ਕਰੋੜ ਰੁਪਿਆ ਔਰ ਹਾੜੀ ਦੀ ਫਸਲ ਬੀਜਣ ਵੇਲੇ 5 ਕਰੋੜ ਰੁਪਿਆ ਔਰ ਫਾਸਫੇਟਿਕ ਖਾਦ ਦੇ ਲਈ 25 ਫੀਸਦੀ ਸਬਸਿਡੀ ਦਿੱਤੀ ਹੈ। ਹੁਣ ਤਕ 1973-74 ਤੋਂ ਲੈਕੇ 24 ਕਰੋੜ ਤੇ 33 ਲੱਖ ਰੁਪਿਆ ਬੋਨਸ ਦੀ ਸ਼ਕਲ ਵਿਚ ਆਇਆ ਜਦੋਂ ਕਿ ਪੰਜਾਬ ਸਰਕਾਰ ਨੇ 38 ਕਰੋੜ ਤੇ 25 ਲੱਖ ਰੁਪਿਆ ਕਿਸਾਨਾਂ ਨੂੰ ਦਿੱਤਾ ਔਰ ਇਸ ਦੀ ਮਿਸਾਲ ਨਾਂ ਕਾਂਗਰਸ ਦੀ ਸਰਕਾਰ ਜੋ ਇਸ ਸਰਕਾਰ ਤੋਂ ਪਹਿਲੇ ਰਹੀ, ਮਿਲਦੀ ਹੈ ਅਤੇ ਨਾ ਹੀ ਅਕਾਲੀ ਸਰਕਾਰ ਦੇ ਵੇਲੇ ਦੀ ਮਿਲਦੀ ਹੈ ਅਤੇ ਨਾ ਹੀ ਹਿੰਦੁਸਤਾਨ ਦੇ ਕਿਸੇ ਹੋਰ ਸੂਬੇ ਦੀ ਸਰਕਾਰ ਦੀ ਮਿਲਦੀ ਹੈ । (ਤਾੜੀਆਂ)

---

**Expunged as ordered by the Chair.

[ਮੁੱਖ ਮੰਤਰੀ]

ਜਿਸ ਸਾਲ ਦਾ ਜ਼ਿਕਰ ਸਾਡੇ ਵਿਰੋਧੀ ਪਾਰਟੀ ਦੇ ਮੈਂਬਰਾਂ ਨੇ ਕੀਤਾ ਹੈ ਉਹ ਮੈਂ ਦਸਣਾ ਚਾਹੁੰਦਾ ਹਾਂ ਕਿ 1971-72 ਵਿਚ 29,38,326 ਲੱਖ ਟਨ ਕਣਕ ਦੀ ਖ਼ਰੀਦ ਕੀਤੀ ਗਈ ਸੀ ਜਦੋਂ ਕਿ 1976-77 ਵਿਚ 29,43,996 ਲੱਖ ਟਨ ਕਣਕ ਦੀ ਪਰੋਕਿਉਰਮੈਂਟ ਕੀਤੀ ਗਈ ਸੀ । ਇਸੇ ਤਰ੍ਹਾਂ ਨਾਲ 1976-77 ਦੀ ਪੈਦਾਵਾਰ 1971-72 ਨਾਲੋਂ ਵੱਧ ਗਈ ਹੈ ।

ਜੋ ਖੇਤੀ ਦੀ ਉਪਜ ਵਿਚ ਵਾਧਾ ਹੋਇਆ, ਉਹ ਵੀ ਮੈਂ ਦੱਸ ਦਿਆਂ ਕਿ 1971-72 ਵਿਚ ਜਦੋਂ ਕਿ ਗਵਰਨਰੀ ਰਾਜ ਸੀ ਜੋ ਕਿ ਅਕਾਲੀ ਸਰਕਾਰ ਤੋਂ ਮਗਰੋਂ ਹੋਇਆ ਸੀ, ਇਹ ਵੀ ਸਮਾਂ ਵਿਚ ਗਿਣ ਕੇ ਜੋ ਪੈਦਾਵਾਰ ਹੋਈ ਸੀ ਉਹ ਸੀ 79 ਲੱਖ ਅਤੇ 28 ਹਜ਼ਾਰ ਟਨ ਪਰ ਹੁਣ ਇਹ 87 ਲਖ ਤੇ 98 ਹਜ਼ਾਰ ਟਨ ਪੈਦਾਵਾਰ ਹੋਈ ਹੈ। ਇਸ ਦਾ ਮਤਲਬ ਇਹ ਹੋਇਆ ਕਿ ਪੰਜਾਬ ਸਰਕਾਰ ਦੀ ਫੂਡਗਰੇਨ ਦੀ ਪੈਦਾਵਾਰ ਜਿਹੜੀ ਹੈ ਉਹ 8 ਲੱਖ 7 ਹਜ਼ਾਰ ਟਨ ਪਹਿਲੀ ਸਰਕਾਰ ਨਾਲੋਂ ਵੱਧ ਹੈ (ਤਾੜੀਆਂ) ਇਹ ਵੀ ਆਪਣੇ ਕਾਗਜ਼ਾਂ ਵਿਚ ਇਹ ਦਰੁਸਤ ਕਰ ਲੈਣ ਤਾਂਕਿ ਫਿਰ ਗ਼ਲਤ ਬਿਆਨੀ ਨਾ ਕਰਨ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** ** ।

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । ਬੈਠ ਜਾਓ । ਗਿਆਨੀ ਜੀ ਤੁਸੀਂ ਹੋਰ ਕਿੰਨਾ ਟਾਇਮ ਲਵੋਗੇ ?

**ਮੁੱਖ ਮੰਤਰੀ** : ਅੱਜੇ ਤਾਂ ਮੈਂ ਸ਼ੁਰੂ ਨਹੀਂ ਕੀਤਾ ।

## EXTENSION OF TIME OF THE SITTING

**ਸ਼੍ਰੀ ਸਪੀਕਰ** : ਜਿੰਨੀ ਦੇਰ ਬਿਜ਼ਨੈਸ ਖ਼ਤਮ ਨਹੀਂ ਹੁੰਦਾ, ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਂਦਾ ਹੈ, ਕੀ ਇਹ ਹਾਊਸ ਦੀ ਮਰਜ਼ੀ ਹੈ ?

**Voices** : Yes, Yes.

## RESUMPTION OF DISCUSSION ON GOVERNOR'S ADDRESS

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ ਗੱਲਾਂ ਰੰਧਾਵਾ ਸਾਹਿਬ ਨੇ ਦੱਸ ਦਿੱਤੀਆਂ ਹਨ ਉਨ੍ਹਾਂ ਦਾ ਮੈਂ ਦੋਬਾਰਾ ਜ਼ਿਕਰ ਨਹੀਂ ਕਰਦਾ ।

**ਸਰਦਾਰ ਰਣਧੀਰ ਸਿੰਘ ਚੀਮਾ** : ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਪੁਆਇੰਟ ਆਫ਼ ਆਰਡਰ ਹੋਵੇ ਵੀ ਤਾਂ ਵੀ ਸਪੀਚ ਤੋਂ ਬਾਅਦ ਕਰਨਾ ਚਾਹੀਦਾ ਹੈ । ਇਹ ਤਾਂ ਪੁਆਇੰਟ ਆਫ ਆਰਡਰ ਹੈ ਹੀ ਨਹੀਂ । (ਵਿਘਨ)

ਸੀ. ਪੀ. ਆਈ. ਦੇ ਮੈਂਬਰਾਂ ਨੇ ਕੁਝ ਮਸਲੇ ਮੇਰੇ ਧਿਆਨ ਦੇ ਵਿਚ ਲਿਆਂਦੇ ਹਨ । ਕਾਫ਼ੀ ਚੀਜ਼ਾਂ ਮੈਂ ਇਥੇ ਹੋਰ ਨਹੀਂ ਕਹਿੰਦਾ । ਇਕ ਗੱਲ ਜੋ ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਕਹੀ ਹੈ ਕਿ ਸਾਡਾ ਇਕੋ ਪਿੰਡ ਹੈ । ਇਸ ਪਿੰਡ ਦੀਆਂ ਗਲੀਆਂ ਦੇ ਵਿਚ ਬਿਜਲੀ ਨਹੀਂ ਲਗਾਈ ਗਈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਦਾ ਹਾਂ ਕਿ ਜਿਹੜੇ ਪਿੰਡ ਵਿਚ ਗਲੀਆਂ ਹੋਣ ਉਥੇ ਬਿਜਲੀ

---

**Not recorded as ordered by the Chair.

ਲਗਦੀ ਹੈ। ਜਿਹੜਾ ਪਿੰਡ ਹੁਣ 5 ਥਾਵਾਂ ਦੇ ਵਿਚ ਵੰਡ ਗਿਆ ਹੋਵੇ ਤਾਂ ਉਸ ਪਿੰਡ ਵਿਚ ਗਲੀਆਂ ਕਿਥੇ ਰਹਿ ਗਈਆਂ ਹਨ। ਮੈਂ ਸੰਧਵਾਂ ਪਿੰਡ ਦੇ ਬਾਰੇ ਦੱਸਦਾ ਹਾਂ। ਉਸ ਪਿੰਡ ਦੀ ਆਬਾਦੀ ਜ਼ਿਆਦਾ ਹਰੀਜਨਾਂ ਦੀ ਹੈ। ਕੁਝ ਬੌਰੀਏ ਸਿੱਖ ਹਨ, ਕੁਝ ਮਜ਼੍ਹਬੀ ਸਿਖ ਹਨ ਕੁਝ ਬਰਾੜ ਸਾਹਿਬ ਦਾ ਖਾਨਦਾਨ ਹੈ ਅਤੇ ਕੁਝ ਸਾਡਾ ਹੈ। ਇਨ੍ਹਾਂ ਦੇ ਖਾਨਦਾਨ ਨੂੰ ਕਪੂਰੇ ਕਿਹਾ ਜਾਂਦਾ ਹੈ, ਕੋਟਕਪੂਰਾ ਕਰਕੇ। ਸਾਡੇ ਪਿੰਡ ਵਿਚ ਸਾਰੀਆਂ ਜ਼ਾਤਾਂ ਦੇ ਲੋਕ ਰਹਿੰਦੇ ਹਨ। 500 ਏਕੜ ਜ਼ਮੀਨ ਇਨ੍ਹਾਂ ਬੌਰੀਏ ਸਿੱਖਾਂ ਦੇ ਕੋਲ ਹੈ। 500 ਏਕੜ ਜ਼ਮੀਨ ਮਜ਼੍ਹਬੀ ਸਿਖਾਂ ਦੇ ਕੋਲ ਹੈ। 500 ਏਕੜ ਜ਼ਮੀਨ ਬਰਾੜ ਸਾਹਿਬ ਦੇ ਖਾਨਦਾਨ ਦੀ ਹੈ। ਸਾਡੇ ਕੋਲ ਤਾਂ ਜਿਹੜੀ ਘਰ ਦੀ ਜ਼ਮੀਨ ਸੀ ਉਹ ਹੀ ਹੈ ਇਹ ਸ਼ਾਇਦ 200 ਏਕੜ ਤੋਂ ਘੱਟ ਹੋਵੇਗੀ। ਇਹ ਜ਼ਮੀਨ ਹੋਰ ਬਣਾਈ ਵੀ ਜਾ ਸਕਦੀ ਹੈ। ਕਈਆਂ ਨੇ ਆਪਣੀਆਂ ਜ਼ਮੀਨਾਂ ਕਮਾਈ ਕਰਕੇ ਲੈ ਲਈਆਂ ਅਤੇ ਕਈਆਂ ਨੇ ਗਵਾ ਦਿੱਤੀਆਂ। ਸਪੀਕਰ ਸਾਹਿਬ, ਸੰਧਵਾਂ ਪਿੰਡ ਦਾ ਮੈਨੂੰ ਪੂਰਾ ਪਤਾ ਨਹੀਂ ਪਰ ਇਨ੍ਹਾਂ ਨੇ ਦੱਸਿਆ ਹੈ ਕਿ ਇਕ ਏਕੜ ਜ਼ਮੀਨ ਦਿੱਤੀ ਹੈ ਤਾਂ ਮੈਨੂੰ ਖੁਸ਼ੀ ਹੈ (ਵਿਘਨ) ਹਰੀਜ਼ਨਾਂ ਦੀ ਬਸਤੀ ਉਥੇ ਹੈ। ਸਰਦਾਰ ਹਰਚੰਦ ਸਿੰਘ ਜੋ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਸਰਕਾਰ ਦੇ ਵਿਚ ਸਨ ਇਨ੍ਹਾਂ ਨੇ ਬਣਾਈ ਸੀ। ਹਰੀਜਨਾਂ ਦੀ ਬਸਤੀ ਵੱਖਰੀ ਬਣਾਈ ਹੋਈ ਹੈ। ਉਥੇ 1 ਜਾਂ 2 ਮੀਲ ਦੇ ਘੇਰੇ ਵਿਚ ਇਹ ਰਹਿੰਦੇ ਹਨ। ਉਥੇ 50 ਪੁਆਇੰਟ ਸੰਧਵਾਂ ਪਿੰਡ ਵਿਚ ਬਿਜਲੀ ਦੇ ਲਗਾ ਚੁਕੇ ਹਾਂ। ਜੇ ਕੋਈ ਗੱਲ ਕਰਨੀ ਹੁੰਦੀ ਹੈ ਤਾਂ ਉਹ ਕਿਸੇ ਬੁਨਿਆਦ ਦੇ ਉੱਤੇ ਕਰਨੀ ਚਾਹੀਦੀ ਹੈ, ਗਲ ਗਲਤ ਨਹੀਂ ਹੋਣੀ ਚਾਹੀਦੀ। ਸਪੀਕਰ ਸਾਹਿਬ, ਪੰਜਾਬ ਦੇ ਵਿਚ 9,452 ਗਰਾਮ ਪੰਚਾਇਤਾਂ ਹਨ। ਇਨ੍ਹਾਂ ਦੇ ਵਿਚ 12 ਹਜ਼ਾਰ ਤੋਂ ਵੱਧ ਪਿੰਡ ਆ ਜਾਂਦੇ ਹਨ। ਇਸ ਵੇਲੇ 10,962 ਪਿੰਡਾਂ ਵਿਚ ਪੰਚਾਇਤਾਂ ਹਨ। ਪਿੰਡਾਂ ਦੇ ਵਿਚ ਬਿਜਲੀ ਲਗਵਾਉਣ ਦਾ ਕੰਮ ਮੁਕੰਮਲ ਹੋ ਗਿਆ ਹੈ। ਇਕ ਲੱਖ ਪੁਆਇੰਟ ਬਿਜਲੀ ਦੇ ਲੱਗੇ ਹਨ। ਜਿਸ ਪਿੰਡ ਦੀ ਗਲੀ ਦੇ ਵਿਚ ਬਿਜਲੀ ਨਹੀਂ ਪਹੁੰਚੀ ਹੈ ਅਜੇ ਤਕ, ਉਥੇ ਕੰਮ ਚਲ ਰਿਹਾ ਹੈ।

ਸਪੀਕਰ ਸਾਹਿਬ, ਇਕ ਗੱਲ ਦਾ ਮੈਨੂੰ ਬੜਾ ਦੁੱਖ ਹੈ ਕਿ ਆਪੋਜ਼ੀਸ਼ਨ ਵਾਲਿਆਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਨੂੰ ਫਰਾਡ ਦੱਸਿਆ ਹੈ। ਚਾਹੇ ਗੁਰੂ ਗੋਬਿੰਦ ਸਿੰਘ ਮਾਰਗ ਬਨਾਉਣ ਦਾ ਕਰੈਡਿਟ ਕਿਸੇ ਨੂੰ ਜਾਂਦਾ ਹੋਵੇ, ਇਹ ਕਰੈਡਿਟ ਇਹ ਆਪ ਲੈਣਾ ਚਾਹੁੰਦੇ ਹਨ। ਪਰ ਜੋ ਸੱਚਾਈ ਹੈ ਉਹ ਸੱਚਾਈ ਹੀ ਰਹੇਗੀ। ਇਸ ਗੁਰੂ ਗੋਬਿੰਦ ਸਿੰਘ ਮਾਰਗ ਦੀ ਸ਼ਲਾਘਾ ਕੇਵਲ ਪੰਜਾਬ ਵਿਚ ਹੀ ਨਹੀਂ ਲੋਕਾਂ ਨੇ ਕੀਤੀ ਬਲਕਿ ਸਾਰੇ ਹਿੰਦੁਸਤਾਨ ਦੇ ਵਿਚ ਕੀਤੀ ਗਈ ਇਸ ਤੋਂ ਇਲਾਵਾ ਬਾਹਰਲੇ ਮੁਲਕਾਂ ਦੇ ਵਿਚ ਵੀ ਕੀਤੀ ਗਈ। ਪਰ ਜੇ ਹੁਣ ਇਹ ਕਹਿਣ ਕਿ ਸੜਕ ਅਸੀਂ ਬਣਾਈ ਸੀ। ਔਰ ਜੇ ਇਨ੍ਹਾਂ ਦੀ ਇਹ ਗਲ ਠੀਕ ਹੈ ਤਾਂ ਫਿਰ ਇਹ ਗੁਰੂ ਗੋਬਿੰਦ ਸਿੰਘ ਮਾਰਗ ਦੀ ਯਾਤਰਾ ਵੀ ਕਰ ਲੈਂਦੇ। ਪਰ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਲਫਜ਼ ** ** ਪ੍ਰੋਸੀਡਿੰਗ ਵਿਚ ਲਿਆਂਦਾ ਹੈ ਮੈਂ ਅਰਜ਼ ਕਰਾਂਗਾ ਕਿ ਇਹ ਲਫਜ਼ ਕਟ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਇਹ ਲਫਜ਼ ਕਟਣ ਬਾਰੇ ਮੈਂ ਐਗਜ਼ਾਮਿਨ ਕਰ ਲਵਾਂਗਾ।

**ਮੁੱਖ ਮੰਤਰੀ**: ਗੁਰੂ ਸਾਹਿਬਾਂ ਦੇ ਨਾਮ ਤੇ ਇਸ ਤਰ੍ਹਾਂ ਦੇ ਲਫਜ਼ ਨਹੀਂ ਆਉਣੇ ਚਾਹੀਦੇ। ਇਸ ਮਾਰਗ ਦੀ ਸੜਕ ਚੌੜੀ ਕਰਨ ਦੇ ਵਾਸਤੇ ਅਤੇ ਸੁੰਦਰ ਬਨਾਉਣ ਲਈ ਪੰਜਾਬ ਦੀ ਸਰਕਾਰ ਨੇ ਬਹੁਤ ਕੰਮ ਕੀਤੇ ਹਨ। ਸਪੀਕਰ ਸਾਹਿਬ, ਇਥੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਗੱਲ ਇਕ ਆਖੀ ਸੀ ਕਿ ਤੂੰ ਤੂੰ ਕਰਕੇ ਬੋਲਦੇ ਹਨ। ਇਹ ਵਜ਼ੀਰਾਂ ਨੂੰ ਤੂੰ ਤੂੰ ਕਰਕੇ ਗਲਾਂ ਕਰਦੇ ਹਨ ਪਹਿਲ ਸਰਦਾਰ ਉਮਰਾਓ ਸਿੰਘ ਜੀ ਵਲੋਂ ਭਾਵੇਂ ਹੋਈ ਪਰ ਹੈ ਗਲਤ ਗੱਲ। ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਛੇੜਨਾ ਹੀ ਨਹੀਂ ਚਾਹੀਦਾ। ਇਨ੍ਹਾਂ ਨੂੰ ਵੀ ਲੀਡਰ ਆਫ ਅਕਾਲੀ ਪਾਰਟੀ ਹੋਣ ਦੀ ਸੂਰਤ ਵਿਚ ਨਹੀਂ ਲੜਨਾ ਚਾਹੀਦਾ ਸੀ। ਸਪੀਕਰ ਸਾਹਿਬ, ਮੈਂ ਹਾਊਸ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ

**Expunged as ordered by the Chair.

[ਮੁੱਖ ਮੰਤਰੀ]

ਕਿ ਇਸ ਮਾਰਗ ਵਿਚ ਜਿਹੜੀਆਂ ਛੋਟੀਆਂ ਛੋਟੀਆਂ ਸੜਕਾਂ ਹਨ ਉਨ੍ਹਾਂ ਸੜਕਾਂ ਨੂੰ ਡਬਲ ਕਰ ਦਿੱਤਾ ਜਾਵੇਗਾ ਅਤੇ ਕੀਤਾ ਜਾ ਰਿਹਾ ਹੈ। ਗੁਰੂ ਗੋਬਿੰਦ ਸਿੰਘ ਮਾਰਗ ਦੇ ਵਾਸਤੇ 1976-77 ਵਿਚ 50 ਲਖ ਰੁਪਏ ਅਤੇ 1977-78 ਵਿਚ 50 ਲਖ ਰੁਪਏ ਰੱਖੇ ਗਏ। ਇਸ ਤਰ੍ਹਾਂ 1 ਕਰੋੜ ਰੁਪਇਆ ਖ਼ਰਚ ਕਰਕੇ ਇਸ ਸੜਕ ਨੂੰ ਚੌੜਾ ਬਣਾਉਣਾ ਹੈ (ਤਾੜੀਆਂ) ਔਰ ਜੋ 225 ਪਿੰਡਾਂ ਦੇ ਕਰੀਬ ਇਸ ਸੜਕ ਤੇ ਆਉਂਦੇ ਹਨ, ਇਨ੍ਹਾਂ ਲੋਕਾਂ ਨੂੰ ਕਾਫੀ ਸਹੂਲਤ ਹੋਵੇਗੀ।

ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਬੇਬੁਨਿਆਦ ਕਹੀ ਗਈ ਹੈ ਕਿ ਜੋ ਭਰਤੀ ਹੁੰਦੀ ਹੈ ਇਹ ਪੈਸੇ ਲੈ ਕੇ ਹੁੰਦੀ ਹੈ। ਇਸ ਕੰਮ ਲਈ ਬੋਰਡ, ਪਬਲਿਕ ਸਰਵਿਸ ਕਮਿਸ਼ਨ, ਸਰਵਿਸ ਸਿਲੈਕਸ਼ਨ ਬੋਰਡ ਅਤੇ ਐਜੂਕੇਸ਼ਨ ਰਿਕਰੂਟਮੈਂਟ ਬੋਰਡ ਹਨ। ਇਨ੍ਹਾਂ ਦੇ ਵਿਚ ਇਕ ਇਕ ਹਰੀਜਨ ਮੈਂਬਰ ਹੁੰਦਾ ਹੈ ਅਤੇ ਇਕ ਇਕ ਬੈਕਵਰਡ ਕਲਾਸ ਦਾ ਮੈਂਬਰ ਅਤੇ ਨਾਲ ਇਕ ਅਪਰ ਕਲਾਸ ਦਾ ਮੈਂਬਰ ਹੁੰਦਾ ਹੈ। ਕਿਸੇ ਕੋਲੋਂ ਪੈਸੇ ਲੈ ਕੇ ਭਰਤੀ ਨਹੀਂ ਕਰਦੇ।

ਇਥੇ ਕਿਹਾ ਗਿਆ ਕਿ ਸਿਆਸੀ ਕੈਦੀ ਜ਼ੇਲ੍ਹਾਂ ਵਿਚ ਹਨ। ਇਹ ਮੈਨੂੰ ਦਸਣ ਦੀ ਖੁਸ਼ੀ ਮਹਿਸੂਸ ਹੁੰਦੀ ਹੈ ਕਿ ਪੰਜਾਬ ਦੀਆਂ ਜ਼ੇਲ੍ਹਾਂ ਵਿਚ ਸਿਆਸੀ ਕੈਦੀ ਕੋਈ ਨਹੀਂ ਹੈ। ਅਗਰ ਕੋਈ ਇਨ੍ਹਾਂ ਦੇ ਖਿਆਲ ਵਿਚ ਹੈ ਤਾਂ ਇਹ ਮੈਨੂੰ ਦੱਸਣ ਮੈਂ ਕਲ ਦੁਪਿਹਰ ਤੋਂ ਪਹਿਲਾਂ ਪਹਿਲਾਂ ਛੱਡ ਦਿਆਂਗਾ। (ਵਿਘਨ)

ਸਪੀਕਰ ਸਾਹਿਬ, ਇਕ ਬਹੁਤ ਵੱਡਾ ਇਲਜ਼ਾਮ ਲਗਾਇਆ ਗਿਆ ਸੀ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਬਾਰੇ। ਉਸ ਬਾਰੇ ਸਪੀਕਰ ਸਾਹਿਬ, ਮੈਂ ਅਸਲੀਅਤ ਦੱਸਣੀ ਚਾਹੁੰਦਾ ਹਾਂ। ਸਾਡੇ ਸੀ. ਪੀ. ਆਈ. ਗਰੁੱਪ ਦੇ ਆਨਰੇਬਲ ਲੀਡਰ ਕਾਮਰੇਡ ਸੱਤ ਪਾਲ ਡਾਂਗ ਨੇ ਕਿਹਾ ਸੀ। (ਵਿਘਨ) ਉਹ ਗੱਲ ਇਹ ਹੈ ਕਿ ਭਾਰਤ ਸਰਕਾਰ ਤੋਂ 1973 ਤੋਂ ਲੈ ਕੇ ਦਸਬੰਰ, 1976 ਤਕ ਕਾਪੀਆਂ ਬਨਾਉਣ ਲਈ 4,591 ਟਨ ਕਾਗਜ਼ ਪ੍ਰਾਪਤ ਕੀਤਾ ਗਿਆ ਸੀ। ਸਟੇਟ ਲੈਵਲ ਕਮੇਟੀ ਫਾਰ ਪੇਪਰ ਡਿਸਟਰੀਬਿਊਸ਼ਨ ਦੇ ਫੈਸਲੇ ਅਨੁਸਾਰ ਵੱਖ ਵੱਖ ਸ਼ਹਿਰਾਂ ਦੀਆਂ 68 ਫ਼ਰਮਾਂ ਤੋਂ ਕਾਪੀਆਂ ਬਣਾ ਕੇ ਵੇਚੀਆਂ ਗਈਆਂ ਅਤੇ ਵੇਚੀਆਂ ਜਾ ਰਹੀਆਂ ਹਨ। ਮੈਸਰਜ਼ ਕਰਮ ਚੰਦ ਥਾਪਰ ਦੀ ਜੋ ਵੱਡੀ ਕਾਪੀ ਸਾਜ਼ ਫਰਮ ਹੈ, 4,591 ਟਨ ਕਾਗਜ਼ ਵਿਚੋਂ ਕੇਵਲ 274 ਟਨ ਕਾਗਜ਼ ਉਸ ਨੂੰ ਦਿੱਤਾ ਗਿਆ ਸੀ ਜਿਸ ਨਾਲ ਕਿ ਉਨ੍ਹਾਂ ਨੇ ਵੱਖ ਵੱਖ ਕਿਸਮਾਂ ਦੀਆਂ 34 ਲੱਖ 95 ਹਜ਼ਾਰ ਕਾਪੀਆਂ ਬਣਾਈਆਂ। ਇਨ੍ਹਾਂ ਵਿਚੋਂ ਕੇਵਲ 1 ਲੱਖ 45ਹ ਜ਼ਾਰ ਕਾਪੀਆਂ ਇਨ੍ਹਾਂ ਨੇ ਵੇਚੀਆਂ ਔਰ ਬਾਕੀ ਦੀਆਂ ਬੋਰਡ ਵਲੋਂ ਸਸਤੇ ਭਾਅ ਤੇ ਵੇਚੀਆਂ ਗਈਆਂ। ਇਸ ਲਈ ਮੈਸਰਜ਼ ਕਰਮ ਚੰਦ ਥਾਪਰ ਵਲੋਂ ਕਾਪੀਆਂ ਬਾਰੇ ਕਾਗਜ਼ ਵੇਚਣ ਦਾ ਜੋ ਨਿਰਮੂਲ ਅਤੇ ਬੇਬੁਨਿਆਦ ਦੂਸ਼ਨ ਹੈ ਉਹ ਸਾਬਤ ਨਹੀਂ ਹੁੰਦਾ ਹੈ। ਕਾਪੀਆਂ ਦੇ ਕਾਗਜ਼ ਤੋਂ ਇਲਾਵਾ ਪੰਜਾਬ ਸਕੂਲ ਸਿਖਿਆ ਬੋਰਡ ਕੰਟਰੋਲਰ ਪ੍ਰਿੰਟਿੰਗ ਅਤੇ ਸ਼ਟੇਸ਼ਨਰੀ, ਸਾਰੀਆਂ ਯੂਨੀਵਰਸਿਟੀਆਂ ਔਰ ਪ੍ਰਾਈਵੇਟ ਪਬਲਿਸ਼ਰਜ਼ ਨੂੰ ਕਿਤਾਬਾਂ ਦੀ ਛਪਵਾਈ ਵਾਸਤੇ 6,236 ਟਨ ਕਾਗਜ਼ ਸਪਲਾਈ ਕੀਤਾ ਗਿਆ। ਇਸ ਨਾਲ ਪੰਜਾਬ ਵਿਚ ਵਿਦਿਆਰਥੀਆਂ ਨੂੰ ਸਸਤੇ ਦਰਾਂ ਤੇ ਕਾਪੀਆਂ ਅਤੇ ਪਾਠ ਪੁਸਤਕਾਂ ਮੁੱਹਈਆ ਕੀਤੀਆਂ ਗਈਆਂ। ਨਤੀਜੇ ਵਜੋਂ ਪਾਠ ਪੁਸਤਕਾਂ ਅਤੇ ਕਾਪੀਆਂ ਦੀ ਕੀਮਤ ਵਿਚ ਕਮੀ ਹੋਈ ਹੈ ਅਤੇ ਇਨ੍ਹਾਂ ਦੀ ਥੁੜ੍ਹ ਵੀ ਖਤਮ ਹੋ ਗਈ ਹੈ।

ਇਥੇ ਹਾਰਵੈਸਟਿੰਗ ਕੰਬਾਈਨਜ਼ ਦੇ ਮੁੱਤਅਲਕ ਕਿਹਾ ਗਿਆ ਹੈ ਕਿ ਕਿਸੇ ਨੂੰ ਪ੍ਰਾਈਵੇਟ ਸੈਕਟਰ ਵਿਚ ਕੰਟਰੈਕਟ ਦਿੱਤਾ ਗਿਆ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ** **

**ਸ੍ਰੀ ਸਪੀਕਰ:** ਇਹ ਜੋ ਕੁੱਝ ਬਗੈਰ ਇਜਾਜ਼ਤ ਆਫ ਦੀ ਚੇਅਰ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਏ।

---

**Not recorded as ordered by the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਫਿਰ ਮੈਨੂੰ ਕਹਿਣਾ ਪਵੇਗਾ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਮੂਹੋਂ ਜਚਦਾ ਨਹੀਂ ਹੈ। ਇਨ੍ਹਾਂ ਨੂੰ ਜ਼ਿੰਮੇਵਾਰੀ ਮਹਿਸੂਸ ਕਰਨੀ ਚਾਹੀਦੀ ਹੈ। ਹਾਰਵੈਸਟਿੰਗ ਕੰਬਾਈਨ ਦੇ ਤਿਆਰ ਕਰਨ ਲਈ ਪੀ. ਐਸ. ਆਈ. ਡੀ. ਸੀ. ਨੂੰ ਇਕ ਆਸ਼ਾ-ਪਤਰ, ਲੈਟਰ ਆਫ ਇੰਟੈਂਟ ਜਾਰੀ ਹੋਇਆ (ਵਿਘਨ) ਗੁਰਦੇਵ ਸਿੰਘ ਜੀ ਸਮਝ ਲੈਣ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਉਹਦੇ ਵਿਚ ਇਹ ਸ਼ਰਤ ਸੀ ਕਿ ਵਿਦੇਸ਼ਾਂ ਤੋਂ ਟੈਕਨੀਕਲ ਨੋ-ਹਾਊ ਪ੍ਰਾਪਤ ਕਰਨ ਵਾਸਤੇ ਪ੍ਰਵਾਨਗੀ ਭਾਰਤ ਸਰਕਾਰ ਅਤੇ ਪਲੈਨਿੰਗ ਕਮਿਸ਼ਨ ਤੋਂ ਪ੍ਰਾਪਤ ਕੀਤੀ ਜਾਵੇ। ਇਸ ਲਈ ਪੂਰਬੀ ਜਰਮਨੀ, ਪੋਲੈਂਡ, ਰੂਸ ਔਰ ਰੋਮਾਨੀਆ ਤੋਂ ਟੈਂਡਰ ਪ੍ਰਾਪਤ ਕੀਤੇ ਗਏ। ਇਨ੍ਹਾਂ ਟੈਂਡਰਾਂ ਦਾ ਮੁਲਅੰਕਣ ਪੰਜਾਬ ਟਰੈਕਟਰ ਦੀ ਮਦਦ ਨਾਲ ਕੀਤਾ ਗਿਆ। ਇਨ੍ਹਾਂ ਟੈਂਡਰਾਂ ਤੇ ਖੇਤੀ ਬਾੜੀ ਵਿਭਾਗ, ਭਾਰਤ ਸਰਕਾਰ ਵਲੋਂ ਮਿਤੀ 31-3-1970 ਨੂੰ ਇਕ ਮੀਟਿੰਗ ਵਿਚ ਵਿਚਾਰ ਕੀਤਾ ਗਿਆ। ਆਰਜ਼ੀ ਫੈਸਲਾ ਇਹ ਹੋਇਆ ਕਿ ਪੂਰਬੀ ਜਰਮਨੀ ਨੂੰ ਆਪਣੇ ਕੰਬਾਈਨਾਂ ਦੀ ਕੀਮਤ ਘਟਾ ਕੇ 1 ਲਖ 21 ਹਜ਼ਾਰ ਕਰਨ ਲਈ ਕਿਹਾ ਜਾਵੇ ਕਿਉਂਕਿ ਇਸ ਪ੍ਰਾਜੈਕਟ ਦੇ ਤਹਿਤ ਪਹਿਲਾਂ ਬਣੇ ਬਣਾਏ ਕੰਬਾਈਨ ਮੰਗਵਾਏ ਜਾਣ ਦਾ ਪ੍ਰਬੰਧ ਕਰਨਾ ਸੀ। ਇਸ ਲਈ ਜੇਕਰ ਇਹ ਵਿਦੇਸ਼ੀ ਸਾਂਝੇਦਾਰੀ ਸਿਰੇ ਚੜ੍ਹ ਗਈ ਤਾਂ ਉਮੀਦ ਹੈ ਕਿ ਇਹ ਪ੍ਰੋਜੈਕਟ 1978-79 ਤਕ ਚਾਲੂ ਹੋ ਜਾਏਗਾ। ਸੋ ਇਹ ਗਲ ਵੀ ਇਨ੍ਹਾਂ ਨੇ ਬੇ-ਬੁਨਿਆਦ ਆਖੀ ਹੈ।

ਇਕ ਗਲ ਸਾਡੇ ਵਿਰੋਧੀਆਂ ਨੇ ਕਹੀ ਕਿ ਪੰਜਾਬ ਰਾਜ ਵਿਚ ਪੰਜ ਸਾਲਾ ਯੋਜਨਾ ਦੇ ਸਮੇਂ ਵਿਚ 30 ਸਨੱਅਤੀ ਕੇਂਦਰ ਸਥਾਪਤ ਕਰਨ ਦਾ ਪ੍ਰਬੰਧ ਨਹੀਂ ਹੋਇਆ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚੋਂ 5 ਕੇਂਦਰ; ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਢੰਡਾਰੀ ਕਲਾਂ, ਰਾਜਪੁਰਾ, ਹੁਸ਼ਿਆਰਪੁਰ ਔਰ ਖੰਨਾ, ਦੀ ਸਥਾਪਨਾ ਮੁਕੰਮਲ ਹੋ ਚੁੱਕੀ ਹੈ। 1976-77 ਵਿਚ 13 ਹੋਰ ਕੇਂਦਰ ਸਥਾਪਤ ਹੋਏ ਹਨ ਜਿਵੇਂ ਕਿ ਤਰਨ-ਤਾਰਨ, ਬਠਿੰਡਾ, ਕੋਟਕਪੂਰਾ, ਮੋਗਾ, ਜੈਤੋ, ਅਬੋਹਰ, ਪਟਿਆਲਾ, ਜਲੰਧਰ, ਨਵਾਂ ਸ਼ਹਿਰ, ਕਪੂਰਥਲਾ, ਨਾਭਾ ਰੂਪ ਨਗਰ ਅਤੇ ਸੰਗਰੂਰ। ਬਾਕੀ 12 ਕੇਂਦਰ ਅਨੰਦਪੁਰ ਸਾਹਿਬ, ਮਲੇਰਕੋਟਲਾ, ਬਰਨਾਲਾ, ਅੰਮ੍ਰਿਤਸਰ, ਬਟਾਲਾ, ਜ਼ੀਰਾ, ਫਗਵਾੜਾ, ਗੋਰਾਇਆ, ਗੋਬਿੰਦਗੜ੍ਹ, ਸਰਹੰਦ, ਪਟਿਆਲਾ ਔਰ ਮੁਬਾਰਿਕਪੁਰ। ਇਹ 1977-78 ਔਰ 1978-79 ਤਕ ਪੂਰੇ ਕੀਤੇ ਜਾਣਗੇ। 3500 ਏਕੜ ਜ਼ਮੀਨ ਇਨ੍ਹਾਂ ਕੇਂਦਰਾਂ ਵਾਸਤੇ ਵੱਖ ਵੱਖ ਥਾਵਾਂ ਤੇ ਖਰੀਦੀ ਗਈ ਹੈ। ਇਸ ਨਾਲ ਕਾਫੀ ਹੱਦ ਤਕ ਲੋੜ ਪੂਰੀ ਹੋ ਜਾਏਗੀ। ਹੁਣ ਤਕ 839 ਪਲਾਟ ਅਲਾਟ ਕੀਤੇ ਜਾ ਚੁੱਕੇ ਹਨ ਜਿਨ੍ਹਾਂ ਵਿਚੋਂ 105 ਫੈਕਟਰੀਆਂ ਵਿਚ ਉਤਪਾਦਨ ਦਾ ਕੰਮ ਚਾਲੂ ਹੋ ਚੁੱਕਾ ਹੈ। ਤਕਰੀਬਨ 200 ਹੋਰ ਪਲਾਟਾਂ ਵਿਚ ਉਸਾਰੀ ਦਾ ਕੰਮ ਸ਼ੁਰੂ ਹੋ ਗਿਆ ਹੈ। 1977—78 ਵਿਚ 1,000 ਏਕੜ ਭੂਮੀ ਇਸ ਮੰਤਵ ਲਈ ਪ੍ਰਾਪਤ ਕੀਤੀ ਜਾਵੇਗੀ।

ਸਪੀਕਰ ਸਾਹਿਬ, ਸ੍ਰੀ ਸੱਤ ਪਾਲ ਡਾਂਗ ਨੇ ਗਵਰਨਰ ਦੇ ਅਡਰੈਸ ਤੇ ਮਾਯੂਸੀ ਪ੍ਰਗਟ ਕੀਤੀ ਹੈ। ਪਰ ਇਸ ਮਾਯੂਸੀ ਦੇ ਕਾਰਣ ਕੋਈ ਨਹੀਂ ਦੱਸੇ। ਇਹ ਜਿਹੜੇ ਸੀ. ਪੀ. ਆਈ. ਵਾਲੇ ਹਨ ਇਹ ਹੈਡਿੰਗ ਹੋਰ ਦਿੰਦੇ ਹੁੰਦੇ ਹਨ ਔਰ ਅੱਗੇ ਮਜ਼ਮੂਨ ਹੋਰ ਦਿੰਦੇ ਹੁੰਦੇ ਹਨ। (ਵਿਘਨ) ਜ਼ਿਆਦਾ ਤਰ ਜੋ ਸੀ. ਪੀ. ਆਈ. ਵਾਲਿਆਂ ਨੇ ਕਿਹਾ ਹੈ ਉਹ ਭੂਮੀ ਸੁਧਾਰ ਦੇ ਸਬੰਧ ਵਿਚ ਹੀ ਕਈ ਚੀਜ਼ਾਂ ਬਾਰੇ ਉਨ੍ਹਾਂ ਨੇ ਕਿਹਾ ਹੈ। ਜੋਸ਼ ਜੀ, ਜੋਗਾ ਜੀ, ਦਾਨਾ ਰਾਮ ਜੀ, ਰਾਜ ਕੁਮਾਰ ਜੀ ਔਰ ਸੱਘੜ ਸਿੰਘ ਜੀ ਇਨ੍ਹਾਂ ਦੋਸਤਾਂ ਨੇ ਕੁਝ ਚੀਜ਼ਾਂ ਦੀ ਪ੍ਰਸ਼ੰਸਾ ਕੀਤੀ ਹੈ ਅਤੇ ਕੁਝ ਸੁਝਾਅ ਵੀ ਦਿੱਤੇ ਹਨ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਭੂਮੀ ਸੁਧਾਰ ਦਾ ਜ਼ਿਕਰ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਹਰਚਰਨ ਸਿੰਘ ਬਰਾੜ ਅਤੇ ਬੀਬੀ ਗੁਰਬਿੰਦਰ ਕੌਰ ਦੇ ਕੋਲ ਬਹੁਤ ਸਾਰੀ ਜ਼ਮੀਨ ਹੈ, ਉਸ ਦਾ ਕੀ ਕੀਤਾ ਹੈ ? ਭੂਮੀ ਸੁਧਾਰ ਤਾਂ ਹੀ ਹੋਵੇਗਾ ਜੇ ਉਨ੍ਹਾਂ ਦੀ ਵਾਧੂ ਜ਼ਮੀਨ ਲਵੋਗੇ। ਕੀ ਉਹ ਕੋਈ ਤਾਰੀਖ ਨੀਯਤ ਕਰਨਗੇ ਕਿ ਕਦੋਂ ਤਕ ਉਨ੍ਹਾਂ ਕੋਲੋਂ ਵਾਧੂ ਜ਼ਮੀਨ ਲਈ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੀ ਸ਼ਾਂਤਮਈ ਗੱਲ ਚਲ ਰਹੀ ਸੀ, ਮਸਤਾਨਾ ਜੀ ਨੇ ਉਸ ਨੂੰ ਰੋਕ ਦਿੱਤਾ ਹੈ। ਖੈਰ, ਮੈਂ ਭੂਮੀ ਸੁਧਾਰ ਦੇ ਸਬੰਧ ਵਿਚ ਕੁਝ ਦੱਸਣਾ ਚਾਹੁੰਦਾ ਹਾਂ। ਪੰਜਾਬ ਵਿਚ ਜੋ ਭੂਮੀ ਸੁਧਾਰ ਦਾ ਇਤਿਹਾਸ ਹੈ, ਇਹ ਬਹੁਤੇ ਸੂਬਿਆਂ ਨਾਲੋਂ ਇਥੇ ਫਰਕ ਹੈ। ਇਹ ਇਕ ਫੋਬੀਆ ਨਹੀਂ ਬਣ ਜਾਣਾ ਚਾਹੀਦਾ। ਪੰਜਾਬ ਦੇ ਕਿਸਾਨ ਕੋਲੋਂ ਜ਼ਮੀਨ ਵੰਡੀ ਜਾ ਚੁੱਕੀ ਹੈ ਅਤੇ 1973 ਤੋਂ ਇਥੇ ਨਵਾਂ ਕਾਨੂੰਨ ਲਾਗੂ ਹੋਇਆ ਹੈ। ਪਰੀਵਾਰ ਦੀ ਪ੍ਰੀਭਾਸ਼ਾ ਨੂੰ ਹਾਈਕੋਰਟ ਵਲੋਂ ਰੱਦ ਕਰ ਦਿੱਤਾ ਗਿਆ ਜਿਸ ਕਾਰਣ .. .. .. .. .. .. .. ..

**ਕਾਮਰੇਡ ਅਰਜਨ ਸਿੰਘ ਮਸਤਾਨਾ** : ** ** **

**ਸ਼੍ਰੀ ਸਪੀਕਰ**: ਇਹ ਜੋ ਕੁਝ ਮਸਤਾਨਾ ਜੀ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਮਸਤਾਨਾ ਜੀ ਨੇ ਜੋ ਕਹਿਣਾ ਸੀ, ਉਹ ਉਨ੍ਹਾਂ ਨੇ ਕਹਿ ਲਿਆ ਹੈ, ਹੁਣ ਉਹ ਧੀਰਜ ਨਾਲ ਸੁਣਨ। ਭੂਮੀ ਸੁਧਾਰ ਵਿਚ ਉਨ੍ਹਾਂ ਦੀ ਬੜੀ ਦਿਲਚਸਪੀ ਹੈ, ਮੈਨੂੰ ਹੁਣ ਇਸ ਦਾ ਇਤਿਹਾਸ ਥੋੜ੍ਹਾ ਜਿਹਾ ਦੱਸ ਲੈਣ ਦਿਓ। ਪੰਜਾਬ ਸਰਕਾਰ ਨੇ ਇਸ ਕਾਨੂੰਨ ਨੂੰ 9ਵੇ ਸ਼ਡਿਊਲ ਵਿਚ ਸ਼ਾਮਲ ਕਰਵਾਇਆ। ਉਨ੍ਹਾਂ ਨੇ ਸਰਕਾਰ ਦੇ ਫੈਸਲੇ ਵਿਰੁੱਧ ਸੁਪਰੀਮ ਕੋਰਟ ਵਿਚ ਜਾਕੇ ਫੈਸਲਾ ਹੱਕ ਵਿਚ ਕਰਵਾਇਆ ਜਿਸ ਦੇ ਸਦਕਾ ਸਰਕਾਰ ਵਲੋਂ 650 ਰਿੱਟਾਂ ਖਾਰਜ ਕਰਵਾਈਆਂ ਗਈਆਂ। ਹੁਣ ਇਹ ਰਿੱਟਾਂ ਕਰਨ ਵਾਲਿਆਂ ਨੂੰ ਹਾਈ ਕੋਰਟ ਨੇ ਇਕ ਮਹੀਨੇ ਦਾ ਸਮਾਂ ਆਪਣੀਆਂ ਰਿਟਰਨਾਂ ਦਾਖਲ ਕਰਨ ਲਈ ਦਿੱਤਾ, ਉਨ੍ਹਾਂ ਬਾਰੇ ਪੈਰਵੀ ਕੀਤੀ ਜਾਵੇਗੀ। ਇਸ ਐਕਟ ਦੇ ਅਧੀਨ ਕੁੱਲ 36,698 ਰਿਟਰਨਾਂ ਜ਼ਮੀਨ ਮਾਲਕਾਂ ਵਲੋਂ ਦਾਖਲ ਕੀਤੀਆਂ ਗਈਆਂ। ਇਨ੍ਹਾਂ ਵਿਚੋਂ 35,689 ਦਾ ਫੈਸਲਾ ਹੋ ਚੁੱਕਾ ਹੈ ਅਤੇ ਬਹੁਤ ਥੋੜ੍ਹਾ ਕੰਮ ਬਕਾਇਆ ਹੈ। ਹੁਣ ਤਕ 8,168 ਹੈਕਟੇਅਰ ਜੋ ਲੱਗ ਭਗ 20,400 ਏਕੜ ਦੇ ਕਰੀਬ ਹੈ, ਜ਼ਮੀਨ ਵਾਫਰ ਕਰਾਰ ਦਿੱਤੀ ਗਈ। ਇਸ ਦੇ ਵਿਚੋਂ 1964 ਹੈਕਟੇਅਰ ਯਾਨੀ 4235 ਏਕੜ ਦੇ ਕਰੀਬ ਅਲਾਟ ਕੀਤੀ ਗਈ ਹੈ। ਜਿਸ ਵਿਚੋਂ 1,216 ਹੈਕਟੇਅਰ ਯਾਨੀ 3,040 ਏਕੜ ਦਾ ਕਬਜ਼ਾ ਉਨ੍ਹਾਂ ਨੂੰ ਦੇ ਦਿੱਤਾ ਗਿਆ ਰਕਬਾ ਵਾਫਰ ਡਿਕਲੇਅਰ ਹੋਣ ਤੇ ਜ਼ਮੀਨ ਮਾਲਕ ਅਦਾਲਤ ਵਿਚ ਚਲੇ ਜਾਂਦੇ ਹਨ ਅਤੇ ਉਥੋਂ ਸਟੇ ਆਦਿ ਲੈ ਲੈਂਦੇ ਹਨ। ਇਸੇ ਕਾਰਣ ਕਬਜ਼ਾ ਦੇਣ ਵਿਚ ਦੇਰੀ ਹੋ ਜਾਂਦੀ ਹੈ। ਅਦਾਲਤਾਂ ਵਿਚ ਬਹੁਤ ਸਾਰੇ ਕੇਸਿਜ਼ ਜਾਂਦੇ ਹਨ ਪਰ ਉਨ੍ਹਾਂ ਉਤੇ ਕਾਰਵਾਈ ਕਰਦਿਆਂ ਕਾਫੀ ਸਮਾਂ ਲਗ ਜਾਂਦਾ ਹੈ। ਪੰਜਾਬ ਹੁਣ ਛੋਟੇ ਕਿਸਾਨਾਂ ਦਾ ਸੂਬਾ ਹੈ। ਇਸ ਦਾ ਕਾਰਣ 1947, 1953 ਅਤੇ ਫਿਰ 1955 ਦੇ ਕਾਨੂੰਨਾਂ ਦਾ ਲਾਗੂ ਹੋਣਾ ਹੈ। ਪਹਿਲਾਂ ਇਸ ਜ਼ਮੀਨ ਤੇ ਕਟ ਲਗੀ। ਜਦੋਂ ਲੋਕ ਪਾਕਿਸਤਾਨ ਦੇ ਵਿਚੋਂ ਉਠ ਕੇ ਆਏ ਸਨ, ਇਧਰ ਉਨ੍ਹਾਂ ਨੂੰ ਜ਼ਮੀਨ ਥੋੜ੍ਹੀ ਮਿਲੀ। ਉਧਰ ਉਹ ਛੱਡਕੇ ਬਹੁਤੀ ਆਏ ਸਨ। ਇਧਰ ਜ਼ਮੀਨ ਘੱਟ ਸੀ। ਫਿਰ 1953 ਵਿਚ ਘਟੀ ਅਤੇ ਫਿਰ 1955 ਵਿਚ ਘਟੀ। ਇਸ ਤਰ੍ਹਾਂ ਨਾਲ ਪੁਰਾਣੇ ਕਾਨੂੰਨਾਂ ਅਨੁਸਾਰ 74,216 ਸਟੈਂਡਰਡ ਏਕੜ ਰਕਬਾ ਅਲਾਟ ਕੀਤਾ ਜਾ ਚੁੱਕਿਆ ਸੀ। ਹੁਣ ਬਹੁਤਾ ਰਕਬਾ ਮਿਲਣ ਦੀ ਆਸ ਨਹੀਂ ਹੈ। ਅਤੇ ਇਸ ਦੇ ਲਈ ਬਹੁਤੀ ਆਸ਼ਾ ਲੈਂਡਲੈਸ ਐਗਰੀਕਲਚਰਿਸਟਸ ਵਿਚ ਪੈਦਾ ਵੀ ਨਹੀਂ ਕਰਨੀ ਚਾਹੀਦੀ। ਰਾਜ ਪੱਧਰ ਤੇ ਇੰਪਲੀਮੈਂਟੇਸ਼ਨ ਕਮੇਟੀਆਂ ਵਿਚ ਸੀ.ਪੀ.ਆਈ. ਦੇ ਨੁਮਾਇੰਦਿਆਂ ਦਾ ਹੋਣਾ ਵੀ ਜ਼ਰੂਰੀ ਸਮਝਿਆ ਗਿਆ ਅਤੇ ਡਵੀਜ਼ਨਲ ਲੈਵਲ ਤੇ ਕਮੇਟੀਆਂ ਦੀ ਸਥਾਪਨਾ ਵਿਚ ਸੀ.ਪੀ.ਆਈ. ਦੇ ਮੈਂਬਰ ਲਏ ਗਏ ਹਨ। ਇਸ ਲਈ ਜੇ ਕਰ ਕੋਈ ਘਾਟਾ ਹੈ ਤਾਂ ਉਹ ਉਨ੍ਹਾਂ ਕਮੇਟੀਆਂ ਵਿਚ ਦੱਸਣਾ ਚਾਹੀਦਾ ਹੈ ਤਾਂ ਜੋ ਯੋਗ ਹੱਲ ਕੀਤਾ ਜਾ ਸਕੇ। ਕਾਮਰੇਡ ਜੋਗਾ ਜੀ ਨੇ ਸਦਨ ਦੇ ਮੈਂਬਰਾਂ ਦੀ ਕਮੇਟੀ ਬਣਾਉਣ ਲਈ ਕਿਹਾ ਸੀ। ਮੈਂ ਸਮਝਦਾ ਹਾਂ ਕਿ ਉਸ ਕਮੇਟੀ ਦੀ ਕਿਸੇ ਕਾਰਣ ਵੀ ਜ਼ਰੂਰਤ ਨਹੀਂ ਹੈ। ਕਮੇਟੀਆਂ ਥੱਲੇ ਦੇ ਲੈਵਲ ਤੋਂ ਉਪਰ ਤੱਕ ਬਣ ਚੁੱਕੀਆਂ ਹਨ। ਸਪੀਕਰ ਸਾਹਿਬ, ਮੈਂ ਹਾਊਸ ਦੀ ਇਨਫਰਮੇਸ਼ਨ ਲਈ ਦਸਣਾ

**Not recorded as ordered by the Chair.

ਚਾਹੁੰਦਾ ਹਾਂ ਕਿ ਟੋਟਲ ਏਰੀਆ ਆਫ ਲੈਂਡ ਜੋ ਹੁਣ ਤਕ ਸਰਪੱਲਸ ਰੂਰਲ ਇਵੈਕਿਊ ਲੈਂਡ ਹੈ ਉਹ ਇਸ ਪ੍ਰਕਾਰ ਹੈ :-

> ਟੋਟਲ ਏਰੀਆ 3,93,596 ਏਕੜ ਹੈ ਅਤੇ 31 ਦਸਬੰਰ,1976 ਤੱਕ ਡਿਸਪੋਜ਼ਲ ਆਫ ਏਰੀਆ 2,75,596 ਏਕੜ ਹੈ। ਹਰੀਜਨਾਂ ਨੂੰ ਜੋ 1 ਅਪ੍ਰੈਲ, 1961 ਤੋਂ 31 ਦਸੰਬਰ, 1976 ਤੱਕ ਰੈਸਟ੍ਰਿਕਟਿਡ ਆਕਸ਼ਨ ਵਜੋਂ ਦਿੱਤਾ ਗਿਆ ਹੈ ਉਹ 1,36,699 ਏਕੜ ਹੈ। Open ਆਕਸ਼ਨ ਬਾਈ ਟਰਾਂਸਫਰ On the basis of Possession 1 ਅਪ੍ਰੈਲ, 1961 ਤੋਂ 31 ਦਸੰਬਰ, 1976 ਤੱਕ ਦਿੱਤੀ ਗਈ ਹੈ, ਉਹ 1,38,869 ਏਕੜ ਹੈ। ਜੋ ਬੈਲੈਂਸ ਹੈ ਉਹ 1 ਲੱਖ 18 ਹਜ਼ਾਰ ਏਕੜ ਹੈ।

ਸਪੀਕਰ ਸਾਹਿਬ, ਮੁਲਾਜ਼ਮਾਂ ਦੀਆਂ ਮੰਗਾਂ ਦੇ ਸਬੰਧ ਵਿਚ ਮੈਂ ਪਹਿਲਾਂ ਜ਼ਿਕਰ ਕਰ ਚੁੱਕਾ ਹਾਂ ਥੋੜਾ ਸਮਾਂ ਹੋਰ ਤੁਹਾਡਾ ਲਵਾਂਗਾ। ਪਰ ਪਹਿਲਾਂ ਮੈਂ ਥੋੜ੍ਹਾ ਜਿਹਾ ਹਰੀਜਨਾਂ ਦੇ ਸਬੰਧ ਵਿਚ ਕਹਾਂਗਾ, ਜੋ ਕੇਵਲ ਹਰੀਜਨ ਸ਼੍ਰੇਣੀਆਂ ਨਾਲ ਤਅਲੁਕ ਰੱਖਦਾ ਹੈ। ਹਰੀਜਨ ਕਲਿਆਣ ਫੰਡ ਬਣਿਆ ਸੀ। ਉਸ ਦੇ ਬਾਅਦ ਇਸ ਸਬੰਧੀ ਇਕ ਕਾਰਪੋਰੇਸ਼ਨ ਬਣੀ। ਉਸ ਕਾਰਪੋਰੇਸ਼ਨ ਦੀ ਸਾਰੀ ਮਾਲੀਅਤ 5 ਕਰੋੜ ਰੁਪਏ ਦੀ ਹੈ। ਇਸ ਵੇਲੇ ਪੰਜਾਬ ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਉਸ ਦੀ 5 ਕਰੋੜ ਰੁਪਏ ਦੀ ਮਾਲੀਅਤ ਨੂੰ ਦੁਗਣਾ ਕਰਕੇ 10 ਕਰੋੜ ਰੁਪਏ ਦੀ ਮਾਲੀਅਤ ਕਰ ਦਿੱਤੀ ਜਾਵੇ। (ਤਾੜੀਆਂ) ਇਸ ਤਰ੍ਹਾਂ 10 ਕਰੋੜ ਦੀ ਮਾਲੀਅਤ ਕਰਨ ਤੋਂ ਬਾਅਦ ਹਰੀਜਨ ਮੈਂਬਰਾਂ ਨਾਲ ਸਲਾਹ ਕਰਾਂਗੇ। ਇਨ੍ਹਾਂ ਟਰੈਜ਼ਰੀ ਬੈਂਚਿਜ਼ ਨਾਲ ਵੀ, ਸੀ.ਪੀ.ਆਈ. ਨਾਲ ਵੀ ਅਤੇ ਉਧਰ ਸਾਹਮਣੇ ਬੈਠੇ ਅਕਾਲੀ ਭਰਾਵਾਂ ਨਾਲ ਵੀ ਸਲਾਹ ਕਰਕੇ ਅਸੀਂ ਇਕ ਸਕੀਮ ਬਨਾਉਣੀ ਚਾਹੁੰਦੇ ਹਾਂ। ਕਾਨੂੰਨ ਨੇ ਹਰੀਜਨਾਂ ਨੂੰ ਦੂਜਿਆਂ ਨਾਲ ਬਰਾਬਰਤਾ ਦਿੱਤੀ ਹੈ ਲੇਕਿਨ ਉਨ੍ਹਾਂ ਦੀ ਆਰਥਿਕ ਦਸ਼ਾ ਇੰਨੀ ਮਾੜੀ ਹੈ ਕਿ ਉਹ ਬਰਾਬਰਤਾ ਨੂੰ ਕਾਇਮ ਨਹੀਂ ਰਖ ਸਕਦੇ। ਹਾਲਤ ਇਹ ਹੈ ਕਿ ਕਈ ਵਾਰੀ ਹਰੀਜਨ ਮੈਂਬਰ ਹੁੰਦੇ ਹੋਏ, ਸਰਪੰਚ ਹੁੰਦੇ ਹੋਏ ਵੀ ਉਸ ਦੀ ਸਿਫਾਰਸ਼ ਸਰਕਾਰੀ ਅਫਸਰ ਦੇ ਸਾਹਮਣੇ ਜਦ ਜਾਂਦੀ ਹੈ ਤਾਂ ਸਿਰਫ ਹਰੀਜਨ ਹੋਣ ਕਰਕੇ ਉਸ ਦੀ ਸ਼ਹਾਦਤ ਦਾ, ਉਸ ਦੀ ਰੈਕਮੈਂਡੇਸ਼ਨ ਦਾ ਮੁਲ ਨਹੀਂ ਪੈਂਦਾ ਕਿਉਂਕਿ ਉਹ ਗਰੀਬ ਹੈ। ਅਸਲ ਨਾਬਰਾਬਰੀ ਦੀ ਜਿਹੜੀ ਜੜ੍ਹ ਹੈ, ਉਹ ਗਰੀਬੀ ਹੈ। ਅਸੀਂ ਗਰੀਬੀ ਦਾ ਖਾਤਮਾ ਕਰਨ ਲਈ ਵੀ ਫੈਸਲਾ ਕੀਤਾ ਹੈ। ਸਪੀਕਰ ਸਾਹਿਬ, ਇਸੇ ਲਈ ਹੀ ਬੈਕਵਰਡ ਕਲਾਸਿਜ਼ ਦੀ ਕਾਰਪੋਰੇਸ਼ਨ ਬਣੀ ਹੈ। ਉਸ ਵਾਸਤੇ ਸਾਰਾ 1 ਕਰੋੜ ਰੁਪਿਆ, ਰੱਖਿਆ ਸੀ। ਹੁਣ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਉਸ ਦਾ ਸਰਮਾਇਆ ਵੀ 5 ਕਰੋੜ ਰੁਪਿਆ ਕਰ ਦਿੱਤਾ ਜਾਵੇ। (ਤਾੜੀਆਂ) ਇਸੇ ਤਰ੍ਹਾਂ, ਸਪੀਕਰ ਸਾਹਿਬ, ਪੰਜਾਬ ਸਰਕਾਰ ਦੇ ਕੁਝ ਵਿਚਾਰ ਅਧੀਨ ਗੱਲਾਂ ਹਨ ਜਿਸ ਦੇ ਮੁਤਾਬਿਕ ਚਾਹੇ ਕੋਈ ਕਿਸੇ ਜ਼ਾਤੀ ਦਾ ਹੋਵੇ, ਕਿਸੇ ਮਜ਼ਹਬ ਦਾ ਹੋਵੇ, ਕਿਸੇ ਇਲਾਕੇ ਦਾ ਹੋਵੇ, ਜੋ ਆਰਥਿਕ ਤੌਰ ਤੇ ਪਛੜਿਆ ਹੋਇਆ ਹੋਵੇਗਾ ਉਸ ਨੂੰ ਉਹ ਸਾਰੀਆਂ ਰਿਆਇਤਾਂ ਦਿਤੀਆਂ ਜਾਇਆ ਕਰਨਗੀਆਂ ਜਿਹੜੀਆਂ ਰਿਆਇਤਾਂ ਬਾਕੀਆਂ ਨੂੰ ਦਿੱਤੀਆਂ ਜਾਂਦੀਆਂ ਹਨ। (ਤਾੜੀਆਂ) ਪਰ ਕਿਉਂਕਿ ਹਰੀਜਨ ਭਰਾ ਸਿਰਫ ਇਕਨਾਮੀਕਲੀ ਹੀ ਬੈਕਵਰਡ ਨਹੀਂ ਪਰ ਬਾਵਜੂਦ ਕਾਨੂੰਨ ਬਣਨ ਦੇ ਉਨ੍ਹਾਂ ਨੂੰ ਸੋਸ਼ਲੀ ਬੈਕਵਰਡ ਰਖਿਆ ਗਿਆ ਹੈ। ਔਰ, ਸਪੀਕਰ ਸਾਹਿਬ, ਮੈਂ ਇਹ ਗੱਲ ਮੰਨਣ ਤੋਂ ਬਿਲਕੁਲ ਇਨਕਾਰ ਨਹੀਂ ਕਰਦਾ ਕਿ ਜਦ ਮੈਂ ਇਸ ਥਾਂ ਤੇ ਆ ਕੇ ਬੈਠਾ ਸੀ ਤਾਂ ਮੇਰਾ ਖਿਆਲ ਸੀ ਕਿ ਇਨ੍ਹਾਂ ਹਰੀਜਨ ਭਰਾਵਾਂ ਨੂੰ ਅਸੀਂ ਥੋੜੇ ਸਮੇਂ ਵਿਚ ਬਰਾਬਰ ਲਿਆਕੇ ਬਿਠਾ ਦੇਵਾਂਗੇ ਪਰ ਨਹੀਂ ਬਿਠਾ ਸਕੇ ਕਿਉਂਕਿ ਅਜੇ ਵੀ ਸਮਾਜ ਇਸ ਤਬਦੀਲੀ ਨੂੰ ਕਬੂਲ ਨਹੀਂ ਕਰਦਾ। ਕੁਝ ਤਾਕਤਾਂ ਐਸੀਆਂ ਹਨ, ਕੁਝ ਅਥਾਰਟੀਆਂ ਐਸੀਆਂ ਹਨ ਜਿਹੜੀਆਂ ਉਨ੍ਹਾਂ ਨੂੰ ਪਿਛੇ ਸੁੱਟ ਦਿੰਦੀਆਂ ਹਨ ਅਤੇ ਉਨ੍ਹਾਂ ਨੂੰ ਅੱਜ ਵੀ ਬਰਾਬਰ ਕੁਰਸੀ ਤੇ ਬਿਠਾਉਣ ਤੋਂ **ਸੰਕੋਚ** ਕੀਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੇ ਦਿੱਤੇ ਹੋਏ ਉਪਦੇਸ਼ ਅਨੁਸਾਰ ਉਨ੍ਹਾਂ ਨੂੰ ਪਛੜੇ ਹੋਏ ਲੋਕਾਂ ਨੂੰ ਛਾਤੀ ਲਾਉਣ ਤੋਂ ਜੇ ਕੋਈ ਇਨਕਾਰ ਕਰੇਗਾ, ਭਾਵੇਂ ਉਹ ਸਰਕਾਰੀ ਅਫਸਰ ਹੋਵੇ, ਭਾਵੇਂ ਉਹ ਲੀਡਰ ਹੋਵੇ, ਭਾਵੇਂ ਉਹ ਚੌਧਰੀ ਹੋਵੇ ਅਤੇ ਭਾਵੇਂ ਉਹ ਪ੍ਰਾਈਵੇਟ ਸ਼ਹਿਰੀ ਹੋਵੇ ਉਸ ਦੇ ਨਾਲ ਕਿਸੇ ਕਿਸਮ ਦੀ ਰਿਆਇਤ ਨਹੀਂ ਕੀਤੀ ਜਾਵੇਗੀ।

[ਮੁੱਖ ਮੰਤਰੀ]

ਸਪੀਕਰ ਸਾਹਿਬ, ਸੀ. ਪੀ. ਆਈ. ਦੇ ਮੈਂਬਰਾਂ ਨੇ ਤੇ ਕੁਝ ਕਾਂਗਰਸ ਬੈਂਚਾਂ ਤੇ ਬੈਠੇ ਮੈਂਬਰਾਂ ਨੇ ਇਸ ਹਾਊਸ ਵਿਚ ਸ਼ਿਕਾਇਤ ਕੀਤੀ ਸੀ ਕਿ ਗਰੀਬਾਂ ਨੂੰ, ਹਰੀਜਨਾਂ ਨੂੰ ਤੰਗ ਕੀਤਾ ਜਾ ਰਿਹਾ ਹੈ ਔਰ ਆਫਟਰ ਦੀ ਇਲੈਕਸ਼ਨ ਤੰਗ ਕੀਤਾ ਜਾ ਰਿਹਾ ਹੈ। ਮੈਨੂੰ ਆਸ ਹੈ ਕਿ ਇਲੈਕਸ਼ਨ ਦੀ ਕੁੜਤਣ ਖਤਮ ਹੋ ਗਈ ਹੈ ਅਤੇ ਜੋ ਰਹਿੰਦੀ ਹੈ ਉਹ ਮਿਟਾ ਦੇਣੀ ਚਾਹੀਦੀ ਹੈ ਕਿਉਂਕਿ ਇਲੈਕਸ਼ਨ ਜਿਹੜੀ ਹੈ ਇਹ ਤਲਵਾਰਾਂ ਦੀ ਲੜਾਈ ਨਹੀਂ, ਪਰਚੀਆਂ ਦੀ ਲੜਾਈ ਹੈ। ਜਦੋਂ ਕੋਈ ਖਿਲਾੜੀ ਹਾਰ ਜਾਂਦਾ ਹੈ ਜਾਂ ਜਿਤ ਜਾਂਦਾ ਹੈ ਤਾਂ ਉਹ ਸਾਰੇ ਇਕਠੇ ਬੈਠ ਕੇ ਕੰਮ ਕਰਦੇ ਹਨ। ਇਕ ਗੱਲ ਮੈਂ, ਸਪੀਕਰ ਸਾਹਿਬ, ਗੁਰੂ ਨਾਨਕ ਦੇਵ ਜੀ ਦਾ ਵਾਸਤਾ ਪਾ ਕੇ ਦੱਸਣਾ ਚਾਹੁੰਦਾ ਹਾਂ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਲਿਖਿਆ ਹੋਇਆ ਹੈ ਕਿ :—

ਗ਼ਰੀਬਾਂ ਪੇ ਜੋ ਖੀਚੇ ਦਾੜ੍ਹੀ, ਸੋ ਪਾਰਬ੍ਰਹਮ ਅਗਨ ਮੇਂ ਸਾੜ੍ਹੀ

ਜੋ ਗ਼ਰੀਬਾਂ ਦੀ ਦਾੜ੍ਹੀ ਖਿਚਦਾ ਹੈ ਉਸ ਨੂੰ ਪ੍ਰਮਾਤਮਾ ਅੱਗ ਦੇ ਵਿਚ ਸਾੜਦਾ ਹੈ। ਅਸੀਂ ਗ਼ਰੀਬਾਂ ਦੀ ਦਾੜ੍ਹੀ ਨੂੰ ਖਿਚਣ ਨਹੀਂ ਦਿਆਂਗੇ। ਅਸੀਂ ਸਖ਼ਤੀ ਨਹੀਂ ਕਰ ਸਕੇ ਪਰ ਮੈਨੂੰ ਆਸ ਹੈ ਕਿ ਸਾਰਾ ਹਾਊਸ ਇਸ ਮਾਮਲੇ ਵਿਚ ਜੋ ਸ਼ਿਕਾਇਤ ਹੈ ਉਹ ਦੂਰ ਕਰਕੇ ਗ਼ਰੀਬਾਂ ਦੀ ਜਾਨ ਨੂੰ ਬਚਾਉਣ ਦਾ ਪੂਰਾ ਪੂਰਾ ਯਤਨ ਕਰੇਗਾ। (ਥੰਪਿੰਗ) (ਵਿਘਨ)

ਸਪੀਕਰ ਸਾਹਿਬ, ਹਰੀਜਨ ਬਸਤੀਆਂ ਆਮ ਤੌਰ ਤੇ ਗੰਦੇ ਥਾਵਾਂ ਤੇ ਸਥਿੱਤ ਹਨ। ਉਨ੍ਹਾਂ ਦੇ ਰਹਿਣ ਸਹਿਣ ਦੀ ਹਾਲਤ ਸੁਧਾਰਨ ਲਈ ਸਰਕਾਰ ਨੇ ਸਾਲ 1972-73 ਵਿਚ ਇਕ ਸਕੀਮ ਸ਼ੁਰੂ ਕੀਤੀ ਸੀ ਜਿਹੜੀ ਕਿ ਪਹਿਲਾਂ ਕਿਸੀ ਸਰਕਾਰ ਨੇ ਨਹੀਂ ਸੀ ਕੀਤੀ। 1976-77 ਦੇ ਦੌਰਾਨ ਇਸ ਸਕੀਮ ਅਧੀਨ 149 ਪ੍ਰੋਜੈਕਟਾਂ ਤੇ 81 ਲੱਖ ਰੁਪਿਆ ਖਰਚ ਕੀਤਾ ਗਿਆ ਅਤੇ 1977-78 ਵਿਚ 285 ਥਾਂਵਾਂ ਤੇ 1 ਲੱਖ 45 ਹਜ਼ਾਰ ਰੁਪਏ ਖਰਚ ਕੀਤੇ ਜਾਣਗੇ। ਕਾਰਪੋਰੇਸ਼ਨ ਕੋਲ ਇਕ ਸਕੀਮ ਹੈ ਜਿਸ ਅਧੀਨ ਵੱਖ ਵੱਖ ਵਸੀਲਿਆਂ ਤੋਂ ਭੋਂ ਪਰਾਪਤ ਕੀਤੀ ਜਾਂਦੀ ਹੈ ਅਤੇ ਇਹ ਡਿਵੈਲਪ ਕਰਕੇ ਹਰੀਜਨਾ ਨੂੰ 5 ਏਕੜ ਭੂਮੀ ਪ੍ਰਤੀ ਪ੍ਰਵਾਰ ਦੇ ਹਿਸਾਬ ਨਾਲ ਅਲਾਟ ਕੀਤੀ ਜਾਂਦੀ ਹੈ। ਇਸ ਸਕੀਮ ਅਧੀਨ ਵਿਆਜ ਨਹੀਂ ਲਿਆ ਜਾਂਦਾ, ਗਰਾਂਟਸ ਅਤੇ ਸਬਸਿਡੀਜ਼ ਦਿਤੀਆਂ ਜਾਂਦੀਆਂ ਹਨ। ਇਸੇ ਤਰ੍ਹਾਂ ਦੀ ਇਕ ਕਲੋਨੀ ਰੋਪੜ ਵਿਚ ਸੁਰਤਪੁਰ ਵਿਖੇ ਡਿਵੈਲਪ ਕੀਤੀ ਗਈ ਹੈ ਜਿਹੜੀ ਕਿ ਇਕ ਹਜ਼ਾਰ ਏਕੜ ਦੇ ਏਰੀਏ ਵਿਚ ਹੈ। ਧਰਮਸ਼ਾਲਾਵਾਂ ਦੀ ਉਸਾਰੀ ਦੀ ਸਕੀਮ ਅਧੀਨ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਛੱਤੀਆਂ ਹੋਈਆਂ ਜਗ੍ਹਾਂ ਦੇਣਾ ਹੈ ਤਾਂ ਕਿ ਉਹ ਆਪਣਾ ਸਮਾਜਿਕ ਕਰਤੱਵ ਨਿਭਾ ਸਕਣ। ਸਾਲ 1976-77 ਦੇ ਦੌਰਾਨ 12498 ਲੱਖ ਰੁਪਿਆ ਖਰਚ ਕੀਤਾ ਗਿਆ ਹੈ ਜਿਸ ਨਾਲ ਕੁੱਲ ਉਸਾਰੀਆਂ ਗਈਆਂ ਧਰਮਸ਼ਾਲਾਵਾਂ ਦੀ ਗਿਣਤੀ 11,917 ਹੋ ਗਈ ਹੈ ਜਦੋਂ ਕਿ ਪੰਜਾਬ ਦੇ ਪਿੰਡ 12,188 ਹਨ। ਸਪੀਕਰ ਸਾਹਿਬ, ਕਈ ਵੱਡਿਆਂ ਪਿੰਡਾਂ ਵਿਚ ਹਰੀਜਨਾਂ ਦੇ 2-3 ਅਗਵਾੜ ਹਨ, ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਜਿੰਨੇ ਵੀ ਪਿੰਡ ਵਿਚ ਵੱਡੇ ਵੱਡੇ ਅਗਵਾੜ ਹੋਣਗੇ ਉਨੀਆਂ ਹੀ ਧਰਮਸ਼ਾਲਾਵਾਂ ਬਨਾਉਣ ਲਈ ਯਤਨ ਕੀਤੇ ਜਾਣ। (ਥੰਪਿੰਗ) (ਵਿਘਨ)

ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਰਦਾਰ ਹਰਚੰਦ ਸਿੰਘ ਜੀ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੋਈ ਨਵੇਂ ਐਲਾਨਜ਼ ਨਹੀਂ ਕਰ ਰਹੇ। ਇਥੇ ਹਾਊਸ ਵਿਚ ਕਿਹਾ ਗਿਆ ਹੈ ਕਿ ਗਰੀਬ ਮਾਰ ਕਰ ਦਿੱਤੀ, ਹਰੀਜਨਾਂ ਨਾਲ ਧੱਕਾ ਕਰ ਲਿਆ ਜਾਂ ਹੋਰ ਵੀ ਬਹੁਤ ਕੁਝ ਕਿਹਾ ਤਾਂ ਮੈਨੂੰ ਇਹ ਗੱਲਾਂ ਦੱਸਣੀਆਂ ਪਈਆਂ ਹਨ। (ਵਿਘਨ)

**ਇੱਕ ਆਵਾਜ਼ :** ਇਹ ਕੋਈ ਨਵੀਆਂ ਸਕੀਮਾਂ ਨਹੀਂ। ਇਹ ਸਾਡੀਆਂ ਬਰਕਤਾਂ ਹਨ। (ਵਿਘਨ)

ਇਕ ਹੋਰ ਆਵਾਜ਼ : ਅਫ਼ਸਰ ਪੈਸੇ ਲੈ ਜਾਂਦੇ ਹਨ, ਉਨ੍ਹਾਂ ਦੇ ਬਾਰੇ ਵੀ ਦੱਸ ਦਿਉ ।

**ਮੁੱਖ ਮੰਤਰੀ** : ਜੇ ਕਰੈਡਿਟ ਮਿਲਦਾ ਵੀ ਹੋਵੇ ਤਾਂ ਵੀ ਇਹ ਮੇਰੇ ਭਰਾ ਲੈਣ ਨੂੰ ਤਿਆਰ ਨਹੀਂ ਹਾਊਸ ਵਿਚ ਇਹ ਗੱਲਾਂ ਆਈਆਂ ਹਨ ਤਾਂ ਹੀ ਮੈਂ ਇਹ ਦੱਸਣ ਲਗਾ ਹਾਂ । (ਵਿਘਨ ) ਫਿਰ ਕਿਸੇ ਨੇ, ਸਪੀਕਰ ਸਾਹਿਬ, ਕਿਹਾ ਕਿ ਸਾਡੀ ਬਰਕਤ ਨਾਲ ਹੋਇਆ ਹੈ ਸਭ ਕੁਝ ਅਤੇ ਦੂਸਰੇ ਕਿਸੇ ਨੇ ਫਿਰ ਕਹਿ ਦਿਤਾ ਕਿ ਥਪਕੀਆਂ ਕਿਉਂ ਨਹੀਂ ਮਾਰਦੇ ? (ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

**Mr. Speaker** : This is no point of order and it should not form part of the proceedings. (*Interruption*).

**ਮੁੱਖ ਮੰਤਰੀ** : ਫਿਰ ਸਪੀਕਰ ਸਾਹਿਬ, ਛੇਵੀਂ ਤੋਂ ਅਠਵੀਂ ਜਮਾਤ ਤਕ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਦੇ ਬਚਿਆਂ ਨੂੰ ਮੁਫਤ ਕਿਤਾਬਾਂ ਦੇਣ ਦੀ ਸਕੀਮ ਹੈ । ਇਹ ਸਕੀਮ 1976-77 ਵਿਚ ਸ਼ੁਰੂ ਕੀਤੀ ਗਈ ਸੀ । ਇਸ ਸਕੀਮ ਦਾ ਮਨੋਰਥ ਇਹ ਹੈ ਕਿ ਛੇਵੀਂ ਤੋਂ ਅੱਠਵੀਂ ਜ਼ਮਾਤ ਤਕ ਪੜ੍ਹਨ ਵਾਲਿਆਂ ਵਿਦਿਆਰਥੀਆਂ ਨੂੰ ਟੈਕਸਟ ਬੁਕਸ ਅਤੇ ਲਿਖਣ ਸਮਗਰੀ ਮੁਫਤ ਦਿੱਤੀਆਂ ਜਾਣਗੀਆਂ ਭਾਵੇਂ ਉਨ੍ਹਾਂ ਦਾ ਕਿਤਨਾ ਖ਼ਰਚ ਹੋਵੇ। 1976-77 ਦੇ ਦੌਰਾਨ 9 ਲੱਖ 95 ਹਜ਼ਾਰ ਰੁਪਿਆ ਇਸ ਸਕੀਮ ਦੇ ਅਧੀਨ ਖ਼ਰਚ ਕੀਤਾ ਜਾ ਚੁੱਕਿਆ ਹੈ ਅਤੇ ਸਾਲ 1977—78 ਲਈ 10 ਲੱਖ ਰੁਪਿਆ ਇਸ ਸਕੀਮ ਦੇ ਅਧੀਨ ਰਖਿਆ ਗਿਆ ਹੈ । ਇਹ ਆਸ ਕੀਤੀ ਜਾਂਦੀ ਹੈ ਕਿ ਇਸ ਸਕੀਮ ਵਿਚ ਲਗ ਭਗ 80 ਹਜ਼ਾਰ ਵਿਦਿਆਰਥੀ ਜੋ ਅਨੁਸੂਚਿਤ ਜਾਤੀਆਂ ਨਾਲ ਤੁਅੱਲਕ ਰੱਖਦੇ ਹਨ, ਇਸ ਦਾ ਲਾਭ ਉਠਾ ਸਕਣਗੇ । (ਵਿਘਨ) ਅਨੁਸੂਚਿਤ ਜਾਤੀਆਂ ਲਈ ਕਾਰਪੋਰੇਸ਼ਨ 1975—76 ਵਿਚ ਬਣੀ ਸੀ ਜਿਸ ਨੂੰ ਕਿ ਅਸੀਂ ਹੁਣ 5 ਕਰੋੜ ਰੁਪਏ ਦੀ ਲਾਗਤ ਦਾ ਬਣਾ ਦਿੱਤਾ ਹੈ । ਸਪੀਕਰ ਸਾਹਿਬ, ਤੁਹਾਨੂੰ ਇਹ ਜਾਣਕੇ ਖੁਸ਼ੀ ਹੋਵੇਗੀ ਕਿ ਅਨੁਸੂਚਿਤ ਜਾਤੀਆਂ ਦੇ ਲਾਭ ਪਾਤਰ ਵਿਦਿਆਰਥੀਆਂ ਦੀ ਗਿਣਤੀ 1972-73 ਵਿਚ ਕੇਵਲ 8034 ਸੀ ਮਗਰ 1976—77 ਵਿਚ ਇਹ 7 ਲੱਖ ਹੋ ਗਈ ਹੈ ਜਿਨ੍ਹਾਂ ਨੇ ਇਨ੍ਹਾਂ ਸਕੀਮਾਂ ਤੋਂ ਫਾਇਦਾ ਉਠਾਇਆ ਹੈ। ਭਾਰਤ ਸਰਕਾਰ ਦੀ ਪੋਸਟ ਮੈਟਰਿਕ ਵਜ਼ੀਫਾ ਸਕੀਮ ਅਧੀਨ 1973-74 ਵਿਚ ਲੜਕੇ ਅਤੇ ਲੜਕੀਆਂ ਦੇ ਵਜ਼ੀਫੇ ਦੀ ਦਰ 27/-ਰੁਪਏ ਤੋਂ 90/— ਰੁਪਏ ਤਕ ਸੀ ਮਗਰ ਪੰਜਾਬ ਦੀ ਸਰਕਾਰ ਨੇ 1974-75 ਤੋਂ ਇਹ ਦਰ ਵਧਾ ਕੇ ਲੜਕਿਆਂ ਲਈ 40/- ਰੁਪਏ ਤੋਂ 125/—ਰੁਪਏ ਪ੍ਰਤੀ ਮਹੀਨਾ ਅਤੇ ਲੜਕੀਆਂ ਲਈ 55/— ਰੁਪਏ ਤੋਂ 140/— ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਹੈ (ਥੰਪਿੰਗ) ਤਾਂ ਕਿ ਉਹ ਮਹਿੰਗਾਈ ਦੇ ਜ਼ਮਾਨੇ ਵਿਚ ਪੜ੍ਹ ਸਕਣ ।

ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਵੇਰਵਾ ਤੁਹਾਨੂੰ ਹੜ੍ਹਾਂ ਵਿਚ ਪੀੜਤ ਹੋਏ ਲੋਕਾਂ ਦੇ ਲਈ ਦਸਣਾ ਚਾਹੁੰਦਾ ਹਾਂ । ਬਹੁਤ ਲੰਮਾ ਕਿੱਸਾ ਹੈ ਪਰ ਮੈਂ ਇਕ ਗੱਲ ਦੱਸਣੀ ਚਾਹੁੰਦਾ ਹਾਂ । ਹੁਣ ਤਕ ਇਤਿਹਾਸ ਵਿਚ ਇਹ ਗੱਲ ਆਈ ਹੈ ਕਿ ਹੜ੍ਹ ਆਉਣ ਜਾਂ ਗੜ੍ਹੇ ਮਾਰ ਹੋ ਜਾਵੇ ਤਾਂ ਸਰਕਾਰ ਸਿਰਫ ਜ਼ਮੀਨ ਦਾ ਮਾਲੀਆ ਮੁਆਫ ਕਰਦੀ ਸੀ, ਤਕਾਵੀਆਂ ਲੇਟ ਕਰ ਦਿੰਦੀ ਸੀ ਔਰ ਬੀਜ ਵਾਸਤੇ ਕੁਝ ਸਹਾਇਤਾ ਦੇ ਦਿੰਦੀ ਸੀ, ਲੇਕਿਨ ਪੰਜਾਬ ਦੀ ਸਰਕਾਰ ਨੇ ਰੋਟੀ ਖਾਣ ਵਾਲੇ ਜਿੰਨੇ ਜੀਅ ਸਨ, ਜੀਅ ਪ੍ਰਤੀ ਲੋਕਾਂ ਨੂੰ ਪੈਸੇ ਦਿੱਤੇ ਹਨ।

ਜੇ ਕੋਈ ਪਸ਼ੂ ਮਰਿਆ ਹੈ ਤਾਂ ਉਸ ਦਾ ਵੀ ਪੈਸਾ ਦੇਣਾ, ਢੱਠੇ ਮਕਾਨ ਦਾ ਪੈਸਾ ਦੇਣਾ ਔਰ 300 ਰੁਪਏ ਤਕ ਤਬਾਹ ਹੋਈ ਫਸਲ ਦਾ ਮੁਆਵਜ਼ਾ ਦਿੱਤਾ ਹੈ ਜਿਹੜਾ ਕਿ ਇਤਿਹਾਸ ਵਿਚ ਕਦੇ ਕਿਸੇ ਨੇ ਨਹੀਂ ਦਿੱਤਾ। ਇਹ ਪੰਜਾਬ ਦੇ ਕਿਸਾਨ ਲਈ ਪੰਜਾਬ ਦੀ ਸਰਕਾਰ ਨੇ ਉਦਮ ਕੀਤਾ ਹੈ ਅਤੇ ਸਾਰਾ ਰੁਪਿਆ ਗੜ੍ਹਿਆਂ ਦੀ ਮਾਰ ਦਾ ਅਤੇ ਹੜ੍ਹਾਂ ਵਾਸਤੇ ਕਿਸਾਨਾਂ ਲਈ ਰਿਲੀਫ ਦੇ ਤੌਰ ਤੇ ਦਿੱਤਾ। ਦੋਨਾਂ ਨੂੰ ਮਿਲਾ ਕੇ 18 ਕਰੋੜ ਰੁਪਏ ਤੋਂ ਉਪਰ ਰਕਮ ਬਣਦੀ ਹੈ ।

---

**Expunged as ordered by the Chair.

[ਮੁੱਖ ਮੰਤਰੀ]

ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਸ ਹਾਊਸ ਵਿਚ ਬੜੇ ਪ੍ਰੇਮ ਪਿਆਰ ਨਾਲ ਅਸੀਂ ਸਾਰੀਆਂ ਚੀਜ਼ਾਂ ਹਾਊਸ ਵਿਚ ਡਿਸਕਸ ਕੀਤੀਆਂ ਹਨ। ਕੁਝ ਇਲਜ਼ਾਮ ਬਾਜ਼ੀ ਹੋਈ ਹੈ, ਕੁੱਝ ਦਾ ਮੈਂ ਜੁਆਬ ਦਿੱਤਾ ਹੈ ਔਰ ਕੁਝ ਦਾ ਜੁਆਬ ਜਿਹੜਾ ਹੈ ਉਹ ਬਾਅਦ ਵਿਚ ਵੀ ਆ ਜਾਵੇਗਾ। ਕੁਝ ਜੁਆਬ ਮਨਿਸਟਰ ਸਾਹਿਬਾਨ ਨੇ ਦੇ ਦਿੱਤਾ ਹੈ। ਲੇਕਿਨ ਮੈਂ ਇਹ ਕਹਾਂਗਾ ਕਿ ਇਲਜ਼ਾਮ ਲਾਉਣ ਜੋ ਮਰਜ਼ੀ ਆਏ ਲਾਉਣ, ਪਰ ਗਲਤ ਬਿਆਨੀ ਨਾ ਕਰਨ, ਕਿਉਂਕਿ :—

"ਤੁਮ ਤੀਰ ਮਾਰੋ ਮੇਰੇ ਸੀਨੇ ਮੇਂ
ਮਗਰ ਇਤਨਾ ਭੀ ਧਿਆਨ ਕਰ ਲੋ
ਸੀਨੇ ਮੇਂ ਦਿਲ ਹੈ ਔਰ ਦਿਲ ਮੇਂ ਮੁਕਾਂ ਤੁਮਹਾਰਾ ਹੈ।" (ਥੰਪਿੰਗ)

ਅਸੀਂ ਰਾਜਨੀਤਕ ਲੜਾਈ ਲੜਦੇ ਹਾਂ। ਜਮਹੂਰੀਅਤ ਦਾ ਫਾਇਦਾ ਹੀ ਕੀ ਜੇ ਜਾਤੀ ਲੜਾਈ ਹੋ ਜਾਵੇ। ਗਲਤ ਬਿਆਨੀਆਂ ਹੋ ਜਾਣ ਤਾਂ ਉਸ ਦਾ ਕੋਈ ਲਾਭ ਨਹੀਂ ਹੁੰਦਾ। ਮੈਂ ਆਪਣੇ ਵਿਰੋਧੀਆਂ ਨੂੰ ਅਪੀਲ ਵੀ ਕਰਦਾ ਹਾਂ ਤੇ ਚੈਲੰਜ ਵੀ ਕਰਦਾ ਹਾਂ ਜੋ ਆਪਣਾ ਜ਼ੋਰ ਲਾਉਣਾ ਹੈ ਲਾ ਲੈਣ ਸਰਕਾਰ ਨੂੰ ਤੋੜਨ ਵਾਸਤੇ, ਜੋ ਇਨ੍ਹਾਂ ਨੇ ਕਰਨਾ ਹੈ ਕਰ ਲੈਣ, ਪਰ ਇਹ ਪੰਜਾਬ ਦੀ ਸਰਕਾਰ ਕਾਇਮ ਹੈ। ਟੁਟਣੀ ਨਹੀਂ। (ਥੰਪਿੰਗ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਵਿਰੋਧੀ ਦੋਸਤਾਂ ਨੂੰ ਫਿਰ ਅਪੀਲ ਕਰਦਾ ਹਾਂ ਕਿ ਗਰਮੀ ਵਿਚ ਨਾ ਆਇਆ ਕਰਨ। ਕਿੰਨੀ ਵਾਰੀ ਇਹ ਗਲ ਉਨ੍ਹਾਂ ਬੈਂਚਾਂ ਤੋਂ ਆਈ ਹੈ ਕਿ ਸਰਕਾਰ ਤੋੜ ਦੇਣੀ ਹੈ, ਸਰਕਾਰ ਤੋੜ ਦੇਣੀ ਹੈ। ਸਪੀਕਰ ਸਾਹਿਬ, ਇੰਨੇ ਮੈਂਬਰ ਬੈਠੇ ਹਨ (ਟਰੈਜ਼ਰੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਬੜੇ ਸਿਦਕੀ ਹਨ, ਹਿੰਮਤੀ ਹਨ, ਇਨ੍ਹਾਂ ਵੱਲ ਕੋਈ ਉਂਗਲ ਕਰਕੇ ਵਿਖਾ ਦੇਵੇ। ਇਨ੍ਹਾਂ ਦੇ ਸਿਰ ਤੇ ਕੋਈ ਇਲਜ਼ਾਮ ਨਹੀਂ। ਇਹ ਲੋਕਾਂ ਦੇ ਰਿਪ੍ਰੈਜ਼ੈਂਟੇਟਿਵ ਹਨ, ਭਾਰਤ ਦੇ ਵਿਧਾਨ ਦੇ ਮੁਤਾਬਿਕ ਇਨ੍ਹਾਂ ਮੈਂਬਰਾਂ ਨੂੰ 6 ਸਾਲ ਦੀ ਮਿਆਦ ਮਿਲੀ ਹੈ ਔਰ ਭਾਰਤ ਦੇ ਵਿਧਾਨ ਵਿਚ ਜਦ ਤਕ ਤਰਮੀਮ ਨਹੀਂ ਹੋ ਜਾਂਦੀ ਤਦ ਤਕ ਇਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ। (ਥੰਪਿੰਗ)

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਰਣਧੀਰ ਸਿੰਘ ਚੀਮਾ** : ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਿੰਦੁਸਤਾਨ ਦਾ ਜੋ ਵਿਧਾਨ ਹੈ ਉਸ ਦੇ ਮੁਤਾਬਿਕ ਅਸੈਂਬਲੀਆਂ ਅਲਹਿਦਾ ਬਣਦੀਆਂ ਹਨ ਔਰ ਪਾਰਲੀਮੈਂਟ ਅਲਹਿਦਾ ਬਣਦੀ ਹੈ। ਪਾਰਲੀਮੈਂਟ ਦੇ

**Not recorded as ordered by the Chair.

ਇਸ੍ਰ ਹੋਰ ਹੁੰਦੇ ਹਨ ਅਤੇ ਪ੍ਰਾਂਤਿਕ ਇਸ੍ਰ ਹੋਰ ਹੁੰਦੇ ਹਨ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ (ਵਿਰੋਧੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਪੁੱਛਣਾ ਚਾਹੁੰਦਾ ਹਾਂ ਕਿ 1971 ਵਿਚ ਪਾਰਲੀਮੈਂਟ ਦੀਆਂ 13 ਸੀਟਾਂ ਵਿਚੋਂ ਇਕ ਜਿੱਤੀ ਸੀ ਅਤੇ ਉਹ ਵੀ ਪੰਜ ਹਜ਼ਾਰ ਵੋਟਾਂ ਤੋਂ ਔਰ ਉਨ੍ਹਾਂ ਦੀ ਆਪਣੀ ਸਰਕਾਰ ਸੀ ਉਦੋਂ ਇਹ ਅਸਤੀਫੇ ਕਿੱਥੇ ਗਏ ਸੀ, ਉਦੋਂ ਇਹ ਕਿਉਂ ਗੱਦੀਆਂ ਨੂੰ ਚਿੰਬੜੇ ਰਹੇ ? (ਵਿਘਨ)

(ਇਸ ਵਕਤ ਸਰਦਾਰ ਰਣਧੀਰ ਸਿੰਘ ਚੀਮਾਂ ਅਤੇ ਸਰਦਾਰ ਸੁਖਦੇਵ ਸਿੰਘ ਢੀਂਡਸਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ** **)

**ਸ੍ਰੀ ਸਪੀਕਰ** : ਇਹ ਮੈਂਬਰ ਸਾਹਿਬਾਨ ਜੋ ਕੁਝ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਐਮ. ਐਲ. ਏਜ਼. ਨੂੰ ਕੀ ਕਿਹਾ ਹੈ ਔਰ ਇਨ੍ਹਾਂ ਨੂੰ ਕੀ ਕਿਹਾ, ਇਹ ਹਾਊਸ ਦਾ ਮੈਟਰ ਨਹੀਂ। ਇਹ ਪਹਿਲਾਂ ਆਪਣੇ ਪੀੜ੍ਹੇ ਥਲੇ ਸੋਟਾ ਫੇਰਨ। ਕਿਉਂ ਨਹੀਂ ਮਿਸਾਲ ਕਾਇਮ ਕੀਤੀ। ਆਉਣਗੀਆਂ ਚੋਣਾਂ ਲਗੇਗਾ ਪਤਾ, ਕਿੰਨੀ ਬੁਰੀ ਤਰ੍ਹਾਂ ਇਹ ਹਾਰਦੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** **

**ਸ੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

ਮਾਨਯੋਗ ਹਾਊਸ ਦੇ ਮੈਂਬਰ ਸਾਹਿਬਾਨ ਦੀ ਗਿਆਤ ਵਾਸਤੇ ਮੈਂ ਰੂਲ 105 ਪੜ੍ਹ ਦਿੰਦਾ ਹਾਂ ਜਿਹੜਾ ਕਿ ਪੁਆਇੰਟ ਆਫ ਆਰਡਰ ਬਾਰੇ ਬੜਾ ਕਲੀਅਰ ਹੈ।

> "A point of order shall relate to the interpretation or enforcement of these rules or such articles of the Constitution as regulate the business of the House and shall raise a question which is within the cognizance of the Speaker."

ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਵਿਚ ਡਿਸਆਰਡਰ ਕਰੀਏਟ ਨਹੀਂ ਕਰਨਾ ਚਾਹੀਦਾ। ਸੀ. ਐਮ. ਸਾਹਿਬ ਨੂੰ ਬੋਲ ਲੈਣ ਦਿਓ। ਆਰਡਰ ਪਲੀਜ਼।

**ਮੁੱਖ ਮੰਤਰੀ** : ਮੈਨੂੰ ਇਸ ਗੱਲ ਦੀ ਲੋੜ ਨਹੀਂ ਸੀ। ਇਸ ਕਰਕੇ ਮੈਂ ਬਿਲਕੁਲ ਕੋਈ ਗੱਲ ਨਹੀਂ ਸੀ ਕਰਨੀ ਕਿਉਂਕਿ ਮੈਂ ਤਾਂ ਗਵਰਨਰ ਦੇ ਐਡਰੈਸ ਤਕ ਹੀ ਮਹਿਦੂਦ ਰਹਿਣਾ ਚਾਹੁੰਦਾ ਸੀ ਚੂੰਕਿ ਤੁਸੀਂ ਪਹਿਲਾਂ ਛੁੱਟੀ ਦਿੱਤੀ ਰੱਖੀ, ਬਹੁਤ ਗੱਲਾਂ ਇਥੇ ਕਹੀਆਂ ਗਈਆਂ, ਇਸ ਵਾਸਤੇ ਮੈਂ ਕਿਹਾ ਹੈ ਕਿ ਕਾਂਸਟੀਚਿਊਸ਼ਨਲੀ ਪੁਜ਼ੀਸ਼ਨ ਰਿਵਰਸ ਨਹੀਂ ਹੋ ਸਕਦੀ ਜਦੋਂ ਤਕ ਕਿ ਕਾਂਸਟੀਚਿਊਸ਼ਨ ਨੂੰ ਹੀ ਨਾ ਬਦਲਿਆ ਜਾਵੇ। ਮੈਂ ਇਥੇ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਇਸ ਤੋਂ ਅਪੋਜ਼ੀਸ਼ਨ ਦੀ ਨੀਯਤ ਸਾਫ ਨਜ਼ਰ ਨਹੀਂ ਆਉਂਦੀ। ਇਹ ਕੋਈ ਗ਼ੈਰ ਵਿਧਾਨਕ ਤਰੀਕੇ ਵਰਤ ਕੇ ਪੰਜਾਬ ਦੀ ਸਰਕਾਰ ਨੂੰ ਤੋੜਨ ਵਾਸਤੇ, ਬਦਲਣ ਵਾਸਤੇ ਯਤਨ ਕਰਨਾ ਚਾਹੁੰਦੇ ਹਨ। ਮੈਂ ਇਨ੍ਹਾਂ ਨੂੰ ਵਾਰਨ ਕਰਦਾ ਹਾਂ ਕਿ ਇਸ ਦੇ ਨਤੀਜੇ ਚੰਗੇ ਨਹੀਂ ਨਿਕਲਣਗੇ। ਵਿਧਾਨਕ ਢੰਗ ਨਾਲ ਜੋ ਕਰ ਸਕਦੇ ਹੋ, ਕਰੋ। ਇਹ ਗੱਲ ਗਲਤ ਤੇ ਬੇ-ਬੁਨਿਆਦ ਹੈ ਕਿ ਇਨ੍ਹਾਂ ਬੈਂਚਾਂ ਵਲੋਂ ਕੁਝ ਮੈਂਬਰ ਇਨ੍ਹਾਂ ਦੇ ਮਗਰ ਫਿਰਦੇ ਹਨ। ਇਹ ਨਾ ਕਿਸੇ ਕੋਲ ਜਾਂਦੇ ਹਨ .. ...... ..

**Not recorded as ordered by the Chair.

**ਸਰਦਾਰ ਰਣਧੀਰ ਸਿੰਘ ਚੀਮਾ :** ** ** **

**ਸ੍ਰੀ ਸਪੀਕਰ :** ਇਹ ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪ੍ਰਮਿਸ਼ਨ ਤੋਂ ਬਿਨਾ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। ਆਰਡਰ ਪਲੀਜ਼।

**ਮੁੱਖ ਮੰਤਰੀ :** ਸਪੀਕਰ ਸਾਹਿਬ, ਹਿੰਦੁਸਤਾਨ ਦੇ ਪ੍ਰਧਾਨ ਮੰਤਰੀ, ਸ੍ਰੀ ਮੁਰਾਰ ਜੀ ਦੇਸਾਈ ਨੇ ਜੋ ਨੇਸ਼ਨ ਨੂੰ ਐਡਰੈਸ ਕੀਤਾ ਹੈ ਉਸ ਤੇ ਮੈਂ ਇਤਬਾਰ ਕਰਦਾ ਹਾਂ ਕਿ ਗੈਰ-ਵਿਧਾਨਕ ਢੰਗ ਵਰਤ ਕੇ ਅਸੈਂਬਲੀਆਂ ਤੋੜਨ ਦੀ ਆਗਿਆ ਨਹੀਂ ਦੇਣਗੇ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਕਈ ਆਨਰੇਬਲ ਮੈਂਬਰਾਂ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਦਾ ਨਾਂ ਲੈਣ ਕਿ ਕਿਹੜਾ ਮੈਂਬਰ ਇਨ੍ਹਾਂ ਕੋਲ ਸ਼ਰਨ ਲੈਣ ਲਈ ਆਉਂਦਾ ਹੈ (ਤਾੜੀਆਂ) ਮੈਂ ਸਾਬਤ ਕਰਦਾ ਹਾਂ ਕਿ ਇਹ ਵਜ਼ਾਰਤ ਦਾ ਲਾਲਚ ਦੇਂਦੇ ਹਨ ਲੇਕਿਨ ਇਨ੍ਹਾਂ ਦੀ ਇਸ ਆਫਰ ਨੂੰ ਠੁਕਰਾਇਆ ਗਿਆ ਹੈ (ਤਾੜੀਆਂ) (ਅਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਲੱਖਾਂ ਰੁਪਏ ਨੂੰ ਠੁਕਰਾਇਆ ਹੈ, ਠੁਕਰਾਉਣਗੇ। ਤੁਸੀਂ ਜਿਤਨੀਆਂ ਮਰਜ਼ੀ ਮਿੰਨਤਾਂ ਕਰੋ।

ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਰਾਜਪਾਲ ਜੀ ਦੇ ਭਾਸ਼ਨ ਤੇ ਜਿਹੜਾ ਐਡਰੈਸ ਪੇਸ਼ ਹੋਇਆ ਹੈ, ਉਸਨੂੰ ਇਹ ਸਦਨ ਪ੍ਰਵਾਨ ਕਰਨ ਦੀ ਕ੍ਰਿਪਾ ਕਰੇ। (ਤਾੜੀਆਂ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Mr. Speaker :** I shall first put amendments to the vote of the House.

**Mr. Speaker :** Question is—

That in the motion, the following be added at the end namely :—

"but regret that no mention has been made in the Address to guarantee remunerative prices to the agriculturists and also no assurance has been given for reduction of enhanced electricity rates for tube-wells, enhanced irrigation rates and re-introduction of commercial cess on crops and also no assurance has been given for implementation of Land Reforms".

*The motion was lost.*

**Mr. Speaker :** Question is—

That in the motion, the following be added at the end, namely :—

'but regret that no mention has been made in the Address about—

(i) the injustice having been done to the working class and the employees in the State;

(ii) the wrong and undesirable methods adopted in the matter of Family Planning leading to great resentment amongst the people; and

---

**Not recorded/Expunged as ordered by the Chair.

(iii) Harijans, tenants and other sections of rural poor being attacked and harassed by landlords and their not getting adequate police protection."

*The motion was lost.*

**Mr. Speaker :** Question is—

"That an Address be presented to the Governor in the following terms :—

'That the Members of this House assembled in this Session are deeply grateful to the Governor for the Address which he has been pleased to deliver to the House on the 28th March, 1977."

*The motion was carried.*

**Mr. Speaker :** The House stands adjourned till 9.00 A. M. on Wednesday, the 6th April, 1977.

*2.15 p. m. *The Sabha then adjourned * till 9.00 A.M. on Wednesday, the 6th April, 1977.)*

# APPENDIX
# TO
# PUNJAB VIDHAN SABHA DEBATES

*Dated the 5th April, 1977*

Vol. I—No. 7

## STARRED QUESTIONS AND ANSWERS

**ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਲਾਂਡਰੀ ਪਲਾਂਟ ਦੇ ਸਟੋਰਾਂ ਵਿੱਚ ਪਈ ਰੱਦ ਕੀਤੀ ਗਈ ਸਮੱਗਰੀ ।**

*3848. 1. ਕਾਮਰੇਡ ਦਾਨਾ ਰਾਮ,
2. ਕਾਮਰੇਡ ਸੱਤ ਪਾਲ ਡਾਂਗ, } : ਕੀ ਸਿਹਤ ਅਤੇ ਸੰਤਾਨ ਸੰਜਮ ਦੇ

ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦੇ ਲਾਂਡਰੀ ਪਲਾਂਟ ਦੇ ਸਟੋਰਾਂ ਵਿਚ ਤਕਰੀਬਨ 30,000 ਰੁਪਏ ਦੀ ਕੀਮਤ ਦੀ ਕੋਈ ਰੱਦ ਕੀਤੀ ਗਈ ਸਮੱਗਰੀ, ਜਿਵੇਂ ਕਿ ਸੋਡਾ, ਟਿਨੋਪਾਲ, ਨੀਲ ਆਦਿ ਪਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਹ ਕਿਨ੍ਹਾਂ ਹਾਲਤਾਂ ਵਿਚ ਖ਼ਰੀਦੇ ਗਏ ਸਨ ;

(ੲ) ਕੀ ਉਸਦੇ ਲਈ ਕੋਈ ਜ਼ਿਮੇਵਾਰੀ ਨਿਸ਼ਚਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਖ਼ਰੀਦ ਕਰਨ ਲਈ ਜ਼ਿਮੇਵਾਰੀ ਅਫਸਰਾਂ/ਕਰਮਚਾਰੀਆਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਸੋਹਨ ਸਿੰਘ ਜਲਾਲਉਸਮਾਂ** : (ੳ) ਜੀ ਹਾਂ, 27,142 ਰੁਪਏ ਦੀ ਕੀਮਤ ਦੀ ।

(ਅ) ਇਹ ਸਮੱਗਰੀ, ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦੇ ਲਾਂਡਰੀ ਪਲਾਂਟ ਵਿੱਚ ਵਰਤਣ ਲਈ ਕੰਟਰੋਲਰ ਆਫ ਸਟੋਰਜ਼, ਪੰਜਾਬ, ਰਾਹੀਂ ਖ਼ਰੀਦੀ ਗਈ ਸੀ । ਇਹ ਸਮੱਗਰੀ ਖ਼ਰੀਦਣ ਤੋਂ ਪਹਿਲਾਂ, ਕੰਟਰੋਲਰ ਆਫ ਸਟੋਰਜ਼, ਪੰਜਾਬ ਦੇ ਨੁਮਾਇੰਦੇ ਨੇ ਇਸ ਦਾ ਨਿਰੀਖਣ ਕੀਤਾ ਸੀ ਪਰ ਸਮੱਗਰੀ ਪ੍ਰਾਪਤ ਹੋਣ ਤੇ ਇਹ ਪਾਇਆ ਗਿਆ ਕਿ ਇਹ ਸਮੱਗਰੀ ਸਬ-ਸਟੈਂਡਰਡ ਹੈ ਅਤੇ ਇਸ ਬਾਰੇ ਜਨ-ਸਿਹਤ ਵਿਭਾਗ ਵਲੋਂ ਕੰਟਰੋਲਰ ਆਫ ਸਟੋਰਜ਼, ਪੰਜਾਬ ਨੂੰ ਸੂਚਿਤ ਕੀਤਾ ਗਿਆ। ਇਸ ਤੋਂ ਬਾਅਦ ਇਸ ਸਮੱਗਰੀ ਦੀ ਕੰਟਰੋਲਰ ਆਫ ਸਟੋਰਜ਼ ਅਤੇ ਲੋਕ ਨਿਰਮਾਣ ਵਿਭਾਗ (ਜਨਸਿਹਤ) ਦੇ ਅਧਿਕਾਰੀਆਂ ਦੁਆਰਾ ਇਕੱਠੀ ਇਨਸਪੈਕਸ਼ਨ ਕੀਤੀ ਗਈ ਅਤੇ ਇਹ ਪਾਇਆ ਗਿਆ ਕਿ ਇਹ ਉਹ ਸਮੱਗਰੀ ਨਹੀਂ ਜਿਸਦਾ ਪਹਿਲਾਂ ਨਿਰੀਖਣ ਕੀਤਾ ਗਿਆ ਸੀ । ਸਟੋਰ ਪਰਚੇਜ਼ ਵਿਭਾਗ ਅਤੇ ਖ਼ਰੀਦਦਾਰ ਵਿਭਾਗ, ਦੋਨਾਂ ਵਲੋਂ ਫੇਰ ਸਪਲਾਇਰਜ਼ ਨੂੰ ਘਟੀਆ ਮਾਲ ਬਦਲਣ ਲਈ ਬਾਰ ਬਾਰ ਨੋਟਿਸ ਭੇਜੇ ਗਏ ਪਰ ਉਨ੍ਹਾਂ ਨੇ ਮਾਲ ਨਾ ਬਦਲਿਆ। ਇਸ ਤੋਂ ਬਾਅਦ ਉਦਯੋਗ ਵਿਭਾਗ ਵਲੋਂ ਜੁਲਾਈ, 1975, ਵਿਚ ਇਸ ਮਾਮਲੇ ਤੇ ਫੈਸਲਾ ਦੇਣ ਲਈ ਸਾਲਸ ਨਿਯੁਕਤ ਕੀਤਾ ਗਿਆ । ਸਾਲਸ ਵਲੋਂ ਨੋਟਿਸ ਦੇਣ ਦੇ ਬਾਵਜੂਦ ਵੀ ਫਰਮ ਨੇ ਕਾਰਵਾਈ ਵਿਚ ਸ਼ਾਮਲ ਹੋਣ ਦੀ ਪਰਵਾਹ ਨਹੀਂ ਕੀਤੀ। ਕੁਝ ਰਜਿਸਟਰਡ ਨੋਟਿਸ ਜਿਹੜੇ ਫਰਮਾਂ ਨੂੰ ਭੇਜੇ ਗਏ ਸਨ ਉਹ ਡਾਕ ਵਿਭਾਗ ਤੋਂ ਇਨ੍ਹਾਂ ਰਿਮਾਰਕਸ ਨਾਲ ਵਾਪਸ ਆ

ਗਏ ਕਿ ਫਰਮਾਂ ਦੇ ਮਾਲਕਾਂ ਨੇ ਫਰਮਾਂ ਦੇ ਅਸਥਾਨ ਬਦਲ ਲਏ ਹਨ । ਸਟੋਰ ਪਰਚੇਜ਼ ਵਿਭਾਗ ਦੁਆਰਾ ਇਹ ਸਾਰੇ ਤੱਥ ਡਿਪਟੀ ਕਮਿਸ਼ਨਰ, ਅੰਮ੍ਰਿਤਸਰ, ਦੇ ਧਿਆਨ ਵਿਚ ਲਿਆਂਦੇ ਗਏ ਅਤੇ ਡਿਪਟੀ ਕਮਿਸ਼ਨਰ ਨੇ ਸੀਨੀਅਰ ਸੁਪਰਡੰਟ ਪੁਲਿਸ, ਅੰਮ੍ਰਿਤਸਰ ਦੇ ਪਾਸ ਅਗਸੱਤ 1976 ਵਿਚ ਸੈਕਸ਼ਨ 420 ਆਈ. ਪੀ. ਸੀ. ਦੇ ਅਧੀਨ ਫਰਮਾਂ ਦੇ ਵਿਰੁਧ ਕੇਸ ਰਜਿਸਟਰ ਕਰਵਾ ਦਿੱਤਾ । ਇਸ ਕਾਰਨ ਸਾਲਸ ਤੋਂ ਕੇਸ ਵਾਪਸ ਲੈ ਲਿਆ ਗਿਆ ।

(ੲ) ਸੁਆਲ ਦੇ ਭਾਗ (ਅ) ਦੇ ਉੱਤਰ ਵਿਚ ਦੱਸੇ ਹਾਲਾਤ ਵਿਚ, ਕਿਸੇ ਸਰਕਾਰੀ ਅਧਿਕਾਰੀ/ਕਰਮਚਾਰੀ ਦੀ ਜ਼ਿਮੇਵਾਰੀ ਨਿਸ਼ਚਿਤ ਕੀਤੇ ਜਾਣ ਦੇ ਸਵਾਲ ਤੇ ਪੁਲਿਸ ਦੀ ਰਿਪੋਰਟ ਮਿਲਣ ਉਪਰੰਤ ਵਿਚਾਰ ਕੀਤਾ ਜਾਵੇਗਾ ।

---

### ਵੀ. ਜੇ. ਹਸਪਤਾਲ, ਅੰਮ੍ਰਿਤਸਰ ਲਈ ਖਰੀਦਿਆ ਗਿਆ ਜੈਨਰੇਟਰ ਸੈੱਟ

*3849. 1. **ਕਾਮਰੇਡ ਦਾਨਾ ਰਾਮ**
2. **ਕਾਮਰੇਡ ਸੱਤ ਪਾਲ ਡਾਂਗ** } ਕੀ ਸਿਹਤ ਅਤੇ ਸੰਤਾਨ ਸੰਜਮ ਦੇ ਰਾਜ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1975 ਦੇ ਦੌਰਾਨ ਕਿਸੀ ਸਮੇਂ ਮੁੱਖ ਮੰਤਰੀ ਨੇ ਡਾਇਰੈਕਟਰ, ਚੌਕਸੀ ਵਿਭਾਗ ਪੰਜਾਬ, ਨੂੰ ਵੀ. ਜੇ. ਹਸਪਤਾਲ, ਅੰਮ੍ਰਿਤਸਰ ਲਈ ਖ਼ਰੀਦੇ ਗਏ ਰਾਜ ਸਰਕਾਰ ਦੇ ਜਨਰੇਟਰ ਸੈੱਟ ਨੂੰ ਅੰਮ੍ਰਿਤਸਰ ਦੇ ਇਕ ਸਿਨੇਮੇ ਵਿਚ ਵਰਤਣ ਦੇ ਦੋਸ਼ ਦੀ ਪੜਤਾਲ ਕਰਨ ਲਈ ਕਿਹਾ ਸੀ ;

(ਅ) ਕੀ ਚੌਕਸੀ ਵਿਭਾਗ ਨੇ ਇਸ ਮਾਮਲੇ ਦੀ ਪੜਤਾਲ ਕੀਤੀ; ਜੇਕਰ ਅਜਿਹਾ ਹੋਵੇ, ਤਾਂ ਪੜਤਾਲ ਦਾ ਕੀ ਨਤੀਜਾ ਨਿਕਲਿਆ ਅਤੇ ਪੜਤਾਲੀਆ ਰਿਪੋਰਟ ਦੇ ਅਧਾਰ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਗਿਆਨੀ ਜ਼ੈਲ ਸਿੰਘ** (ਮੁੱਖ ਮੰਤਰੀ) (ੳ) ਹਾਂ ਜੀ, ਪਰ ਜੈਨਰੇਟਰ ਵੀ. ਜੇ. ਹਸਪਤਾਲ ਦਾ ਨਹੀਂ ਸੀ । ਇਹ ਜਨ ਸਿਹਤ ਵਿਭਾਗ ਦਾ ਸੀ, ਜਿਹੜਾ ਗਗਨ ਸਿਨੇਮਾਂ ਨੂੰ ਕਰਾਏ ਤੇ ਦਿੱਤਾ ਹੋਇਆ ਸੀ ਅਤੇ ਜਿਸ ਨੂੰ ਬਿਜਲੀ ਦੀ ਤੰਗੀ ਕਾਰਨ ਵੀ. ਜੇ. ਹਸਪਤਾਲ ਵਿਚ ਵਰਤਣ ਦੀ ਮੰਗ ਕੀਤੀ ਗਈ ਸੀ ।

(ਅ) ਹਾਂ ਜੀ, ਇਸ ਤੋਂ ਇਹ ਪਾਇਆ ਗਿਆ ਕਿ ਜੈਨਰੇਟਿੰਗ ਸੈਟ ਮਹਿਕਮੇ ਦੇ ਕਰਮਚਾਰੀ ਦੀ ਨਿਗਰਾਨੀ ਤੋਂ ਬਗੈਰ ਗਗਨ ਸਿਨੇਮਾਂ ਭੇਜਿਆ ਗਿਆ ਅਤੇ ਲਾਗ ਬੁਕ ਵੀ ਮੇਨਟੇਨ ਨਹੀਂ ਕੀਤੀ ਗਈ । ਪ੍ਰਬੰਧਕੀ ਵਿਭਾਗ ਵਲੋਂ ਦੋਸ਼ੀ ਵਿਰਧ ਕਾਰਵਾਈ ਕੀਤੀ ਜਾ ਰਹੀ ਹੈ ।

100—1-7-77—286 ਕਾਂਪੀ ਪੰਜਾਬ ਸਰਕਾਰ ਪਰੈਸ ਪਟਿਆਲਾ ।

s.P.

8

# PUNJAB VIDHAN SABHA

## DEBATES

*6th April, 1977*

Vol. I—No. 8

## OFFICIAL REPORT

Contents

*Wednesday, the 6th April, 1977*


| | Page |
|---|---|
| Starred Questions and Answers .. | (8)1 |
| Written Answer to Starred Question Laid on the Table of the House under Rule 38 | (8)24 |
| Statement by the Minister of State for Health and Family Planning regarding taking over of Guru Gobind Singh Medical College, Faridkot by the Government .. | (8)25 |
| Call Attention Notice under Rule 66 .. | (8)25 |
| General Discussion on the Budget ... | (8)26 |
| Walk-Out .. | (8)73 |
| General Discussion on the Budget (*Resumption*) .. | (8)74 |



**Punjab Vidhan Sabha Secretariat, Chandigarh.**

Price : Rs. 27-90

# PUNJAB VIDHAN SABHA

*Wednesday, the 6th April, 1977*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### MURDER OF YOUNG AND NEWLY MARRIED GIRLS BY THEIR IN-LAWS IN THE STATE

***3851. Comrade Satya Pal Dang :** Will the Chief Minister be pleased to state the number of representations received by the Chief Minister and/ or I. G. Police Punjab from 1st April, 1976 to 30th September, 1976 from the parents of young and newly married girls alleging murder of their daughters by their in-laws; the details of action taken on each of the representations and the present position of each case ?

**ਗਿਆਨੀ ਜ਼ੈਲ ਸਿੰਘ:** ਕੁੱਲ 11; ਹਰ ਇੱਕ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ:—

ਵੇਰਵਾ

| ਲੜੀ ਨੰ: | ਪ੍ਰਾਰਥਕ ਦਾ ਨਾਂ ਤੇ ਪਤਾ | ਸੰਖਿਪਤ ਦੋਸ਼ | ਕੀਤੀ ਗਈ ਕਾਰਵਾਈ |
|---|---|---|---|
| 1 | 2 | 3 | 4 |
| 1. | ਸ੍ਰੀ ਕੌਰ ਸਿੰਘ | ਭੈਣ ਦੀ ਮੌਤ ਬਾਰੇ | ਮੁੱ: ਨੰ: 107 ਮਿਤੀ 22-9-76 ਅ/ਧ 302।34 ਭ: ਦ: ਥਾਣਾ ਜ਼ੋਰਕੀਆਂ, ਜ਼ਿਲ੍ਹਾ ਬਠਿੰਡਾ ਦਰਜ ਕੀਤਾ ਸੀ । ਅਦਾਲਤ ਦੇ ਵਿਚਾਰ ਅਧੀਨ ਹੈ । |
| 2. | ਸ੍ਰੀ ਬਿਸ਼ਨ ਸਿੰਘ ਵਾਸੀ ਪਿੰਡ ਮਟੌਲੀ, ਥਾਨਾ ਘੱਗਾ, ਜ਼ਿਲ੍ਹਾ ਪਟਿਆਲਾ । | ਲੜਕੀ ਦੀ ਮੌਤ ਬਾਰੇ | ਮਾਮਲਾ ਇਤਫਾਕੀਆ ਜਲਣ ਦਾ ਪਾਇਆ ਗਿਆ ਹੈ । |
| 3. | ਸ੍ਰੀ ਦਰਸ਼ਨ ਸਿੰਘ ਵਾਸੀ ਪਿੰਡ ਬੋਪਾ ਰਾਏ ਕੈਂਦਾ (ਲੁਧਿਆਣਾ) | ਭੈਣ ਦੀ ਮੌਤ ਬਾਰੇ | ਮੁੱ: ਨੰ: 166 ਮਿਤੀ 26-4-76, ਅ/ਧ 302 ਭ: ਦ: ਥਾਣਾ ਸਿਧਵਾਂ ਬੇਟ ਦਰਜ ਕੀਤਾ ਸੀ। ਤਫਤੀਸ਼ ਜਾਰੀ ਹੈ । |

[ਮੁੱਖ ਮੰਤਰੀ]

| 1 | 2 | ੩ | 4 |
|---|---|---|---|
| 4. | ਸ੍ਰੀ ਪਿਆਰਾ ਸਿੰਘ ਵਾਸੀ ਪਿੰਡ ਕਾਕੂਵਾਲ, ਜ਼ਿਲ੍ਹਾ ਲੁਧਿਆਣਾ | ਲੜਕੀ ਦੀ ਮੌਤ ਬਾਰੇ | ਮੁੱ: ਨੰ: 222 ਮਿਤੀ 23-5-77 ਅ/ਧ 364 ਹ: ਦੰ: ਥਾਣਾ ਸਦਰ ਲੁਧਿਆਣਾ ਦਰਜ ਕੀਤਾ ਸੀ। ਜੁਰਮ 302 ਭ:ਦ: ਵਿੱਚ ਵੀ ਤਰਮੀਮ ਕੀਤਾ ਗਿਆ ਸੀ,ਪਰ ਚਲਾਨ 364 ਹ:ਦੰ: ਅਦਾਲਤ ਵਿੱਚ ਦਿੱਤਾ ਗਿਆ ਸੀ। |
| 5. | ਸ੍ਰੀ ਮੁਹਿੰਦਰ ਪਰਤਾਪ ਵਾਸੀ ਮੁਹੱਲਾ ਜੱਟਪੁਰਾ, ਮਲੇਰਕੋਟਲਾ ਜ਼ਿਲ੍ਹਾ ਸੰਗਰੂਰ | ਭੈਣ ਦੀ ਮੌਤ ਬਾਰੇ | ਮੁੱ: ਨੰ: 205, ਮਿਤੀ 19-6-76 ਅ/ਧ 302/328 ਭ: ਦੰ: ਥਾਣਾ ਡਵੀਜ਼ਨ ਨੰ: 3 ਲੁਧਿਆਣਾ ਦਰਜ ਕੀਤਾ ਸੀ। ਮਿਤੀ 15-11-76 ਨੂੰ ਮਨਸੂਖੀ ਰਿਪੋਰਟ ਘੱਲੀ ਗਈ ਸੀ। |
| 6. | ਸ੍ਰੀ ਸੰਤ ਰਾਮ ਬਰਾਹਮਣ ਵਾਸੀ ਗਲੀ ਕਲਕੱਤਿਆਂ ਵਾਲੀ, ਅੰਮ੍ਰਿਤਸਰ। | ਲੜਕੀ ਦੀ ਮੌਤ ਬਾਰੇ | ਮੁੰ: ਨੰ: 82, ਮਿਤੀ 22-4-76 ਅ/ਧ 302 ਭ: ਦੰ: ਥਾਣਾ ਸਿਟੀ ਬਟਾਲਾ ਦਰਜ ਕੀਤਾ ਸੀ। ਅਦਾਲਤ ਨੇ ਦੋਸ਼ੀ ਨੂੰ ਬਰੀ ਕਰ ਦਿੱਤਾ ਹੈ। |
| 7. | ਸ੍ਰੀ ਅਸ਼ਵਨੀ ਕੁਮਾਰ ਵਾਸੀ ਹਾਥੀ ਗੇਟ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ। | ਭੈਣ ਦੀ ਮੌਤ ਬਾਰੇ। | ਮੁੱ: ਨੰ: 84 ਮਿਤੀ 25-4-76 ਅ/ਧ 302 ਭ: ਦ: ਥਾਣਾ ਸਿਟੀ ਬਟਾਲਾ ਦਰਜ ਕੀਤਾ ਸੀ। ਅਦਾਲਤ ਦੇ ਵਿਚਾਰ ਅਧੀਨ ਹੈ। |
| 8. | ਸ੍ਰੀ ਮੇਲਾ ਰਾਮ ਵਾਸੀ ਗਲੀ ਕਾਕੂ ਜੈਨ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ | ਲੜਕੀ ਦੀ ਮੌਤ ਬਾਰੇ। | ਮੁੱ: ਨੰ: 171 ਮਿਤੀ 30-7-76 ਅ/ਧ 302 ਭ: ਦ: ਥਾਣਾ ਸਿਟੀ ਬਟਾਲਾ ਦਰਜ ਕੀਤਾ ਸੀ। ਤਫਤੀਸ਼ ਜਾਰੀ ਹੈ। |
| 9. | ਸ੍ਰੀ ਹਰਬੰਸ ਸਿੰਘ ਵਾਸੀ ਗੁਰਦਾਸ ਨੰਗਲ ਜ਼ਿਲ੍ਹਾ ਗੁਰਦਾਸਪੁਰ | ਲੜਕੀ ਦੀ ਮੌਤ ਬਾਰੇ। | ਮੁੱ: ਨੰ: 279, ਮਿਤੀ 14-9-76 ਅ/ਧ 302 ਭ: ਦ: ਥਾਣਾ ਦੀਨਾਨਗਰ, ਦਰਜ ਕੀਤਾ ਸੀ। ਚਲਾਨ ਅਦਾਲਤ ਵਿੱਚ ਮਿਤੀ 20-11-76 ਨੂੰ ਦਿੱਤਾ ਜਾ ਚੁਕਿਆ ਹੈ। |

| 1 | 2 | 3 | 4 |
|---|---|---|---|
| 10. | ਸ੍ਰੀ ਰਾਮ ਨਾਥ ਕੌਸ਼ਲ ਵਾਸੀ ਪਿੰਡ ਢੋਲਵਾਹਾ, ਜ਼ਿਲ੍ਹਾ ਹੁਸ਼ਿਆਰਪੁਰ | ਲੜਕੀ ਦੀ ਮੌਤ ਬਾਰੇ | ਮੁ: ਨੰ: 41 ਮਿਤੀ 7-3-76 ਅ/ਧ 302 ਭ: ਦ: ਥਾਣਾ ਸਿਟੀ ਫਗਵਾੜਾ ਦਰਜ ਕੀਤਾ ਸੀ । ਪੜਤਾਲ ਤੋਂ ਆਤਮਹੱਤਿਆ ਦਾ ਮੁਆਮਲਾ ਪਾਇਆ ਗਿਆ ਹੈ। |
| 11. | ਸ੍ਰੀ ਦੇਸ਼ ਰਾਜ ਵਾਸੀ ਗਿਦੜਬਾਹਾ, ਜ਼ਿਲ੍ਹਾ ਫਰੀਦਕੋਟ | ਲੜਕੀ ਦੀ ਮੌਤ ਬਾਰੇ | ਮੁ: ਨੰ: 155 ਮਿਤੀ 2-6-76 ਅ/ਧ 302/201 ਭ: ਦ: ਥਾਣਾ ਕੋਤਵਾਲੀ ਬਠਿੰਡਾ ਦਰਜ ਕੀਤਾ ਸੀ। ਮਿਤੀ 27-8-76 ਨੂੰ ਅਨ-ਟਰੇਸ ਰਿਪੋਰਟ ਘੱਲੀ ਗਈ ਸੀ । |

ਮਿਤੀ 1, ਅਪ੍ਰੈਲ, 1976 ਤੋਂ 30 ਸਤੰਬਰ, 1976 ਤੱਕ ਇਸ ਮਾਮਲੇ ਸਬੰਧੀ ਕੁਲ 11 ਪ੍ਰਤੀ-ਬੇਨਤੀਆਂ ਪੁਜੀਆਂ ਸਨ । ਸਥਾਨਿਕ ਪੁਲਿਸ ਵਲੋਂ ਇਨ੍ਹਾਂ ਤੇ ਯੋਗ ਕਾਰਵਾਈ ਕੀਤੀ ਗਈ ਸੀ । ਇਨ੍ਹਾਂ ਵਿਚੋਂ 4 ਮੁੱਕਦਮੇ ਅਦਾਲਤ ਦੇ ਵਿਚਾਰ ਅਧੀਨ ਹਨ, ਦੋ ਸਬੰਧੀ ਅੱਜੇ ਤੱਕ ਤਫਤੀਸ਼ ਜਾਰੀ ਹੈ ਅਤੇ 5 ਮਾਮਲੇ ਝੂਠੇ ਪਾਏ ਗਏ ਹਨ । ਇਸ ਸਮੇਂ ਦੇ ਵਿੱਚ ਪਿਛਲੇ ਪੰਜ ਸਾਲਾਂ ਵਿੱਚ ਕੁਲ 31 ਮੱਕਦਮੇ ਦਰਜ ਹੋਏ ਸਨ, ਜਿਨ੍ਹਾਂ ਦਾ ਵੇਰਵਾ ਥੱਲੇ ਦਿੱਤਾ ਜਾਂਦਾ ਹੈ :—

| 1971 | 1972 | 1973 | 1974 | 1975 |
|---|---|---|---|---|
| 1 | 3 | 2 | 14 | 11 |

ਇਥੋਂ ਇਹ ਜਾਪਦਾ ਹੈ ਕਿ ਪਿੱਛਲੇ ਪੰਜ ਸਾਲਾਂ ਵਿੱਚ ਇਸ ਸਾਲ ਮੁਕੱਦਮਿਆਂ ਦੀ ਗਿਣਤੀ ਵੱਧੀ ਨਹੀਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਜਿਹੜਾ ਵੇਰਵਾ ਸਦਨ ਦੀ ਮੇਜ਼ ਉਤੇ ਰੱਖਿਆ ਗਿਆ ਹੈ ਉਸ ਤੋਂ ਇਹ ਪਤਾ ਚਲਦਾ ਹੈ ਕਿ ਕੇਸ ਨੰਬਰ ਤਿੰਨ ਵਿਚ ਜਦੋਂ ਸ੍ਰੀ ਦਰਸ਼ਨ ਸਿੰਘ ਨੇ ਆਪਣੀ ਭੈਣ ਦੀ ਮੌਤ ਬਾਰੇ ਸ਼ਿਕਾਇਤ ਕੀਤੀ ਸੀ, ਕੇਸ ਨੰਬਰ 8 ਵਿਚ ਜਦੋਂ ਪਿਓ ਨੇ ਲੜਕੀ ਦੀ ਮੌਤ ਬਾਰੇ ਸ਼ਿਕਾਇਤ ਕੀਤੀ ਸੀ ਤਾਂ ਉਨ੍ਹਾਂ ਬਾਰੇ ਲਿਖਿਆ ਹੋਇਆ ਹੈ ਕਿ ਤਫਤੀਸ਼ ਅਜੇ ਜਾਰੀ ਹੈ । ਸਪੀਕਰ ਸਾਹਿਬ, ਦਸ ਦਸ ਮਹੀਨੇ ਹੋ ਗਏ ਹਨ ਕੇਸ ਦਰਜ ਕਰਵਾਇਆਂ ਨੂੰ ਜਿਨ੍ਹਾਂ ਕੇਸਾਂ ਦੀ 8/9 ਮਹੀਨਿਆਂ ਤੋਂ ਤਫਤੀਸ਼ ਜਾਰੀ ਹੈ, ਉਸ ਦੇ ਕੀ ਕਾਰਨ ਹਨ ਕਿ ਅਜੇ ਤੱਕ ਕਿਉਂ ਨਹੀਂ ਮਾਮਲਾ ਤਹਿ ਕੀਤਾ ਗਿਆ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਕਈ ਕੇਸ ਐਸੇ ਹੁੰਦੇ ਹਨ, ਗੁੰਝਲਦਾਰ ਹੁੰਦੇ ਹਨ, ਉਨ੍ਹਾਂ ਦੀ ਤਫ਼ਤੀਸ਼ ਵਿਚ ਦੇਰ ਹੋ ਹੀ ਜਾਂਦੀ ਹੈ । ਇਸ ਵੇਲੇ ਮੈਂ ਡੀਟੇਲ ਵਿਚ ਤਾਂ ਨਹੀਂ ਜਾਂਦਾ ਲੇਕਿਨ ਇਤਨਾ ਹੀ ਕਹਿੰਦਾ ਹਾਂ ਕਿ ਇਨ੍ਹਾਂ ਕੇਸਾਂ ਨੂੰ ਛੇਤੀ ਹੀ ਐਕਸਪੀਡਾਈਟ ਕਰਵਾਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੇਸਾਂ ਵਿਚੋਂ ਕਿਤਨੇ ਕੇਸ ਅਦਾਲਤ ਵਿਚ ਚਲੇ ਗਏ ਹਨ ਅਤੇ ਕਿਤਨੇ ਅੰਡਰ ਇਨਵੈਸਟੀਗੇਸ਼ਨ ਹਨ?

**ਮੁੱਖ ਮੰਤਰੀ**: ਸਪੀਕਰ ਸਾਹਿਬ, 1 ਅਪ੍ਰੈਲ, 74 ਤੋਂ 30 ਸਤੰਬਰ, 76 ਤੱਕ ਕੁਲ 11 ਪ੍ਰਤੀ ਬੇਨਤੀਆਂ ਪੁਜੀਆਂ ਸਨ । ਉਨ੍ਹਾਂ ਵਿਚੋਂ ਚਾਰ ਮੁਕੱਦਮੇ ਅਦਾਲਤ ਦੇ ਵਿਚਾਰ ਅਧੀਨ ਹਨ, ਦੋ ਦੀ ਇਸ ਸਮੇਂ ਤਫਤੀਸ਼ ਜਾਰੀ ਹੈ ਅਤੇ ਪੰਜ ਮਾਮਲੇ ਝੂਠੇ ਪਾਏ ਗਏ ਹਨ । ਜੋ ਇਸ ਸਮੇਂ ਦੀ ਰਿਪੋ- ਰਟ ਹੈ, ਉਹ ਇਸ ਪ੍ਰਕਾਰ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਨ੍ਹਾਂ ਦੇ ਦਿੱਤੇ ਹੋਏ ਵੇਰਵੇ ਵਿਚ ਇਹ ਹੈ ਕਿ 1974 ਵਿਚ ਇਕ ਮੁਕੱਦਮਾ ਦਰਜ ਹੋਇਆ ਪਰ 1975 ਵਿਚ 11 ਮੁਕੱਦਮੇ ਦਰਜ ਹੋਏ । ਇਨ੍ਹਾਂ ਸਾਲਾਂ ਵਿਚ ਸਰਕਾਰ ਨੇ ਬੜੀਆਂ ਕਾਰਵਾਈਆਂ ਕੀਤੀਆਂ ਹਨ, ਦਹੇਜ ਨੂੰ ਰੋਕਣ ਵਾਸਤੇ ਵੀ ਕਾਰਵਾਈ ਕੀਤੀ ਹੈ ਪਰ ਫਿਰ ਵੀ ਕੇਸਾਂ ਦੀ ਗਿਣਤੀ ਵਧੀ ਹੈ । ਕੀ ਮੁੱਖ ਮੰਤਰੀ ਜੀ ਇਸ ਵਾਧੇ ਦੇ ਕਾਰਨ ਦੱਸਣਗੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੀ ਬੈਕਗਰਾਊਂਡ ਇਹ ਹੈ ਕਿ ਜੁਰਮਾਂ ਵਿਚ ਵਾਧਾ ਨਹੀਂ ਹੋਇਆ । ਸੰਨ 1974 ਵਿਚ ਪੰਜਾਬ ਸਰਕਾਰ ਨੇ ਇਹ ਐਲਾਨ ਕੀਤਾ ਸੀ ਕਿ ਬਹੁਤ ਸਾਰੀਆਂ ਐਸੀਆਂ ਰਿਪੋਰਟਾਂ ਲੜਕੀਆਂ ਨੂੰ ਦਹੇਜ ਪਿੱਛੇ ਮਾਰਨ ਦੀਆਂ ਆਉਂਦੀਆਂ ਹਨ ਪਰ ਉਹ ਦਬਾ ਦਿੱਤੀਆਂ ਜਾਂਦੀਆਂ ਹਨ ਔਰ ਉਨ੍ਹਾਂ ਬਾਰੇ ਸੁਣਵਾਈ ਕੋਈ ਨਹੀਂ ਹੁੰਦੀ । ਉਹ ਮੌਤਾਂ ਆਮ ਤੌਰ ਤੇ ਦਹੇਜ ਦੀ ਵਜ੍ਹਾ ਨਾਲ ਹੁੰਦੀਆਂ ਹਨ। ਉਨ੍ਹਾਂ ਮੌਤਾਂ ਦੀ ਖ਼ਬਰ ਪੁੱਜਣ ਤੱਕ ਮਰਨ ਵਾਲੀ ਦਾ ਸੰਸਕਾਰ ਕੀਤਾ ਜਾਂਦਾ ਹੈ। ਉਥੇ ਦੇ ਸਥਾਨਕ ਕਰਮਚਾਰੀਆਂ ਅਤੇ ਪੰਚਾਇਤਾਂ ਨੂੰ ਇਸ ਗੱਲ ਦੇ ਵਾਸਤੇ ਮੰਨਾਇਆ ਜਾਂਦਾ ਹੈ ਕਿ ਮਰਨ ਵਾਲੀ ਤਾਂ ਮਰ ਗਈ ਪਰ ਮਾਮਲੇ ਨੂੰ ਕਿਉਂ ਵਧਾਇਆ ਜਾਵੇ । ਇਸ ਲਈ ਕੇਸ ਦਬਾ ਦਿੱਤੇ ਜਾਂਦੇ ਸਨ । ਜਦੋਂ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਅਗਰ ਲੜਕੀ ਦੀ ਇਤਨੇ ਪੀਰੀਅਡ ਦੇ ਅੰਦਰ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਸੰਸਕਾਰ ਵਾਸਤੇ ਮਾਪਿਆਂ ਦਾ ਸਰਟੀ- ਫੀਕੇਟ ਚਾਹੀਦਾ ਹੈ, ਔਰ ਡਾਕਟਰ ਦਾ ਸਰਟੀਫਿਕੇਟ, ਇਕ ਦਾ ਨਹੀਂ ਸਗੋਂ ਦੋ ਦਾ ਚਾਹੀਦਾ ਹੈ । ਔਰ ਡੀ. ਐਸ. ਪੀ. ਤੱਕ ਉਸ ਦੀ ਤਫਤੀਸ਼ ਕਰੇ । ਜਦੋਂ ਸਰਕਾਰ ਨੇ ਇਸ ਤਰ੍ਹਾਂ ਦੇ ਹੁਕਮ ਜਾਰੀ ਕਰ ਦਿੱਤੇ ਤਾਂ ਲੋਕਾਂ ਨੂੰ ਇਸ ਗੱਲ ਨਾਲ ਹੌਸਲਾ ਹੋਇਆ ਅਤੇ ਉਨ੍ਹਾਂ ਲੋਕਾਂ ਨੇ ਕੇਸ ਦਰਜ ਕਰਵਾਉਣੇ ਸ਼ੁਰੂ ਕੀਤੇ ।

ਸਪੀਕਰ ਸਾਹਿਬ, ਇਸ ਦਾ ਨਾਲ ਬੈਡ ਪਹਿਲੂ ਵੀ ਹੈ । ਜਦੋਂ ਇਸ ਗੱਲ ਦਾ ਲੋਕਾਂ ਨੂੰ ਹੌਸਲਾ ਹੋ ਗਿਆ ਤਾਂ ਉਨ੍ਹਾਂ ਨੇ ਝੂਠੇ ਕੇਸ ਮੁਆਵਜ਼ਾ ਲੈਣ ਵਾਸਤੇ ਜਾਂ ਬਦਲੇ ਦੀ ਭਾਵਨਾ ਨਾਲ ਦਰਜ ਕਰਵਾਉਣੇ ਸ਼ੁਰੂ ਕਰ ਦਿੱਤੇ । ਇਨ੍ਹਾਂ ਗਿਆਰਾਂ ਕੇਸਾਂ ਵਿਚੋਂ ਪੰਜ ਝੂਠੇ ਕੇਸ ਸਾਬਤ ਹੋਏ ਹਨ । ਇਸ ਕਰਕੇ ਜੁਰਮ ਨਹੀਂ ਵਧੇ ਸਗੋਂ ਜੁਰਮਾਂ ਦੀ ਪਕੜ ਹੋਈ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੰਜ ਕੇਸ ਝੂਠੇ ਸਾਬਤ ਹੋਏ ਹਨ, ਜਿਨ੍ਹਾਂ ਲੋਕਾਂ ਨੇ ਉਹ ਕੇਸ ਰਜਿਸਟਰ ਕਰਵਾਏ ਹਨ, ਕੀ ਉਨ੍ਹਾਂ ਦੇ ਖਿਲਾਫ ਵੀ ਕੋਈ ਐਕਸ਼ਨ ਸਰਕਾਰ ਨੇ ਲਿਆ ਹੈ ਜਾਂ ਨਹੀਂ?

**ਮੁੱਖ ਮੰਤਰੀ** : ਇਹ ਤਾਂ ਤੁਸੀਂ ਵੀ ਜਾਣਦੇ ਹੋ ਕਿ ਲਾਅ ਬਣਿਆ ਹੋਇਆ ਹੈ । ਕਿਸੇ ਆਦਮੀਂ ਨੇ ਅਗਰ ਕਿਸੇ ਮੁਕੱਦਮੇ ਵਿਚ ਝੂਠੀ ਰਿਪੋਰਟ ਦਰਜ ਕਰਵਾਈ ਹੋਵੇ ਤਾਂ ਆਟੋਮੈਟੀਕਲੀ

ਅਦਾਲਤ ਸਜ਼ਾ ਦਿੰਦੀ ਹੈ ਜਾਂ ਜਿਨ੍ਹਾਂ ਉਤੇ ਝੂਠਾ ਮੁਕੱਦਮਾ ਬਣਾਇਆ ਹੋਵੇ ਉਨ੍ਹਾਂ ਦੇ ਵੱਸ ਦੀ ਗੱਲ ਹੈ। ਇਸ ਲਈ ਜੇਕਰ ਚਾਹੁੰਦੇ ਹੋ ਤਾਂ ਮੈਂ ਜਾਂਚ ਕਰਵਾ ਦੇਵਾਂਗਾ ਕਿ ਝੂਠਾ ਮੁਕੱਦਮਾ ਕਰਨ ਵਾਲਿਆਂ ਦੇ ਖਿਲਾਫ ਕੀ ਕਾਰਵਾਈ ਹੋਈ ਹੈ । ਪਰ ਇਸ ਲਈ ਸੈਪੇਰੇਟ ਨੋਟਿਸ ਦਿਓ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ ਅੱਗੇ ਕੇਸ ਦਰਜ ਨਹੀਂ ਸਨ ਹੁੰਦੇ ਔਰ ਹੁਣ ਦਰਜ ਹੋਣ ਲੱਗ ਪਏ ਹਨ । **ਇਨ੍ਹਾਂ** ਨੇ ਕਿਹਾ ਹੈ ਕਿ ਸਪੈਸੇਫਿਕ ਪੀਰੀਅਡ ਹੁੰਦਾ ਹੈ । ਜਦੋਂ ਤੱਕ ਮਾਪੇ ਸਰਟੀਫਿਕੇਟ ਨਾ ਦੇਣ ਸੰਸਕਾਰ ਨਹੀਂ ਹੋ ਸਕਦਾ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਪੈਸੇਫਿਕ ਪੀਰੀਅਡ ਕਿਤਨਾ ਹੈ?

**ਮੁੱਖ ਮੰਤਰੀ** : ਮੈਨੂੰ ਇਸ ਵੇਲੇ ਐਗਜ਼ੈਕਟ ਤਾਂ ਯਾਦ ਨਹੀਂ ਹੈ । ਮੇਰਾ ਖਿਆਲ ਹੈ ਕਿ ਪੰਜ ਜਾਂ ਸੱਤ ਸਾਲ ਹੈ ।

**ਸ੍ਰੀ ਸਪੀਕਰ** : ਪੰਜ ਜਾਂ ਸੱਤ ਸਾਲ ਜਾਂ ਮਹੀਨੇ ?

**ਮੁੱਖ ਮੰਤਰੀ** : ਉਹ ਮੈਂ ਇਨ੍ਹਾਂ ਨੂੰ ਦੱਸ ਦੇਵਾਂਗਾ ਜੀ । ਸਪੀਕਰ ਸਾਹਿਬ, ਚੌਧਰੀ ਦਰਸ਼ਨ ਸਿੰਘ ਜੀ ਜਿਹੜੇ ਹਨ ਉਨ੍ਹਾਂ ਦਾ ਮੌਕਾ ਹੁਣ ਲੰਘ ਚੁਕਾ ਹੈ ।

---

## EXEMPTION OF WAKF PROPERTIES FROM THE EAST PUNJAB RENT RESTRICTION ACT, 1949

*3911. 1. **Comrade Dana Ram**
2. **Comrade Satya Pal Dang**
} Will the Minister for Finance be pleased to state :—

(a) whether in the month of May, 1976, the State Government issued any orders to the effect that the provisions of the East Punjab Urban Rent Restriction Act, 1949 would not apply to Wakf properties situated in the State; if so, the reasons therefor;

(b) the approximate number of tenants who have been/are likely to be affected by this order ?

**Shri Hans Raj Sharma** : (a) Yes Sir. A statement containing the reasons is placed on the Table of the House.

(b) 6144.

### STATEMENT

Vide Local Government Department notification No. 5253—2CII—76/20105 dated the 19th May, 1976, Wakf Properties situated in the State of Punjab were exempted form the operation of the East Punjab Urban Rent Restriction Act, 1949.

The reasons for issuing the aforesaid notification are as follow's :—

Several Wakf properties in the State of Punjab, which are being utilized for residential and commercial purposes, were allotted about thirty years ago by the Custodian, on a nominal rent, ranging from 25/— Paise to Rs. 5/— per month. On the formation of the Punjab Wakf Board in the year 1961, the management, control and superintendence of these properties was transferred to the Board. The Board continued to realise the same rents as were fixed by the Custodian. The old rents were so low that it was not possible for the Wakf Board to attend adequately even to the repairs of the Wakf Properties. That apart, the income of the Punjab Wakf Board is very low because unlike other States, there being no sizeable Muslim population in several places, no aid was

[Finance Minister]

forthcoming from the community and the whole of the expenditure has to be borne by the Wakf Board itself. The Wakf Board has in operation several welfare activities and it was very difficult for the Board to manage its Budget. It was, therefore, considered essential to exempt the Wakf Board properties from the operation of the East Punjab Urban Rent Restriction Act, so that the Board might be in a position to enhance the rents which were unreasonably low and thus have enough funds for its welfare activities.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਜਵਾਬ ਵਿਚ ਇਹ ਦੱਸਿਆ ਹੈ ਕਿ ਇਹ ਕਿਰਾਇਆ ਵਧਾਉਣ ਦਾ ਇਖਤਿਆਰ ਇਸ ਲਈ ਦਿੱਤਾ ਗਿਆ ਸੀ ਕਿ ਬਹੁਤ ਚਿਰ ਪਹਿਲਾਂ ਤੋਂ ਵਕਫ ਬੋਰਡ ਨੇ ਜਾਇਦਾਦ ਕਿਰਾਏ ਦੀ ਘੱਟ ਦਰ ਉਤੇ ਦਿੱਤੀ ਹੋਈ ਸੀ । 6144 ਟੇਨੈਂਟਸ ਹਨ ਜਿਨ੍ਹਾਂ ਨੂੰ ਇਸ ਤਰ੍ਹਾਂ ਘੱਟ ਕਿਰਾਏ ਤੇ ਜਾਇਦਾਦਾਂ ਦਿੱਤੀਆਂ ਗਈਆਂ ਸਨ । ਮੈਂ ਪਤਾ ਕਰਨਾ ਚਾਹੁੰਦਾ ਹਾਂ ਕਿ ਇਸ ਛੋਟ ਤੋਂ ਬਾਅਦ ਬੋਰਡ ਨੇ ਕਿਤਨੇ ਕੇਸਾਂ ਵਿਚ ਨਾ-ਵਾਜਬ ਕਿਰਾਏ ਜਿਹੜੇ ਸਨ ਉਨ੍ਹਾਂ ਨੂੰ ਵਧਾਇਆ ਹੈ ?

**ਮੰਤਰੀ** : ਵਕਫ ਬੋਰਡ ਦੀ ਜਾਇਦਾਦ ਦੇ ਕੁੱਲ 6144 ਟੇਨੈਂਟਸ ਹਨ ਜਿਨ੍ਹਾਂ ਵਿਚੋਂ ਸਿਰਫ 193 ਨੂੰ ਨੋਟਿਸ ਇਸ਼ੂ ਕੀਤੇ ਹਨ । 193 ਬੰਦਿਆਂ ਨੂੰ, ਜਿਨ੍ਹਾਂ ਦੇ ਕਿਰਾਏ ਅਨਰੀਜ਼ਨੇਬਲੀ ਲੋਅ ਸਨ, ਨੋਟਿਸ ਦਿੱਤੇ ਹਨ ।

**ਸ਼੍ਰੀ ਪਰਤਾਪ ਚੰਦ ਭੰਡਾਰੀ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਗੱਲ ਠੀਕ ਨਹੀਂ ਹੈ ਕਿ ਵਕਫ ਬੋਰਡ ਨੇ ਇਸ ਇਖਤਿਆਰ ਦਾ ਮਿਸਯੂਜ਼ ਕੀਤਾ ਹੈ ਔਰ ਕਿਰਾਏਦਾਰਾਂ ਨੂੰ ਹੈਰਾਸ ਕਰਕੇ ਪ੍ਰਾਈਵੇਟਲੀ ਪੈਸੇ ਸੈਟਲ ਕਰ ਲਏ ਹਨ?

**ਮੰਤਰੀ** : ਸਾਡੇ ਪਾਸ ਐਸੀ ਕੋਈ ਇਤਲਾਹ ਨਹੀਂ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਜ਼ੀਰ ਸਾਹਿਬ ਇਸ ਚੀਜ਼ ਨੂੰ ਐਗਜ਼ਾਮਿਨ ਕਰਾਉਣਗੇ ਕਿ ਇਸ ਦਾ ਕੀ ਕਾਰਨ ਹੈ ਕਿ 6144 ਵਿਚੋਂ ਸਿਰਫ 193 ਨੂੰ ਹੀ ਨੋਟਿਸ ਇਸ਼ੂ ਕੀਤੇ ਹਨ? ਮੈਂ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਆਇਆ ਵਕਫ ਬੋਰਡ ਨੇ ਕਿਸੇ ਵੀ ਕੇਸ ਵਿਚ ਕਿਰਾਇਆ ਵਧਾ-ਇਆ ਵੀ ਹੈ ਜਾਂ ਨਹੀਂ ? ਕਿਉਂਕਿ ਨੋਟਿਸ ਦੇਣਾ ਹੋਰ ਗੱਲ ਹੈ ਔਰ ਕਿਰਾਇਆ ਵਧਾਉਣਾ ਹੋਰ ਗੱਲ ਹੈ ।

**ਮੰਤਰੀ** : ਉਨ੍ਹਾਂ 193 ਕੇਸਾਂ ਵਿਚ ਨੋਟਿਸ ਹੀ ਦਿੱਤਾ ਹੈ ਕਿ ਤੁਹਾਡਾ ਕਿਰਾਇਆ ਘੱਟ ਹੈ ਕਿਉਂ ਨਾ ਇਸ ਨੂੰ ਵਧਾਇਆ ਜਾਵੇ । ਜਦੋਂ ਕਿਰਾਇਆ ਵਧਾਉਣਗੇ ਤਾਂ ਦੱਸ ਦਿਆਂਗੇ ।

---

## ਰਾਜ ਵਿੱਚ ਪੜ੍ਹੇ-ਲਿਖੇ ਬੇਰੁਜ਼ਗਾਰ

*3914: **ਕਾਮਰੇਡ ਅੱਛਰਾ ਸਿੰਘ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪੜ੍ਹੇ-ਲਿਖੇ ਬੇਰੁਜ਼ਗਾਰ (ਦਸਵੀਂ ਜਾਂ ਇਸ ਤੋਂ ਵੱਧ) ਵਿਅਕਤੀਆਂ ਦੀ 31 ਦਸੰਬਰ, 1975 ਅਤੇ 31 ਦਸੰਬਰ, 1976 ਨੂੰ ਵੱਖ ਵੱਖ ਕੁਲ ਗਿਣਤੀ ਕਿੰਨੀ ਕਿੰਨੀ ਸੀ?

**ਸ਼੍ਰੀ ਹੰਸ ਰਾਜ ਸ਼ਰਮਾ** : ਰਾਜ ਵਿਚ ਪੜ੍ਹੇ ਲਿਖੇ ਬੇਰੁਜ਼ਗਾਰ (ਦਸਵੀਂ ਪਾਸ ਜਾਂ ਇਸ ਤੋਂ ਵੱਧ) ਵਿਅਕਤੀਆਂ ਦੀ ਕੁਲ ਗਿਣਤੀ :

(1) ਮਿਤੀ 31, ਦਸੰਬਰ, 1975 ਨੂੰ .. 1,62,139

(2) ਮਿਤੀ 31 ਦਸੰਬਰ, 1976 ਨੂੰ .. 1,71,789

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬੇਰੁਜ਼ਗਾਰਾਂ ਦੀ ਤਾਦਾਦ ਦੱਸੀ ਹੈ ਔਰ ਇਹ ਤਾਦਾਦ ਵੱਧਦੀ ਜਾ ਰਹੀ ਹੈ । ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਕੀ ਕੀ ਕਦਮ ਚਕ ਰਹੀ ਹੈ ਜਿਨ੍ਹਾਂ ਨਾਲ ਕਿ ਸਾਰਿਆਂ ਨੂੰ ਰੁਜ਼ਗਾਰ ਦਿੱਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਸ ਢੰਗ ਨਾਲ ਐਜੂਕੇਸ਼ਨਲ ਢਾਂਚਾ ਚਲ ਰਿਹਾ ਹੈ ਉਸ ਹਿਸਾਬ ਨਾਲ ਮੈਟ੍ਰਿਕ ਤੋਂ ਬਾਅਦ ਸਾਰੇ ਪੜ੍ਹੇ ਲਿਖੇ ਲੋਕ ਖਪਾਏ ਨਹੀਂ ਜਾ ਸਕਦੇ । ਸਪੀਕਰ ਸਾਹਿਬ, ਮੈਂ ਇਹ ਵੀ ਦੱਸ ਦੇਵਾਂ ਕਿ ਜਿਹੜੇ ਵੀ ਬੈਕਵਰਡ ਕੰਟਰੀਜ਼ ਹਨ, ਇੰਡਸਟ੍ਰੀਅਲੀ ਪੂਰੇ ਡਿਵੈਲਪ ਨਹੀਂ ਹੋਏ, ਔਰ ਐਗਰੀਕਲਚਰਲੀ ਪੂਰੇ ਡਿਵੈਲਪ ਨਹੀਂ ਹੋਏ ਉਨ੍ਹਾਂ ਵਿਚ ਇਹ ਖੱਪਾ ਜ਼ਰੂਰ ਰਹਿੰਦਾ ਹੈ । ਫਿਰ ਵੀ ਸਰਕਾਰ ਨੇ ਐਸੇ ਕਦਮ ਚੁੱਕੇ ਹਨ ਜਿਨ੍ਹਾਂ ਨਾਲ ਕਿ ਜਿਹੜੇ ਲੋਕ ਅਨਇੰਪਲਾਇਡ ਹਨ ਉਹ ਰੁਜ਼ਗਾਰ ਤੇ ਲੱਗ ਸਕਣ । ਉਸ ਦੇ ਵਾਸਤੇ ਇਕ ਤਾਂ ਇੰਡਸਟਰੀ ਪੰਜਾਬ ਸਟੇਟ ਵਿਚ ਲਗ ਰਹੀ ਹੈ ਜਿਸ ਨਾਲ ਬਹੁਤ ਸਾਰੇ ਬੰਦੇ ਕੰਮ ਤੇ ਲਗੇ ਹਨ ਔਰ ਜਿਹੜੇ ਪੜ੍ਹੇ ਲਿਖੇ ਹਨ, ਗ੍ਰੈਜੂਏਟ ਹਨ, ਜਾਂ ਇੰਜਨੀਅਰ ਹਨ ਉਹ ਵੀ ਕੰਮਾਂ ਤੇ ਲੱਗੇ ਹਨ ਔਰ ਇੰਡਸਟਰੀਲਾਈਜ਼ੇਸ਼ਨ ਦਾ ਪ੍ਰੋਗਰਾਮ ਜਿਹੜਾ ਹੈ ਉਸ ਵਿਚ ਵੀ ਕਾਫੀ ਲੋਕ ਖਪਾਏ ਜਾ ਸਕਣਗੇ । ਫਿਰ ਡਿਵੈਲਪਮੈਂਟ ਪਲਾਨਜ਼ ਜਿਹੜੀਆਂ ਹਨ, ਜਿਸ ਤਰ੍ਹਾਂ ਕਿ ਪੰਜਾਬ ਦੀ ਡਿਵੈਲਪਮੈਂਟ ਪਲਾਨਜ਼ ਅੱਗੇ ਵਧਦੀ ਹੈ ਲੋਕਾਂ ਨੂੰ ਰੁਜ਼ਗਾਰ ਮਿਲਦਾ ਜਾਵੇਗਾ । ਸਕੂਲ ਹੋਰ ਖੁਲ੍ਹਣਗੇ ਤਾਂ ਟੀਚਰਜ਼ ਐਡਜਸਟ ਹੋਣਗੇ, ਡਿਸਪੈਨਸਰੀਆਂ ਖੁਲ੍ਹਣਗੀਆਂ ਤਾਂ ਡਾਕਟਰ ਤੇ ਪੈਰਾ-ਮੈਡੀਕਲ ਸਟਾਫ਼ ਲੱਗ ਜਾਵੇਗਾ । ਇਸ ਤਰ੍ਹਾਂ ਇਹ ਸਾਰੇ ਹੀ ਡਿਵੈਲਪਮੈਂਟ ਪਲਾਨਜ਼ ਵਿਚ ਖਪਾਏ ਜਾ ਸਕਦੇ ਹਨ ।

ਸਪੀਕਰ ਸਾਹਿਬ, ਵੋਕੇਸ਼ਨੇਲਾਈਜ਼ੇਸ਼ਨ ਆਫ ਐਜੂਕੇਸ਼ਨ ਭਾਰਤ ਸਰਕਾਰ ਦਾ ਪ੍ਰੋਗਰਾਮ ਸੀ ਅਤੇ ਪੰਜਾਬ ਸਰਕਾਰ ਨੇ ਉਸ ਨੂੰ ਸਭ ਤੋਂ ਪਹਿਲਾਂ ਅਡਾਪਟ ਕੀਤਾ ਕਿ ਅਸੀਂ ਸਿਖਿਆ ਪ੍ਰਣਾਲੀ ਵਿਚ ਐਸਾ ਪਰੀਵਰਤਨ ਕਰੀਏ ਕਿ ਜਦੋਂ ਸਟੂਡੈਂਟਸ ਪੜ੍ਹ ਕੇ ਨਿਕਲਣ, ਆਪਣਾ ਕਾਰੋਬਾਰ ਚਲਾ ਸਕਣ ਜਾਂ ਕੋਈ ਹੋਰ ਕੰਮ ਕਾਰ ਕਰ ਸਕਣ, ਸੈਲਫ ਐਂਪਲਾਇਮੈਂਟ ਵਾਸਤੇ ਆਪਣਾ ਛੋਟਾ ਕਾਰਖਾਨਾ ਵਗੈਰਾ ਲਗਾ ਸਕਣ । ਇਸ ਤੋਂ ਇਲਾਵਾ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਤੋਂ ਇਲਾਵਾ ਬੈਕਵਰਡ ਕਲਾਸਿਜ਼ ਲਈ ਅਲਹਿਦਾ, ਕੋਆਪਰੇਟਿਵ ਮਹਿਕਮੇ ਵਿਚ ਅਲਹਿਦਾ ਔਰ ਇੰਡਸਟਰੀ ਮਹਿਕਮੇ ਵਿਚ ਅਲਹਿਦਾ ,ਐਜੂਕੇਟਿਡ ਐਂਪਲਾਇਮੈਂਟ ਵਾਸਤੇ ਸਹੂਲਤ ਦਿੱਤੀ ਗਈ ਹੈ । ਪਿਛਲੇ 3 ਸਾਲਾਂ ਵਿਚ 4 ਕਰੋੜ, 3 ਕਰੋੜ, 5 ਕਰੋੜ ਰੁਪਏ ਦੀ ਰਕਮ ਹਰ ਸਾਲ ਉਨ੍ਹਾਂ ਲੋਕਾਂ ਲਈ ਰੱਖੀ ਹੈ ਜਿਨ੍ਹਾਂ ਨੂੰ ਕੁਝ ਪੈਸਾ ਦੇ ਦਿੰਦੇ ਹਾਂ ਅਤੇ ਬਾਕੀ ਦਾ ਰੁਪਿਆ ਬੈਂਕਾਂ ਤੋਂ ਦਿਵਾਉਂਦੇ ਹਾਂ । ਜਿੰਨਾ ਕਰਜ਼ਾ ਹਰੀਜਨ ਕਾਰਪੋਰੇਸ਼ਨ ਜਾਂ ਬੈਕਵਰਡ ਕਲਾਸਿਜ਼ ਕਾਰਪੋਰੇਸ਼ਨ ਇਨ੍ਹਾਂ ਲੋਕਾਂ ਨੂੰ ਦੇ ਰਹੇ ਹਨ, ਜਾਂ ਦੇਣਗੇ, ਇਸ 5 ਕਰੋੜ ਰੁਪਏ ਦੀ ਰਕਮ ਵਿਚ ਇਕਨਾਮੀਕਲੀ ਬੈਕਵਰਡ ਲੋਕ ਵੀ ਆ ਜਾਣਗੇ ਅਤੇ ਜਿਹੜੇ ਪੜ੍ਹੇ ਲਿਖੇ ਲੋਕ ਹੋਣਗੇ ਉਹ ਆਪਣੇ ਕਾਰੋਬਾਰ ਚਲਾ ਸਕਣਗੇ । ਬਾਕੀ ਪ੍ਰਧਾਨ ਮੰਤਰੀ, ਸ੍ਰੀ ਮੋਰਾਰਜੀ ਡਿਸਾਈ ਨੇ ਆਪਣੀ ਬਰਾਡਕਾਸਟ ਵਿਚ ਪਰਸੋਂ ਕਿਹਾ ਸੀ ਕਿ ਜੋ ਬੇਰੁਜ਼ਗਾਰੀ ਹੈ ਉਸ ਨੂੰ ਦੂਰ ਕਰਨ ਵਾਸਤੇ ਬੜੀ ਵੱਡੀ ਪਲੈਨ ਬਣਾ ਰਹੇ ਹਾਂ, ਉਸ ਤੋਂ ਵੀ ਸਾਨੂੰ, ਪੰਜਾਬ ਨੂੰ ਮੱਦਦ ਮਿਲੇਗੀ ਉਸ ਪਲੈਨ ਤੋਂ ਵੀ ਸਾਨੂੰ ਕੋਈ ਤਰੀਕਾ ਮਿਲੇਗਾ ਜਿਸ ਨਾਲ ਅਸੀਂ ਬੇਰੁਜ਼ਗਾਰੀ ਨੂੰ ਦੂਰ ਕਰ ਸਕੀਏ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕੁਝ ਪਲੈਨਜ਼ ਦੱਸੀਆਂ ਹਨ ਕਿ ਇੰਨੇ ਇੰਨੇ ਪੈਸੇ ਇਸ ਕੰਮ ਤੇ ਖਰਚ ਕੀਤੇ ਜਾ ਰਹੇ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਇਹ ਕੁਝ ਕਰਨ ਦੇ ਬਾਵਜੂਦ ਵੀ ਪੜ੍ਹੇ ਲਿਖੇ ਬੇਰੁਜ਼ਗਾਰਾਂ ਦੀ ਗਿਣਤੀ ਵੱਧ ਰਹੀ ਹੈ ਤਾਂ ਕੀ ਇਸ ਫੈਸਲੇ ਨੂੰ ਦੋਬਾਰਾ ਵਿਚਾਰਿਆ ਜਾਵੇਗਾ ਅਤੇ ਜੋ ਇਨ੍ਹਾਂ ਤੋਂ ਪਹਿਲਾਂ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਰਿਟਾਇਰਮੈਂਟ ਦੀ ਉਮਰ 58 ਸਾਲ ਤੋਂ ਘਟਾ ਕੇ 55 ਸਾਲ ਕਰ ਦਿੱਤੀ ਜਾਵੇ ਉਸ ਫੈਸਲੇ ਨੂੰ ਲਾਗੂ ਕੀਤਾ ਜਾਵੇਗਾ ਤਾਂ ਜੋ 30-40 ਹਜ਼ਾਰ ਹੋਰ ਬੰਦੇ ਇੰਪਲਾਇਮੈਂਟ ਤੇ ਲੱਗ ਸਕਣ ?

**ਮੰਤਰੀ** : ਇਸ ਵੇਲੇ ਤਾਂ ਇਸ ਤੇ ਕੋਈ ਵਿਚਾਰ ਨਹੀਂ ਕਰ ਰਹੇ । ਲੇਕਿਨ ਇਸ ਬਾਰੇ ਮੈਂ ਇਕ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਮੈਟ੍ਰਿਕੁਲੇਟਸ ਹਨ, ਉਨ੍ਹਾਂ ਵਿਚ ਥਰਡ ਡਿਵੀਜ਼ਨ ਵਾਲਿਆਂ ਦੀ ਤਾਦਾਦ ਜ਼ਿਆਦਾ ਹੈ ਅਤੇ ਉਨ੍ਹਾਂ ਨੂੰ ਨੌਕਰੀ ਨਹੀਂ ਮਿਲਦੀ । ਅਸੀਂ ਉਨ੍ਹਾਂ ਨੂੰ ਆਈ. ਟੀ. ਆਈਜ਼ ਵਿਚ ਦਾਖਲ ਕਰ ਰਹੇ ਹਾਂ । ਹਰ ਤਹਿਸੀਲ ਵਿਚ ਅਸੀਂ ਇਹ ਆਈ. ਟੀ. ਆਈਜ਼ ਖੋਲ੍ਹਣ ਦਾ ਫੈਸਲਾ ਕੀਤਾ ਹੈ, ਲੜਕਿਆਂ ਵਾਸਤੇ ਵੀ ਅਤੇ ਲੜਕੀਆਂ ਵਾਸਤੇ ਵੀ। ਜਦੋਂ ਉਹ ਇਨ੍ਹਾਂ ਆਈ. ਟੀ. ਆਈਜ਼ ਵਿਚ ਇਕ ਸਾਲ ਦੀ ਟਰੇਨਿੰਗ ਲੈ ਲੈਣਗੇ ਤਾਂ ਫਿਰ ਉਹ ਜ਼ਰੂਰ ਕਿਸੀ ਨਾ ਕਿਸੀ ਜਗ੍ਹਾ ਤੇ ਨੌਕਰੀ ਤੇ ਲੱਗ ਸਕਣਗੇ, ਉਹ ਕਿਸੇ ਪ੍ਰਾਈਵੇਟ ਕਾਰਖਾਨੇ ਵਿਚ ਲੱਗ ਜਾਣਗੇ, ਕੋਈ ਆਪਣਾ ਕਾਰੋਬਾਰ ਕਰ ਸਕਣਗੇ ਰਿਪੇਅਰ ਵਗੈਰਾ ਦਾ ਜਾਂ ਕੋਈ ਹੋਰ ਜਾਂ ਸਰਕਾਰੀ ਕਾਰਖਾਨਿਆਂ ਵਿਚ ਲੱਗ ਜਾਣਗੇ । ਜਿਹੜੇ ਆਈ. ਟੀ. ਆਈ. ਟਰੇਂਡ ਹਨ, ਉਨ੍ਹਾਂ ਬੇਕਾਰ ਲੋਕਾਂ ਦੀ ਤਾਦਾਦ ਘੱਟ ਹੈ, ਪਰ ਜਿਹੜੇ ਨੀਅਰ ਮੈਟ੍ਰਿਕੁਲੇਟਸ ਹਨ, ਉਹ ਜ਼ਿਆਦਾ ਹਨ ਅਤੇ ਉਨ੍ਹਾਂ ਲਈ ਹਰ ਤਹਿਸੀਲ ਵਿਚ ਆਈ. ਟੀ. ਆਈਜ਼ ਵਿਚ ਪ੍ਰਬੰਧ ਕਰ ਰਹੇ ਹਾਂ । ਇਸ ਵਾਸਤੇ ਬਜਟ ਵਿਚ ਪੈਸਾ ਰੱਖਿਆ ਹੈ ।

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਇੰਡਸਟਰੀ ਦੀ ਡਿਵੈਲਪਮੈਂਟ ਲਈ ਪਿਛਲੇ ਸਾਲ 4 ਕਰੋੜ 40 ਲੱਖ ਰੁਪਿਆ ਰੱਖਿਆ ਗਿਆ ਸੀ ਪਰ ਇਸ ਸਾਲ ਇਹ ਘਟਾ ਕੇ 4 ਕਰੋੜ 1 ਲੱਖ ਰੁਪਿਆ ਕਰ ਦਿੱਤਾ ਗਿਆ ਹੈ, ਇਸ ਦਾ ਕੀ ਕਾਰਨ ਹੈ ?

(ਕੋਈ ਉਤਰ ਨਹੀਂ ਦਿੱਤਾ ਗਿਆ )

**ਕਾਮਰੇਡ ਅੱਛਰਾ ਸਿੰਘ**: ਸਪੀਕਰ ਸਾਹਿਬ, 31 ਦਸੰਬਰ, 1975 ਨੂੰ ਪੜ੍ਹੇ ਲਿਖੇ ਬੇਰੁਜ਼ਗਾਰਾਂ ਦੀ ਗਿਣਤੀ 1,62,139 ਦਸੀ ਹੈ ਅਤੇ 31 ਦਸੰਬਰ, 1976 ਨੂੰ ਗਿਣਤੀ 1,71,789 ਦਸੀ ਹੈ। ਇਸ ਦਾ ਮਤਲਬ ਇਹ ਹੋਇਆ ਕਿ ਇਨ੍ਹਾਂ ਦੀ ਗਿਣਤੀ ਵੱਧ ਰਹੀ ਹੈ । ਪੜ੍ਹੇ ਲਿਖੇ ਬੇਰੁਜ਼ਗਾਰਾਂ ਦੀ ਗਿਣਤੀ ਦਸੰਬਰ, 1972 ਵਿੱਚ ਪੰਜਾਬ ਵਿੱਚ 32 ਹਜ਼ਾਰ ਸੀ ਅਤੇ ਇਹ ਦਸੰਬਰ, 1976 ਤਕ 1 ਲੱਖ 33 ਹਜ਼ਾਰ ਵੱਧ ਗਈ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਇੰਨੇ ਐਲਾਨ ਕਰਨ ਦੇ ਬਾਵਜੂਦ ਵੀ ਇਹ ਗਿਣਤੀ ਵੱਧੀ ਜਾ ਰਹੀ ਹੈ ਅਤੇ ਕੀ ਸਰਕਾਰ ਇਸ ਗੱਲ ਦੀ ਰੌਸ਼ਨੀ ਵਿੱਚ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਬੇ-ਰੁਜ਼ਗਾਰੀ ਭੱਤਾ ਦੇਣ ਤੇ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਦਸੰਬਰ, 1975 ਵਿੱਚ ਇਨ੍ਹਾਂ ਦੀ ਗਿਣਤੀ 1,62,139 ਸੀ ਅਤੇ ਦਸੰਬਰ, 1976 ਵਿੱਚ ਇਹ ਗਿਣਤੀ 1,71,789 ਸੀ । ਹਰ ਸਾਲ ਜਿੰਨੇ ਪੜ੍ਹੇ ਲਿਖੇ ਨਿਕਲਦੇ ਹਨ, ਉਹ ਐਬਜ਼ਾਰਬ ਨਹੀਂ ਹੋ ਸਕਦੇ, ਇਸ ਦੇ ਵਿਚ ਕਾਫੀ ਕਮੀ ਹੈ । ਜਿਹੜਾ ਇਕਾਨੋਮਿਸਟ ਹੈ ਅਤੇ ਜਿਹੜਾ ਇਸ ਚੀਜ਼ ਨੂੰ ਜਾਣਦਾ ਹੈ, ਉਸ ਨੂੰ ਪਤਾ ਹੈ ਕਿ ਇਹ ਚੀਜ਼ ਇੰਨੀ ਜਲਦੀ ਹੱਲ ਨਹੀਂ ਹੋ ਸਕਦੀ ਲੇਕਿਨ ਫਿਰ ਵੀ ਇਸ ਬੇਰੁਜ਼ਗਾਰੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਸਕੀਮਾਂ ਬਣਾਈਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਲੋਕਾਂ ਨੂੰ ਸਰਕਾਰੀ ਕਾਰਖਾਨਿਆਂ ਵਿਚ, ਸਰਕਾਰੀ ਨੌਕਰੀ ਵਿਚ ਐਂਪਲਾਇਮੈਂਟ ਐਕਸਚੇਂਜ ਦੇ ਥਰੂ ਲਿਆ ਜਾ ਰਿਹਾ ਹੈ । ਮੈਂ ਆਪਣੀ ਬਜਟ ਸਪੀਚ ਵਿਚ ਵੀ ਦਸਾਂਗਾ ਕਿ ਇਸ ਬਾਰੇ ਪਿਛਲੇ ਸਾਲ ਐਂਪਲਾਇਮੈਂਟ ਐਕਸਚੇਂਜਾਂ ਦੇ ਥਰੂ ਕੋਈ 40 ਹਜ਼ਾਰ ਬੰਦੇ ਕਾਰਖਾਨਿਆਂ ਜਾਂ ਦੂਜੀਆਂ ਸਰਕਾਰੀ ਨੌਕਰੀਆਂ ਤੇ ਲਗਵਾਏ ਗਏ । ਐਂਪਲਾਇਮੈਂਟ ਐਕਸਚੇਂਜਾਂ ਦੇ ਰਾਹੀਂ ਸਾਡੇ ਕੋਲ ਟੋਟਲ 1 ਲੱਖ ਬੰਦਿਆਂ ਲਈ ਪ੍ਰਬੰਧ ਹੈ ਕਿਉਂਕਿ ਕਾਰਖਾਨੇ ਡਿਵੈਲਪ ਹੋ ਰਹੇ ਹਨ, ਮਿਲਕ ਪਲਾਂਟ ਲਗ ਰਹੇ ਹਨ ਅਤੇ ਵ੍ਹਾਈਟ ਰੈਵੋਲਿਊਸ਼ਨ ਆ ਰਿਹਾ ਹੈ । ਇੰਡਸਟਰੀ ਵਿਚ ਪਿਛਲੇ ਸਾਲ ਵਿਚ 400 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ ਅਤੇ ਇਸ ਨਾਲ ਕਾਫੀ ਐਂਪਲਾਇਮੈਂਟ ਦਾ ਪ੍ਰਬੰਧ ਹੋ ਸਕੇਗਾ ।

**ਸ੍ਰੀ ਸਪੀਕਰ** : ਮੈਂਬਰ ਸਾਹਿਬ ਨੇ ਪੁਛਿਆ ਸੀ ਕਿ ਬੇ-ਰੁਜ਼ਗਾਰੀ ਭੱਤਾ ਦੇਵੋਗੇ ਕਿ ਨਹੀਂ ?

**ਮੰਤਰੀ** : ਇਹ ਭੱਤਾ ਹਾਲਾਂ ਕਿਤੇ ਨਹੀਂ ਦਿੱਤਾ ਗਿਆ ਅਤੇ ਨਾ ਹੀ ਕੋਈ ਭਾਰਤ ਸਰਕਾਰ ਦੀ ਇਸ ਤਰ੍ਹਾਂ ਦੀ ਸਕੀਮ ਹੈ । ਪਰ ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਪੰਜਾਬੀਆਂ ਵਾਸਤੇ ਚੰਗੀ ਨਹੀਂ ਹੋਵੇਗੀ, ਉਹ ਸੁਸਤ ਹੋ ਜਾਣਗੇ ਅਤੇ ਇਹ ਸੋਚਣਗੇ ਕਿ ਬੇਰੁਜ਼ਗਾਰੀ ਭੱਤਾ ਮਿਲਦਾ ਹੈ ਕੰਮ ਕਿਸ ਲਈ ਕਰਨਾ ਹੈ। ਅਸੀਂ ਭਾਰਤ ਦੀ ਨਵੀਂ ਸਰਕਾਰ ਦੀ ਪਾਲਿਸੀ ਉਡੀਕ ਰਹੇ ਹਾਂ। ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇੰਗਲੈਂਡ ਵਿਚ ਇਹ ਭੱਤਾ ਦਿਤਾ ਗਿਆ ਸੀ ਪਰ ਉਥੇ ਵੀ ਇਸ ਤੇ ਦੁਬਾਰਾ ਵਿਚਾਰ ਕੀਤਾ ਜਾ ਰਿਹਾ ਹੈ । ਕਿਉਂਕਿ ਜਦੋਂ ਆਦਮੀ ਇਹ ਸਮਝਦਾ ਹੈ ਕਿ ਉਸ ਨੂੰ ਬੇਰੁਜ਼ਗਾਰੀ ਦਾ ਅਲਾਊਂਸ ਮਿਲਦਾ ਹੈ ਤਾਂ ਉਹ ਕੋਈ ਕੰਮ ਕਰਨਾ ਹੀ ਪਸੰਦ ਨਹੀਂ ਕਰੇਗਾ । ਸਾਡਾ ਪੰਜਾਬੀ ਬੜਾ ਉਦਮੀ ਹੈ ਅਤੇ ਮਿਹਨਤੀ ਹੈ ਅਤੇ ਕੰਮ ਕਰਨ ਦੀ ਹਿੰਮਤ ਰੱਖਦਾ ਹੈ । ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਐਂਪਲਾਇਮੈਂਟ ਐਕਸਚੇਂਜਾਂ ਦੀਆਂ ਫਿਗਰਜ਼ ਹਨ , ਇਨ੍ਹਾਂ ਬਾਰੇ ਇਹ ਗਲ ਹੈ ਕਿ ਕਈ ਲੋਕ ਜਿਹੜੇ ਕਿਤੇ ਪ੍ਰਾਈਵੇਟ ਜਗ੍ਹਾ ਤੇ ਜਾਂ ਕਿਸੇ ਸਰਕਾਰੀ ਨੌਕਰੀ ਤੇ ਜਾਂ ਕਾਰਖਾਨੇ ਵਿਚ ਵੀ ਲੱਗੇ ਹੁੰਦੇ ਹਨ , ਉਹ ਵੀ ਆਪਣਾ ਨਾਂ ਦਰਜ ਕਰਵਾ ਛਡਦੇ ਹਨ ਤਾਂ ਕਿ ਉਨ੍ਹਾਂ ਨੂੰ ਕੋਈ ਹੋਰ ਚੰਗੀ ਨੌਕਰੀ ਮਿਲ ਜਾਵੇ ਅਤੇ ਇਹ ਫਿਗਰ ਵੱਧ ਜਾਂਦੀ ਹੈ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਸਰਕਾਰ ਆਈ. ਟੀ. ਆਈਜ਼. ਤਹਿਸੀਲਾਂ ਵਿਚ ਖੋਲ੍ਹਣ ਨੂੰ ਤਿਆਰ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਆਈ. ਟੀ. ਆਈਜ਼ ਤੋਂ ਟਰੇਂਡ ਹੁੰਦੇ ਹਨ ਉਨ੍ਹਾਂ ਨੂੰ ਵੀ ਨੌਕਰੀ ਨਹੀਂ ਮਿਲਦੀ ਅਤੇ ਉਹ ਵਿਹਲੇ ਫਿਰਦੇ ਹਨ । ਸਰਕਾਰ ਬੇਰੁਜ਼ਗਾਰੀ ਭੱਤਾ ਦੇਣ ਨੂੰ ਤਿਆਰ ਨਹੀਂ, ਫਿਰ ਇਹ ਮਸਲਾ ਹੱਲ ਕਿਸ ਤਰ੍ਹਾਂ ਹੋਵੇਗਾ ?

**ਮੰਤਰੀ** : ਸਭ ਕਿਸਮ ਦੇ ਸਾਧਨ ਅਪਣਾਏ ਗਏ ਹਨ ਜਿਨ੍ਹਾਂ ਨਾਲ ਉਨ੍ਹਾਂ ਨੂੰ ਰੋਜ਼ਗਾਰ ਮਿਲੇ । ਕੁਝ ਲੋਕ ਐਸੇ ਰਹਿ ਜਾਂਦੇ ਹਨ , ਉਨ੍ਹਾਂ ਵਾਸਤੇ ਵੀ ਪ੍ਰੋਗਰਾਮ ਸ਼ੁਰੂ ਕੀਤਾ ਹੈ ਲੇਕਿਨ ਇਨ੍ਹਾਂ ਨੂੰ ਇੰਤਜ਼ਾਰ ਕਰਨੀ ਚਾਹੀਦੀ ਹੈ ਭਾਰਤ ਸਰਕਾਰ ਦੀ ਪਾਲਿਸੀ ਦੀ । ਉਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਵੀ ਲਿਖਿਆ ਹੈ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ । ਇਸ ਲਈ ਸਾਨੂੰ ਇੰਤਜ਼ਾਰ ਕਰਨੀ ਚਾਹੀਦੀ ਹੈ ਸ਼ਾਇਦ ਉਨ੍ਹਾਂ ਦੀ ਪਾਲਿਸੀ ਤੋਂ ਸਾਨੂੰ ਕੋਈ ਰੋਸ਼ਨੀ ਮਿਲ ਜਾਵੇ ।

**ਸ੍ਰੀ ਕੇਸ਼ੋ ਰਾਮ ਗੋਇਲ** : ਮੈਂ ਵਿੱਤ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਕੋਈ ਡੇਟ ਫਿਕਸ ਕਰ ਦੇਣਗੇ ਕਿ ਫਲਾਂ ਤਾਰੀਖ ਤਕ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲ ਜਾਵੇਗਾ ?

**ਸ੍ਰੀ ਸਪੀਕਰ** : ਸ਼ਰਮਾ ਜੀ, ਧਿਆਨ ਦੇਵੋ , ਚੌਧਰੀ ਜੀ ਨੇ ਸਵਾਲ ਕੀਤਾ ਹੈ ।

**ਸ੍ਰੀ ਕੇਸ਼ੋ ਰਾਮ ਗੋਇਲ** : ਮੈਂ ਫਿਰ ਪੁਛ ਲੈਂਦਾ ਹਾਂ ਕੀ ਇਹ ਕੋਈ ਡੇਟ ਫਿਕਸ ਕਰਨਗੇ ਕਿ ਕਿਸ ਤਾਰੀਖ ਤੱਕ ਪੜ੍ਹੇ ਲਿਖੇ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਕਈ ਵਾਰ ਦੇ ਚੁੱਕਾ ਹਾਂ । ਸਰਕਾਰ ਨੇ ਇੰਪਲਾਇਮੈਂਟ ਨੂੰ ਦੂਰ ਕਰਨ ਵਾਸਤੇ ਇਕ ਕਮੇਟੀ ਡਿਪਟੀ ਸਪੀਕਰ ਦੀ ਪ੍ਰਧਾਨਗੀ ਹੇਠ ਬਣਾਈ ਸੀ । ਉਸ ਦੀ ਰਿਪੋਰਟ ਵੀ ਹੁਣੇ ਹੀ ਸਾਡੇ ਕੋਲ ਆਈ ਹੈ, ਅਸੀਂ ਉਸ ਰਿਪੋਰਟ ਨੂੰ ਵੀ ਐਗਜ਼ਾਮਿਨ ਕਰ ਰਹੇ ਹਾਂ ਅਗਰ ਉਸ ਵਿਚ ਵੀ ਕੋਈ ਸੁਝਾਅ ਮਿਲਿਆ ਤਾਂ ਉਸ ਤੇ ਅਮਲ ਕਰਾਂਗੇ। ਜੋ ਕਦਮ ਸਰਕਾਰ ਵਲੋਂ ਉਠਾਏ ਗਏ ਹਨ ਉਹ ਮੈਂ ਦੱਸ ਦਿੱਤੇ ਹਨ । ਸਾਡੀ ਕੋਸ਼ਿਸ਼ ਇਹ ਹੈ ਕਿ ਅਸੀਂ ਕੋਈ ਹੋਰ ਕਾਰਖਾਨੇ ਲਾ ਕੇ ਉਨਾਂ ਪੜ੍ਹੇ ਲਿਖੇ, ਜਿਹੜੇ ਟਰੇਨਿੰਗ ਲੈ ਚੁਕੇ ਹਨ, ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਣ ਦਾ ਪ੍ਰਬੰਧ ਕਰੀਏ ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਦੱਸਿਆ ਹੈ ਕਿ ਜਿਹੜੇ ਟਰੇਨਿੰਗ ਲੈ ਚੁੱਕੇ ਹਨ ਉਨ੍ਹਾਂ ਨੂੰ ਕਾਰਖਾਨਿਆਂ ਵਿਚ ਐਡਜਸਟ ਕੀਤਾ ਜਾਵੇਗਾ ਕੀ ਇਹ ਉਨ੍ਹਾਂ ਕਾਰਖਾਨਿਆਂ ਦਾ ਵੇਰਵਾ ਦੇਣਗੇ ?

**ਮੰਤਰੀ** : ਮੈਂ ਤਾਂ ਕਿਹਾ ਹੈ ਕਿ ਸਾਡੀ ਕੋਸ਼ਿਸ਼ ਇਹ ਹੈ ਕਿ ਇਸ ਤਰ੍ਹਾਂ ਨਾਲ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦਿੱਤਾ ਜਾਵੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਵਿੱਤ ਮੰਤਰੀ ਮਹੋਦਯ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਪੰਜਾਬ ਵਿਚ ਬੇਰੁਜ਼ਗਾਰੀ ਵਧਣ ਦਾ ਸਭ ਤੋਂ ਵੱਡਾ ਕਾਰਨ ਇਕ ਤਾਂ ਇਹ ਹੈ ਕਿ ਸਾਡੀ ਸਿਖਿਆ ਪ੍ਰਣਾਲੀ ਡਿਫੈਕਟਿਵ ਹੈ ਅਤੇ ਦੂਜਾ ਆਈ. ਟੀ. ਆਈ. ਤੋਂ ਟਰੇਨਿੰਗ ਲੈਣ ਵਾਲੇ ਆਪਣੇ ਕੰਮ ਵਿਚ ਟਰੇਂਡ ਨਹੀਂ ਹੁੰਦੇ ਉਹ ਵੀ ਡਿਫੈਕਟਿਵ ਹੈ ਅਤੇ ਤੀਜਾ ਹਰ ਸਾਲ ਪੜ੍ਹਨ ਵਾਲਿਆਂ ਦੀ ਤਾਦਾਦ ਇਤਨੀ ਵੱਧ ਜਾਂਦੀ ਹੈ ਕਿ ਸਭ ਨੂੰ ਨੌਕਰੀ ਦੇਣਾ ਮੁਸ਼ਕਲ ਹੁੰਦਾ ਹੈ । ਇਨ੍ਹਾਂ ਤਿੰਨਾ ਚੀਜ਼ਾਂ ਨੂੰ ਮੁੱਖ ਰੱਖਕੇ ਕੀ ਇਹ ਸਰਕਾਰ ਕੋਈ ਅਜਿਹੀ ਕਮੇਟੀ ਨਿਯੁਕਤ ਕਰੇਗੀ ਜਿਹੜੀ ਕਿ ਸਵਿਸ ਜਾਂ ਜਪਾਨ ਦਾ ਸਿਸਟਮ ਲਾਗੂ ਕਰਨ ਲਈ ਆਪਣੇ ਸੁਝਾਅ ਦੇਵੇ ?

**ਮੰਤਰੀ** : ਮੈਂ ਅਰਜ਼ ਕੀਤੀ ਹੈ ਕਿ ਕਮੇਟੀ ਬਣਾਈ ਹੋਈ ਹੈ ਉਸ ਦੀ ਰਿਪੋਰਟ ਤੇ ਸਾਡੀ ਸਰਕਾਰ ਗੌਰ ਕਰ ਰਹੀ ਹੈ । ਸਾਡਾ ਨਜ਼ਰੀਆ ਇਸ ਮਸਲੇ ਨੂੰ ਟਾਲਣ ਦਾ ਨਹੀਂ। ਦੂਸਰਾ ਇਹ ਵੀ ਹੈ ਕਿ ਅਸੀਂ ਆਈ. ਟੀ. ਆਈ. ਵਿਚ ਕੁਝ ਹੋਰ ਸਬਜੈਕਟਸ ਇੰਟਰੋਡਿਊਸ ਕਰ ਰਹੇ ਹਾਂ ਤਾਕਿ ਇਸ ਮਸਲੇ ਨੂੰ ਹੱਲ ਕੀਤਾ ਜਾ ਸਕੇ, ਕੋਈ ਵੀ ਸਟੇਟ ਇਸ ਮਸਲੇ ਨੂੰ ਖੁਦ ਨਹੀਂ ਨਿਪਟਾ ਸਕਦੀ । ਹਰ ਆਦਮੀ ਨੂੰ ਸਰਕਾਰ ਨੌਕਰੀ ਨਹੀਂ ਦੇ ਸਕਦੀ । ਜਿਹੜੇ ਕੋਈ ਆਪਣੇ ਕੰਮ ਕਰਦੇ ਹਨ ਉਹ ਵੀ ਇੰਪਲਾਇਡ ਹਨ । ਜਿਸ ਲਿਹਾਜ਼ ਨਾਲ ਆਬਾਦੀ ਵੱਧ ਰਹੀ ਹੈ, ਜਿੰਨੇ ਸਕੂਲਾਂ ਅਤੇ ਕਾਲਜਾਂ ਵਿਚੋਂ ਗਰੇਜੂਏਟ ਹਰ ਸਾਲ ਨਿਕਲਦੇ ਹਨ, ਉਨ੍ਹਾਂ ਸਭ ਨੂੰ ਨੌਕਰੀ ਦੇਣਾ ਆਸਾਨ ਨਹੀਂ । ਫਿਰ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਮਸਲੇ ਨੂੰ ਨਿਪਟਾਇਆ ਜਾ ਸਕੇ । ਇਸ ਵਾਸਤੇ ਅਸੀਂ ਭਾਰਤ ਸਰਕਾਰ ਦੀ ਪਾਲਿਸੀ ਦਾ ਵੀ ਇੰਤਜ਼ਾਰ ਕਰ ਰਹੇ ਹਾਂ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਉਸ ਦੀ ਜ਼ਿਮੇਵਾਰੀ ਕੇਂਦਰੀ ਸਰਕਾਰ ਤੇ ਵੀ ਪਾਈ ਹੈ ਅਤੇ ਆਪਣੇ ਤੇ ਵੀ ਲਈ ਹੈ । ਮੈਂ ਉਨ੍ਹਾਂ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਬੇਰੁਜ਼ਗਾਰਾਂ ਨੂੰ ਤਾਂ ਰੁਜ਼ਗਾਰ ਦੇਣ ਲਈ ਇਹ ਕੋਈ ਨਾ ਕੋਈ ਸਕੀਮ ਬਣਾ ਲੈਣਗੇ ਪਰ ਜਿਹੜੇ ਇਸ ਵੇਲੇ 20 ਹਜ਼ਾਰ ਦੇ ਕਰੀਬ ਐਡਹਾਕ ਬੇਸਿਜ਼ ਤੇ ਕੰਮ ਕਰ ਰਹੇ ਹਨ ਉਨ੍ਹਾਂ ਵਿਚ ਕੋਈ 10 ਹਜ਼ਾਰ ਦੇ ਕਰੀਬ ਟੀਚਰ ਹਨ, ਉਨ੍ਹਾਂ ਵਿਚ ਜਿਨ੍ਹਾਂ ਦੀ ਇਕ ਇਕ ਸਾਲ ਦੀ ਸਰਵਿਸ ਹੈ ਉਨ੍ਹਾਂ ਨੂੰ ਰੈਗੂਲਰ ਕਰਨ ਵਾਸਤੇ, ਕੀ ਇਹ ਸਰਕਾਰ ਕੋਈ ਕਦਮ ਉਠਾਏਗੀ ? ਉਨ੍ਹਾਂ ਵਿਚੋਂ ਕਈਆਂ ਨੂੰ ਤਾਂ ਰਿਟਰੈਂਚਮੈਂਟ ਦੇ ਨੋਟਿਸ ਚਲੇ ਗਏ ਹਨ, ਉਨ੍ਹਾਂ ਦਾ ਨਾਂ ਤਾਂ ਮੁਰਾਰ ਜੀ ਡੇਸਾਈ ਨਾਲ ਤੁਅੱਲਕ ਹੈ ਅਤੇ ਨਾ ਕੇਂਦਰੀ ਸਰਕਾਰ ਨਾਲ ਤੁਅੱਲਕ ਹੈ । ਉਨ੍ਹਾਂ ਦਾ ਤੁਅੱਲਕ ਤਾਂ ਪੰਜਾਬ ਸਰਕਾਰ ਨਾਲ ਹੈ, ਕੀ ਇਹ ਵਿਸ਼ਵਾਸ ਦਿਵਾਉਣਗੇ ਕਿ ਉਨ੍ਹਾਂ ਨੂੰ ਨੌਕਰੀ ਤੋਂ ਨਹੀਂ ਹਟਾਇਆ ਜਾਵੇਗਾ ?

**ਮੰਤਰੀ** : ਇਹ ਜਿਹੜੇ ਲੱਗੇ ਹੋਏ ਹਨ, ਇਨ੍ਹਾਂ ਵਾਸਤੇ ਅਸੀਂ ਗੌਰ ਕਰ ਰਹੇ ਹਾਂ ਔਰ ਹਮਦਰਦੀ ਨਾਲ ਵਿਚਾਰ ਕਰ ਰਹੇ ਹਾਂ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮਸਲਾ ਬੜਾ ਗੰਭੀਰ ਹੈ । ਇਨ੍ਹਾਂ ਦੀ ਇੰਪਲਾਇਮੈਂਟ ਨੂੰ ਤਾਂ ਸ਼ਾਇਦ ਕੋਈ ਖ਼ਤਰਾ ਨਹੀਂ । ਮੈਂ ਥੋੜ੍ਹਾ ਜਿਹਾ ਡਿਫਰੈਂਸ਼ੀਏਟ ਕਰਦਾ ਹਾਂ

ਗਰੇਜੂਏਟ ਅਤੇ ਪੋਸਟ ਗਰੇਜੂਏਟ ਨੂੰ । ਇਕ ਐਮ. ਏ. ਪਾਸ ਜਿਹੜਾ ਕਿ ਦਰਬਾਰਾ ਸਿੰਘ ਦੇ ਪਿੰਡ ਦੇ ਵਿਚਕਾਰ ਤੰਦੂਰ ਤੇ ਰੋਟੀਆਂ ਲਾਹੁੰਦਾ ਹੈ, ਇਹ ਇਕ ਸਲੱਰ ਹੈ ਇਸ ਗੌਰਮਿੰਟ ਤੇ । ਇਸ ਲਈ ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਗਰੈਜੂਏਟ ਜਾਂ ਪੋਸਟ ਗਰੈਜੂਏਟ ਹਨ ਉਨ੍ਹਾਂ ਦੀ ਗਿਣਤੀ ਕੋਈ 25000 ਦੇ ਕਰੀਬ ਹੈ, ਉਨ੍ਹਾਂ ਨੂੰ ਇੰਪਲਾਇਮੈਂਟ ਦੇਣ ਵਿਚ ਕੋਈ ਪਰੈਫਰੈਂਸ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਉਤੇ ਬਹੁਤ ਸਪਲੀਮੈਂਟਰੀਜ਼ ਹੋਏ ਹਨ । ਚੌਧਰੀ ਦਰਸ਼ਨ ਸਿੰਘ ਜੀ ਨੇ ਆਪਣੀ ਸਪੀਚ ਵਿਚ ਇਕ ਲਫਜ਼ ਵਰਤਿਆ ਹੈ ਕਿ ਇਹ ਇਕ ਸਲੱਰ ਹੈ ਗੌਰਮਿੰਟ ਤੇ । ਮੈਂ ਚੌਧਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਕਾਂਗਰਸ ਦੀ ਸਰਕਾਰ ਤਾਂ ਕੋਸ਼ਿਸ਼ ਕਰਦੀ ਰਹੀ ਹੈ ਪਰ ਕੀ ਦੁਨੀਆਂ ਦਾ ਕੋਈ ਮੁਲਕ ਇਸ ਨੂੰ ਅੱਜ ਤੱਕ ਹੱਲ ਕਰ ਸਕਿਆ ਹੈ? ਜੇ ਕਿਸੇ ਨੇ ਕੀਤਾ ਹੈ ਤਾਂ ਇਹ ਉਸ ਦਾ ਨਾਂ ਦੱਸਣ ।, ਇਹ ਸਲੱਰ ਹੈ ਤਾਂ ਫਿਰ ਇਹ ਸਰਕਾਰ ਕਿਸ ਦੀ ਹੈ, ਤੁਹਾਡੀ ਹੈ । ਮੈਂ ਹਾਊਸ ਦੇ ਮੈਂਬਰਾਂ ਦਾ ਧਿਆਨ ਇਸ ਪਾਸੇ ਵਲ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਇਸ ਮਸਲੇ ਤੇ ਸੀਰੀਅਸਲੀ ਸੋਚ ਰਹੀ ਹੈ ਔਰ ਇਸ ਵਾਸਤੇ ਭਾਰਤ ਸਰਕਾਰ ਦੀ ਕਿੰਨੀ ਮੱਦਦ ਮਿਲਦੀ ਹੈ, ਉਸ ਲਈ ਵੀ ਅਸੀਂ ਜ਼ਿਆਦਾ ਕੋਸ਼ਿਸ਼ ਕਰਾਂਗੇ ਕਿ ਸਾਨੂੰ ਜ਼ਿਆਦਾ ਮਦਦ ਮਿਲੇ । ਲੇਕਿਨ ਅਸੀਂ ਇਹ ਨਿਸ਼ਾਨਾ ਰਖਣਾ ਚਾਹੁੰਦੇ ਹਾਂ ਕਿ ਇਸ ਮਸਲੇ ਦਾ ਹੱਲ ਭਾਰਤ ਦੀਆਂ ਬਾਕੀ ਪ੍ਰਾਂਤਿਕ ਸਰਕਾਰਾਂ ਨਾਲੋਂ ਪਹਿਲੇ ਕਰ ਸਕੀਏ ਕਿਉਂਕਿ ਪੰਜਾਬ ਬਾਕੀ ਪ੍ਰਾਂਤਾਂ ਨਾਲੋਂ ਅਮੀਰ ਹੈ । ਲੇਕਿਨ ਇਸ ਗੱਲ ਉਤੇ ਇਸ ਹਕੀਕਤ ਤੋਂ , ਪਿੱਛੇ ਨਹੀਂ ਜਾ ਸਕਦੇ ਕਿ ਐਜੂਕੇਸ਼ਨ ਦਾ ਜੋ ਵਾਧਾ ਹੋਇਆ ਹੈ, ਜੋ ਗਰੈਜੂਏਟ, ਪੋਸਟ ਗਰੈਜੂਏਟ, ਟੈਕਨੀਕਲ, ਔਰ ਮੈਟ੍ਰਿਕ ਪਾਸ ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ ਜੋ ਸਲਾਨਾ ਨਿਕਲਦੀ ਹੈ ਉਹ ਪਹਿਲੇ ਨਾਲੋਂ ਦੁੱਗਣੀ ਔਰ ਕਈ ਥਾਵਾਂ ਤੇ ਤਿਗਣੀ ਹੋ ਗਈ ਹੈ । ਇਨ੍ਹਾਂ ਹਾਲਾਤ ਵਿਚ ਵੀ ਇੰਪਲਾਇਮੈਂਟ ਦੇਣ ਦਾ ਪੂਰਾ ਪੂਰਾ ਯਤਨ ਕਰ ਰਹੇ ਹਾਂ । ਮੈਂ ਇਹ ਬੇਨਤੀ ਕਰਾਂਗਾ ਕਿ ਜੇ ਉਨ੍ਹਾਂ ਦੇ ਦਿਮਾਗ ਵਿਚ ਕੋਈ ਸੁਝਾਵ ਹੋਵੇ ਤਾਂ ਉਹ ਸੁਝਾਵ ਸਾਨੂੰ ਭੇਜਣ । ਇਸ ਤੇ ਅਸੀਂ ਗੌਰ ਕਰਾਂਗੇ । ਇਸ ਮਸਲੇ ਨੂੰ ਹੱਲ ਕਰਨ ਵਾਸਤੇ ਡਿਪਟੀ ਸਪੀਕਰ ਸਾਹਿਬ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਵੀ ਬਣਾਈ ਹੋਈ ਹੈ ਉਸ ਦੀ ਰਿਪੋਰਟ ਵੀ ਆ ਗਈ ਹੈ, ਉਸ ਤੇ ਵੀ ਗੌਰ ਕਰ ਰਹੇ ਹਾਂ । ਲੇਕਿਨ ਇਸ ਗੱਲ ਨੂੰ ਬਿਲਕੁਲ ਨਾ ਭੁਲਾਇਆ ਜਾਵੇ ਕਿ ਜਿਸ ਵੇਲੇ ਐਜੂਕੇਸ਼ਨ ਨਹੀਂ ਸੀ ਤਾਂ ਇਕ ਦੁਕਾਨਦਾਰ ਦੇ ਜੇ 2, 3 ਪੁੱਤਰ ਹੁੰਦੇ ਸਨ ਤਾਂ ਉਹ ਉਸ ਦੁਕਾਨ ਤੇ ਬੈਠ ਜਾਂਦੇ ਸਨ ਜਾਂ ਹੋਰ ਦੁਕਾਨ ਬਣਾ ਲੈਂਦੇ ਸਨ । ਹੁਣ ਵੀ ਕਈ ਪੜ੍ਹੇ ਲਿਖੇ ਦੁਕਾਨ ਤੇ ਕੰਮ ਕਰਦੇ ਹਨ ਪਰ ਉਹ ਇੰਪਲਾਇਮੈਂਟ ਐਕਸਚੇਂਜ ਵਿਚ ਵੀ ਆਪਣਾ ਨਾਂ ਲਿਖਾ ਦਿੰਦੇ ਹਨ ਕਿ ਉਨ੍ਹਾਂ ਨੂੰ ਨੌਕਰੀ ਚਾਹੀਦੀ ਹੈ । ਇਸ ਤਰ੍ਹਾਂ ਇਕ ਪ੍ਰਵਾਰ ਵਿਚ ਕਈ ਕਈ ਪੜ੍ਹੇ ਲਿਖੇ ਹੁੰਦੇ ਹਨ । ਉਹ ਸਾਰੇ ਜੀਅ ਪੜ੍ਹੇ ਲਿਖੇ ਜਿਹੜੇ ਵੇਹਲੇ ਹੁੰਦੇ ਹਨ ਉਹ ਇੰਪਲਾਇਮੈਂਟ ਐਕਸਚੇਂਜ ਵਿਚ ਨਾਂ ਦਰਜ ਕਰਵਾ ਦਿੰਦੇ ਹਨ । ਇਹ ਗਿਣਤੀ ਵੱਧਣੀ ਕੁਦਰਤੀ ਗੱਲ ਹੈ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੀ ਸਰਕਾਰ ਨੇ ਪਿਛਲੇ 4 ਸਾਲਾਂ ਤੋਂ ਇਕ ਇਕ ਸਾਲ ਦੇ ਵਿਚ ਕਿੰਨੀ ਕਿੰਨੀ ਇੰਪਲਾਇਮੈਂਟ ਦਿੱਤੀ ਹੈ। ਪੜ੍ਹੇ ਲਿਖੇ ਗਰੈਜੂਏਟ ਅਤੇ ਨਾਨ-ਗ੍ਰੈਜੂਏਟ ਦੇ ਬਾਰੇ ਪੂਰੀ ਡੀਟੇਲਜ਼ ਵਿਚ ਮਨਿਸਟਰ ਸਾਹਿਬ ਦੱਸ ਦੇਣਗੇ । ਇਸ ਦੇ ਨਾਲ ਮੈਂ ਇਕ ਸੁਜੈਸ਼ਨ ਦਿੰਦਾ ਹਾਂ ਕਿ ਕਈ ਵਾਰੀ ਸਪਲੀਮੈਂਟਰੀ ਕਰਨ ਵਾਲੇ ਦੋਸਤ ਸਾਡੇ ਮਨਿਸਟਰਾਂ ਦੀ ਕਿੰਨੀ ਮੱਦਦ ਕਰਦੇ ਹਨ ਕਿ ਸਵਾਲ ਵਿਚੇ ਹੀ ਰਹਿ ਜਾਂਦੇ ਹਨ ਕਿਉਂਕਿ ਸਪਲੀਮੈਂਟਰੀ ਇਤਨੇ ਹੋ ਜਾਂਦੇ ਹਨ । ਜਿਹੜੇ ਮੂਲ ਸਵਾਲ ਹੁੰਦੇ ਹਨ ਉਹ ਰਹਿ ਜਾਂਦੇ ਹਨ । ਸਪੀਕਰ ਸਾਹਿਬ, ਤੁਸੀਂ ਸਾਰੀਆਂ ਪਾਰਟੀਜ਼ ਦੀ ਇਕ ਮੀਟਿੰਗ ਬੁਲਾ ਲਓ ਤਾਂਕਿ ਜਿਹੜੇ ਸਵਾਲ ਲਿਸਟ ਦੇ ਵਿਚ ਹੁੰਦੇ ਹਨ ਉਹ ਪੂਰੇ ਜਵਾਬ ਤਾਂ ਹੋ ਜਾਣ ਤਾਂਕਿ ਅਸਲੀ ਗੱਲ ਲੋਕਾਂ ਤੱਕ ਪਹੁੰਚ ਸਕੇ । ਜਿਹੜੀਆਂ ਗੱਲਾਂ ਸਰਕਾਰ ਕੋਲੋਂ ਰਹਿ ਜਾਂਦੀਆਂ ਹਨ ਉਹ ਸਰਕਾਰ ਦੇ ਧਿਆਨ ਵਿਚ ਆ ਸਕਣ, ਨਾਲ ਹੀ ਤਹਾਡੇ ਨੋਟਿਸ ਦੇ ਵਿਚ ਆ ਸਕਣ ।

**ਸ੍ਰੀ ਸਪੀਕਰ:** ਇਕ ਸਵਾਲ ਤੇ 5 ਸਪਲੀਮੈਂਟਰੀਜ਼ ਹੋ ਸਕਦੀਆਂ ਹਨ ।

---

**ਵਿਗਿਆਨ ਸਿਖਿਆ ਅਤੇ ਖੋਜ ਦੀ ਸਰਕਾਰੀ ਸੰਸਥਾ ਵਿਚ ਦਾਖਲ ਵਿਦਿਆਰਥੀ**

*3853. 1 **ਕਾਮਰੇਡ ਮਹਿਤਾਬ ਸਿੰਘ:**
2. **ਕਾਮਰੇਡ ਸੰਤ ਪਾਲ ਡਾਂਗ:** ਕੀ ਸਿਹਤ ਤੇ ਸੰਤਾਨ ਸੰਜਮ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਵਿਗਿਆਨ ਸਿਖਿਆ ਅਤੇ ਖੋਜ ਦੇ ਸਰਕਾਰੀ ਕਾਲਜ, ਜਗਰਾਓਂ, ਜ਼ਿਲ੍ਹਾ ਲੁਧਿਆਣਾ ਵਿੱਚ ਦਾਖ਼ਲ ਵਿਦਿਆਰਥੀਆਂ ਦੀ 15 ਸਤੰਬਰ, 1974, 15 ਸਤੰਬਰ, 1975 ਅਤੇ 15 ਸਤੰਬਰ, 1976 ਨੂੰ ਗਿਣਤੀ ਕਿੰਨੀ ਕਿੰਨੀ ਸੀ;

(ਅ) ਵੱਖ ਵੱਖ ਸਾਲਾਂ 1973-74, 1974-75 ਅਤੇ 1975-76 ਦੇ ਦੌਰਾਨ ਸੰਸਥਾ ਤੇ ਕੁਲ ਕਿੰਨਾ ਕਿੰਨਾ ਖਰਚਾ ਹੋਇਆ;

(ੲ) 15 ਸਤੰਬਰ, 1975 ਨੂੰ ਟੀਚਿੰਗ ਸਟਾਫ਼ ਦੀ ਮਨਜ਼ੂਰ ਸ਼ੁਦਾ ਗਿਣਤੀ ਕਿੰਨੀ ਸੀ;

(ਸ) ਮਨਜ਼ੂਰ ਸ਼ੁਦਾ ਗਿਣਤੀ ਵਿਚੋਂ 15 ਸਤੰਬਰ, 1976 ਨੂੰ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਸੀ ਅਤੇ ਹਰ ਇਕ ਅਸਾਮੀ ਅਸਲ ਵਿਚ ਕਿਹੜੀ ਤਰੀਕ ਤੋਂ ਖਾਲੀ ਪਈ ਰਹੀ;

(ਹ) ਕੀ ਸੰਸਥਾ ਨੂੰ ਕਿਸੇ ਹੋਰ ਜਗ੍ਹਾ ਬਦਲਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ੍ਰੀ ਗੁਰਮੇਲ ਸਿੰਘ** (ਸਿਖਿਆ ਮੰਤਰੀ) : (ੳ), (ਅ), (ੲ) ਅਤੇ (ਸ) ਲੋੜੀਂਦੇ ਵੇਰਵਿਆਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

(ਹ) ਇਹ ਮਾਮਲਾ subjudice ਹੈ ।

ਵੇਰਵਿਆਂ ਦੀ ਸੂਚੀ

(ੳ) 15-9-1974 78 ਵਿਦਿਆਰਥੀ
15-9-1975 110 ਵਿਦਿਆਰਥੀ
15-9-1976 98 ਵਿਦਿਆਰਥੀ

| | | | |
|---|---|---|---|
| (ਅ) 1973-74 | ਪੇਮੈਂਟ ਤੇ ਗਰਾਂਟਸ | .. | 3,92,961.23 |
| | ਸਕਾਲਰਸ਼ਿਪ | .. | 20,480.25 |
| | ਜੋੜ | .. | 4,13,441.48 |
| 1974-75 | ਪੇਮੈਂਟ ਤੇ ਗਰਾਂਟਸ | .. | 3,37,309.25 |
| | ਸਕਾਲਰਸ਼ਿਪ | .. | 4,442.45 |
| | ਜੋੜ | .. | 3,41,751.70 |
| 1975-76 | ਪੇਮੈਂਟ ਤੇ ਗਰਾਂਟਸ | .. | 4,39,089.81 |
| | ਸਕਾਲਰਸ਼ਿਪ | .. | 7,592.30 |
| | ਜੋੜ | .. | 4,46,682.11 |

(ੲ) 26

(ਸ) 7

ਵੇਰਵੇ ਇਸ ਪ੍ਰਕਾਰ ਹਨ:—

1. ਲੈਕਚਰਾਰ ਇਨ ਬੌਟਨੀ 7/1976 ਤੋਂ
2. ਲੈਕਚਰਾਰ ਇਨ ਬੌਟਨੀ 7/1976 ਤੋਂ
3. ਲੈਕਚਰਾਰ ਇਨ ਜ਼ੂਆਲੋਜ਼ੀ 7/1976 ਤੋਂ
4. ਲੈਕਚਰਾਰ ਇਨ ਮੈਥੇਮੈਟਿਕਸ 7/1976 ਤੋਂ
5. ਲੈਕਚਰਾਰ ਇਨ ਕੈਮਿਸਟਰੀ 7/1976 ਤੋਂ
6. ਲੈਕਚਰਾਰ ਇਨ ਕੈਮਿਸਟਰੀ 31-7-1976 ਤੋਂ
7. ਲੈਕਚਰਾਰ ਇਨ ਫਿਜ਼ਿਕਸ 7/1976 ਤੋਂ

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਸਵਾਲ ਦੇ ਜਵਾਬ ਵਿਚ ਪਾਰਟ 'ਈ' ਤਾਂ ਡਿਸਕਸ ਹੋ ਸਕਦਾ ਹੈ।

**ਸ੍ਰੀ ਸਪੀਕਰ** : ਸਬ ਜੁਡਿਸ ਮਾਮਲੇ ਬਾਰੇ ਕੋਈ ਸਵਾਲ ਨਹੀਂ ਹੋ ਸਕਦਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਸਿਰਫ ਇਤਨਾ ਹੀ ਦੱਸ ਦੇਣ ਕਿ ਆਇਆ ਵਿਗਿਆਨ ਸਿਖਿਆ ਅਤੇ ਖੋਜ ਦੇ ਸਰਕਾਰੀ ਕਾਲਜ ਜਗਰਾਓਂ ਨੂੰ ਕਿਸੇ ਹੋਰ ਜਗ੍ਹਾ ਬਦਲਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਪਰ ਇਨ੍ਹਾਂ ਨੇ ਸਬਜੁਡਿਸ ਕਹਿ ਕੇ ਗੱਲ ਖ਼ਤਮ ਕਰ ਦਿੱਤੀ ਹੈ ।

**ਸ੍ਰੀ ਸਪੀਕਰ** : ਜੋਸ਼ ਜੀ, ਜਿਹੜਾ ਮਾਮਲਾ ਅਦਾਲਤ ਵਿਚ ਹੋਵੇ ਉਹ ਇਥੇ ਡਿਸਕਸ ਨਹੀਂ ਹੋ ਸਕਦਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਕੇਵਲ ਕਿਸੇ ਨੇ ਹਾਈ ਕੋਰਟ ਵਿਚ ਰਿਟ ਕਰ ਦਿੱਤੀ ਹੈ । ਇਸ ਬਾਰੇ ਹੀ ਦੱਸ ਦੇਣ ਕਿ ਸਰਕਾਰ ਦੇ ਵਿਚਾਰ ਅਧੀਨ ਐਸੀ ਗਲ ਹੈ ਕਿ ਇਸ ਕਾਲਜ ਨੂੰ ਬਦਲਣ ਦੀ ਤਜਵੀਜ਼ ਹੈ ਜਾ ਨਹੀਂ ? The Education Minister should give facts of the case to this House.

**ਸਿਖਿਆ ਮੰਤਰੀ** : ਸਪੀਕਰ ਸਾਹਿਬ, ਇਸ ਤੇ ਬਹਿਸ ਦੀ ਲੋੜ ਨਹੀਂ ਹੈ ਕਿਉਂਕਿ ਇਹ ਸਬ-ਜੁਡਿਸ ਮਾਮਲਾ ਹੈ ।

**ਸ੍ਰੀ ਸਪੀਕਰ** : ਜੋਸ਼ ਜੀ, ਇਹ ਮਾਮਲਾ ਸਬ-ਜੁਡਿਸ ਹੈ ਇਸ ਕਰਕੇ ਡਿਸਕਸ਼ਨ ਨਹੀਂ ਹੋ ਸਕਦੀ ।

**Comrade Shamsher Singh Josh:** ** ** ** **

**Mr. Speaker:** Whatever Comrade Shamsher Singh Josh has said should not form part of the proceedings.

---

**Expunged as ordered by the Chair.

UPGRADING OF GOVERNMENT PRIMARY SCHOOLS OF VILLAGES MUTTON KUKARSUHA, SIMBLE MAJRA AND BAGOWAL IN THE BALACHAUR ASSEMBLY CONSTITUENCY.

***3885. Master Dalip Chand**: Will the Minister for Education be pleased to state whether there is any proposal under the cosideration of the Government to up-grade the Government Primary School Mutton, Government Primary School Kukarsuha, Government Primary School Simble Majra and Government Primary School Bagowal in Balachaur Assembly Constituency; if so, when ?

**Shri Gurmail Singh**: Schools are not upgraded constituency-wise nor any constituency-wise lists maintained. However, no proposal for upgrading Government Primary School Mutton, Kukarsuha, Simble Majra and Bagowal in district Hoshiarpur, is under consideration of the Government at present.

ਸਪੀਕਰ ਸਾਹਿਬ, ਇਸ ਸਵਾਲ ਦੇ ਜਵਾਬ ਵਿਚ ਲਫਜ਼ 'ਨੋ' ਰਹਿ ਗਿਆ ਹੈ, ਇਸ ਲਈ ਐਡ ਕਰ ਲਿਆ ਜਾਵੇ ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਸਕੂਲਜ਼ ਸਬ-ਮਾਊਂਟੇਨੀਅਸ ਅਤੇ ਬੇਟ ਏਰੀਆਜ਼ ਵਿਚ ਆਉਂਦੇ ਹਨ । ਸਰਕਾਰ ਇਨ੍ਹਾਂ ਇਲਾਕਿਆਂ ਵਿਚ ਪਹਿਲ ਦਿੰਦੀ ਹੈ । ਕੀ ਮਨਿਸਟਰ ਸਾਹਿਬ ਇਨ੍ਹਾਂ ਸਕੂਲਾਂ ਨੂੰ ਅਪਗਰੇਡ ਕਰਨ ਲਈ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਬੇਟ ਏਰੀਆ, ਬਾਰਡਰ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਆ ਵਿਚ ਜਿਤਨੀ ਰੇਸ਼ੋ ਰੱਖੀ ਗਈ ਸੀ ਉਸ ਨਾਲੋਂ ਪਿਛਲੇ ਸਾਲ ਦੁੱਗਣੀ ਕੀਤੀ ਗਈ ਸੀ । ਇਸ ਸਾਲ ਵੀ ਇਨ੍ਹਾਂ ਸਕੂਲਾਂ ਨੂੰ ਅਪਗਰੇਡ ਕਰਨ ਲਈ ਇਸ ਤਰ੍ਹਾਂ ਹੀ ਧਿਆਨ ਦਿੱਤਾ ਜਾਵੇਗਾ ਜਿਸ ਤਰ੍ਹਾਂ ਪਿਛਲੇ ਸਾਲ ਦਿੱਤਾ ਗਿਆ ਸੀ ।

**ਸਰਦਾਰ ਗੁਰਬਚਨ ਸਿੰਘ (ਰੋਪੜ)** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਸ ਗੱਲ ਨੂੰ ਟਾਲ ਦਿੱਤਾ ਹੈ, ਜਿਹੜੀ ਮਾਸਟਰ ਦਲੀਪ ਚੰਦ ਜੀ ਨੇ ਕਹੀ ਸੀ । ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਨੇ ਰੋਪੜ ਦੇ ਜ਼ਿਲ੍ਹੇ ਵਿਚ ਮਿਲਣਾ ਹੈ ?

**ਮੰਤਰੀ** : ਸਪੀਕਰ ਸਾਹਿਬ, ਕੁਝ ਦੋਸਤ ਮਿਲਣਾ ਚਾਹੁੰਦੇ ਹਨ ਅਤੇ ਕੁਝ ਦੋਸਤ ਨਹੀਂ ਮਿਲਣਾ ਚਾਹੁੰਦੇ । ਡਿਸਟ੍ਰਿਕਟ ਰੋਪੜ ਸੁੰਦਰ ਹੈ; ਜਿਸ ਨੇ ਹਾਲੇ ਵੇਖਿਆ ਨਹੀਂ ਹੈ, ਉਹ ਕੁਝ ਦੋਸਤ ਨਹੀਂ ਮਿਲਣਾ ਚਾਹੁੰਦੇ । ਇਸ ਗੱਲ ਤੇ ਦੋ ਵੱਖੋ ਵੱਖ ਰਾਵਾਂ ਹਨ । ਇਸ ਲਈ ਇਹ ਇਲਾਕਾ ਇਗਨੋਰ ਨਹੀਂ ਹੋਇਆ । ਪਰ ਫਿਰ ਵੀ ਇਹ ਪੰਜਾਬ ਦਾ ਹਿੱਸਾ ਹੈ ਅਤੇ ਇਹ ਬਕਵਰਡ ਇਲਾਕਾ ਹੈ, ਇਸ ਲਈ ਇਸ ਦਾ ਧਿਆਨ ਰਖਿਆ ਜਾਵੇਗਾ ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਸ ਸਾਲ ਕਿੰਨੇ ਹਾਈ ਸਕੂਲ ਅਪਗਰੇਡ ਕੀਤੇ ਹਨ; ਕਿੰਨੇ ਪ੍ਰਾਇਮਰੀ ਤੋਂ ਮਿਡਲ ਸਕੂਲ ਕੀਤੇ ਹਨ; ਕੀ ਆਇਆ ਇਹ ਸਕੂਲ ਵਕਤ ਸਿਰ ਅਪਗਰੇਡ ਕਰ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੀ ਮੈਂਬਰ ਸਾਹਿਬਾਨ ਅੱਗੇ ਬੇਨਤੀ ਹੈ ਕਿ ਬਜਟ ਪ੍ਰੋਪੋਜ਼ਲਜ਼ ਇਨ੍ਹਾਂ ਕੋਲ ਹੈ, ਉਸ ਨੂੰ ਪੜ੍ਹ ਲੈਣ, ਪਤਾ ਲੱਗ ਜਾਵੇਗਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਆਪੋਜ਼ੀਸ਼ਨ ਦੇ ਐਮ. ਐਲ. ਏਜ਼ ਦੇ ਹਲਕਿਆਂ ਵਿਚ ਵੀ ਸਕੂਲ ਅੱਪਗਰੇਡ ਕਰਨਗੇ; ਜਿਵੇਂ ਕਿ ਪਿੰਡ ਬਾਕਰਪੁਰ ਹੈ ? ਇਸ ਪਿੰਡ ਤੋਂ ਹਾਈ ਸਕੂਲ 15 ਮੀਲ ਤੇ ਹੈ । ਘੱਟ ਫਾਸਲੇ ਤੇ ਸਕੂਲ ਨਹੀਂ ਹਨ । ਇਸ ਲਈ ਇਸ ਸਕੂਲ ਨੂੰ ਅੱਪਗਰੇਡ ਕਰਨਾ ਅੱਤਿ ਜ਼ਰੂਰੀ ਹੈ ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਧਿਆਨ ਰਖਦੇ ਹਾਂ । ਕਈ ਸਕੂਲਾਂ ਨੂੰ ਅੱਪਗ ਰੇਡ ਕੀਤਾ ਵੀ ਗਿਆ ਹੈ । ਅਸੀਂ ਕੋਈ ਵਿਤਕਰਾ ਨਹੀਂ ਕਰਦੇ । ਕਈ ਵਾਰੀ ਇਹ ਦੱਸਦੇ ਵੀ ਨਹੀਂ, ਨਾ ਹੀ ਲੋਕਾਂ ਵਲੋਂ ਕੋਈ ਡੀਮਾਂਡ ਆਉਂਦੀ ਹੈ । ਅੱਪਗਰੇਡ ਕੀਤੇ ਹੋਏ ਸਕੂਲਾਂ ਦਾ ਬੋਰਡ ਤਾਂ ਲਗਦਾ ਹੈ ਜਦ ਪੰਜਾਬ ਗੌਰਮਿੰਟ ਇਸ ਦੇ ਆਰਡਰ ਕਰ ਦੇਵੇ । ਵੈਸੇ ਤੁਸੀਂ ਚਾਹੇ ਦੋ ਚਾਰ ਆਪ ਲਿਖਵਾ ਕੇ ਲਗਾ ਦਿਉ ਤਾਂ ਸਕੂਲ ਅਪਗਰੇਡ ਨਹੀਂ ਹੋ ਸਕਦਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਅੱਪਗਰੇਡ ਸਕੂਲ ਕਰਨ ਦੀਆਂ ਸ਼ਰਤਾਂ ਰੱਖੀਆਂ ਹੋਈਆਂ ਹਨ ਜਿਹੜੇ ਸਕੂਲ ਇਨ੍ਹਾਂ ਸ਼ਰਤਾਂ ਨੂੰ ਪੂਰਾ ਕਰਦੇ ਹਨ ਕੀ ਇਹ ਉਥੇ ਅੱਪਗਰੇਡ ਕਰਨ ਦੇ ਆਰਡਰ ਪਾਸ ਕਰਨਗੇ ? ਕਿਉਂਕਿ ਬਹੁਤ ਸਾਰੇ ਸਕੂਲ ਐਸੇ ਹਨ, ਜਿਹੜੇ 20-20 ਸਾਲ ਤੋਂ ਸ਼ਰਤਾਂ ਪੂਰੀਆਂ ਕਰਦੇ ਹਨ ਪਰ ਕਈ ਸਕੂਲ ਐਸੇ ਹੁੰਦੇ ਹਨ ਜਿਹੜੇ ਸ਼ਰਤਾਂ ਪੂਰੀਆਂ ਨਹੀਂ ਕਰਦੇ ਪਰ ਉਹ ਅਪਗਰੇਡ ਹੋ ਜਾਂਦੇ ਹਨ । ਇਹ ਕੋਈ ਸਮਾਂ ਮੁਕਰਰ ਕਰਨਗੇ ਕਿ ਇਤਨੀ ਦੇਰ ਵਿਚ ਉਹ ਸਕੂਲ ਅੱਪਗਰੇਡ ਕਰ ਦਿਤੇ ਜਾਣਗੇ ਜਿਨ੍ਹਾਂ ਨੇ ਸ਼ਰਤਾਂ ਪੂਰੀਆਂ ਕਰ ਲਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਸ਼ਰਤਾਂ ਰੱਖੀਆਂ ਹੋਈਆਂ ਹਨ । ਬੇਟ ਏਰੀਆ, ਬਾਰਡਰ ਏਰੀਆ ਔਰ ਸਬ-ਮਾਊਂਟੇਨੀਅਜ਼ ਏਰੀਆ ਨੂੰ ਛੱਡ ਕੇ ਹੋਰ ਵੀ ਕਿਸੇ ਇਲਾਕੇ ਵਿਚ ਜੇ ਬੱਚਿਆਂ ਨੂੰ ਦੂਰ ਜਾਣਾ ਪੈਂਦਾ ਹੈ ਤਾਂ ਹੋ ਸਕਦਾ ਹੈ ਕਿ ਉਥੇ ਸ਼ਰਤਾਂ ਪੂਰੀਆਂ ਨਾ ਹੁੰਦੀਆਂ ਹੋਣ । ਇਲਾਕੇ ਦੀ ਮੰਗ ਨੂੰ ਮੁੱਖ ਰਖਿਆ ਜਾਂਦਾ ਹੈ । ਮੈਰਿਟ ਤੇ ਜਾ ਕੇ ਵੀ ਸਕੂਲ ਖੋਲ੍ਹੇ ਜਾਂਦੇ ਹਨ ਅਤੇ ਅੱਪ-ਗਰੇਡ ਹੁੰਦੇ ਹਨ । ਸਕੂਲ ਖੋਲ੍ਹੇ ਜਾਣ ਦਾ ਸਵਾਲ ਤਾਂ ਗਿਆਨੀ ਜੀ ਦੀ ਸਰਕਾਰ ਨੇ ਮੁਕੰਮਲ ਕਰ ਦਿੱਤਾ ਹੈ । ਹੁਣ ਅੱਪਗਰੇਡ ਕਰਨ ਦਾ ਸਵਾਲ ਕਰਿਆ ਕਰੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਅੱਪਗਰੇਡ ਵਾਸਤੇ ਕਹਿੰਦਾ ਹਾਂ ਕਿ ਅੱਪਗਰੇਡ ਕਿੰਨੇ ਸਾਲ ਦੇ ਅੰਦਰ ਅੰਦਰ ਕਰ ਦਿੱਤੇ ਜਾਂਦੇ ਹਨ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਹਰਬੰਸ ਸਿੰਘ ਜਲਾਲ** : ਕਈ ਸਕੂਲ ਬਗ਼ੈਰ ਸਿਫਾਰਿਸ਼ ਤੋਂ ਹੀ ਅੱਪਗਰੇਡ ਕਰ ਦਿੱਤੇ ਜਾਂਦੇ ਹਨ ਔਰ ਉਹ ਕੁਆਲੀਫਾਈ ਵੀ ਨਹੀਂ ਕਰਦੇ ਹੁੰਦੇ । ਅਜਿਹੇ ਕੇਸਿਜ਼ ਵਿਚ ਜ਼ਿੰਮੇਵਾਰੀ ਕਿਸ ਤੇ ਆਉਂਦੀ ਹੈ ? ਇਸ ਬਾਰੇ ਇਨਕੁਆਇਰੀ ਕਰਾਉਣੀ ਚਾਹੀਦੀ ਹੈ । ਜ਼ਿਲ੍ਹਾ ਪੱਧਰ ਦੀ ਰਿਕਮੈਂਡੇਸ਼ਨ ਦਾ ਵੀ ਖ਼ਿਆਲ ਨਹੀਂ ਰਖਿਆ ਜਾਂਦਾ ।

**ਮੰਤਰੀ** : ਜ਼ਿਲ੍ਹਾ ਪੱਧਰ ਦੀ ਰਿਕਮੈਂਡੇਸ਼ਨ ਦਾ ਖਿਆਲ ਰਖਿਆ ਜਾਂਦਾ ਹੈ । ਜਿਥੇ ਐਮ. ਐਲ. ਏ. ਸਾਹਿਬਾਨ ਕਹਿੰਦੇ ਹਨ ਔਰ ਉਥੇ ਲੋੜ ਵੀ ਹੁੰਦੀ ਹੈ ਤਾਂ ਉਸ ਚੀਜ਼ ਦਾ ਵੀ ਖ਼ਿਆਲ ਰਖਿਆ ਜਾਂਦਾ ਹੈ ।

**ਸ਼੍ਰੀ ਸਪੀਕਰ** : ਢੀਂਡਸਾ ਸਾਹਿਬ ਦੇ ਸਵਾਲ ਦਾ ਜਵਾਬ ਵੀ ਦੇ ਦਿਉ ।

**ਮੰਤਰੀ** : ਸਪੀਕਰ ਸਾਹਿਬ, ਢੀਂਡਸਾ ਸਾਹਿਬ ਨੇ ਬਜਟ ਪਰੋਪੋਜ਼ਲਜ਼ ਪੜ੍ਹੀਆਂ ਨਹੀਂ ਹਨ । ਜੇ ਉਹ ਬਜਟ ਪਰੋਪੋਜ਼ਲਜ਼ ਪੜ੍ਹ ਲੈਣ ਤਾਂ ਉਨ੍ਹਾਂ ਨੂੰ ਪਤਾ ਲਗ ਜਾਏਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੇਰਾ ਸਵਾਲ ਇਹ ਹੈ ਕਿ ਜਿਹੜਾ ਸਕੂਲ ਸ਼ਰਤਾਂ ਪੂਰੀਆਂ ਕਰਦਾ ਹੈ ਉਹ ਕਿੰਨੇ ਸਾਲ ਦੇ ਅੰਦਰ ਅੰਦਰ, ਮਿਸਾਲ ਦੇ ਤੌਰ ਤੇ ਜੇ ਕੋਈ ਸਕੂਲ 1977 ਵਿਚ ਸ਼ਰਤਾਂ ਪੂਰੀਆਂ ਕਰਦਾ ਹੈ ਤਾਂ ਉਹ ਸਕੂਲ ਕਿੰਨੇ ਸਾਲ ਦੇ ਅੰਦਰ ਅੰਦਰ ਅੱਪਗਰੇਡ ਕਰ ਦਿੱਤਾ ਜਾਏਗਾ, ਕੀ ਇਸ ਸਬੰਧ ਵਿਚ ਕੋਈ ਟਾਈਮ ਲਿਮਿਟ ਹੈ ?

**ਮੰਤਰੀ** : ਮੈਂ ਦਸਿਆ ਹੈ ਕਿ ਇਲਾਕੇ ਦੀ ਲੋੜ ਨੂੰ ਮੁੱਖ ਰਖਿਆ ਜਾਂਦਾ ਹੈ ।

**ਜਥੇਦਾਰ ਗੁਰਬਚਨ ਸਿੰਘ**: ਸਪੀਕਰ ਸਾਹਿਬ, ਬਹੁਤ ਸਾਰੀਆਂ ਜਗ੍ਹਾ ਜੋ ਕਿ ਬੇਟ ਏਰੀਆ, ਸਬ-ਮਾਊਂਟੇਨੀਅਸ ਏਰੀਆ ਔਰ ਬਾਰਡਰ ਏਰੀਆ ਵਿਚ ਆਉਂਦੀਆਂ ਹਨ ਉਥੇ ਦਸ ਦਸ ਮੀਲ ਤੇ ਹਾਈ ਸਕੂਲ ਨਹੀਂ ਹੈ । ਕੀ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਸਕੂਲਾਂ ਦੇ ਅੱਪਗਰੇਡ ਕਰਨ ਦਾ ਕਰਾਈਟੇਰੀਆ ਕੀ ਹੈ ?

**ਮੰਤਰੀ** : ਮੈਂ ਦਸਿਆ ਹੈ ਕਿ ਡਿਸਟ੍ਰਿਕਟ ਐਜੂਕੇਸ਼ਨ ਅਫਸਰਾਂ ਵਲੋਂ ਰਿਕਮੈਂਡੇਸ਼ਨਾਂ ਆਉਂਦੀਆਂ ਹਨ । ਜਦੋਂ ਕੋਈ ਪੰਚਾਇਤ ਮਿਲਦੀ ਹੈ ਤਾਂ ਆਪਣੀ ਮੰਗ ਰੱਖਦੀ ਹੈ । ਮੈਂ ਇਕ ਸਪਲੀਮੈਂਟਰੀ ਦੇ ਜਵਾਬ ਵਿਚ ਵੀ ਕਿਹਾ ਹੈ ਕਿ ਐਮ. ਐਲ. ਏਜ਼. ਸਾਹਿਬਾਨ ਨੂੰ ਵੀ ਜਦੋਂ ਆਪਣੇ ਹਲਕੇ ਦੀ ਮੰਗ ਆਉਂਦੀ ਹੈ ਕਿ ਸਕੂਲ ਬਹੁਤ ਦੂਰ ਦੂਰ ਹਨ ਔਰ ਬੱਚੇ ਬੱਚੀਆਂ ਨੂੰ ਦੂਰ ਦੂਰ ਤੋਂ ਸਕੂਲ ਜਾਣਾ ਪੈਂਦਾ ਹੈ ਤਾਂ ਅਸੀਂ ਇਸ ਗੱਲ ਦਾ ਵੀ ਧਿਆਨ ਰੱਖਦੇ ਹਾਂ । ਇਨ੍ਹਾਂ ਐਮ. ਐਲ. ਏਜ਼. ਦੀਆਂ ਸਿਫਾਰਸ਼ਾਂ ਨੂੰ ਵੀ ਵਜ਼ਨ ਦਿੱਤਾ ਜਾਂਦਾ ਹੈ । ਸਰਦਾਰ ਗੁਰਬਚਨ ਸਿੰਘ ਜੀ ਨੂੰ ਵੀ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੇ ਕੋਈ ਇਨ੍ਹਾਂ ਦੇ ਹਲਕੇ ਵਿਚ ਕੋਈ ਅਜਿਹੀ ਥਾਂ ਹੈ ਜਾਂ ਕੋਈ ਲੋੜਵੰਦ ਸਕੂਲ ਜੋ ਕਿ ਅਪਗਰੇਡੇਸ਼ਨ ਚਾਹੁੰਦਾ ਹੈ ਤਾਂ ਇਹ ਮੈਨੂੰ ਲਿਖ ਕੇ ਦੇਣ, ਮੈਂ ਕਨਸਿਡਰ ਕਰ ਲਵਾਂਗਾ ।

---

## NUMBER OF COUNTRY AND ENGLISH WINE SHOPS IN THE STATE

*3960. **Shri Sardari Lal Kapur**: Will the Minister for Excise and Taxation be pleased to state—

(a) the total number of Country and English Wine shops in the State, district-wise, during the years 1972, 1973, 1974, 1975 and 1976, separately;

(b) the amount of sale of English and Country Wine per year for the said period, separately, district-wise ?

**ਸ਼੍ਰੀ ਯਸ਼ ਪਾਲ** : (ੳ) ਤੇ (ਅ) ਆਬਕਾਰੀ ਤੇ ਕਰ ਵਿਭਾਗ ਦੇ ਨਿਯਮਾਂ ਅਤੇ ਕਾਨੂੰਨ ਵਿਚ ਅੰਗਰੇਜ਼ੀ ਸ਼ਰਾਬ ਦਾ ਕੋਈ ਵਰਨਣ ਨਹੀਂ । ਖਿਆਲ ਹੈ ਕਿ ਮਾਨਯੋਗ ਮੈਂਬਰ ਦੇਸੀ ਅਤੇ ਵਿਦੇਸ਼ੀ ਸ਼ਰਾਬ ਬਾਰੇ ਸੂਚਨਾ ਚਾਹੁੰਦੇ ਹਨ । ਵਿਦੇਸ਼ੀ ਸ਼ਰਾਬ ਵੀ 2 ਪ੍ਰਕਾਰ ਦੀ ਹੈ–ਇਕ ਕਿਸਮ ਦਰਾਮਦ ਕੀਤੀ ਹੋਈ ਵਿਦੇਸ਼ੀ ਸ਼ਰਾਬ ਹੈ ਅਤੇ ਦੂਜੀ ਕਿਸਮ ਭਾਰਤ ਵਿਚ ਬਣਾਈ ਹੋਈ ਵਿਦੇਸ਼ੀ ਸ਼ਰਾਬ ਹੈ । ਲੋੜੀਂਦੀ ਸੂਚਨਾ ਅਨੁਲੱਗ (ੳ) ਅਤੇ (ਅ) ਵਿਚ ਦਰਜ ਹੈ ਜਿਹੜੀ ਕਿ ਸਦਨ ਦੇ ਮੇਜ਼ ਤੇ ਰਖੀ ਜਾਂਦੀ ਹੈ ।

## ANNEXURE 'A'

Statement showing the district-wise and year-wise number of Country and Foreign Liquor shops in response to part (a) of the Assembly Starred Question No. 3960.

| Sr. No. | Name of District | | Country liquor shops for retail sale of country liquor vend L—14-A | | | | L—2 shops for retail sale of Indian Made Foreign Liquor | | | |
|---|---|---|---|---|---|---|---|---|---|---|
| | | | 1972-73 | 1973-74 | 1974-75 | 1975-76 | 1972-73 | 1973-74 | 1974-75 | 1975-76 |
| 1. | I oshiarpur | .. | 80 | 88 | 93 | 101 | 29 | 23 | 20 | 39 |
| 2. | Jullundur | .. | 94 | 104 | 110 | 114 | 67 | 63 | 55 | 98 |
| 3. | Amritsar | .. | 91 | 98 | 105 | 111 | 52 | 79 | 70 | 82 |
| 4. | Gurdaspur | .. | 105 | 103 | 111 | 115 | 24 | 34 | 31 | 54 |
| 5. | Kapurthala | .. | 48 | 48 | 48 | 53 | 16 | 16 | 14 | 18 |
| 6. | Patiala | .. | 147 | 147 | 151 | 156 | 52 | 63 | 54 | 73 |
| 7. | Sangrur | .. | 216 | 229 | 232 | 247 | 32 | 31 | 30 | 44 |
| 8. | Ludhiana | .. | 138 | 148 | 155 | 159 | 77 | 87 | 85 | 143 |
| 9. | Rup Nagar | .. | 61 | 72 | 73 | 76 | 11 | 25 | 22 | 24 |
| 10. | Ferozepur | .. | 99 | 97 | 99 | 102 | 16 | 22 | 22 | 52 |
| 11. | Faridkot | .. | 219 | 226 | 235 | 233 | 27 | 40 | 35 | 77 |
| 12. | Bhatinda | .. | 202 | 220 | 227 | 239 | 28 | 36 | 30 | 49 |
| | Total | .. | 1,500 | 1,580 | 1,639 | 1,706 | 431 | 519 | 468 | 753 |

## ANNEXURE 'B'

**Statement showing the district-wise and year-wise quantity of sale of Country and Foreign Liquor shops in response to Part (b) of the Assembly Starred Question No. 3960**

| Sr. No. | Name of District | 1972-73 P.L. | Country Liquor | | 1975-76 P.L. |
|---|---|---|---|---|---|
| | | | 1973-74 P.L. | 1974-75 P.L. | |
| 1 | 2 | 3 | 4 | 5 | 6 |
| 1. | Hoshiarpur .. | 5,70,946 | 5,77,000 | 5,89,000 | 6,00,5 00 |
| 2. | Jullundur .. | 7,76,000 | 7,83,500 | 7,97,500 | 8,10,000 |
| 3. | Amritsar .. | 8,51,684 | 8,57,767 | 8,68,208 | 8,77,000 |
| 4. | Gurdaspur .. | 6,01,000 | 6,01,500 | 6,03,500 | 6,04,000 |
| 5. | Kapurthala .. | 2,33,000 | 2,37,000 | 2,39,000 | 2,40,000 |
| 6. | Patiala .. | 10,09,912 | 10,00,797 | 10,06,550 | 10,17,500 |
| 7. | Sangrur .. | 9,96,000 | 9,99,000 | 10,09,000 | 10,19,870 |
| 8. | Ludhiana .. | 14,86,350 | 15,30,850 | 15,76,850 | 16,11,850 |
| 9. | Ropar .. | 3,70,000 | 3,90,450 | 4,05,450 | 4,13,580 |
| 10. | Ferozepur .. | 3,90,609 | 3,96,702 | 4,07,455 | 4,20,829 |
| 11. | Faridkot .. | 9,50,264 | 9,56,743 | 9,64,620 | 9,74,620 |
| 12. | Bhatinda .. | 9,61,700 | 9,66,700 | 9,81,700 | 10,00,200 |
| | Total .. | 91,97,465 | 92,98,009 | 94,48,833 | 95,89,999 |
| | | | FOREIGN LIQUOR | | |
| 1. | Hoshiarpur .. | 68,854 | 78,977 | 1,22 276 | 1,67,155 |
| 2. | Jullundur .. | 3,84,340 | 4,52,316 | 5,25,642 | 9,90,018 |
| 3. | Amritsar .. | 3,19,802 | 3,73,912 | 5,61,100 | 3,84,975 |
| 4. | Gurdaspur .. | 1,08,766 | 2,73.553 | 1,51,068 | 1,54,181 |
| 5. | Kapurthala .. | 57,526 | 59,032 | 71,861 | 63,547 |
| 6. | Patiala .. | 1,96,933 | 2,08.793 | 2,54,405 | 2,37,639 |
| 7. | Sangrur .. | 90,743 | 83,638 | 1,14,104 | 1,13,142 |
| 8. | Ludhiana .. | 3,40,810 | 4,61,474 | 5,19,641 | 6-12,617 |
| 9. | Ropar .. | 27,324 | 68,967 | 63,439 | 61,306 |
| 10. | Ferozepur .. | 1,64,194 | 1,79,815 | 1,91,729 | 3,12,626 |
| 11. | Faridkot .. | 65,364 | 1,42,319 | 1,67,778 | 1,71,640 |
| 12. | Bhatinda .. | 1,08,943 | 95,387 | 1,14,996 | 1,26,588 |
| | Total .. | 19,33,509 | 24,78,183 | 28,58,039 | 33,95,434 |

**ਸ੍ਰੀ ਸਰਦਾਰੀ ਲਾਲ ਕਪੂਰ** : ਮਨਿਸਟਰ ਸਾਹਿਬ ਨੇ ਜਿਹੜਾ ਵੇਰਵਾ ਦਿੱਤਾ ਹੈ ਉਹਦੇ ਮੁਤਾਬਿਕ ਹੇਠ ਲਿਖੇ ਅਨੁਸਾਰ ਸ਼ਰਾਬ ਦੀਆਂ ਦੁਕਾਨਾਂ ਸਨ:—

| | |
|---|---|
| 1972-73 | 1500 |
| 1973-74 | 1580 |
| 1974-75 | 1639 |
| 1975-76 | 1706 |

ਔਰ ਇੰਡੀਅਨ ਮੇਡ ਸ਼ਰਾਬ ਦੀਆਂ ਰੀਟੇਲ ਦੁਕਾਨਾਂ ਇਸ ਪ੍ਰਕਾਰ ਸਨ :

| | |
|---|---|
| 1972-73 | 431 |
| 1973-74 | 519 |
| 1974-75 | 568 |
| 1975-76 | 753 |

ਮਨਿਸਟਰ ਸਾਹਿਬ ਇਲਾਨ ਕਰਦੇ ਰਹੇ ਹਨ ਕਿ ਇਹ ਦੁਕਾਨਾਂ ਘਟਾਈਆਂ ਜਾਣਗੀਆਂ ਪਰ ਉਪਰ ਇਨ੍ਹਾਂ ਵਲੋਂ ਦਸੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਇਹ ਦੁਕਾਨਾਂ ਵੱਧਦੀਆਂ ਹੀ ਜਾ ਰਹੀਆਂ ਹਨ। ਕੀ ਮਨਿਸਟਰ ਸਾਹਿਬ ਇਹ ਦੁਕਾਨਾਂ ਵਿਚ ਵਾਧੇ ਦਾ ਕਾਰਣ ਦੱਸਣ ਦੀ ਖੇਚਲਤਾ ਕਰਨਗੇ ?

**ਮੰਤਰੀ** : ਪਿਛਲੇ ਸਾਲ ਤੋਂ ਭਾਰਤ ਸਰਕਾਰ ਦੇ 12-ਨੁਕਤਾ ਪਰੋਗਰਾਮ ਤੇ ਪੰਜਾਬ ਸਰਕਾਰ ਨੇ ਅਮਲ ਕਰਨਾ ਸ਼ੁਰੂ ਕੀਤਾ ਹੈ ਔਰ ਪਿਛਲੇ ਸਾਲ 1976-77 ਵਿਚ 109 ਦੁਕਾਨਾਂ ਘੱਟ ਗਈਆਂ ਹਨ।

**आचार्य पृथ्वी सिंह आज़ाद** : क्या मन्त्री महोदय यह बताने की कृपा करेंगे कि जब भारत के संविधान में और भारत के वर्तमान प्रधान मंत्री पूर्ण रूप से prohibition लागू करने के लिए pledged हैं तो क्या वह बताएंगे कि पिछली पालेसी में तो सरकार पूर्ण रूप से फेल हुई है और अब क्या नई पालेसी शराब बंदी के बारे में सरकार लागू करने के लिये सोचेगी ?

मन्त्री : मैंने अभी निवेदन किया है कि पिछले साल भारत सरकार ने जो 12-सूत्री प्रोग्राम भेजा था, उस पर हमने पूरा अमल किया। 109 दुकानें कम हो गई थीं। अब जो नए प्रधान मन्त्री आदेश देंगे उस बारे में पंजाब सरकार पूरा सहयोग देगी।

**ਚੌਧਰੀ ਜਗਤ ਰਾਮ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਆਪੋਜ਼ੀਸ਼ਨ ਦੇ ਸਾਰੇ ਮੈਂਬਰਾਂ ਨੂੰ ਇਤਮਾਦ ਵਿਚ ਲੈ ਕੇ ਉਨ੍ਹਾਂ ਨੂੰ ਪੁਛਣਗੇ ਕਿ ਸ਼ਰਾਬ ਬੰਦੀ ਕਰਨੀ ਹੈ ਜਾਂ ਨਹੀਂ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਬੇਅੰਤ ਸਿੰਘ**: ਜਿਵੇਂ ਕਿ ਸਟੇਟ ਵਿੱਚ ਹੋਰ ਡਿਵੈਲਪਮੈਂਟ ਹੋ ਰਹੀ ਹੈ ਇਸ ਦੇ ਨਾਲ ਹੀ ਨਾਲ ਕੀ ਇਥੇ ਜੋ ਨਜਾਇਜ਼ ਸ਼ਰਾਬ ਨਿਕਲ ਰਹੀ ਹੈ ਕੀ ਇਸ ਚੀਜ਼ ਨੂੰ ਵੀ ਬੰਦ ਕੀਤਾ ਜਾਏਗਾ ? ਜੋ ਇਥੇ ਪ੍ਰਾਈਵੇਟਲੀ ਤੌਰ ਤੇ ਨਜਾਇਜ਼ ਸ਼ਰਾਬ ਨਿਕਲ ਰਹੀ ਹੈ ਇਹ ਬੰਦ ਹੋਣੀ ਚਾਹੀਦੀ ਹੈ।

मन्त्री : यह नीति भारत सरकार से मिल कर तय की जा सकती है। आनरेबल मैम्बर ने ठीक कहा है कि जब तक नाजायज़ शराब बंद नहीं होती उस समय तक prohibition लागू नहीं हो सकती। पंजाब सरकार ने ज्यादा से ज्यादा कोशिश की है कि नाजायज़ शराब को बंद किया जाए लेकिन पूरी तरह से ऐसा नहीं हुआ है। आयंदा जैसे भारत सरकार कहेगी prohibition लागू करने के लिए उस पर विचार किया जाएगा।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਜੋ ਨਵੇਂ ਪ੍ਰਧਾਨ ਮੰਤਰੀ ਕਹਿਣਗੇ ਅਸੀਂ ਉਨ੍ਹਾਂ ਦੇ ਪੂਰਨਿਆਂ ਤੇ ਚਲਾਂਗੇ। ਸ਼ਰਾਬ ਬੰਦੀ ਕਰਨੀ ਅੱਛੀ ਗੱਲ ਹੈ। ਪਰ ਕੀ ਇਹ ਇਥੇ ਐਲਾਨ ਕਰਨਗੇ ਕਿ ਜੋ ਸ਼ਰਾਬ ਦੇ ਠੇਕਿਆਂ ਤੋਂ ਰਿਸ਼ਵਤ ਲਈ ਜਾਂਦੀ ਹੈ ਕੀ ਉਹ ਵੀ ਬੰਦ ਕੀਤੀ ਜਾਏਗੀ ?

**मन्त्री** : अगर कोई वाजिब बात कहे तो में उसका जवाब देता हूं और अगर कोई गैर वाजिब बात करे तो उसे नज़र अन्दाज़ करना ही वाजिब है।

**ਸ਼੍ਰੀ ਸਰਦਾਰੀ ਲਾਲ ਕਪੂਰ** : ਪਿਛਲੇ ਦਿਨਾਂ ਵਿਚ ਐਲਾਨ ਕੀਤਾ ਸੀ ਕਾਲਜਾਂ, ਸਕੂਲਾਂ, ਮੰਦਰਾਂ ਗੁਰਦਵਾਰਿਆਂ ਔਰ ਮਸਜਿਦਾਂ ਅਜਿਹੇ ਅਦਾਰਿਆਂ ਦੇ ਨੇੜੇ, ਜਿਥੇ ਲੇਬਰ ਕੰਮ ਕਰਦੀ ਹੈ ਉਸ ਦੇ ਨੇੜੇ ਜੇ ਕੋਈ ਸ਼ਰਾਬ ਦੀਆਂ ਦੁਕਾਨਾਂ ਹੋਣਗੀਆਂ ਤਾਂ ਉਹ ਬੰਦ ਕੀਤੀਆਂ ਜਾਣਗੀਆਂ। ਪਹਿਲੀਆਂ ਜਿਹੜੀਆਂ ਖੋਲ੍ਹੀਆਂ ਹੋਈਆਂ ਹਨ ਉਨ੍ਹਾਂ ਨੂੰ ਠੇਕਾ ਦਿੱਤਾ ਹੋਇਆ ਸੀ। ਪਰ ਹੁਣ ਫਿਰ ਸ਼ਰਾਬ ਦੇ ਠੇਕੇ ਦੇਣੇ ਹੋਣੇ ਹਨ, ਮੈਂ ਤਾਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਉਪਰੋਕਤ ਥਾਵਾਂ ਦੇ ਨੇੜੇ ਇਹ ਸ਼ਰਾਬ ਦੇ ਠੇਕੇ ਨਹੀਂ ਦੇਣੇ ਚਾਹੀਦੇ। ਇਸ ਬਾਰੇ ਦਸਿਆ ਜਾਵੇ ?

**ਮੰਤਰੀ** : ਕੋਈ ਐਸਾ ਕੇਸ ਜਿਹੜਾ ਕਿ ਉਪਰੋਕਤ ਦਸੀਆਂ ਥਾਵਾਂ ਦੇ ਨੇੜੇ ਹੋਵੇ ਉਹ ਸਾਡੇ ਨੋਟਿਸ ਵਿਚ ਲਿਆਇਆ ਜਾਵੇ ਅਸੀਂ ਉਹਨੂੰ ਉਥੋਂ ਸ਼ਿਫਟ ਕਰਨ ਬਾਰੇ ਜ਼ਰੂਰ ਵਿਚਾਰ ਕਰਾਂਗੇ।

**ਸਰਦਾਰ ਕਰਨੈਲ ਸਿੰਘ ਮਰੜੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਸੁਝਾਓ ਦੇਣਾ ਚਾਹੁੰਦਾ ਹਾਂ।

**ਸ਼੍ਰੀ ਸਪੀਕਰ** : ਤੁਸੀਂ ਸੁਝਾਓ ਨਾ ਦਿਓ, ਸਵਾਲ ਕਰੋ।

**ਸਰਦਾਰ ਕਰਨੈਲ ਸਿੰਘ ਮਰੜੀ** : ਸੁਝਾਓ ਦੇ ਵਿਚ ਹੀ ਸਵਾਲ ਆ ਜਾਵੇਗਾ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸ਼ਰਾਬ ਦੀ ਇਥੇ ਚਰਚਾ ਚਲ ਰਹੀ ਹੈ, ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਸ਼ਰਾਬ ਇਕ ਤਾਂ ਬੜੀ ਮਾੜੀ ਠੇਕਿਆਂ ਤੋਂ ਮਿਲਦੀ ਹੈ ਜਿਸ ਦੇ ਨਾਲ ਮੌਤਾਂ ਹੋ ਜਾਂਦੀਆਂ ਹਨ। ਇਸ ਲਈ ਮੈਂ ਕਹਾਂਗਾ ਕਿ ਜੇ ਸਰਕਾਰ ਨੇ ਸ਼ਰਾਬ ਦੇਣੀ ਹੈ ਤਾਂ ਚੰਗੀ ਦੇਵੇ। (ਹਾਸਾ) ਸਪੀਕਰ ਸਾਹਿਬ, ਮੇਰੀ ਇਕ ਹੋਰ ਬੇਨਤੀ ਹੈ ਕਿ ਜਦ ਅਸੀਂ ਬਾਹਰ ਦੇ ਸੂਬਿਆਂ ਵਿਚ ਦੇਖਦੇ ਹਾਂ ਤਾਂ ਉਥੇ ਦੇ ਜਿਹੜੇ ਪਿੰਡਾਂ ਦੇ ਲੋਕ ਹਨ ਉਨ੍ਹਾਂ ਨੇ ਉਥੇ ਭੱਠੀਆਂ ਲਾਈਆਂ ਹੁੰਦੀਆਂ ਹਨ। ਉਨ੍ਹਾਂ ਦੀਆਂ ਭੱਠੀਆਂ ਤੋਂ ਸਰਕਾਰ ਸੌ, ਸੌ, ਦੋ ਦੋ ਸੌ ਰੁਪਿਆ ਲੈਂਦੀ ਹੈ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਥੇ ਵੀ ਸਰਕਾਰ ਪੰਜਾਬ ਵਿਚ ਉਸੇ ਤਰ੍ਹਾਂ ਕਰਨ ਨੂੰ ਤਿਆਰ ਹੈ ਤਾਂ ਕਿ ਇਥੇ ਵੀ ਖੁਲ੍ਹੀ ਤੇ ਚੰਗੀ ਸ਼ਰਾਬ ਮਿਲ ਸਕੇ ? (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤਕ ਉਨ੍ਹਾਂ ਨੇ ਕਿਹਾ ਹੈ ਕਿ ਮਿਲਾਵਟ ਵਾਲੀ ਸ਼ਰਾਬ ਨਾਲ ਮੌਤਾਂ ਹੁੰਦੀਆਂ ਹਨ, ਇਸ ਬਾਰੇ ਸਰਕਾਰ ਨੂੰ ਕੋਈ ਇਤਲਾਹ ਨਹੀਂ ਮਿਲੀ, ਇਸ ਬਾਰੇ ਕੋਈ ਸ਼ਿਕਾਇਤ ਨਹੀਂ ਮਿਲੀ।

**ਸਰਦਾਰ ਕਰਨੈਲ ਸਿੰਘ ਮਰੜੀ** : ਸਪੀਕਰ ਸਾਹਿਬ, ਇਹ ਕਮੇਟੀ ਬਣਾ ਦੇਣ, ਮੈ ਸਾਬਤ ਕਰਾਂਗਾ।

**ਮੰਤਰੀ** : ਇਹ ਉਨ੍ਹਾਂ ਦੀ ਸੁਜੈਸ਼ਨ ਹੈ ਅਤੇ ਇਹ ਕਾਫੀ ਮਜ਼ਾਕਾਖੇਜ਼ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਸ ਸਾਲ 31 ਮਾਰਚ ਨੂੰ ਠੇਕੇ ਨਿਲਾਮ ਨਹੀਂ ਕੀਤੇ ਅਤੇ ਉਨ੍ਹਾਂ ਨੂੰ ਇਕ ਮਹੀਨਾ ਹੋਰ ਦੇ ਦਿੱਤਾ ਹੈ। ਕੀ ਉਨ੍ਹਾਂ ਨੂੰ ਇਕ ਮਹੀਨਾ ਦੇਣ ਨਾਲ ਇਹ ਇਨ੍ਹਾਂ ਨੇ ਕੁਰੱਪਸ਼ਨ ਨਹੀਂ ਕੀਤੀ ਜਦ ਕਿ 31 ਮਾਰਚ ਨੂੰ ਠੇਕੇ ਨਿਲਾਮ ਹੋ ਜਾਣੇ ਚਾਹੀਦੇ ਸਨ ?

**ਮੰਤਰੀ** : ਸਪੀਕਰ ਸਾਹਿਬ, ਮੁੜ ਮੁੜਕੇ ਉਹੀ ਸਵਾਲ ਹੋ ਰਹੇ ਹਨ। ਮੈਂ ਤਾਂ ਅਗੇ ਵੀ ਦਸਿਆ ਸੀ ਕਿ ਇਲੈਕਸ਼ਨਾਂ ਦੀ ਵਜ੍ਹਾ ਨਾਲ ਇਨ੍ਹਾਂ ਦੀ ਨਿਲਾਮੀ ਪੋਸਟਪੋਨ ਕਰਨੀ ਪਈ। ਇਹ ਜਿਹੜੀ ਇਕ ਮਹੀਨੇ ਦੀ ਐਕਸਟੈਨਸ਼ਨ ਦਿੱਤੀ ਗਈ ਹੈ ਉਸ ਨਾਲ ਉਨ੍ਹਾਂ ਦੀ 5 ਪ੍ਰਤੀਸ਼ਤ ਤੋਂ 10 ਪ੍ਰਤੀਸ਼ਤ ਆਮਦਨ ਵਧਣ ਦੀ ਆਸ ਹੈ। (ਵਿਘਨ) ਫਿਰ ਰਿਵਾਈਜ਼ ਕੀਤੇ ਹਨ। ਜਿਸ ਨੇ ਸਾਡੀ ਇਹ ਸ਼ਰਤ ਨਹੀਂ ਮੰਨੀ ਉਥੇ ਦੋਬਾਰਾ ਆਕਸ਼ਨ ਕਰਾਂਗੇ।

(ਇਸ ਸਮੇਂ ਸ੍ਰੀ ਪਿਆਰਾ ਰਾਮ ਧੰਨੋਵਾਲੀ ਜੀ ਬੋਲਣ ਲਈ ਖੜ੍ਹੇ ਹੋਏ।) (ਵਿਘਨ)

**ਸ੍ਰੀ ਸਪੀਕਰ** : ਜਿਹੜੇ ਸ਼ਰਾਬ ਨਹੀਂ ਪੀਣ ਵਾਲੇ ਉਨ੍ਹਾਂ ਨੂੰ ਵੀ ਬੋਲਣ ਦਾ ਮੌਕਾ ਦੇਣਾ ਚਾਹੀਦਾ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕਪੂਰ ਸਾਹਿਬ ਅਤੇ ਆਚਾਰਿਆ ਜੀ ਸਾਡੇ ਬਜ਼ੁਰਗ ਹਨ। ਉਹ ਚਾਹੇ ਜਿੰਨਾ ਮਰਜ਼ੀ ਜ਼ੋਰ ਲਾਈ ਜਾਣ ਸਰਕਾਰ ਨੇ ਸ਼ਰਾਬ ਬੰਦ ਨਹੀਂ ਕਰਨੀ।

**ਸ੍ਰੀ ਸਪੀਕਰ** : ਧੰਨੋਵਾਲੀ ਜੀ, ਤੁਸੀਂ ਸਵਾਲ ਕਰੋ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਸਰਕਾਰ ਮੰਨੇ ਜਾਂ ਨਾ ਮੰਨੇ, ਨਜਾਇਜ਼ ਸ਼ਰਾਬ ਬਹੁਤ ਨਿਕਲਦੀ ਹੈ। ਉਸ ਦਾ ਕਾਰਨ ਇਹ ਹੈ ਕਿ ਇਹ ਸ਼ਰਾਬ ਦਿਨ ਬਦਿਨ ਮਹਿੰਗੀ ਕਰੀ ਜਾ ਰਹੇ ਹਨ ਅਤੇ ਡਿਗਰੀ ਘਟਾਈ ਜਾ ਰਹੇ ਹਨ। ਕੀ ਸਰਕਾਰ ਜਿੰਨੀ ਦੇਰ ਸ਼ਰਾਬ ਬੰਦ ਨਹੀਂ ਕਰਦੀ ਉਤਨੀ ਦੇਰ ਤਕ ਦੇਸੀ ਸ਼ਰਾਬ ਦੀ ਡਿਗਰੀ ਵਧਾਉਣ ਅਤੇ ਕੀਮਤ ਘੱਟ ਕਰਨ ਲਈ ਤਿਆਰ ਹੈ ਤਾਂ ਜੋ ਨਜ਼ਾਇਜ਼ ਸ਼ਰਾਬ ਬੰਦ ਹੋਵੇ ?

**ਮੰਤਰੀ** : ਇਹ ਉਨ੍ਹਾਂ ਦੀ ਸੁਜੈਸ਼ਨ ਹੈ। ਉਨ੍ਹਾਂ ਨੇ ਇਨਫਰਮੇਸ਼ਨ ਕੋਈ ਨਹੀਂ ਮੰਗੀ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮਰਞ੍ਹੀ ਜੀ ਦੇ ਸਵਾਲ ਦਾ ਜਵਾਬ ਦਿੰਦੇ ਹੋਏ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮਿਲਾਵਟ ਦੀ ਸ਼ਰਾਬ ਨਾਲ ਕੋਈ ਮੌਤ ਨਹੀਂ ਹੋਈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਮਿਲਾਵਟੀ ਸ਼ਰਾਬ ਅਤੇ ਦੂਸਰੀ ਦਾ ਸੰਸ਼ੋਧਨ ਕਰਕੇ ਦੱਸ ਦੇਣਗੇ ਕਿ ਇਹ ਕਿਹੜੀ ਸ਼ਰਾਬ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਘੱਟ ਸੁਣਾਈ ਦਿੰਦਾ ਹੈ, ਮੈਂ ਮਿਲਾਵਟੀ ਸ਼ਰਾਬ ਆਖਿਆ ਸੀ।

**ਸਰਦਾਰ ਪ੍ਰਿਥੀਪਾਲ ਸਿੰਘ** ** **

ਦੂਸਰਾ ਮੇਰਾ ਸਵਾਲ ਇਹ ਹੈ ਕਿ ਸ਼ਰਾਬ ਦੇ ਠੇਕੇ ਹਰ ਵਾਰ ਨਿਲਾਮ ਕਰਕੇ ਦਿੱਤੇ ਜਾਂਦੇ ਹਨ। ਕੀ ਹੁਣ ਵੀ ਆਕਸ਼ਨ ਕਰਨ ਦੀ ਪੁਰਾਣੀ ਪਾਲਿਸੀ ਨੂੰ ਇਹ ਜਾਰੀ ਰੱਖਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਪਹਿਲੇ ਸਵਾਲ ਦਾ ਜੁਆਬ ਮੇਰੇ ਨਾਲ ਤੁਅੱਲਕ ਨਹੀਂ ਰਖਦਾ। ਬਾਕੀ ਜਿਹੜਾ ਉਨ੍ਹਾਂ ਦਾ ਦੂਸਰਾ ਸਵਾਲ ਹੈ ਉਸ ਬਾਰੇ ਜਵਾਬ ਇਹ ਹੈ ਕਿ ਆਕਸ਼ਨ ਕਰਨ ਦੀ ਪੁਰਾਣੀ ਪਾਲਿਸੀ ਜਾਰੀ ਰਹੇਗੀ।

---

**Expunged as ordered by the Chair.

**ਮਾਸਟਰ ਕੁੰਦਨ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੂੰ ਕਿੰਨੀਆਂ ਪੰਚਾਇਤਾਂ ਕੋਲੋਂ ਠੇਕਿਆਂ ਨੂੰ ਬੰਦ ਕਰਨ ਵਾਸਤੇ ਐਪਲੀਕੇਸ਼ਨਾਂ ਮਿਲੀਆਂ, ਕਿੰਨੀਆਂ ਐਪਲੀਕੇਸ਼ਨਾਂ ਉਨ੍ਹਾਂ ਕੋਲ ਪੈਂਡਿੰਗ ਹਨ ਅਤੇ ਕਿੰਨੀਆਂ ਉਨ੍ਹਾਂ ਨੇ ਮਨਜ਼ੂਰ ਕੀਤੀਆਂ ਹਨ ?

**ਮੰਤਰੀ** : ਇਸ ਬਾਰੇ ਨੋਟਿਸ ਚਾਹੀਦਾ ਹੈ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਸਪੀਕਰ ਸਾਹਿਬ, ਪਬਲਿਕ ਵਲੋਂ ਬਹੁਤ ਸ਼ੋਰ ਮਚਾਇਆ ਜਾਂਦਾ ਹੈ ਕਿ ਸ਼ਰਾਬ ਮਹਿੰਗੀ ਤਾਂ ਹੋ ਗਈ ਹੈ ਪਰ ਉਸ ਦੇ ਵਿਚ ਮਿਲਾਵਟ ਬਹੁਤ ਹੁੰਦੀ ਹੈ। ** ** ਕੀ ਕੋਈ ਐਸਾ ਯਤਨ ਕਰਨਗੇ ਕਿ ਇਹ ਅਡਲਟ੍ਰੇਸ਼ਨ ਨਾ ਹੋਵੇ ?

**ਸ੍ਰੀ ਸਪੀਕਰ** : ** ** ਦਾ ਲਫ਼ਜ਼ ਕੱਟ ਦਿਤਾ ਜਾਵੇ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਮੈਂ ਸ਼ਰਾਬ ਦੇ ਮਨਿਸਟਰ ਕਹਿੰਦਾ ਹਾਂ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਸਰਦਾਰ ਪ੍ਰਿਥੀਪਾਲ ਸਿੰਘ ਨੇ ਕਿਹਾ ਹੈ ਕਿ ** ** ਇਹ ਲਫ਼ਜ਼ ਰਿਕਾਰਡ ਵਿਚੋਂ ਕੱਢ ਦੇਣੇ ਚਾਹੀਦੇ ਹਨ।

ਸ੍ਰੀ ਸਪੀਕਰ : ** ** ਦੇ ਲਫ਼ਜ਼ should not be recorded.

---

**ਸਟਾਰਡ ਸਵਾਲ ਨੰ: 3916 ਅਤੇ 3917**

(ਸਬੰਧਤ ਮਾਨਯੋਗ ਮੈਂਬਰ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀ ਕੀਤੇ ਗਏ)

ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਬੇਟ ਇਲਾਕੇ ਦੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ।

*3886. **ਮਾਸਟਰ ਦਲੀਪ ਚੰਦ** : ਕੀ ਸਿਹਤ ਅਤੇ ਸੰਤਾਨ ਸੰਜਮ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ—

(ੳ) ਕੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਬੇਟ ਇਲਾਕੇ ਦੇ 42 ਪਿੰਡਾਂ ਵਿੱਚ ਪੀਣ ਵਾਲਾ ਪਾਣੀ ਪੀਣ ਯੋਗ ਨਹੀਂ ਹੈ;

(ਅ) ਕੀ ਇਹ ਠੀਕ ਹੈ ਕਿ ਉਕਤ ਬੇਟ ਇਲਾਕੇ ਵਿਚ ਵਰਖਾ ਰੁੱਤ ਦੇ ਦੌਰਾਨ ਵਰਖਾ ਦਾ ਪਾਣੀ ਇੱਕਠਾ ਹੋ ਜਾਂਦਾ ਹੈ ਅਤੇ ਪੀਣ ਵਾਲਾ ਪਾਣੀ ਗੰਦਾ ਹੋ ਜਾਂਦਾ ਹੈ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦੇ ਉਤਰ ਹਾਂ ਵਿਚ ਹੋਣ ਤਾਂ ਕੀ ਸਰਕਾਰ ਉਕਤ ਬੇਟ ਇਲਾਕੇ ਵਿਚ ਪਾਣੀ ਸਪਲਾਈ ਸਕੀਮ ਚਾਲੂ ਕਰਨ ਦਾ ਵਿਚਾਰ ਰਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

---

**Expunged/Not recorded as ordered by the Chair.

**ਸਰਦਾਰ ਬਲਬੀਰ ਸਿੰਘ** : (ੳ) ਇਨ੍ਹਾਂ ਪਿੰਡਾਂ ਦੀ ਅਜੇ ਸਰਵੇਖਣ/ਜਾਂਚ ਕਰਨੀ ਹੈ ।

(ਅ) ਇਸ ਦੀ ਅਜੇ ਜਾਂਚ ਕਰਨੀ ਹੈ ।

(ੲ) ਇਸ ਪਰ ਸਰਵੇਖਣ/ਜਾਂਚ ਮੁਕੰਮਲ ਹੋਣ ਉਪਰੰਤ ਵਿਚਾਰ ਕੀਤਾ ਜਾਵੇਗਾ ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੇਟ ਦੇ ਇਲਾਕੇ ਦੇ 42 ਪਿੰਡਾਂ ਵਿਚ ਪੀਣ ਵਾਲਾ ਪਾਣੀ ਪੀਣ ਯੋਗ ਨਹੀਂ ਹੈ । ਜਦ ਬਰਸਾਤ ਆਉਂਦੀ ਹੈ ਤਾਂ ਉਥੇ ਸੇਮ ਪੈ ਜਾਂਦੀ ਹੈ ਅਤੇ ਜਿਸ ਕਰਕੇ ਸੇਮ ਦਾ ਪਾਣੀ ਖੱਡਾਂ, ਟੋਇਆਂ ਆਦਿ ਵਿਚ ਭਰ ਜਾਂਦਾ ਹੈ ਅਤੇ ਬਹੁਤ ਖਰਾਬ ਕਰਦਾ ਹੈ । ਇਕ ਵਾਰ ਇਥੇ ਦਾ ਸਰਵੇ ਹੋ ਚੁੱਕਾ ਹੈ । ਇਸ ਲਈ ਕੀ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਉਥੇ 42 ਪਿੰਡਾਂ ਵਿਚ ਵਾਟਰ ਸਪਲਾਈ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਦੀ ਸਕੀਮ ਦੇ ਮੁਤਾਬਿਕ ਪਿੰਡਾਂ ਵਿਚ ਪੀਣ ਵਾਲਾ ਪਾਣੀ ਦੇਣਾ ਹੈ ਅਤੇ ਉਸ ਦੇ ਲਈ ਸਕੇਅਰਸਿਟੀ ਵਿਲੇਜਿਜ਼ ਬਾਰੇ ਗੌਰਮਿੰਟ ਆਫ ਇੰਡੀਆ ਨੇ ਕੁਝ ਨਾਰਮਜ਼ ਲੇ ਡਾਊਨ ਕੀਤੇ ਹਨ । ਉਨ੍ਹਾਂ 12188 ਪਿੰਡਾਂ ਵਿਚ 3,700 ਪਿੰਡ ਐਸੇ ਆਉਂਦੇ ਹਨ । ਇਹ ਜਿਹੜਾ ਉਨ੍ਹਾਂ ਨੇ 42 ਪਿੰਡਾਂ ਦਾ ਜ਼ਿਕਰ ਕੀਤਾ ਹੈ ਉਹ ਸਕੇਅਰਸਿਟੀ ਵਿਲੇਜਿਜ਼ ਵਿਚ ਫਾਲ ਨਹੀਂ ਕਰਦੇ । ਉਨ੍ਹਾਂ ਦਾ ਅਸੀਂ ਸੈਪਰੇਟ ਸਰਵੇ ਕਰਾਂਗੇ । ਨਵੇਂ ਫੰਡ ਪ੍ਰੋਵਾਈਡ ਕਰਕੇ ਉਸ ਦਾ ਵੱਖਰਾ ਸਰਵੇ ਕਰਵਾਵਾਂਗੇ ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਪਾਣੀ ਲਈ ਟਿਊਬਵੈਲ ਲਗਾਏ ਗਏ ਹਨ, ਬਿਜਲੀ ਘੱਟ ਹੋਣ ਕਾਰਣ ਕਈ ਵਾਰੀ ਉਨ੍ਹਾਂ ਪਿੰਡਾਂ ਵਿਚ ਪਾਣੀ ਨਹੀਂ ਮਿਲਦਾ; ਕੀ ਸਰਕਾਰ, ਉਹ ਜਿਹੜੇ ਟਿਊਬਵੈਲਾਂ ਤੇ ਬਿਜਲੀ ਦੀ ਕੱਟ ਲਗਾਈ ਗਈ ਹੈ ਉਸ ਨੂੰ ਖ਼ਤਮ ਕਰੇਗੀ ਤਾਂ ਕਿ ਲੋਕਾਂ ਨੂੰ ਪਾਣੀ ਮਿਲ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਪੈਸੀਫਿਕ ਕੱਟ ਨਹੀਂ ਲਗਾਈ; ਕਈ ਵਾਰੀ ਬਰੇਕ ਡਾਊਨ ਵੀ ਹੋ ਜਾਂਦੀ ਹੈ ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਕੁਝ ਪਿੰਡਾਂ ਵਿਚ ਖੂਹ ਲੱਗੇ ਹਨ ਅਤੇ ਓਨਾਂ ਨੂੰ ਪਾਣੀ ਬਹੁਤ ਦੂਰ ਤੋਂ ਲਿਆਉਣਾ ਪੈਂਦਾ ਹੈ । ਇਸ ਲਈ ਕੀ ਸਾਡੀ ਸਰਕਾਰ ਉਨ੍ਹਾਂ ਪਿੰਡਾਂ ਵਿਚ ਪਾਣੀ ਵਾਸਤੇ ਮੋਟਰਾਂ ਲਗਾਉਣ ਦਾ ਇੰਤਜ਼ਾਮ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਸੁਜੈਸ਼ਨ ਹੈ । ਇਸ ਤੇ ਵਿਚਾਰ ਕਰ ਲਵਾਂਗੇ ।

**Mr. Speaker** : Question hour is over. The remaining question shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ORGANISATION OF MEDICAL MANTHANS IN THE STATE.

*3961. **Shri Sardari Lal Kapur** : Will the Minister of State for Health and Family Planning be pleased to state :—

(a) whether any medical Manthan was organised by the Government during the last year; if so, the names of Districts covered by it ?

(b) whether any conclusion were drawn and submitted by the District Medical authorities concerned on the basis of the said Manthan; if so, the details thereof, district-wise;

(c) the main diseases detected in each district, and the details of preventive measures taken to check the same in future;

(d) the total expenditure incurred, district-wise, on the said Manthan;

(e) whether any follow up action was taken to maintain contacts with the patients suffering from chronic diseases in each district;

(f) whether the Government propose to organise such medical Manthans in the Districts other than those referred to in part (a) above ?

**Sardar Balbir Singh** : No Sir.

(b)
(c)
(d)
(e) } Not applicable.

(f) The Department may take up the Medical Manthan Programme in the remaining two districts of the State viz. Gurdaspur and Hoshiarpur which have not been covered so far.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਦੇ ਸਟੂਡੈਂਟਸ ਮੈਨੂੰ ਭਾਰੀ ਗਿਣਤੀ ਵਿਚ ਬਾਹਰ ਮਿਲੇ ਸੀ। ਗਿਆਨੀ ਜੀ ਉਥੋਂ ਦੀ ਟਰੱਸਟ ਦੇ ਚੇਅਰਮੈਨ ਹਨ । (ਵਿਘਨ)

**ਸ਼੍ਰੀ ਸਪੀਕਰ** : ਜੋਸ਼ ਸਾਹਿਬ, ਮਨਿਸਟਰ ਸਾਹਿਬ ਨੇ ਉਸ ਦਾ ਜੁਆਬ ਦੇ ਦਿੱਤਾ ਹੈ। (ਵਿਘਨ)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਸ੍ਰੀ ਸੱਤਪਾਲ ਕਪੂਰ ਜਿਹੜਾ ਕਿ ਉਸ ਟਰੱਸਟ ਦਾ ਸੈਕਟਰੀ ਹੈ ਉਸ ਨੇ ਮੁੰਡਿਆਂ ਨਾਲ ਮਿਸਬਿਹੇਵ ਕੀਤਾ ਹੈ ਅਤੇ ਕਿਹਾ ਹੈ ਕਿ ਮੈਂ ਰੈਜ਼ੋਲਿਊਸ਼ਨ ਪਾਸ ਨਹੀਂ ਹੋਣ ਦਿਆਂਗਾ । (ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਸੀ ਤੁਸੀਂ ਇਹ ਕਹਿ ਕੇ ਰਿਜੈਕਟ ਕਰ ਦਿੱਤੀ ਕਿ ਕਿਸੇ ਵੀ ਚੇਅਰਮੈਨ ਨੂੰ ਮਜ਼ਬੂਰ ਨਹੀਂ ਕੀਤਾ ਜਾ ਸਕਦਾ ।

---

## STATEMENT BY THE MINISTER OF STATE FOR HEALTH AND FAMILY PLANNING REGARDING TAKING OVER OF GURU GOBIND SINGH MEDICAL COLLEGE, FARIDKOT BY THE GOVERNMENT.

**ਰਾਜ ਮੰਤਰੀ, ਸਿਹਤ ਅਤੇ ਪ੍ਰੀਵਾਰ ਨਿਯੋਜਨ** (ਸਰਦਾਰ ਬਲਬੀਰ ਸਿੰਘ) : ਬੈਠੋ ਜਲਾਲ ਸਾਹਿਬ, ਮੈਂ ਜਵਾਬ ਦੇ ਦਿੰਦਾ ਹਾਂ । ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਹਾਊਸ ਵਿਚ ਦੋ ਵਾਰੀ ਕਹਿ ਚੁਕਾ ਹਾਂ । ਮੇਰੀ, ਸ੍ਰੀ ਸੱਤਪਾਲ ਕਪੂਰ, ਜਿਹੜੇ ਟਰੱਸਟ ਦੇ ਸੈਕਟਰੀ ਹਨ, ਨਾਲ ਗਲਬਾਤ ਹੋਈ ਸੀ ਅਤੇ ਉਨ੍ਹਾਂ ਨੇ ਕਿਹਾ ਕਿ ਚੇਅਰਮੈਨ ਸਾਹਿਬ ਨਾਲ ਫਾਰਮਲੀ ਮੀਟਿੰਗ ਕਰਕੇ ਅਸੀਂ ਇਹ ਰੈਜ਼ੋਲਿਊਸ਼ਨ ਛੇਤੀ ਪਾਸ ਕਰ ਦਿਆਂਗੇ। ਰੈਜ਼ੋਲਿਊਸ਼ਨ ਛੇਤੀ ਪਾਸ ਹੋ ਕੇ ਆ ਜਾਵੇਗਾ ਅਤੇ ਉਸ ਦੇ ਬਾਅਦ ਅਸੀਂ ਡਿਟੇਲ ਸਾਰੀ ਵਰਕ ਆਊਟ ਕਰ ਲਵਾਂਗੇ ।

---

## CALL ATTENTION NOTICE UNDER RULE 66

(ਕ੍ਰਮ ਨੰ: 35 )

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ, ਪੰਜਾਬ ਵਿਚ ਮੁਰਗੀ ਪਾਲਣ ਦਾ ਧੰਦਾ ਇਸ ਵੇਲੇ ਇਕ ਇੰਡਸਟਰੀ ਦਾ ਰੂਪ ਧਾਰਨ ਕਰ ਗਿਆ ਹੈ ਅਤੇ ਇਸ ਵੇਲੇ ਇਥੇ ਮੁਰਗੀਆਂ ਦੀ ਗਿਣਤੀ 50 ਲੱਖ ਦੇ ਕਰੀਬ ਹੈ ।

ਮੁਰਗੀਆਂ ਦੀ ਖੁਰਾਕ ਦਾ ਮੇਜਰ ਹਿਸਾ ਰਾਈਸ ਬਰੈਨ ਹੈ ਪ੍ਰੰਤੂ ਹੁਣ ਤੇਲ ਦੀਆਂ ਕੀਮਤਾਂ ਚੜ੍ਹਨ ਨਾਲ ਵਿਉਪਾਰੀ ਰਾਈਸ ਬਰੈਨ ਮਹਿੰਗੇ ਭਾਅ ਲੈ ਕੇ ਤੇਲ ਕੱਢ ਲੈਂਦੇ ਹਨ ਅਤੇ ਸਿੱਟੇ ਵਜੋਂ ਮੁਰਗੀਆਂ ਦੀ ਖੁਰਾਕ ਮਹਿੰਗੀ ਹੋਣ ਕਰਕੇ ਇਹ ਇੰਡਸਟਰੀ ਤਬਾਹ ਹੋ ਰਹੀ ਹੈ ਅਤੇ ਇਸ ਨਾਲ ਬੇਅੰਤ ਪ੍ਰੀਵਾਰਾਂ ਵਿਚ ਬੇਚੈਨੀ ਹੈ ।

ਕਿਰਪਾ ਕਰਕੇ ਸਰਕਾਰ ਇਸ ਬਾਰੇ ਸਦਨ ਵਿਚ ਆਪਣਾ ਬਿਆਨ ਦੇਵੇ ।

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ** (ਸ੍ਰੀ ਜੁਗਿੰਦਰ ਪਾਲ ਪਾਂਡੇ): ਸਪੀਕਰ ਸਾਹਿਬ, 1976-7 ਦੇ ਸੀਜ਼ਨ ਵਿਚ ਪੰਜਾਬ ਰਾਜ ਵਿਚ 76,000 ਟਨ ਰਾਈਸ ਬਰੈਨ ਪੈਦਾ ਹੋਣ ਦੀ ਸੰਭਾਵਨਾ ਹੈ । ਸਰਕਾਰ ਦੀ ਨੀਤੀ ਅਨੁਸਾਰ ਸਾਲ 1976-77 ਲਈ ਰਾਈਸ ਬਰੈਨ ਦੀ ਕੁਲ ਉਪਜ ਦਾ 60 ਭਾਗ ਕੰਟਰੋਲਡ ਕੋਟੇ ਵਿਚ ਅਤੇ 40% ਫਰੀ ਸੇਲ, ਖੁਲ੍ਹੇ ਕੋਟੇ ਵਿਚ ਦਿੱਤੀ ਜਾਵੇਗੀ । 60 ਫੀਸਦੀ ਕੰਟਰੋਲ ਰੇਟ ਤੇ 26- ਰੁਪਏ ਪ੍ਰਤੀ ਕੁਇੰਟਲ ਕੀਮਤ ਲਈ ਜਾਵੇਗੀ । ਕੰਟਰੋਲਡ ਕੋਟੇ ਵਿਚੋਂ ਰਾਈਸ ਬਰੈਨ ਪੰਜਾਬ ਪੋਲ-

[ਰਾਜ ਮੰਤਰੀ, ਖੁਰਾਕ ਅਤੇ ਸਪਲਾਈ]

ਟਰੀ ਕਾਰਪੋਰੇਸ਼ਨ, ਪੰਜਾਬ ਡੇਅਰੀ ਡੀਵੈਲਪਮੈਂਟ ਕਾਰਪੋਰੇਸ਼ਨ , ਪੰਜਾਬ ਰਾਜ ਦੇ ਪੋਲਟਰੀ ਫਾਰਮਜ਼, ਪੰਜਾਬ ਸਰਕਾਰ ਅਤੇ ਮਿਲਟਰੀ ਦੇ ਫਾਰਮਾਂ ਅਤੇ ਛੋਟੇ ਫੀਡ ਬਣਾਉਣ ਵਾਲਿਆਂ ਨੂੰ ਜਾਰੀ ਕੀਤਾ ਜਾਂਦਾ ਹੈ । ਖੁਲ੍ਹੇ ਕੋਟੇ ਵਿਚ ਪਰਮਿਟ ਸਾਲਵੇਟ ਮਿਲਾਂ , ਵੱਡੇ ਪੋਲਟਰੀ ਫੀਡ ਬਣਾਉਣ ਵਾਲਿਆਂ ਅਤੇ ਪ੍ਰਾਈਵੇਟ ਸੂਅਰ ਪਾਲਣ ਵਾਲੇ ਜਿਹੜੇ ਹਨ ਉਨ੍ਹਾਂ ਨੂੰ ਦਿੱਤਾ ਜਾਂਦਾ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 40% ਖੁਲ੍ਹੀ ਮਾਰਕਿਟ ਵਿਚ ਵੇਚਿਆ ਜਾਂਦਾ ਹੈ, ਉਸ ਦਾ ਕੀ ਕਾਰਨ ਹੈ? ਕੋਟਕਪੂਰੇ ਇਕ ਕਾਰਖਾਨਾ ਹੈ ਉਸ ਦੇ ਵਿਚ ਕਿਸੇ ਵਜ਼ੀਰ ਸਾਹਿਬ ਦਾ ਹਿੱਸਾ ਹੈ, ਕੀ ਇਸ ਕਰਕੇ 40 ਫੀਸਦੀ ਖੁਲ੍ਹੀ ਮਾਰਕਿਟ ਵਿਚ ਵੇਚੀ ਜਾਂਦੀ ਹੈ ?

ਦੂਸਰੀ ਗੱਲ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਬਾਹਰ ਤੇਲ ਭੇਜ ਕੇ ਕੀਮਤ ਲੈਂਦੇ ਹਾਂ ਉਨ੍ਹਾਂ ਨਾਲੋਂ ਅੱਠ ਗੁਣਾਂ ਆਂਡਿਆਂ ਦੀ ਕੀਮਤ ਜ਼ਿਆਦਾ ਮਿਲਦੀ ਹੈ , ਕੀ ਸਰਕਾਰ ਵਿਚਾਰ ਕਰੇਗੀ ਕਿ ਸੈਟ-ਪਰ-ਸੈਟ ਪੋਲਟਰੀ ਫਾਰਮਾਂ ਨੂੰ ਫੀਡ ਬਣਾਉਣ ਲਈ ਦਿੱਤਾ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪੋਲਟਰੀ ਫਾਰਮਰਜ਼ ਜਿਹੜੇ ਹਨ ਉਨ੍ਹਾਂ ਦੀ ਸਹੂਲਤ ਨੂੰ ਮੁੱਖ ਰੱਖ ਕੇ ਹੀ ਇਹ ਪਾਲਿਸੀ ਤਿਆਰ ਕੀਤੀ ਸੀ । ਪਿਛਲੇ ਸਾਲ ਨਾਲੋਂ ਐਤਕੀ ਪੈਡੀ ਦੀ ਉਪਜ ਜ਼ਿਆਦਾ ਹੋਈ ਹੈ । ਸਾਡੇ ਨਾਲ ਲਗਦੇ ਰਾਜਾਂ ਵਿਚ ਕਿਸੇ ਕਿਸਮ ਦਾ ਕੋਈ ਕੰਟਰੋਲ ਨਹੀਂ । ਪੋਲਟਰੀ ਫਾਰਮਜ਼ ਨੂੰ ਬੜ੍ਹਾਵਾ ਦੇਣ ਲਈ ਤਾਂ ਕਿ ਉਹ ਕੰਮ ਨੂੰ ਚਾਲੂ ਰੱਖ ਸਕਣ ਇਸ ਦੀ ਕੀਮਤ ਇਸੇ ਕਰਕੇ 26/- ਰੁਪਏ ਲਈ ਜਾਂਦੀ ਹੈ ਤਾਂ ਕਿ ਉਨ੍ਹਾਂ ਦੀ ਸਹਾਇਤਾ ਕਰ ਸਕੀਏ । ਅਗਲੇ ਸਾਲ ਲਈ ਅਸੀਂ ਬੈਠ ਕੇ ਡੀਵੈਲਪਮੈਂਟ ਮਨਿਸਟਰ ਸਾਹਿਬ ਅਤੇ ਡੀਪਾਰਟਮੈਂਟ ਦੇ ਅਫ਼ਸਰਾਂ ਨਾਲ ਪੰਜਾਬ ਦੀ ਜੋ ਸਾਡੀ ਡੀਮਾਂਡ ਹੈ ਉਸ ਨੂੰ ਮੁਖ ਰੱਖ ਕੇ ਨਵੇਂ ਸਿਰੇ ਤੋਂ ਵਿਚਾਰ ਕਰ ਲਵਾਂਗੇ ।

## GENERAL DISCUSSION ON THE BUDGET

**Mr. Speaker** : General discussion on the Budget. Sardar Jaswinder Singh Brar,

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰਾ ਇਕ ਧਿਆਨ ਦਿਆਊ ਨੋਟਿਸ ਸੀ ਉਸ ਦਾ ਕੀ ਬਣਿਆ ?

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆਕੇ ਗੱਲ ਕਰ ਲੈਣਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ** **

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਚੇਅਰ ਦੀ ਪ੍ਰਮਿਸ਼ਨ ਤੋਂ ਬਿਨਾ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਜਸਵਿੰਦਰ ਸਿੰਘ ਬਰਾੜ** (ਕੋਟ ਕਪੂਰਾ): ਸਪੀਕਰ ਸਾਹਿਬ, ਬਜਟ ਤੇ ਬਹਿਸ ਸ਼ੁਰੂ ਹੋ ਗਈ ਹੈ । ਬਜਟ ਤੇ ਬਹਿਸ ਸ਼ੁਰੂ ਕਰਨ ਤੋਂ ਪਹਿਲਾਂ ਮੈਂ ਤੁਹਾਨੂੰ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿਉਂਕਿ ਤੁਸੀਂ ਹਾਊਸ ਦੇ ਰਾਖੇ ਹੋ, ਹਾਊਸ ਦੇ ਕਸਟੋਡੀਅਨ ਹੋ । ਹਿੰਦੁਸਤਾਨ ਵਿਚ ਐਮਰਜੈਂਸੀ ਦੀ ਹਵਾ ਵਗ ਰਹੀ ਸੀ, ਉਸ ਨੇ ਹਰ ਮਨੁੱਖ ਦਾ ਦਮ ਘੁੱਟ ਕੇ ਰੱਖ ਦਿੱਤਾ ਸੀ ਪਰ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਅਤੇ ਹੋਰ ਦੂਸਰਿਆਂ ਦੀਆਂ ਕੁਰਬਾਨੀਆਂ ਨੇ ਐਮਰਜੈਂਸੀ ਦੇਸ਼ ਵਿੱਚੋਂ ਖ਼ਤਮ ਕਰਵਾਈ ਅਤੇ ਮੁੜ ਕੇ ਦੇਸ਼ ਵਿਚ ਡੈਮੋਕਰੇਸੀ ਸੈਟ ਅਪ ਕਰਵਾਈ ਅਤੇ ਲੋਕਾਂ ਦੀ ਜ਼ਬਾਨ ਖੁਲ੍ਹੀ ਅਤੇ ਉਹ ਖੁਲ੍ਹਕੇ ਗੱਲ ਕਰਨ ਲੱਗੇ ਜਿਹੜੀ ਉਹ ਕਰਨਾ ਚਾਹੁੰਦੇ ਸੀ । ਹਾਊਸ ਦੀ ਕਾਰਵਾਈ ਜੋ ਦੋ ਚਾਰ ਦਿਨਾਂ ਤੋਂ ਚਲ ਰਹੀ ਹੈ ਉਸ ਤੋਂ ਜੋ ਮੈਨੂੰ ਅਨੁਭਵ ਹੋਇਆ ਹੈ ਉਹ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਸਾਡੀ ਜ਼ਬਾਨ ਨੂੰ ਘੁਟ ਕੇ ਰੱਖਣ ਦਾ ਯਤਨ ਕੀਤਾ ਹੈ ।

**Not recorded as ordered by the Chair.

**ਸ੍ਰੀ ਸਪੀਕਰ** : ਇਹ ਤੁਹਾਨੂੰ ਗਲਤ ਫ਼ਹਿਮੀ ਹੈ। ਤੁਸੀਂ ਖੁਲ੍ਹ ਕੇ ਗੱਲ ਕਰੋ ਜਿਹੜੀ ਕਰਨੀ ਹੈ। ਇਹ ਚੇਅਰ ਤੇ ਐਸਪਰਸ਼ਨ ਹੈ।

**ਸਰਦਾਰ ਜਸਵਿੰਦਰ ਸਿੰਘ ਬਰਾੜ** :ਮੈਂ ਅਸਪਰਸ਼ਨ ਨਹੀਂ ਕਰਦਾ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜੀ ਖੁਲ੍ਹੀ ਹਵਾ ਬਾਹਰ ਵਗਦੀ ਹੈ, ਇਸੇ ਤਰ੍ਹਾਂ ਦੀ ਖੁਲ੍ਹੀ ਹਵਾ ਇਥੇ ਵਗਣ ਦੀ ਇਜਾਜ਼ਤ ਦਿੱਤੀ ਜਾਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਰੂਲਜ਼ ਦੇ ਮੁਤਾਬਕ ਜੋ ਤੁਸੀਂ ਕਹਿਣਾ ਚਾਹੁੰਦੇ ਹੋ, ਉਹ ਤੁਸੀ ਕਹੋ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਇਸੇ ਤਰ੍ਹਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਦੇ ਵਿਚ ਸਾਡੇ ਨਵੇਂ ਪ੍ਰਾਈਮ ਮਨਿਸਟਰ ਸਾਇਬ ਨੇ, ਜਨਤਾ ਪਾਰਟੀ ਦੇ ਪ੍ਰਾਇਮ ਮਨਿਸਟਰ ਸਾਹਿਬ ਨੇ'ਆਪੋ-ਜ਼ੀਸ਼ਨ ਦੇ ਲੀਡਰ ਸਾਹਿਬ ਨੂੰ ਇਤਨੇ ਅਧਿਕਾਰ ਟੈਲੀਵਿਜ਼ਨ, ਰੇਡੀਓ, ਅਖ਼ਬਾਰਾਂ, ਅਤੇ ਪਾਰਲੀਮੈਂਟ ਵਿਚ ਦਿੱਤੇ ਹਨ ਕਿ ਜਿਸ ਤਰ੍ਹਾਂ ਉਹ ਚਾਹੁਣ, ਬੋਲ ਸਕਦੇ ਹਨ ਅਤੇ ਜੋ ਮਰਜ਼ੀ ਉਹ ਬੋਲਣਾ ਚਾਹੁਣ, ਬੋਲ ਸਕਦੇ ਹਨ। ਮੇਰੀ ਗੁਜ਼ਾਰਿਸ਼ ਇਹ ਹੈ (ਵਿਘਨ)

(**ਇਕ ਅਵਾਜ਼**: ਅਕਾਲੀ ਪਾਰਟੀ ਜਾਂ ਜਨਤਾ ਪਾਰਟੀ) ਇਸ ਤਰ੍ਹਾਂ ਸਾਨੂੰ ਵੀ ਬੋਲਣ ਦੀ ਇਜਾਜ਼ਤ ਦਿਤੀ ਜਾਵੇ। (ਵਿਘਨ) ਇਨ੍ਹਾਂ ਨੂੰ, ਸਪੀਕਰ ਸਾਹਿਬ, ਕਹੋ ਕਿ ਇਨਟ੍ਰੱਪਟ ਨਾ ਕਰਨ।

**ਸ੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਇਨਟ੍ਰੱਪਟ ਨਾ ਕਰਨ ਕਿਸੇ ਦੀ ਸਪੀਚ ਨੂੰ। (ਟਰੈਜ਼ਰੀ ਬੈਂਚਾਂ ਵਲ ਇਸ਼ਾਰਾ) ਜੇ ਤੁਸੀਂ ਇਸ ਤਰ੍ਹਾਂ ਕਰੋਗੇ ਤਾਂ ਦੂਸਰੇ ਪਾਸੇ ਵੀ ਇਸ ਤਰ੍ਹਾਂ ਦਾ ਤਰੀਕਾ ਅਡਾਪਟ ਹੋਵੇਗਾ, ਇਹ ਠੀਕ ਨਹੀਂ ਹੈ।

**ਵਿੱਤ ਮੰਤਰੀ** : ਇਧਰ ਕੋਈ ਨਹੀ ਇੰਟ੍ਰੱਪਟ ਕਰਦਾ ਜੀ। (ਵਿਘਨ)

**ਸ੍ਰੀ ਸਪੀਕਰ** : ਆਰਡਰ, ਆਰਡਰ ਪਲੀਜ਼ :

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਬਜਟ ਤੇ ਬੋਲਣ ਤੋਂ ਪਹਿਲਾਂ ਪੰਜਾਬ ਸਰਕਾਰ ਤੋਂ ਪੁਛਣਾ ਚਾਹੁੰਦਾ ਹਾਂ, ਇਸ ਸਰਕਾਰ ਦੇ ਉਚ ਅਧਿਕਾਰੀਆਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ 76 ਕਰੋੜ ਰੁਪਿਆ ਕੁਮਰਸ਼ਲ ਬੈਂਕਸ ਤੋਂ ਉਧਾਰਾ ਨਹੀਂ ਲਿਆ ਜੋ ਸਾਡੇ ਤੇ ਕਰਜ਼ਾ ਹੈ? ਇਕ ਤਾਂ, ਸਪੀਕਰ ਸਾਹਿਬ, 76 ਕਰੋੜ ਰੁਪਿਆ ਸਾਡੇ ਤੇ ਇਹ ਕਰਜ਼ਾ ਹੈ ਫਿਰ 10 ਕਰੋੜ ਰੁਪਿਆ ਇਨ੍ਹਾਂ ਨੇ ਮਾਰਕਿਟ ਕਮੇਟੀਆਂ ਤੋਂ ਉਧਾਰਾ ਲਿਆ ਹੈ, ਕਰਜ਼ੇ ਤੇ ਲਿਆ ਹੈ। ਇਨ੍ਹਾਂ ਨੇ 76 ਕਰੋੜ ਇਕ ਤੇ 10 ਕਰੋੜ ਰੁਪਿਆ ਇਕ ਉਧਾਰਾ ਲਿਆ ਹੈ, ਜਿਸ ਦੇ ਨਾਲ ਮੁਲਾਜ਼ਮਾਂ ਨੂੰ ਤਨਖਾਹਾਂ ਦਿੱਤੀਆਂ ਹਨ। ਫਿਰ 12 ਕਰੋੜ ਰੁਪਿਆ ਮਾਰਕ-ਫੈਡ ਤੋਂ ਕਰਜ਼ਾ ਲਿਆ ਹੈ ਇਸ ਸਰਕਾਰ ਨੇ। (ਵਿਘਨ)

( ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਆਪਸ ਵਿਚ ਗੱਲਾਂ ਕਰ ਰਹੇ ਸਨ)

**ਸ੍ਰੀ ਸਪੀਕਰ** : ਜਿਨ੍ਹਾਂ ਨੇ ਗਲਬਾਤ ਕਰਨੀ ਹੈ ਲਾਬੀ ਵਿਚ ਚਲੇ ਜਾਉ। ਪਲੀਜ਼ ਕੋਆਪ੍ਰੇਟ।

**ਸਰਦਾਰ ਜਸਵਿੰਦਰ ਸਿੰਘ ਬਰਾੜ** :ਸਪੀਕਰ ਸਾਹਿਬ, ਸਾਡੇ ਮਾਨਯੋਗ ਮਨਿਸਟਰ, ਸ੍ਰੀ ਹੰਸ ਰਾਜ ਸ਼ਰਮਾ ਜੀ ਨੇ ਅਪਣੀ ਸਪੀਚ ਵਿਚ ਫੁਰਮਾਇਆ ਹੈ ਕਿ 28.42 ਕਰੋੜ ਰੁਪਏ ਦੇ ਘਾਟੇ ਦਾ ਬਜਟ ਹੈ ਉਨ੍ਹਾਂ ਨੇ ਪੰਜਾਬ ਦਾ ਬਜਟ 28.42 ਕਰੋੜ ਰੁਪਏ ਦਾ ਡੈਫੀਸਿਟ ਦਿਖਾਇਆ ਹੈ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ 76 ਕਰੋੜ ਰੁਪਿਆ ਬੈਂਕਾਂ ਤੋਂ ਕਰਜ਼ਾ ਲਿਆ ਹੈ ਕੀ ਇਹ ਕਰਜ਼ਾ ਡੈਫੀਸਿਟ ਨਹੀਂ ਹੈ ? ਜਿਹੜਾ 10 ਕਰੋੜ ਰੁਪਿਆ ਮਾਰਕਿਟ ਕਮੇਟੀਆਂ ਤੋਂ ਕਰਜ਼ਾ ਲਿਆ ਹੈ ਕੀ ਇਹ ਡੈਫੀਸਿਟ ਨਹੀਂ ਹੈ ? ਜਿਹੜਾ 12 ਕਰੋੜ ਰੁਪਿਆ ਮਾਰਕਿਟਫੈਡ ਤੋਂ ਕਰਜ਼ਾ ਲਿਆ ਹੈ ਇਹ ਵੀ ਘਾਟਾ ਹੈ। ਇਹ ਸਾਰਾ ਘਾਟਾ ਇਨ੍ਹਾਂ ਨੇ ਆਪਣੀ ਬਜਟ ਸਪੀਚ ਵਿਚ ਕਿਧਰੇ ਨਹੀਂ ਦਿਖਾਇਆ, ਕੋਈ ਲਿਖਤ ਪੜ੍ਹਤ ਦੀ ਗਲ ਨਹੀਂ ਦੱਸੀ। 20 ਕਰੋੜ ਰੁਪਏ ਦੇ ਲਈ ਸਾਨੂੰ ਖੁਸ਼ੀ ਹੈ ਕਿ ਇਨ੍ਹਾਂ ਨੇ ਇਮਪਲਾਈਜ਼ ਨੂੰ ਸਹੂਲਤ ਦਿੱਤੀ ਹੈ, ਟੀਚਰਜ਼ ਨੂੰ ਸਹੂਲਤ ਦਿੱਤੀ ਹੈ, ਇਸ ਦੇ ਲਈ ਅਸੀਂ ਸਰਕਾਰ ਨੂੰ ਵਧਾਈ ਦਿੰਦੇ ਹਾਂ।

[ਸਰਦਾਰ ਜਸਵਿੰਦਰ ਸਿੰਘ ਬਰਾੜ ]

ਚੰਗੀ ਗਲ ਕੀਤੀ ਹੈ । ਅਸੀਂ ਵਚਨ ਕੀਤਾ ਸੀ ਕਿ ਜੇ ਇਹ ਚੰਗੀ ਗਲ ਕਰਨਗੇ ਅਸੀਂ ਵਧਾਈ ਦਿਆਂਗੇ । ਇਸ ਸਰਕਾਰ ਨੇ ਕੁਝ ਐਂਪਲਾਈਜ਼ ਨੂੰ ਰਿਲੀਫ਼ ਦਿੱਤਾ ਹੈ, ਟਿਊਬਵੈਲਜ਼ ਦੀ ਬਿਜਲੀ ਦੇ ਰੇਟ ਘਟਾਏ ਹਨ, ਮੈਂ ਸਮਝਦਾ ਹਾਂ ਕਿ ਇਨ੍ਹਾ ਨੇ ਚੰਗੇ ਕੰਮ ਕੀਤੇ ਹਨ ਅਤੇ ਇਹ ਸਰਕਾਰ ਇਨ੍ਹਾਂ ਗੱਲਾਂ ਲਈ ਵਧਾਈ ਦੀ ਪਾਤਰ ਹੈ ਅਤੇ ਇਸ ਲਈ ਵਧਾਈ ਦੇਣੀ ਚਾਹੀਦੀ ਹੈ । ਇਹ ਸਾਡਾ ਫ਼ਰਜ਼ ਹੈ ਪਰ ਇਹ ਵਧਾਈ ਘੱਟ ਜਾਂਦੀ ਹੈ ਜਦੋਂ ਇਹ ਵੇਖਦੇ ਹਾਂ ਕਿ 20 ਕਰੋੜ ਐਸੀ ਸ਼ਕਲ ਵਿਚ ਦਿੱਤਾ ਗਿਆ ਕਿਥੋਂ ਲਿਆਵਾਂਗੇ ਇਸ ਲਈ ਰਿਸੋਰਸਿਜ਼ । ਇਹ 20 ਕਰੋੜ ਰੁਪਿਆ ਪਲੈਨਿੰਗ ਤੋਂ ਕੱਟ ਦਿੱਤਾ ਗਿਆ ਹੈ । ਸੂਬੇ ਲਈ ਹਸਪਤਾਲ ਬਣਾਉਣੇ ਹਨ, ਸਕੂਲ ਖੋਲ੍ਹਣੇ ਹਨ, ਸੜਕਾਂ ਬਣਾਉਣੀਆਂ ਹਨ , ਡਿਸਪੈਂਸਰੀਆਂ ਖੋਲ੍ਹਣੀਆਂ ਹਨ ਅਤੇ ਲੋਕਾਂ ਦੀ ਭਲਾਈ ਦੇ ਹੋਰ ਕਈ ਕੰਮ ਹੋਣੇ ਹਨ , ਪਰ ਇਹ 20 ਕਰੋੜ ਰੁਪਿਆ ਉਸ ਵਿਚੋਂ ਘਟਾ ਦਿੱਤਾ ਗਿਆ ਹੈ । ਮੈਨੂੰ ਖੁਸ਼ੀ ਹੈ ਕਿ ਮੁਲਾਜ਼ਮਾਂ ਨੂੰ, ਮਜ਼ਦੂਰਾਂ ਨੂੰ ਰਲੀਫ਼ ਦਿਤਾ ਹੈ ਸਾਡੀ ਸਰਕਾਰ ਨੇ, ਅਸੀਂ ਵਧਾਈ ਦਿਆਂਗੇ ਇਸ ਗੱਲ ਲਈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਲੈਨਿੰਗ ਕਮਿਸ਼ਨ ਨੂੰ ਗੁਜ਼ਾਰਿਸ਼ ਕਰਾਂਗਾ ਕਿ ਜੋ ਪੰਜਾਬ ਸਰਕਾਰ ਨੇ ਸਹੂਲਤਾਂ ਦਿਤੀਆਂ ਹਨ ਉਹ ਠੀਕ ਹਨ , ਲੇਕਿਨ ਪਲਾਨ ਵਿਚੋਂ ਕਟ ਦਿਤੀ ਗਈ ਹੈ ਰਕਮ , ਇਸ ਲਈ ਉਹ ਇੰਟਰਵੀਨ ਕਰਨ ਅਤੇ ਪੰਜਾਬ ਸਰਕਾਰ ਦੇ ਇਸ ਫ਼ੈਸਲੇ ਨੂੰ ਖਤਮ ਕਰਨ ਅਤੇ ਪੰਜਾਬ ਸਰਕਾਰ ਨੇ ਜੋ 20 ਕਰੋੜ ਰੁਪਏ ਦੀ ਕੱਟ ਕੀਤੀ ਹੈ ਉਸ ਦੇ ਲਈ ਰਿਸੋਰਸਿਜ਼ ਪੈਦਾ ਕਰਨ । ਮੈਂ ਕਹਿੰਦਾ ਹਾਂ ਕਿ ਮੁਲਾਜ਼ਮਾਂ ਨੂੰ , ਮਜ਼ਦੂਰਾਂ ਨੂੰ, ਕਿਸਾਨਾਂ ਨੂੰ ਰਿਲੀਫ ਦੇਣਾ ਚਾਹੀਦਾ ਸੀ ਪਰ ਰਿਸੋਰਸਿਜ਼ ਪੈਦਾ ਕਰਕੇ। ਇਹ ਰਿਸੋਰਸਿਜ਼ ਪੈਦਾ ਕਿਉਂ ਨਹੀਂ ਕਰ ਸਕੇ । ਇਸ ਦੇ ਕਈ ਕਾਰਨ ਹਨ; ਸਪੀਕਰ ਸਾਹਿਬ, ਇਸ ਦੇ ਕਾਰਨ ਇਹ ਹਨ ਕਿ ਬਿਊਰੋਕਰੇਸੀ ਫ਼ਾਇਨਾਂਸ ਡਿਪਾਰਟਮੈਂਟ ਨੇ ਸਰਕਾਰ ਨਾਲ ਰਲ ਕੇ ਘਪਲਾ ਕੀਤਾ ਹੈ ਅਤੇ ਇਹੋ ਜਿਹੀਆਂ ਗਲਾਂ ਕੀਤੀਆਂ ਹਨ ਜਿਸ ਨਾਲ ਸਾਡੇ ਪੰਜਾਬ ਨੂੰ ਡੈਫ਼ੀਸਿਟ ਕਰਨ ਤੇ ਸੱਟ ਮਾਰੀ ਹੈ ਕਿੰਨਾ ਡੈਫ਼ੀਸਿਟ ਹੈ, ਉਹ ਮੈਂ ਦਸਦਾ ਹਾਂ, 28.42 ਕਰੋੜ ਬਜਟ ਡੈਫ਼ੀਸਿਟ ਸ਼ੋ ਕੀਤਾ ਹੈ । 20 ਕਰੋੜ ਮੁਲਾਜ਼ਮਾਂ ਨੂੰ ਰਿਲੀਫ ਦਿੱਤਾ ਹੈ, ਬੜੀ ਚੰਗੀ ਗਲ ਕੀਤੀ ਹੈ ਲੇਕਿਨ ਜਿਹੜੀ ਪਲਾਨਿੰਗ ਤੇ ਇਸ ਲਈ ਕੱਟ ਲਾਈ ਹੈ ਇਹ ਬੜੀ ਮਾੜੀ ਗਲ ਹੈ । 76 ਕਰੋੜ ਰੁਪਏ ਅਸੀਂ ਕਰਜ਼ਾ ਲਿਆ ਹੈ ਕਮਰਸ਼ੀਲ ਬੈਂਕਸ ਤੋਂ, 10 ਕਰੋੜ ਮਾਰਕੀਟਿੰਗ ਬੋਰਡ ਤੋਂ ਜਿਸ ਨਾਲ ਤਨਖਾਹਾਂ ਵੰਡੀਆਂ ਹਨ। 12 ਕਰੋੜ ਰੁਪਏ ਲਏ ਹਨ ਮਾਰਕਫ਼ੈਡ ਤੋਂ ਕਰਜ਼ੇ ਦੇ ਤੌਰ ਤੇ,ਸਪੀਕਰ ਸਾਹਿਬ, ਇਹ ਮਹਾਂਪੁਰਸ਼, ਇਹ ਭੱਦਰ ਪੁਰਸ਼ ਕਰੈਡਿਟ ਲੈਂਦੇ ਹਨ ਇਮਾਨਦਾਰੀ ਦਾ । ਇਨ੍ਹਾਂ ਦੀ ਇਮਾਨਦਾਰੀ ਨੇ ਲੋਕਾਂ ਨੂੰ ਧੋਖੇ ਵਿਚ ਰੱਖਿਆ ਹੈ । ਇਨ੍ਹਾਂ ਨੇ ਪੰਜਾਬ ਦੀ ਇਕਾਨਮੀ ਨੂੰ ਸ਼ਟਰ ਕਰ ਦਿਤਾ ਹੈ, ਇਹ ਪੰਜਾਂ ਸਾਲਾਂ ਵਿਚ ਕੁਝ ਨਹੀਂ ਕਰ ਸਕੇ । ਇਹ ਟੋਟਲ ਘਾਟਾ ਜਿਹੜਾ 1 ਅਰਬ 46 ਕਰੋੜ ਅਤੇ 42 ਲੱਖ ਦਾ ਬਣਦਾ ਹੈ, ਸਪੀਕਰ ਸਾਹਿਬ; ਇੰਨਾ ਘਾਟਾ ਵਿਖਾਉਣਾ ਇਸ ਸਰਕਾਰ ਦੇ ਖ਼ਿਲਾਫ਼ ਜਾਂਦਾ ਹੈ । ਪੰਜਾਬ ਦੀ ਹਿਸਟਰੀ ਵਿਚ ਇੰਨਾ ਘਾਟਾ ਕਦੇ ਨਹੀਂ ਪਿਆ । ਇਹ ਇਤਨਾ ਘਾਟਾ ਹੈ ਕਿ ਇਸ ਪੰਜਾਬ ਸਰਕਾਰ ਦੀ ਹਿਸਟਰੀ ਵਿਚ ਪੰਜਾਬ ਸਰਕਾਰ ਦੀ ਹਿਸਟਰੀ ਕਾਲੇ ਅੱਖਰਾਂ ਵਿਚ ਲਿਖੀ ਜਾਵੇਗੀ । ਇੰਨਾ ਘਾਟਾ 28 ਸਾਲਾਂ ਵਿਚ ਕਦੇ ਨਹੀਂ ਪਿਆ ਜਿਹੜਾ ਹੁਣ ਪਿਆ ਹੈ । ਇਹ ਘਾਟਾ ਕਾਲੇ ਅਖਰਾਂ ਵਿਚ ਲਿਖਿਆ ਜਾਵੇਗਾ ।

**ਸ੍ਰੀ ਸਪੀਕਰ :** ਬਰਾੜ ਸਾਹਿਬ , ਅਕਾਲੀ ਪਾਰਟੀ ਔਰ ਸੀ. ਐਫ਼. ਡੀ. ਨੂੰ ਕੱਲ ਇਕ ਘੰਟਾ ਮਿਲਣਾ ਹੈ ; ਤੁਸੀਂ ਕਿਤਨਾ ਸਮਾਂ ਲਵੋਗੇ ?

**ਸਰਦਾਰ ਜਸਵਿੰਦਰ ਸਿੰਘ ਬਰਾੜ :** ਮੈਂ 40 ਮਿੰਟ ਬੋਲਾਂਗਾ ਜੀ ।

**ਸ੍ਰੀ ਸਪੀਕਰ :** ਠੀਕ ਹੈ, ਬਾਕੀ 20 ਮਿੰਟ ਰਹਿ ਜਾਣਗੇ ਤੁਹਾਡੇ ਲਈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਠੀਕ ਹੈ ਜੀ। ਇਸ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਬਜਟ ਵਰਸਟ ਹੈ ਜਿਸ ਦੇ ਵਿਚ 1,46.42/—ਕਰੋੜ ਰੁਪਏ ਦਾ ਘਾਟਾ ਹੈ। ਇਹ ਕਾਲੇ ਅੱਖਰਾਂ ਵਿਚ ਲਿਖਿਆ ਜਾਣ ਵਾਲਾ ਸਾਲ ਹੈ। ਪੰਜਾਬ ਦੀ ਇਕਾਨੋਮੀ ਨੂੰ ਆਉਣ ਵਾਲੇ ਸਾਲਾਂ ਲਈ ਤਬਾਹ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਹ ਲੋਕਾਂ ਨੂੰ ਮੂੰਹ ਵਿਖਾਉਣ ਦਾ ਵੀ ਹੱਕ ਨਹੀਂ ਰਖਦੇ। ਜੇ ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨਾਲ ਥੋੜ੍ਹਾ ਬਹੁਤ ਪਿਆਰ ਵੀ ਹੋਵੇ ਤਾਂ ਇਨ੍ਹਾਂ ਨੂੰ ਫੌਰਨ ਅਸਤੀਫ਼ਾ ਦੇ ਦੇਣਾ ਚਾਹੀਦਾ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮ ਬੇਨਤੀ ਕਰਾਂਗਾ ਕਿ ਅਕਤੂਬਰ, 1975 ਵਿਚ ਇਨ੍ਹਾਂ ਨੇ ਬਜਟ ਵਿਚ ਵਿਖਾਇਆ ਸੀ ਕਿ ਹੌਜ਼ਰੀ ਇੰਡਸਟਰੀ ਨੂੰ ਸੇਲਜ਼ ਟੈਕਸ ਤੋਂ 3 ਮਹੀਨੇ ਵਾਸਤੇ ਐਗਜ਼ੈਂਪਟ ਕੀਤਾ ਸੀ, ਪਰ 3 ਮਹੀਨੇ ਹੋ ਗਏ ਹਨ ਲੇਕਿਨ ਉਹ ਐਗਜ਼ੈਪਸ਼ਨ ਹਾਲੇ ਤੱਕ ਚੱਲ ਰਹੀ ਹੈ ਉਨ੍ਹਾਂ ਹੌਜ਼ਰੀ ਵਾਲਿਆਂ ਤੋਂ ਲੱਖਾਂ ਰੁਪਿਆ ਵਜ਼ੀਰਾਂ ਨੇ ਲਿਆ ਅਤੇ ਕਰੋੜਾਂ ਰੁਪਏ ਉਹ ਕਮਾ ਗਏ। ਜਦੋਂ ਉਸ ਫਾਇਲ ਵਾਸਤੇ ਪੁੱਛ ਪੜਤਾਲ ਕੀਤੀ ਗਈ ਤਾਂ ਉਹ ਫਾਇਲ ਹੀ ਨਹੀਂ ਲੱਭੀ ਜਿਸ ਤੇ ਸਿਰਫ਼ 3 ਮਹੀਨੇ ਦੀ ਐਗਜ਼ੈਂਪਸ਼ਨ ਦੇ ਆਰਡਰ ਕੀਤੇ ਸਨ। ਇਹ ਲੋਕਾਂ ਨਾਲ ਧੋਖਾ ਕੀਤਾ ਗਿਆ। ਪੰਜਾਬ ਸਰਕਾਰ ਨੇ ਲੋਕਾਂ ਨਾਲ ਠਗੀ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਇਹ ਇਸ ਸਰਕਾਰ ਨੂੰ ਡਿਸਕਰੈਡਿਟ ਹੈ, ਪੰਜਾਬ ਨਾਲ ਧੱਕਾ ਹੈ, ਫਰਾਡ ਹੈ।

ਇਸ ਤਰ੍ਹਾਂ ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੀ ਕੁਝ ਬਿਉਰੋਕਰੇਸੀ, ਸਾਰੇ ਨਹੀਂ ਮੈਂ ਕਹਿੰਦਾ ਕੁਝ ਠੀਕ ਵੀ ਹਨ, ਪੰਜਾਬ ਸਰਕਾਰ ਦੇ ਕੁਝ ਡਿਪਾਰਟਮੈਂਟਸ ਨੇ ਫਾਇਨਾਂਸ਼ ਡਿਪਾਰਟਮੈਂਟ ਨਾਲ ਰਲ ਕੇ ਜਿਹੜਾ ਕਾਲਾ ਬਿਲ ਲਿਆਂਦਾ ਹੈ ਇਹ ਬਦਨਾਮੀ ਦਾ ਕਾਰਨ ਹੈ। ਇਸ ਸਰਕਾਰ ਨੇ ਪੰਜਾਬ ਦੇ ਅਫ਼ਸਰਾਂ ਨਾਲ ਰਲ ਕੇ ਪੰਜਾਬ ਦੇ ਕਿਸਾਨ ਨੂੰ ਮਾਰਿਆ ਹੈ, ਉਸ ਦਾ ਕਤਲ ਕੀਤਾ ਹੈ। ਸੋ ਮੈਂ ਕਹਿ ਸਕਦਾ ਹਾਂ ਕਿ ਇਹ ਬਜਟ ਰੀਐਕਸ਼ਨਰੀ ਹੈ, ਗਰੀਬ ਮਾਰੂ ਹੈ, ਗਰੀਬਾਂ ਨੂੰ ਹੋਰ ਗਰੀਬ ਬਣਾਉਂਦਾ ਹੈ, ਕਿਸਾਨ ਨੂੰ ਕੁਝ ਨਹੀਂ ਦਿੱਤਾ ਗਿਆ, ਐਮਪਲਾਈਜ਼ ਨੂੰ ਜੋ ਦਿੱਤਾ ਹੈ ਉਹ ਥੋੜ੍ਹਾ ਹੈ, ਮਜ਼ਦੂਰਾਂ ਵਾਸਤੇ ਕੁਝ ਨਹੀਂ ਕੀਤਾ। ਕਿਸਾਨ ਵਲ ਘੱਟ ਧਿਆਨ ਦਿਤਾ ਗਿਆ। ਉਸ ਦੀ ਲੋੜ ਦੀਆਂ ਚੀਜ਼ਾਂ ਦੀਆਂ ਕੀਮਤਾਂ ਵਧਾ ਦਿਤੀਆਂ ਹਨ ਅਤੇ ਜਿਹੜੇ 4 ਰੁਪਏ ਟਿਉਬਵੈਲ ਦੀ ਬਿਜਲੀ ਦੇ ਘਟਾਏ ਹਨ ਉਹ ਸਿਰਫ਼ ਵਿਖਾਵਾ ਹੀ ਹੈ। ਟੀਚਰਜ਼ ਨੂੰ ਕੁਝ ਨਹੀਂ ਦਿੱਤਾ, ਮੁਲਾਜ਼ਮਾਂ ਨਾਲ ਧੋਖਾ ਕੀਤਾ ਗਿਆ ਹੈ, ਉਨ੍ਹਾਂ ਦੀਆਂ ਤਨਖਾਹਾਂ ਬੰਦ ਕਰ ਦਿੱਤੀਆਂ ਹਨ ਅਤੇ ਉਨ੍ਹਾਂ ਨੂੰ ਫੈਮਲੀ ਪਲਾਨਿੰਗ ਲਈ ਮਜਬੂਰ ਕੀਤਾ ਗਿਆ। ਇਸ ਲਈ ਮੈਂ ਕਹਿੰਦਾ ਹਾਂ ਕਿ ਬਜਟ ਰੀਐਕਸ਼ਨਰੀ ਹੈ ਇਹ ਅਮੀਰ ਨੂੰ ਵੱਧ ਅਮੀਰ ਬਣਾਉਂਦਾ ਹੈ। ਐਂਪਲਾਈਜ਼ ਨਾਲ ਸੱਭ ਤੋਂ ਜ਼ਿਆਦਾ ਧੱਕਾ ਹੈ, ਸ਼ਾਪਕੀਪਰਜ਼ ਨਾਲ ਧੱਕਾ ਕੀਤਾ ਗਿਆ, ਛੋਟੇ ਦੁਕਾਨਦਾਰ ਨਾਲ, ਕਪੜੇ ਵੇਚਣ ਵਾਲੇ ਨਾਲ ਚਾਹੇ ਉਹ ਪਿੰਡਾ ਵਾਲਾ ਹੈ, ਚਾਹੇ ਸ਼ਹਿਰਾ ਵਾਲਾ, ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਇਹ ਬਜਟ ਅਮੀਰ ਨੂੰ ਹੋਰ ਅਮੀਰ ਅਤੇ ਗਰੀਬ ਨੂੰ ਹੋਰ ਗਰੀਬ ਬਣਾਉਂਦਾ ਹੈ।

ਇਸ ਬਜਟ ਨੂੰ ਕਰੰਟ ਪ੍ਰਾਈਸਿਜ਼ ਨਾਲ ਨਹੀਂ ਜੋੜਿਆ ਗਿਆ। 1960-61 ਦੀਆਂ ਪ੍ਰਾਈਸਿਜ਼ ਦਾ ਧਿਆਨ ਨਹੀਂ ਰੱਖਿਆ ਗਿਆ। ਇਨ੍ਹਾਂ ਨੇ ਲਿਖਿਆ ਹੈ ਕਿ ਗਰੋਥ ਰੇਟ 7.8% ਵੱਧ ਗਿਆ ਹੈ। ਮੈਂ ਮੰਨਦਾ ਹਾਂ ਕਿ ਇਹ ਗਰੋਥ ਰੇਟ ਵਧਿਆ ਹੈ, ਪਰ ਇਹ ਇਨ੍ਹਾਂ ਦੀ ਅਕਲਮੰਦੀ ਜਾਂ ਦਾਨਸ਼ਮੰਦੀ ਦਾ ਨਤੀਜਾ ਨਹੀਂ। ਇਨ੍ਹਾਂ ਨੇ ਤਾਂ ਸਭ ਧੋਖਾ ਕੀਤਾ ਹੈ, ਪਰ ਇਸ ਗਰੋਥ ਰੇਟ ਦੇ ਵਧਣ ਦੇ ਕੁਝ ਹੋਰ ਫੈਕਟਰ ਹਨ। ਇਹ ਫੈਕਟਰ ਹਨ ਕਿ ਮੌਸਮ ਚੰਗਾ ਰਿਹਾ ਹੈ। ਬਾਰਸ਼ਾਂ ਚੰਗੀਆਂ ਪਈਆਂ, ਕੁਦਰਤ ਨੇ ਮਦਦ ਕੀਤੀ, ਪਰ ਇਨਾਂ ਨੇ ਤਾਂ ਭ੍ਰਿਸ਼ਟਾਚਾਰ ਔਰ ਕੁਰੱਪਸ਼ਨ ਵਧਾਈ। ਬਿਜਲੀ ਜ਼ਿਆਦਾ ਪੈਦਾ ਹੋਈ, ਉਸ ਦੇ ਮਿਲਣ ਨਾਲ ਪਾਣੀ ਚੰਗਾ ਮਿਲਿਆ ਅਤੇ ਜਿਸ ਕਰਕੇ ਚੰਗੀ ਪੈਦਾਵਾਰ ਹੋਈ। ਦੂਸਰੀ ਗੱਲ ਹੈ ਇੰਸਟੀਚਿਊਸ਼ਨ

[ਸਰਦਾਰ ਜਸਵਿੰਦਰ ਸਿੰਘ ਬਰਾੜ]

ਚੇਂਜਿਜ਼-ਜਿਸ ਦਾ ਮੇਨ ਭਾਖੜਾ ਡੈਮ ਦੀ ਕੰਨਸਟਰਕਸ਼ਨ ਹੈ, ਇਹ ਕਰੈਡਿਟ ਉਸ ਨੂੰ ਜਾਂਦਾ ਹੈ । ਇਹ 1950 ਵਿਚ ਬਣਿਆ ਸੀ ਅਤੇ ਹੁਣ ਦੀ ਸਰਕਾਰ ਨੇ ਕੁਝ ਨਹੀਂ ਕੀਤਾ । ਇਹ ਤਾਂ ਰੈਸਟ ਹਾਊਸਾਂ ਵਿਚ ਸ਼ਰਾਬ ਦੇ ਦਰਿਆ ਬਹਾਉਣ ਤੇ ਰਹੇ । 1950 ਵਿਚ ਭਾਖੜਾ ਡੈਮ ਬਣਿਆ ਅਤੇ ਇਹ ਉਸ ਨੇ ਖੁਸ਼ਹਾਲੀ ਲਿਆਂਦੀ ਅਤੇ ਜਿਸ ਕਰਕੇ ਇਹ ਗਰੋਥ ਰੇਟ ਵਧਿਆ । ਤੀਸਰਾ ਫੈਕਟਰ ਹੈ ਲੁਧਿਆਣਾ ਦੀ ਸਾਡੀ ਐਗਰੀ-ਕਲਚਰ ਯੂਨੀਵਰਸਿਟੀ ਜਿਹੜੀ ਕਿ ਸਰਦਾਰ ਪਰਤਾਪ ਸਿੰਘ ਕੈਰੋਂ ਅਤੇ ਉਸਦੀ ਸਰਕਾਰ ਨੇ ਬਣਾਈ ਸੀ। ਇਨ੍ਹਾਂ ਦੀ ਸਰਕਾਰ ਨੇ ਕੁਝ ਨਹੀਂ ਕੀਤਾ। ਉਹ ਸਾਡੀ ਐਗਰੀਕਲਚਰ ਯੂਨੀਵਰਸਿਟੀ ਹਿੰਦੁਸਤਾਨ ਦੀ ਇਕ ਮਸ਼ਹੂਰ ਯੂਨੀਵਰਸਿਟੀ ਹੈ । ਚੌਥਾ ਹੈ ਪੰਜਾਬ ਦਾ ਅਣਖੀ ਕਿਸਾਨ ਅਤੇ ਉਸ ਦੀ ਮਿਹਨਤ ਜਿਹੜੀ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹੈ । ਉਸ ਕਿਸਾਨ ਨੇ ਆਪਣਾ ਖੂਨ ਪਸੀਨਾ ਇਕ ਕਰਕੇ ਇਹ ਗਰੋਥ ਰੇਟ ਵਧਾਇਆ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪੇਜ 28 ਤੇ ਗੱਲ ਕੀਤੀ ਹੈ ਕਿ 10 ਏਕੜ ਤੱਕ ਮਾਲੀਆ ਮੁਆਫ ਕੀਤਾ ਹੈ । ਇਹ ਠੀਕ ਕੀਤਾ ਹੈ । ਇਸੇ ਤਰ੍ਹਾਂ ਇੰਪਲਾਈਜ਼ ਨੂੰ ਕੁਝ ਰਿਆਇਤਾਂ ਦਿੱਤੀਆਂ ਹਨ, ਟਿਊਬਵੈਲਾਂ ਦੇ ਚਾਰਜਿਜ਼ ਘਟਾਏ ਹਨ, ਇਹ ਵੀ ਠੀਕ ਕੀਤਾ ਹੈ । ਪਰ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਕਮਾਂ ਲਈ ਪਲਾਨ ਤੇ ਕੱਟ ਨਹੀਂ ਸੀ ਕਰਨਾ ਚਾਹੀਦਾ । ਇਨ੍ਹਾਂ ਨੇ ਇਸ ਤਰ੍ਹਾਂ ਕਰਕੇ ਪੰਜਾਬ ਦੇ ਲੋਕਾਂ ਨਾਲ ਠੱਗੀ ਮਾਰੀ ਹੈ । ਸਪੀਕਰ ਸਾਹਿਬ, ਮੈਂ ਕੁਝ ਸੁਝਾਓ ਇਨ੍ਹਾਂ ਨੂੰ ਦੇਣਾ ਚਾਹੁੰਦਾ ਹਾਂ। ਇੰਜੀਨੀਅਰਜ਼ ਇਨ੍ਹਾਂ ਨੇ ਵੱਧ ਲਾ ਦਿੱਤੇ ਹਨ । ਜਿਥੇ ਪ੍ਰਮੋਸ਼ਨ ਦੀ ਲੋੜ ਨਹੀਂ ਸੀ ਉਥੇ ਕੀਤੀ ਹੈ । ਪੁਲਿਸ ਡਿਪਾਰਟਮੈਂਟ ਵਿੱਚ ਕਿਤਨੇ ਹੀ ਹੋਰ ਅਫਸਰ ਵਧਾ ਦਿੱਤੇ ਹਨ । ਇਨ੍ਹਾਂ ਦੀ ਐਡਮਨਿਸਟਰੇਸ਼ਨ ਟਾਪ ਹੈਵੀ ਹੈ । ਜ਼ਿਆਦਾ ਖਰਚਾ ਇਨ੍ਹਾਂ ਦਾ ਇਸ ਤੇ ਹੋਇਆ ਹੈ । ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਬਿਊਰੋਕਰੇਸੀ ਤੇ ਇਹ ਕਿਉਂ ਜ਼ਿਆਦਾ ਪੈਸਾ ਖਰਚਦੇ ਹਨ ਕਿਉਂਕਿ ਇਨ੍ਹਾਂ ਨੇ ਘੱਪਲੇ ਮਾਰਨੇ ਹਨ, ਠਗੀਆਂ ਕਰਨੀਆਂ ਹਨ ।

**ਸ੍ਰੀ ਸਪੀਕਰ :** ਕੀ ਜੇ ਤੁਸੀਂ ਇੱਕ ਗੱਲ ਨੂੰ ਜ਼ਿਆਦਾ ਵਾਰ ਕਹੋਗੇ ਤਾਂ ਜ਼ਿਆਦਾ ਅਸਰ ਪਵੇਗਾ ?

**ਸਰਦਾਰ ਜਸਵਿੰਦਰ ਸਿੰਘ ਬਰਾੜ :** ਨਹੀਂ ਜੀ, ਮੈਂ ਤਾਂ ਆਪਣੇ ਪੁਆਇੰਟ ਤੇ ਸਟਰੈੱਸ ਕਰ ਰਿਹਾ ਹਾਂ ।

**ਸ੍ਰੀ ਸਪੀਕਰ :** ਤੁਸੀਂ ਰੈਪੀਟੀਸ਼ਨ ਨਾ ਕਰੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਬਿਊਰੋਕਰੇਸੀ ਨਾਲ ਮਿਲ ਕੇ ਘੱਪਲਾ ਕਰਦੇ ਹਨ । ਮੈਂ ਤਾਂ ਇਨ੍ਹਾਂ ਨੂੰ ਕਹਾਂਗਾ ਕਿ ਇਸ ਟਾਪ ਹੈਵੀ ਐਡਮਨਿਸਟਰੇਸ਼ਨ ਨੂੰ ਘਟਾਕੇ ਪੰਜਾਬ ਦੇ ਲੋਕਾਂ ਨੂੰ ਕੁਝ ਰਿਲੀਫ ਦਿਓ । ਪਲਾਨ ਵਿੱਚ ਕੱਟ ਨਾ ਲਗਾਓ । ਸਪੀਕਰ ਸਾਹਿਬ ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਹੁਣ ਕਿਉਂ ਰਿਲੀਫ ਦੇ ਰਹੇ ਹਨ ? ਇਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਇਨ੍ਹਾਂ ਨੇ ਚਲੇ ਜਾਣਾ ਹੈ । ਮਹਾਰਾਜ ਨੇ ਇਨ੍ਹਾਂ ਦਾ ਭੋਗ ਪਾ ਦੇਣਾ ਹੈ । ਅਕਾਲ ਪੁਰਖ ਨੇ ਭੋਗ ਇਨ੍ਹਾਂ ਦਾ ਪਾਉਣਾ ਹੈ, ਬੰਦੇ ਨੇ ਨਹੀਂ । ਬਾਕੀ ਕੀਰਤਨ ਸੋਹਿਲਾ ਤਾਂ ਪੜ੍ਹ ਦਿਤਾ ਹੈ । ਗਿਆਨੀ ਜੀ ਨੇ ਕਲ੍ਹ ਇਥੇ ਬਿਆਨ ਦਿੱਤਾ ਕਿ ਇਹ ਕਨਸੈਸ਼ਨ ਅਸੀਂ ਦੇ ਰਹੇ ਹਾਂ । ਇਹ ਕਨਸੈਸ਼ਨ ਤਾਂ ਦੇ ਰਹੇ ਹਨ ਕਿਉਂਕਿ ਇਨ੍ਹਾਂ ਨੇ ਰਹਿਣਾ ਹੀ ਨਹੀਂ, ਇਸ ਸਰਕਾਰ ਨੇ ਚਲੇ ਜਾਣਾ ਹੈ । ਇਹ ਇਮਾਨਦਾਰੀ ਨਾਲ ਕੰਮ ਕਰਦੇ, ਨੇਕ ਨੀਤੀ ਨਾਲ ਕੰਮ ਕਰਦੇ ਤਾਂ ਠੀਕ ਸੀ। ਇਹ ਇਥੇ ਚੀਫ਼ ਮਨਿਸਟਰ ਬਣ ਕੇ, ਵਜ਼ੀਰ ਬਣ ਕੇ ਬੈਠੇ ਰਹੇ ਹਨ । ਅੱਜ ਤੋਂ ਪੰਜ ਸਾਲ ਪਹਿਲਾਂ ਇਨ੍ਹਾਂ ਨੂੰ ਮੁਲਾਜ਼ਮਾਂ ਦਾ ਕੋਈ ਖਿਆਲ ਨਹੀਂ ਸੀ । ਉਸ ਸਮੇਂ ਇਨ੍ਹਾਂ ਨੂੰ ਗਰੀਬ ਕਿਸਾਨ ਤੇ ਮਜ਼ਦੂਰ ਦਾ ਖਿਆਲ ਨਹੀਂ ਆਇਆ । ਇਹ ਖਿਆਲ ਹੁਣ ਕਿਉਂ ਇਨ੍ਹਾਂ ਨੂੰ ਆਇਆ ਹੈ ? ਲੋਕਾਂ ਨੇ ਇਨ੍ਹਾਂ ਦਾ ਪਲਟਾ ਫੇਰ ਦਿੱਤਾ ਹੈ । ਜੇ ਇਨ੍ਹਾਂ ਨੂੰ ਅਣਖ

ਹੋਵੇ, ਇਨ੍ਹਾਂ ਵਿੱਚ ਪੰਜਾਬੀਅਤ ਹੋਵੇ, ਗੈਰਤ ਹੋਵੇ, ਇਮਾਨਦਾਰੀ ਹੋਵੇ ਤਾਂ ਇਹ ਅਸਤੀਫੇ ਦੇ ਕੇ ਬਾਹਰ ਚਲੇ ਜਾਣ। ਸਪੀਕਰ ਸਾਹਿਬ, ਲੋਕਾਂ, ਨੇ ਇਨ੍ਹਾਂ ਨੂੰ ਕਢ ਦਿੱਤਾ ਹੈ। ਇਹ ਤਾਂ ਪ੍ਰੋਵੀਜ਼ਨਲ ਗੌਰਮਿਟ ਹੈ। ਇਹ ਤਾਂ ਹੁਣ ਆਪਣੇ ਆਪ ਨੂੰ ਬਚਾਉਣ ਖਾਤਰ ਕਰ ਰਹੇ ਹਨ। ਇਸ ਕਰਕੇ ਇਨ੍ਹਾਂ ਨੂੰ ਇਸਦਾ ਕਰੈਡਿਟ ਕੋਈ ਨਹੀਂ ਜਾਂਦਾ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਥੇ ਕਿਥੇ ਪੰਜਾਬ ਦੇ ਇੰਟਰੈਸਟ ਨੂੰ ਵੇਚਿਆ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਡੈਮੋਕਰੇਸੀ ਨੂੰ ਖਤਮ ਕਰਕੇ, ਇਥੇ ਅਸਥੀਆਂ ਦੇ ਜਲੂਸ ਕਢੇ, ਜਿਨ੍ਹਾਂ ਵਿਚ ਕੁਝ ਪੈਸੇ ਆਪ ਖਾ ਗਏ ਅਤੇ ਕੁਝ ਇਨ੍ਹਾਂ ਦੇ ਚਹੇਤੇ ਖਾ ਗਏ। ਐਮਰਜੈਂਸੀ ਵੇਲੇ ਆਪੋਜ਼ੀਸ਼ਨ ਜਿਹੜੀ ਕਿ ਲੋਕਾਂ ਨੂੰ ਰਿਪ੍ਰਜ਼ੈਂਟ ਕਰਦੀ ਹੈ ਅਤੇ ਜਿਨ੍ਹਾਂ ਨੂੰ ਲੋਕ ਸਭਾ ਦੀਆਂ ਚੋਣਾਂ ਵਿਚ ਲੋਕਾਂ ਨੇ ਹੱਕ ਦਿਤਾ ਹੈ, ਨੂੰ ਇਨ੍ਹਾਂ ਨੇ ਅੰਦਰ ਕਰ ਦਿਤਾ। ਇਨ੍ਹਾਂ ਆਪੋਜ਼ੀਸ਼ਨ ਦੇ ਆਦਮੀਆਂ ਨੂੰ ਬਾਹਰ ਗਲ ਕਰਨ ਦਾ ਹੱਕ ਸ੍ਰੀ ਜੈ ਪ੍ਰਕਾਸ਼ ਨਰਾਇਣ ਨੇ ਦਵਾਇਆ। ਪ੍ਰੈਸ ਨੂੰ ਆਜ਼ਾਦੀ ਦਵਾਈ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਸੰਜੇ ਗਾਂਧੀ ਦੇ ਅੰਮ੍ਰਿਤਸਰ, ਪਟਿਆਲਾ, ਅਤੇ ਬਠਿੰਡੇ ਦੌਰੇ ਕਰਵਾਏ। ਅਜਨਾਲੇ ਕੈਂਪ ਲਗਾਇਆ। ਇਸ ਕੈਂਪ ਵਿਚ ਰਾਤ ਨੂੰ ਪੀ. ਡਬਲਿਯੂ. ਡੀ. ਦੇ ਮਜ਼ਦੂਰ ਕੰਮ ਕਰਦੇ ਸਨ ਅਤੇ ਇਹ ਰਾਤ ਨੂੰ ਕੈਂਪਾਂ ਵਿਚ ਬਹਿਕੇ ਲਾਲ ਸ਼ਰਾਬ ਦੇ ਦਰਿਆ ਵਹਾਉਂਦੇ ਸਨ। ਇਨ੍ਹਾਂ ਨੂੰ ਬਚਤ ਉਥੇ ਕਰਨੀ ਚਾਹੀਦੀ ਸੀ। 20, 30 ਲੱਖ ਰੁਪਿਆ ਇਨ੍ਹਾਂ ਨੇ ਇੰਦਰਾ ਗਾਂਧੀ ਤੇ ਸੰਜੇ ਗਾਂਧੀ ਅਤੇ ਅਸਥੀਆਂ ਦੇ ਜਲੂਸ ਤੇ ਖਰਚ ਕੀਤਾ ਹੈ। ਇਹ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਬੜਾ ਭਾਰੀ ਅਨਿਆਇ ਕੀਤਾ ਹੈ। ਇਨ੍ਹਾਂ ਨੂੰ ਇਸ ਕੰਮ ਤੇ ਪੈਸੇ ਨਹੀਂ ਸੀ ਖਰਚ ਕਰਨੇ ਚਾਹੀਦੇ। ਸਪੀਕਰ ਸਾਹਿਬ, ਪੰਜਾਬ ਦੇ ਮਜ਼ਦੂਰ, ਕਿਸਾਨ ਅਤੇ ਮੁਲਾਜ਼ਮ ਦੇ ਖੂਨ ਪਸੀਨੇ ਦੀ ਕਮਾਈ ਜਿਹੜੀ ਇਨ੍ਹਾਂ ਦੇ ਖਜ਼ਾਨੇ ਵਿਚ ਇਨ੍ਹਾਂ ਕੋਲ ਪਈ ਸੀ ਉਹ ਇੰਦਰਾ ਗਾਂਧੀ ਤੇ ਸੰਜੇ ਗਾਂਧੀ ਦੇ ਦੌਰਿਆਂ ਤੇ ਖਰਚ ਨਹੀਂ ਸੀ ਕਰਨੀ ਚਾਹੀਦੀ।

**ਸ੍ਰੀ ਸਪੀਕਰ :** ਰੈਪੀਟੀਸ਼ਨ ਨਾ ਕਰੋ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਇਨ੍ਹਾਂ ਨੇ ਸੋਸ਼ਲਿਜ਼ਮ ਦਾ ਇਕ ਢੌਂਗ ਰਚਿਆ ਹੈ। ਇਨ੍ਹਾਂ ਨੇ ਕਿਹਾ ਕਿ ਦੇਸ਼ ਵਿਚ ਸੋਸ਼ਲਿਜ਼ਮ ਲਿਆਉਣਾ ਹੈ ਅਤੇ ਗਰੀਬੀ ਖਤਮ ਕਰਨੀ ਹੈ। ਸੋਸ਼ਲਿਜ਼ਮ ਦਾ ਮਤਲਬ ਹੈ ਕਿ ਬਰਾਬਰੀ ਲਿਆਉਣੀ ਹੈ, ਨਾਬਰਾਬਰਤਾ ਦੂਰ ਕਰਨੀ ਹੈ। ਇਨ੍ਹਾਂ ਨੇ ਪਹਿਲਾ ਨਾਹਰਾ ਲਾਇਆ ਕਿ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕਰ ਦਿਆਂਗੇ। ਉਨ੍ਹਾਂ ਤੋਂ ਪੈਸੇ ਇਕਠੇ ਕਰ ਲਏ ਅਤੇ ਉਸਦੀ ਨੈਸ਼ਨੇਲਾਈਜ਼ੇਸ਼ਨ ਬੰਦ ਹੋ ਗਈ। ਦੂਜਾ ਨਾਹਰਾ ਇਨ੍ਹਾਂ ਨੇ ਲਾਇਆ ਕਿ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰ ਦੇਣਾ ਹੈ। ਇਹ ਵੀ ਨੈਸ਼ਨੇਲਾਈਜ਼ ਨਹੀਂ ਕੀਤੀ। ਇਸ ਦੇ ਵਿਚ ਬੜਾ ਵਡਾ ਫਰਾਡ ਕੀਤਾ। ਪੈਸੇ ਇਨ੍ਹਾਂ ਨੇ ਟਰਾਂਸਪੋਰਟਰਜ਼ ਤੋਂ ਲਏ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਰਸੀਦਾਂ ਪਈਆਂ ਹਨ ਕਦੇ ਟਾਇਮ ਮਿਲਿਆ ਤਾਂ ਤੁਹਾਨੂੰ ਵਿਖਾਵਾਂਗਾ।

**ਸ੍ਰੀ ਸਪੀਕਰ :** ਮੈਨੂੰ ਡਿਪਟੀ ਸਪੀਕਰ ਨਾ ਬਣਾਓ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਾਰੀ। ਸਪੀਕਰ ਸਾਹਿਬ. ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਸੀ। ਇਸਦੇ ਵਿਚ ਵੀ ਪੈਸੇ ਖਾਧੇ ਗਏ। ਫਿਰ ਟਰਕਾਂ ਦੇ ਆਲ ਇੰਡੀਆ ਦੇ ਲਾਇਸੈਂਸ ਦਿਤੇ ਗਏ ਹਨ। ਇਹ ਲਾਇਸੈਂਸ ਉਨ੍ਹਾਂ ਨੂੰ ਦਿੱਤੇ ਗਏ ਹਨ ਜਿਹੜੇ ਕਿ ਅਗੇ ਹੀ ਬਹੁਤ ਵਡੇ ਸਰਮਾਏਦਾਰ ਹਨ ਅਤੇ ਇਨ੍ਹਾਂ ਦੇ ਆਂਢ ਗੁਆਂਢ ਰਹਿੰਦੇ ਹਨ। ਫਿਰ ਕੀ ਕੀਤਾ ਗਿਆ, ਸਪੀਕਰ ਸਾਹਿਬ, ਨਵੇਂ ਆਫਿਸ ਕਰੀਏਟ ਕੀਤੇ ਗਏ। ਇਨ੍ਹਾਂ 19 ਮਹੀਨਿਆਂ ਵਿਚ ਜਦੋਂ ਅਸੀਂ ਜੇਲ੍ਹ ਵਿਚ ਸੀ ਤਾਂ ਇਨ੍ਹਾਂ ਨੇ ਨਵੀਆਂ ਕਾਰਪੋਰੇਸ਼ਨਾਂ ਬਣਾਈਆਂ ਜਿਸਦੇ ਵਿਚ ਆਪਣੇ ਰਿਸ਼ਤੇਦਾਰ, ਦੋਸਤ ਅਤੇ ਚਹੇਤੇ, 10,000 ਰੁਪਏ ਤੇ 5,000, ਰੁਪਏ ਵਾਲੀਆਂ ਪੋਸਟਾਂ ਤੇ ਭਰਤੀ ਕੀਤੇ। ਇਸੇ ਤਰ੍ਹਾਂ ਇਨ੍ਹਾਂ ਨੇ ਕਮਿਸ਼ਨ ਬਣਾਏ ਹਨ। ਕਲ੍ਹ ਗਿਆਨੀ ਜੀ ਨੇ ਹਾਊਸ ਵਿਚ ਕਿਹਾ ਸੀ ਕਿ ਸਾਡੇ ਕਮਿਸ਼ਨ ਪਾਕ, ਸਾਕ ਅਤੇ ਇਮਾਨਦਾਰ ਹਨ! ਮੈਂ ਕਿਸੇ ਤੇ ਪਰਸਨਲ ਹਮਲਾ ਨਹੀਂ ਕਰਨਾ ਚਾਹੁੰਦਾ। ਮੈਂ ਇਨ੍ਹਾਂ ਦੇ ਪਾਕ, ਸਾਕ, ਇਮਾਨਦਾਰੀ,

[ਸਰਦਾਰ ਜਸਵਿੰਦਰ ਸਿੰਘ ਬਰਾੜ]

ਨੇਕ ਨੀਤੀ ਅਤੇ ਦਿਆਨਤਦਾਰੀ ਦੀ ਵਿਆਖਿਆ ਬਾਹਰ ਜਾਕੇ ਕਰਾਂਗਾ, ਇਨ੍ਹਾਂ ਤੇ ਮੁਕੱਦਮੇ ਚਲਾਵਾਂਗਾ ਇਨ੍ਹਾਂ ਵਿਚ ਬੜੀ ਬੇਈਮਾਨੀ ਕੀਤੀ ਗਈ ਹੈ। 30,30 ਹਜ਼ਾਰ ਰੁਪਏ ਲੈਕੇ ਬੰਦੇ ਰੱਖੇ ਗਏ। ਜਿਨ੍ਹਾਂ ਐਸ.ਡੀ.ਓਜ਼ ਦੀ ਪਰਮੋਸ਼ਨ ਨਹੀਂ ਸੀ ਕਰਨੀ ਚਾਹੀਦੀ ਉਹ ਕੀਤੀਆਂ ਹਨ। ਇਹ ਇਸ ਵਾਸਤੇ ਕੀਤੇ ਸਨ ਕਿਉਂਕਿ ਜਾਂ ਤਾਂ ਉਹ ਇਨ੍ਹਾਂ ਦੇ ਰਿਸ਼ਤੇਦਾਰ ਹਨ ਜਾਂ ਫਿਰ ਇਨ੍ਹਾਂ ਨੇ ਪੈਸੇ ਖਾਧੇ ਹਨ। ਮੈਨੂੰ ਇਹ ਜ਼ਿਆਦਾ ਮਹਿਸੂਸ ਇਸ ਕਰਕੇ ਵੀ ਹੁੰਦਾ ਹੈ ਕਿਉਂਕਿ ਗਿਆਨੀ ਜੀ ਦਾ ਤੇ ਮੇਰਾ ਪਿੰਡ ਇਕੋ ਹੈ। ਜੇ ਬਦਨਾਮੀ ਹੁੰਦੀ ਹੈ ਤਾਂ ਮਾੜੀ ਗੱਲ ਹੈ। ਸਪੀਕਰ ਸਾਹਿਬ, ਇਨ੍ਹਾਂ ਕੁਰਸੀਆਂ ਤੇ ਬੈਠੇ ਵਜ਼ੀਰਾਂ ਨੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਅਤੇ ਹੱਕਾਂ ਤੇ ਡਾਕਾ ਮਾਰਿਆ ਹੈ। ਲੋਕਾਂ ਦੀਆਂ ਜੇਬਾਂ ਕੱਟੀਆਂ ਹਨ। ਟਰਾਂਸਪੋਰਟਜ਼ ਅਤੇ ਸਿਨਮੇ ਵਾਲਿਆਂ ਦੀਆਂ ਜੇਬਾਂ ਕੱਟੀਆਂ ਹਨ। ਕਿਸਾਨਾਂ ਦੀਆਂ ਜੇਬਾਂ ਕੱਟੀਆਂ ਹਨ। ਮਾਰਕਿਟ ਕਮੇਟੀਆਂ ਵਿਚ ਜਾਕੇ ਆੜ੍ਹਤੀਆਂ ਦੀਆਂ ਜੇਬਾਂ ਕੱਟੀਆਂ ਹਨ।

ਸਪੀਕਰ ਸਾਹਿਬ, ਕਾਂਗਰਸ ਭਵਨ ਲਈ 60 ਲੱਖ ਰੁਪਿਆ ਇਨ੍ਹਾਂ ਨੇ ਇਕਠਾ ਕੀਤਾ ਹੈ। 60 ਲਖ ਰੁਪਿਆ ਕਿਸ ਨੇ ਦਾਨ ਦੇਣਾ ਸੀ। ਕਿਸੇ ਦੀ ਜੇਬ ਵਿਚੋਂ ਇੱਕ ਰੁਪਿਆ ਵੀ ਲੈਣਾ ਹੋਵੇ ਤਾਂ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਪੰਜਾਬ ਦੇ ਇੱਕ ਬਹੁਤ ਵੱਡੇ ਅਫਸਰ ਨੇ ਜਿਸਦਾ ਰੁਤਬਾ ਬਹੁਤ ਵੱਡਾ ਹੈ, ਲੁਧਿਆਣੇ ਜਾਕੇ 60 ਇੰਡਸਟਰੀਅਲਿਸਟਾਂ ਦੀ ਮੀਟਿੰਗ ਬੁਲਾਈ। ਉਨ੍ਹਾਂ ਨੂੰ ਕਿਹਾ ਕਿ ਸਾਡਾ ਮਟੋਰ ਸੈਸ਼ਨ ਆ ਰਿਹਾ ਹੈ, ਉਸਦੇ ਵਾਸਤੇ ਪੈਸੇ ਦਿਓ। ਜ਼ਬਰੀ ਵਸੂਲੀ ਕਰਨ ਵਾਸਤੇ ਕਿਹਾ। ਉਸ ਵੇਲੇ ਬਿਜਲੀ ਨਹੀਂ ਸੀ ਮਿਲਦੀ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ 19 ਮਹੀਨਿਆਂ ਵਿਚ ਕੀ ਕੀ ਕੀਤਾ ਗਿਆ। ਉਸ ਵੱਡੇ ਅਫਸਰ ਨੇ ਲੁਧਿਆਣੇ ਜਾਕੇ ਜਾਹਲੀ ਛਾਪੇ ਇੰਡਸਟਰੀਆਂ ਤੇ ਮਰਵਾਏ। 60 ਲੱਖ ਰੁਪਿਆ ਇੱਕ ਬੰਦੇ ਤੋਂ ਲਿਆ ਗਿਆ। ਇਹ ਮੇਰੇ ਕੋਲ ਮਿਸਾਲ ਹੈ। ਕਰੋੜਾਂ ਦੀ ਤਾਦਾਦ ਵਿਚ ਪੈਸੇ ਇਕਠੇ ਕੀਤੇ ਗਏ। ਜਿਤਨੇ ਵੀ ਇਹ ਰੇਡ ਇੰਡਸਟਰੀਆਂ ਤੇ ਕੀਤੇ ਗਏ ਸਨ ਉਨ੍ਹਾਂ ਤੇ ਅੱਜ ਕੋਈ ਮੁਕੱਦਮਾ ਨਹੀਂ ਚੱਲ ਰਿਹਾ। ਉਹ ਤਾਂ ਸਿਰਫ ਉਨ੍ਹਾਂ ਨੂੰ ਡਰਾਉਣ, ਧਮਕਾਉਣ ਵਾਸਤੇ ਕੀਤੇ ਗਏ ਸਨ ਤਾਂ ਕਿ ਉਨ੍ਹਾਂ ਤੋਂ ਪੈਸੇ ਵਸੂਲੇ ਜਾ ਸਕਣ। ਕੀ ਇਹ ਕਹਿ ਸਕਦੇ ਹਨ ਕਿ ਅਸੀਂ ਪੰਜਾਬ ਦੇ ਲੋਕਾਂ ਨਾਲ ਇਨਸਾਫ ਕੀਤਾ ਹੈ? 30, 30 ਹਜ਼ਾਰ ਰੁਪਿਆ ਲੈ ਕੇ ਟਰਾਂਸਪੋਰਟ ਡਿਪਾਰਟਮੈਂਟ ਵਿਚ, ਐਨੀਮਲ ਹਸਬੈਂਡਰੀ ਅਤੇ ਹੋਰ ਡਿਪਾਰਟਮੈਂਟ ਵਿਚ ਮੁੰਡੇ ਭਰਤੀ ਕੀਤੇ ਗਏ। ਹੁਣ ਜਦੋਂ ਉਨ੍ਹਾਂ ਨੂੰ ਟ੍ਰੇਨਿੰਗ ਦਿੱਤੀ ਜਾਂਦੀ ਹੈ ਤਾਂ ਉਥੇ ਉਨ੍ਹਾਂ ਨੂੰ 30,000 ਵਾਲਾ ਅਤੇ 10,000 ਵਾਲਾ ਕਹਿ ਕੇ ਬੁਲਾਇਆ ਜਾਂਦਾ ਹੈ। ਉਹ ਨਾਂ ਫਿਜ਼ੀਕਲੀ ਫਿੱਟ ਹਨ ਅਤੇ ਨਾ ਹੀ ਮੈਂਟਲੀ ਫਿੱਟ ਹਨ। ਕੀ ਇਹ ਪੰਜਾਬ ਦੀ ਜਨਤਾ ਨਾਲ ਅਨਿਆਇ ਨਹੀਂ? ਇਨ੍ਹਾਂ ਨੇ ਪੰਜਾਬ ਦੀ ਨਹੀਂ ਬਲਕਿ ਹਿੰਦੁਸਤਾਨ ਦੇ ਇਖਲਾਕ ਤੇ ਸੱਟ ਮਾਰੀ ਹੈ। ਸਪੀਕਰ ਸਾਹਿਬ, ਅਸੀਂ ਟੀਚਰਜ਼ ਨੂੰ ਕਹਿੰਦੇ ਹਾਂ ਕਿ ਆਉਣ ਵਾਲੀ ਜੈਨਰੇਸ਼ਨ ਦਾ ਇਖਲਾਕ ਉੱਚਾ ਕਰੋ। ਸਪੀਕਰ ਸਾਹਿਬ, ਜਦੋਂ ਅਸੀਂ ਮੁਲਾਜ਼ਮ 30,000 ਜਾਂ 40,000 ਰੁਪਏ ਲੈਕੇ ਭਰਤੀ ਕਰਦੇ ਹਾਂ ਤਾਂ ਉਨ੍ਹਾਂ ਨੇ 60,000 ਰੁਪਏ ਕਮਾ ਕੇ ਵਿਖਾਉਣੇ ਹਨ। ਇਨ੍ਹਾਂ ਨੇ ਆਉਣ ਵਾਲੀ ਨਸਲ ਦਾ ਇਤਨਾ ਜ਼ਿਆਦਾ ਇਖਲਾਕ ਨੀਵਾਂ ਕਰ ਦਿੱਤਾ ਹੈ।

ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਦਾ ਬਰਨਾਲੇ ਦੀ ਕਾਂਸਟੀ-ਚਿਊਐਂਸੀ ਤੋਂ ਇਕ ਹਾਰਿਆ ਹੋਇਆ ਸਜਣ, ਜੋ ਕਿਸੇ ਕਮੇਟੀ ਦਾ ਮੈਂਬਰ ਨਹੀਂ, ਪੀ. ਸੀ. ਸੀ. ਦਾ ਮੈਂਬਰ ਨਹੀਂ, ਕੋਈ ਅਹੁਦਾ ਉਸ ਦੇ ਕੋਲ ਨਹੀਂ, ਲੇਕਿਨ ਕਰੋੜਾਂ ਰੁਪਏ ਉਸਨੇ ਇਕਠੇ ਕਰਕੇ ਸਾਰੇ ਵਜ਼ੀਰਾਂ ਵਿਚ ਵੰਡੇ ਹਨ। ਜੇ ਮੈਂ ਇਸਦੀ ਤਫਸੀਲ ਵਿਚ ਜਾਵਾਂਗਾ ਤਾਂ ਤੁਸੀਂ ਕਹੋਗੇ ਕਿ ਜ਼ਿਆਦਾ ਟਾਈਮ ਲਿਆ ਹੈ। ਮੈਂ ਉਸਦਾ ਨਾਮ ਨਹੀਂ ਲੈਣਾ ਚਾਹੁੰਦਾ। ਕੋਈ ਆਫਿਸ ਨਹੀਂ ਸੀ ਉਨ੍ਹਾਂ ਕੋਲ, ਕੋਈ ਗਲ ਨਹੀਂ ਸੀ। ਉਸ ਨੂੰ ਪੰਜਾਬ ਦਾ ਹਾਜੀ ਮਸਤਾਨ ਕਿਹਾ ਗਿਆ ਅਖ਼ਬਾਰਾਂ ਵਾਲਿਆਂ ਵਲੋਂ। ਉਹ ਹਾਜੀ ਮਸਤਾਨ ਸਬਤ ਵੀ ਹੋ ਗਿਆ ਪਰ ਸਬੂਤ ਹੋਣ ਦੇ ਬਾਵਜੂਦ ਉਸ ਮਨੁੱਖ ਨੂੰ ਅੰਦਰ ਨਹੀਂ ਕੀਤਾ ਗਿਆ।

ਬਲਕਿ ਉਸਦੇ ਉਲਟ ਵਿਚਾਰਧਾਰਾ ਰਖਣ ਵਾਲੇ ਮਨੁਖ ਜਿਸ ਦਾ ਕਿ ਮੈਂ ਨਾਉਂ ਨਹੀਂ ਲੈਂਦਾ, ਉਹ ਬਰਨਾਲਾ ਨਾਲ ਹੀ ਤੁਅੱਲਕ ਰੱਖਦੇ ਹਨ, ਇਕ ਐਕਸ-ਐਮ. ਐਲ. ਏ. ਔਰ ਇਕ ਹੋਰ ਕਾਂਗਰਸੀ ਹੈ, ਉਨ੍ਹਾਂ ਨੂੰ ਮੇਰੇ ਵਾਲੀ ਕੋਠੜੀ ਵਿਚ ਹੀ ਜੇਲ੍ਹ ਵਿਚ ਬੰਦ ਕੀਤਾ ਗਿਆ । ਕਿਉਂਕਿ ਉਹ ਹਾਜੀ ਮਸਤਾਨ ਜਿਸ ਨੂੰ ਮੰਨਿਆ ਜਾਂਦਾ ਸੀ ਉਸ ਦੇ ਖਿਲਾਫ ਆਵਾਜ਼ ਉਠਾਉਂਦੇ ਸਨ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਹ ਹਾਊਸ ਦੀ ਪਰੰਪਰਾ ਹੈ ਕਲ੍ਹ ਵੀ ਲੀਡਰ ਆਫ ਦੀ ਹਾਊਸ ਨੇ ਆਖਿਆ ਸੀ ਕਿ ਜਿਹੜਾ ਬੰਦਾ ਇਥੇ ਜਵਾਬ ਨਾ ਦੇ ਸਕਦਾ ਹੋਵੇ ਹਾਊਸ ਵਿਚ ਉਸ ਦਾ ਨਾਉਂ ਨਹੀਂ ਆਉਣਾ ਚਾਹੀਦਾ ।.....

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਕਿਸੇ ਐਸੇ ਆਦਮੀ ਦਾ ਨਾਉਂ ਨਹੀਂ ਲਿਆ ।

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਬੈਠੋ, ਜੋ ਕੁਝ ਪੁੱਛਣਾ ਹੋਇਆ ਬਾਅਦ ਵਿਚ ਪੁੱਛ ਲੈਣਾ । ਇਸ ਤਰ੍ਹਾਂ ਇੰਟਰਪਸ਼ਨ ਨਾ ਕਰੋ ।

ਸਰਦਾਰ ਬੇਅੰਤ ਸਿੰਘ : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਕਲ੍ਹ ਵੀ ਇਸ ਤਰ੍ਹਾਂ ਹੁੰਦਾ ਰਿਹਾ ਹੈ। ਕਲ੍ਹ ਜਦੋਂ ਲੀਡਰ ਆਫ ਦੀ ਹਾਊਸ ਬੋਲਦੇ ਸਨ ਤਾਂ ਤੁਹਾਨੂੰ ਪਤਾ ਹੈ ਕਿ ਕਿਤਨੀ ਇੰਟਰਪਸ਼ਨ ਹੋਈ ਸੀ । ਜਾਂ ਤਾਂ ਤੁਸੀਂ ਇਕੋ ਹੀ ਰਲ ਬਣਾ ਲਵੋ ਕਿ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ ।

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ । ਤੁਹਾਡਾ ਨਾਮ ਬੋਲਣ ਵਾਲਿਆਂ ਵਿਚ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਜਿਥੇ ਸੰਜੇ ਗਾਂਧੀ ਵਰਗੇ ਹਾਜੀ ਮਸਤਾਨਾ ਬਾਰੇ ਆਵਾਜ਼ ਉਠ ਰਹੀ ਹੈ, ਤੁਸੀਂ ਪੰਜਾਬ ਦੇ ਹਾਜੀ ਮਸਤਾਨਾ ਨੂੰ ਵੀ ਨੰਗਿਆਂ ਕਰੋ । (ਇਸ ਸਮੇਂ ਮਾਨਯੋਗ ਮੈਂਬਰ ਸੀ. ਪੀ. ਆਈ. ਦੇ ਬੈਂਚਾਂ ਵਲ ਮੂੰਹ ਕਰਕੇ ਬੋਲ ਰਹੇ ਸਨ । )

**ਸ੍ਰੀ ਸਪੀਕਰ** : ਤੁਸੀਂ ਸੀ. ਪੀ. ਆਈ. ਵਾਲਿਆਂ ਨੂੰ ਐਡਰੈਸ ਨਾ ਕਰੋ । Please address the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਤੁਹਾਨੂੰ ਹੀ ਐਡਰੈਸ ਕਰ ਰਿਹਾ ਹਾਂ ਜੀ । ਮੈਂ ਇਹ ਬੇਨਤੀ ਕਰਦਾ ਹਾਂ ਕਿ ਅਫਸਰ ਬਹੁਤ ਜ਼ਿੰਮੇਵਾਰ ਲੋਕ ਹੁੰਦੇ ਹਨ । ਉਨ੍ਹਾਂ ਦੀ ਆਨੈਸਟੀ ਡਾਊਟਫੁਲ ਨਹੀਂ ਹੋਣੀ ਚਾਹੀਦੀ ਔਰ ਨਾ ਹੁੰਦੀ ਹੈ । ਪਰ ਇਕ ਡਿਪਟੀ ਕਮਿਸ਼ਨਰ ਦੇ ਅਹੁਦੇ ਦਾ ਅਫਸਰ ਹੈ, ਉਸ ਨੇ 16 ਲੱਖ ਰੁਪਿਆ ਇਕਠਾ ਕਰਕੇ ਦਿਤਾ ਹੈ ; ਕੀ ਉਥੇ ਅਫਸਰਾਂ ਦੀ ਇਮਾਨਦਾਰੀ ਰਹਿ ਸਕਦੀ ਹੈ? ਜੇਕਰ ਇਸ ਤਰ੍ਹਾਂ ਅਫਸਰਾਂ ਨੂੰ ਡਰਾ ਧਮਕਾ ਕੇ ਉਨ੍ਹਾਂ ਤੋਂ ਪੈਸਾ ਇਕਠਾ ਕਰਵਾਉਗੇ ਤਾਂ ਉਹ ਕਿਸ ਤਰ੍ਹਾਂ ਇਮਾਨਦਾਰ ਰਹਿ ਸਕਣਗੇ । ਮਟੌਰ ਕਾਂਗਰਸ ਸੈਸ਼ਨ ਵਾਸਤੇ ਰੁਪਿਆ ਇਕੱਠਾ ਕੀਤਾ ਗਿਆ । 9 ਕਰੋੜ ਰੁਪਿਆ ਇਕਠਾ ਹੋਇਆ ਔਰ 85 ਲੱਖ ਖਰਚ ਹੋਇਆ । ਇਸ ਤੋਂ ਵਧ ਖਰਚ ਨਹੀਂ ਹੋਇਆ । ਬਾਕੀ ਕਿਥੇ ਗਿਆ? ਬਾਕੀ ਇਨ੍ਹਾਂ ਵਜ਼ੀਰਾਂ ਦੀਆਂ, ਚੀਫ ਮਨਿਸਟਰ ਦੀਆਂ ਜੇਬਾਂ ਵਿਚ ਗਿਆ ਹੈ । ਇਸ ਵਿਚ ਚੀਫ ਮਨਿਸਟਰ ਸਾਹਿਬ ਦੀ ਜ਼ਿਆਦਾ ਜ਼ਿੰਮੇਵਾਰੀ ਬਣਦੀ ਹੈ । ਇਨ੍ਹਾਂ ਨੇ ਪੈਸੇ ਲੈ ਕੇ ਜੂਨੀਅਰ ਐਸ.ਡੀ.ਓਜ਼. ਪ੍ਰੋਮੋਟ ਕੀਤੇ ਹਨ ।........

**ਸ੍ਰੀ ਸਪੀਕਰ** : ਇਹ ਗਲ ਤਾਂ ਤੁਸੀਂ ਪਹਿਲਾਂ ਹੀ ਕਹਿ ਚੁਕੇ ਹੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਉਥੇ ਉਹ ਅਧਿਕਾਰੀ ਲਗਾਇਆ ਗਿਆ ਜਿਸ ਦੇ ਜਿੰਮੇ 20 ਲੱਖ ਰੁਪਿਆ ਪਹਿਲਾਂ ਸੀ। ਫਿਰ ਕੀ ਕੀਤਾ ਗਿਆ 5 ਹਜ਼ਾਰ ਕੁਰਸੀਆਂ ਪੀ.ਡਬਲਿਯੂ.ਡੀ. ਵਲੋਂ ਤੇ ਇਰੀਗੇਸ਼ਨ ਡਿਪਾਰਟਮੈਂਟ ਵੱਲੋਂ ਖਰੀਦੀਆਂ ਗਈਆਂ। ਸਾਰਾ ਖਰਚਾ ਉਨ੍ਹਾਂ ਮਹਿਕਮਿਆਂ ਨੇ ਕੀਤਾ। ਜਿਹੜੀ ਕੁਰਸੀ 40 ਰੁਪਏ ਦੀ ਸੀ ਉਹ 60 ਰੁਪਏ ਵਿਚ ਖਰੀਦੀ ਗਈ। ਬਾਅਦ ਵਿਚ ਉਹ ਹੀ ਕੁਰਸੀ ਪੀ. ਡਬਲਿਯੂ. ਡੀ. ਨੂੰ ਦਿੱਤੀ ਗਈ, ਇਰੀਗੇਸ਼ਨ ਮਹਿਕਮੇ ਨੂੰ ਦਿੱਤੀ ਗਈ। ਇਸੇ ਤਰ੍ਹਾਂ ਹੀ ਡਰੇਨੇਜ ਦੇ ਮਹਿਕਮੇ ਵਿਚ ਸੰਨ 1972-73 ਵਿਚ 26 ਲੱਖ ਰੁਪਏ ਦਾ ਸਕੈਂਡਲ ਹੋਇਆ ਹੈ ਲੇਕਿਨ ਇਨ੍ਹਾਂ ਨੇ ਠਗੀ ਮਾਰੀ ਹੈ ਉਨ੍ਹਾਂ ਅਫਸਰਾਂ ਨੂੰ ਉਚਿਆਂ ਅਹੁਦਿਆਂ ਤੇ ਲਗਾਇਆ ਗਿਆ ਹੈ ਔਰ ਦੂਸਰਿਆਂ ਨੂੰ ਜਿਹੜੇ ਇਮਾਨਦਾਰ ਹਨ, ਉਨ੍ਹਾਂ ਨੂੰ ਡੀਮੋਟ ਕੀਤਾ ਗਿਆ ਹੈ। ਇਹ ਕਿਉਂ ਕੀਤਾ ਗਿਆ ? ਇਹ ਇਸ ਲਈ ਕੀਤਾ ਤਾਕਿ ਇਨ੍ਹਾਂ ਵਜ਼ੀਰਾਂ ਨੂੰ ਪੈਸੇ ਪੁਜਦੇ ਰਹਿਣ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਕਿਤਨਾ ਟਾਈਮ ਹੋਰ ਲਵੋਂਗੇ ?

**ਸਰਦਾਰ ਜਸਵਿੰਦਰ ਸਿੰਘ ਬਰਾੜ**: ਥੋੜ੍ਹਾ ਹੀ ਸਮਾਂ ਹੋਰ ਲਵਾਂਗਾ ਜੀ।

**ਸ੍ਰੀ ਸਪੀਕਰ** : ਤੁਹਾਡੇ ਕੁੱਲ 40 ਮਿੰਟ ਬਣਦੇ ਸਨ। 20 ਮਿੰਟ ਤੁਸੀਂ ਲੈ ਚੁੱਕੇ ਹੋ ਅਤੇ 20 ਮਿੰਟ ਬਾਕੀ ਰਹਿੰਦੇ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਠੀਕ ਹੈ ਜੀ। ਸਪੀਕਰ ਸਾਹਿਬ, ਹੁਣ ਮੈਂ ਚੇਅਰਮੈਨ ਮਾਰਕਿਟ ਕਮੇਟੀ ਦੇ ਬਾਰੇ ਦੱਸਦਾ ਹਾਂ। ਮੇਰੇ ਪਾਸ ਮਾਤਾ ਰਾਜ ਕੌਰ ਦੀ ਇਕ ਅਰਜ਼ੀ ਹੈ ਜਿਹੜੀ ਕਿ ਮੁਲਾਂਪੁਰ ਦੀ ਹੈ ਜਿਹੜਾ ਪਿੰਡ ਰੂਪਨਗਰ ਜ਼ਿਲ੍ਹੇ ਵਿਚ ਆਉਂਦਾ ਹੈ। ਉਥੇ ਕਤਲ ਕਰ ਦਿੱਤਾ ਹੈ। ਇਹ ਮੇਰੇ ਪਾਸ ਇਕ* ਐਫੀਡੈਵਿਟ ਹੈ। ਜੇਕਰ ਕਹੋ ਤਾਂ ਹਾਊਸ ਦੀ ਮੇਜ਼ ਤੇ ਰੱਖ ਦਿੰਦਾ ਹਾਂ।

**ਸ੍ਰੀ ਸਪੀਕਰ** : ਨਹੀਂ, ਪਹਿਲਾਂ ਮੈਨੂੰ ਭੇਜੋ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਇਕ ਲੜਕੀ ਮੁਲਾਜ਼ਮ ਸੀ ਬੋਰਡ ਵਿਚ। ਬੋਰਡ ਦਾ ਇਕ ਉੱਚ ਅਧਿਕਾਰੀ ਉਸ ਲੜਕੀ ਦੀ ਬੇਇਜ਼ਤੀ ਕਰਦਾ ਸੀ। ਪਹਿਲਾਂ ਤਾਂ ਇਕ ਡਰਾਇਵਰ ਕਤਲ ਕਰਵਾਇਆ ਗਿਆ ਕਿਉਂਕਿ ਉਹ ਆਹ ਦਾ ਨਾਹਰਾ ਮਾਰਦਾ ਸੀ। ਉਹ ਕਹਿੰਦਾ ਸੀ ਕਿ ਉਹ ਤੁਹਾਡੀਆਂ ਲੜਕੀਆਂ ਵਰਗੀ ਹੈ, ਇਸ ਦੀ ਬੇਇਜ਼ਤੀ ਨਾ ਕਰੋ। ਉਸ ਨੂੰ ਕਤਲ ਕਰਵਾਇਆ ਗਿਆ। ਇਸ ਤਰ੍ਹਾਂ ਹੀ ਸੁਰਿੰਦਰ ਸਿੰਘ ਦਾ ਜਲੰਧਰ ਵਿਚ ਕਤਲ ਕੀਤਾ ਗਿਆ। ਇਸ ਤਰ੍ਹਾਂ ਹੀ, ਸਪੀਕਰ ਸਾਹਿਬ, ਇਸ ਸਰਕਾਰ ਦੇ ਵੱਲੋਂ ਸਮੱਗਲਰਾਂ ਨੂੰ, ਬਲੈਕ ਮਾਰਕੀਟੀਆਂ ਨੂੰ ਪਨਾਹ ਦਿੱਤੀ ਗਈ। ਉਹ ਵੀ ਕਿਨ੍ਹਾਂ ਨੂੰ ਦਿੱਤੀ ਗਈ ? ਜਿਹੜੇ ਕਿ ਇਨ੍ਹਾਂ ਨੂੰ ਪੈਸੇ ਦਿੰਦੇ ਸਨ।...

(ਸ੍ਰੀ ਪਿਆਰਾ ਰਾਮ ਧੰਨੋਵਾਲੀ ਜੀ ਇਸ ਸਮੇਂ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਤੁਸੀਂ ਧੰਨੋਵਾਲੀ ਜੀ, ਮੈਂਬਰ ਨੂੰ ਇੰਟਰਪਟ ਨਾ ਕਰੋ, ਤੁਹਾਨੂੰ ਵੀ ਬੋਲਣ ਲਈ ਅਲਾਓ ਕਰਾਂਗਾ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਤੁਸੀਂ ਕੀ ਅਲਾਓ ਕਰੀ ਜਾਂਦੇ ਹੋ। ਤੁਸੀਂ ਸਾਰਾ ਹੀ ਝੂਠ ਤੂਫਾਨ ਸੁਣੀ ਜਾਂਦੇ ਹੋ ?

**ਸਰਦਾਰ ਜਸਵਿੰਦਰ ਸਿੰਘ ਬਰਾੜ**: ਇਸ ਤਰ੍ਹਾਂ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਮੱਗਲਰਾਂ ਨੂੰ, ਬਲੈਕ ਮਾਰਕੀਟੀਆਂ ਨੂੰ ਫੜਿਆ ਗਿਆ। ਜਿਸ ਸਰਕਾਰ ਨੇ ਫੜਿਆ ਸੀ ਉਸੇ ਸਰਕਾਰ ਵੱਲੋਂ ਹੀ ਛੱਡਿਆ ਗਿਆ। ਉਨ੍ਹਾਂ ਨੂੰ ਫੜਿਆ ਕਿਉਂ ਗਿਆ ਸੀ ? ਪੈਸੇ ਲੈਣ ਵਾਸਤੇ ਫੜਿਆ ਸੀ ਤੇ ਛੱਡਿਆ ਕਿਉਂ ਗਿਆ ਹੈ ? ਪੈਸੇ ਮਿਲ ਗਏ ਹਨ ..... ।

---

*Permission to place the document on the Table having been refused by the Speaker, the document was returned to the Member concerned.

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਦੇ ਮੈਨੀਫੈਸਟੋ ਵਿਚ ਇਹ ਗਲ ਨਹੀਂ ਹੈ ਕਿ ਇਹ ਉਨ੍ਹਾਂ ਲੋਕਾਂ ਨੂੰ ਛੱਡਣਗੇ ਜਾਂ ਨਹੀਂ ?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਸਪੀਕਰ ਸਾਹਿਬ, ਸਮਾਧ ਭਾਈ ਕੇ ਤੋਂ ਅਗੇ ਇਕ ਪਿੰਡ ਹੈ। ਮੈਂ ਉਸ ਪਿੰਡ ਦਾ ਨਾਂ ਭੁਲ ਗਿਆ ਹਾਂ। ਉਥੇ ਐਸ. ਐਸ. ਪੀ., ਬਠਿੰਡਾ ਨੇ ਇਕ ਆਦਮੀ ਫੜ ਲਿਆ। ਪਰ ਉਸ ਐਸ.ਐਸ. ਪੀ ਨੂੰ ਉਥੋਂ ਬਦਲ ਦਿਤਾ ਗਿਆ। ਉਸ ਨੂੰ ਕਿਉਂ ਬਦਲਿਆ ਗਿਆ ? ਇਸ ਲਈ ਬਦਲਿਆ ਗਿਆ ਕਿਉਂਕਿ ਉਸ ਆਦਮੀ ਨੂੰ ਨਹੀਂ ਸੀ ਫੜਨਾ ਚਾਹੀਦਾ। ਸੋਨਾ ਵੇਚਣ ਵਾਲਿਆਂ ਨੂੰ, ਅਫੀਮ ਵੇਚਣ ਵਾਲਿਆਂ ਨੂੰ, ਮੰਦੇ ਕੰਮ ਕਰਨ ਵਾਲਿਆਂ ਨੂੰ ਇਸ ਤਰ੍ਹਾਂ ਸ਼ੀਲਡ ਕੀਤਾ ਜਾ ਰਿਹਾ ਹੈ। ਫਿਰ, ਸਪੀਕਰ ਸਾਹਿਬ, ਉਸ ਕੇਸ ਨੂੰ ਸਣੇ ਉੱਚ ਅਧਿਕਾਰੀਆਂ ਦੇ ਤੇ ਵਜ਼ੀਰਾਂ ਦੇ ਦਬਾ ਦਿਤਾ ਗਿਆ। ਇਹ ਜਨਤਾ ਨਾਲ ਇਕ ਧੱਕਾ ਹੈ, ਉਸ ਅਫਸਰ ਨਾਲ ਧੱਕਾ ਹੈ ਜਿਸ ਨੇ ਇਸ ਤਰ੍ਹਾਂ ਦੇ ਭੈੜੇ ਆਦਮੀ ਨੂੰ ਫੜਿਆ ਸੀ। ਇਸ ਤਰ੍ਹਾਂ ਹੀ ਸਮਰਾਲੇ ਦਾ ਸਮਗਲਰ ਹੈ ਜਿਹੜਾ ਕਿ ਕਿਸੇ ਵਜ਼ੀਰ ਦੇ ਰਿਸ਼ਤੇਦਾਰ ਪਾਸ ਪਟਿਆਲੇ ਠਹਿਰਿਆ ਅਤੇ ਉਸ ਨੂੰ ਪ੍ਰੋਟੈਕਸ਼ਨ ਦਿੱਤੀ ਗਈ। ਸਪੀਕਰ ਸਾਹਿਬ, ਜੇਕਰ ਇਸ ਤਰ੍ਹਾਂ ਹੀ ਸਮਗਲਰ ਬਚਦੇ ਰਹੇ, ਬਲੈਕ ਮਾਰਕੀਟੀਏ ਬਚਦੇ ਰਹੇ, ਤਾਂ ਦੇਸ਼ ਦੀ ਇਕਾਨਮੀ ਕਿਸ ਤਰ੍ਹਾਂ ਠੀਕ ਹੋ ਸਕਦੀ ਹੈ।(ਘੰਟੀ) ਬੱਸ ਜੀ, ਜ਼ਿਆਦਾ ਨਹੀਂ ਬੋਲਣਾ, ਦੋ ਗੱਲਾਂ ਕਹਿ ਕੇ ਹੀ ਮੁਕਾ ਦੇਵਾਂਗਾ। ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ। ਕਿਸੇ ਆਦਮੀ ਨੇ ਲੁਧਿਆਣਾ ਹਾਈਵੇ ਤੇ ਡਾਕਾ ਮਾਰਿਆ, ਕੇਸ ਉਨ੍ਹਾਂ ਦੇ ਖਿਲਾਫ ਰਜਿਸਟਰ ਹੋਇਆ। ਆਦਮੀ ਪਕੜੇ ਗਏ। ਪਰ ਐਸ. ਐਸ. ਪੀ. ਲੁਧਿਆਣਾ ਨੂੰ ਟੈਲੀਫੂਨ ਚਲਾ ਗਿਆ ਕਿ ਇਸ ਆਦਮੀ ਨੂੰ ਛੱਡਿਆ ਜਾਵੇ। ਟੈਲੀਫੂਨ ਸੀ, ਐਮ. ਸਾਹਿਬ ਦੇ ਰੈਜ਼ੀਡੈਂਸ ਤੋਂ ਗਿਆ ਪਰ ਉਸ ਨੂੰ ਛੱਡਿਆ ਨਾ ਗਿਆ ਅਤੇ ਫਿਰ ਆਪ ਇਨ੍ਹਾਂ ਨੇ ਜਾਕੇ ਉਸ ਦੀ ਬੇਲ ਕਰਵਾਈ। ਜੇਕਰ ਇਸ ਤਰ੍ਹਾਂ ਹੀ ਡਾਕੂਆਂ ਨੂੰ, ਸਮਗਲਰਾਂ ਨੂੰ ਸ਼ੀਲਡ ਕਰਦੇ ਰਹੇ ਤਾਂ ਪੰਜਾਬ ਦੀ ਬੁਰੀ ਹਾਲਤ ਹੋਵੇਗੀ। ਬੁਰੀ ਹਾਲਤ ਤਾਂ ਪਹਿਲਾਂ ਹੀ ਇਨ੍ਹਾਂ ਨੇ ਕਰ ਦਿੱਤੀ ਹੈ, ਇਹ ਹੋਰ ਵੀ ਖਰਾਬ ਹੋਵੇਗੀ।

**ਸ੍ਰੀ ਸਪੀਕਰ** : ਤੁਸੀਂ ਬਰਾੜ ਸਾਹਿਬ, ਹੁਣ ਬਸ ਕਰੋ, ਤੁਹਾਡਾ ਮਸਾਲਾ ਮੁੱਕ ਗਿਆ ਹੈ। (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮੈਂ ਇਕ ਦੋ ਬੇਨਤੀਆਂ ਕਰਕੇ ਮੁਕਾ ਦਿੰਦਾ ਹਾਂ ਜੀ। ਮੈਂ ਇਹ ਗਲ ਦੱਸਣੀ ਚਾਹੁੰਦਾ ਹਾਂ ਕਿ ਨਿੱਜੀ ਤੌਰ ਤੇ ਸੀ. ਐਮ. ਸਾਹਿਬ ਨਾਲ ਮੇਰਾ ਪਿਆਰ ਹੈ, ਉਹ ਬਜ਼ੁਰਗ ਹਨ ਲੇਕਿਨ ਮੇਰੀ ਪਾਰਟੀ ਨੇ ਡਿਊਟੀ ਲਗਾਈ ਹੋਈ ਹੈ ਕਿ ਮੈਂ ਆਪਣੇ ਦੋਸਤਾਂ ਨੂੰ ਉਨ੍ਹਾਂ ਦੇ ਔਗੁਣ ਦੱਸਾਂ। ਮੇਰੀ ਡਿਊਟੀ ਹੈ ਕਿ ਜੇਕਰ ਉਨ੍ਹਾਂ ਦਾ ਕੋਈ ਆਦਮੀ ਮੰਦੇ ਕੰਮ ਕਰਦਾ ਹੈ ਤਾਂ ਉਨ੍ਹਾਂ ਨੂੰ ਦੱਸਾਂ। ਮੈਂ ਬਾਹਰ ਜਾ ਕੇ ਗਿਆਨੀ ਜੀ ਦਾ ਪਿਆਰ ਤੇ ਸਤਿਕਾਰ ਕਰਾਂਗਾ। ਇਹ ਅਨਪਲੈਜ਼ੈਂਟ ਡਿਊਟੀ ਹੈ ਜਿਹੜੀ ਕਿ ਮੈਂ ਸੰਭਾਲੀ ਹੋਈ ਹੈ। ਇਹ ਬਲੈਕੀਆਂ ਦੀ ਮਦਦ ਕਰਦੇ ਹਨ, ਅਤੇ ਡਫਿਸਿਟ ਦਾ ਬਜਟ ਵਿਖਾਉਂਦੇ ਹਨ। ਇਕ ਅਰਬ 46 ਕਰੋੜ ਰੁਪਏ ਦਾ ਇਹ ਵੱਡਾ ਧੋਖਾ ਹੈ। ਇਹ ਬਿਊਰੋ-ਕ੍ਰੈਸੀ ਨਾਲ ਰਲ ਕੇ ਹੇਰਾ ਫੇਰੀ ਕਰਦੇ ਹਨ। ਕੋਈ ਜ਼ਾਤੀ ਗੱਲ ਨਹੀਂ ਹੈ। ਇਨ੍ਹਾਂ ਦਾ ਅਸੀਂ ਬਾਹਰ ਸਤਿਕਾਰ ਵੀ ਕਰਾਂਗੇ ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਇਹੋ ਜਿਹੀਆਂ ਗਲਾਂ ਨਹੀਂ ਕਰਨੀਆਂ ਚਾਹੀਦੀਆਂ। ਇਹ ਗੱਲਾਂ ਕਰਕੇ ਪੰਜਾਬ ਦਾ ਬੇੜਾ ਗਰਕ ਕਰੋਗੇ।

ਸਪੀਕਰ ਸਾਹਿਬ, ਇਹ ਮੇਰੇ ਪਾਸ ਹਾਊਸਿੰਗ ਬੋਰਡ ਦਾ ਸੀਮਿੰਟ ਹੈ।

[ਸਰਦਾਰ ਜਸਵਿੰਦਰ ਸਿੰਘ ਬਰਾੜ]

(ਇਸ ਸਮੇਂ ਮਾਨਯੋਗ ਮੈਂਬਰ ਹੱਥ ਵਿਚ ਇਕ ਪਲਾਸਟਿਕ ਦਾ ਲਿਫਾਫਾ ਉਠਾ ਕੇ ਆਪਣੀ ਸੀਟ ਤੇ ਖੜੇ ਹੀ ਸ੍ਰੀ ਸਪੀਕਰ ਨੂੰ ਵਿਖਾ ਰਹੇ ਸਨ।)

ਇਹ ਵੇਖੋ, ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਸੀਮੈਂਟ ਨਾਲ ਹਾਊਸਿੰਗ ਬੋਰਡ ਦੇ ਮਕਾਨ ਬਣਾਏ ਗਏ ਹਨ ।

ਇਹ ਮਿਸਾਲ ਮੁਹਾਲੀ ਦੀ ਹੈ, ਮੇਰੇ ਕੋਲ ਨਮੂਨਾ ਪਿਆ ਹੈ, ਮੈਂ ਇਸ ਨੂੰ ਟੇਬਲ ਤੇ ਲੇ* ਕਰ ਦਿੰਦਾ ਹਾਂ ।

**ਸ੍ਰੀ ਸਪੀਕਰ:** ਨਹੀਂ, ਟੇਬਲ ਤੇ ਲੇ ਨਹੀਂ ਹੋਣਾ, ਇਸ ਨੂੰ ਮੇਰੇ ਕੋਲ ਭੇਜ ਦੇਵੋ, ਮੈਂ ਵੇਖ ਲਵਾਂਗਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਇਹ ਕੁਝ ਕਾਗਜ ਵੀ ਟੇਬਲ ਤੇ ਲੇ ਕਰਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ:** ਨਹੀਂ, ਟੇਬਲ ਤੇ ਲੇ ਕੋਈ ਚੀਜ਼ ਨਹੀਂ ਹੋਣੀ, ਮੇਰੇ ਕੋਲ ਭੇਜ ਦੇਵੋ ।

(ਇਸ ਸਮੇਂ ਇਕ* ਸੀਮੈਂਟ ਦੀ ਛੋਟੀ ਥੈਲੀ ਅਤੇ ਕੁੱਝ ਪੇਪਰਜ਼ ਸਰਦਾਰ ਜਸਵਿੰਦਰ ਸਿੰਘ ਬਰਾੜ ਤੋਂ ਲੈ ਕੇ ਸ੍ਰੀ ਸਪੀਕਰ ਕੋਲ ਭੇਜ ਦਿੱਤੇ ਗਏ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਇਹ ਬੇਇਮਾਨੀ ਕਰਨ ਤੋਂ ਕਿਤੇ ਵੀ ਨਹੀਂ ਹਟੇ। ਅਪਣੇ ਘਰ ਵਿਚ ਵੀ ਬੇਇਮਾਨੀ ਕਰਨ ਤੋਂ ਨਹੀਂ ਹਟੇ। ਸੋ, ਸਪੀਕਰ ਸਾਹਿਬ, ਇਹ ਜਿਹੜਾ ਵਿਸ਼ੀਅਸ ਸਰਕਲ ਬਣਿਆ ਹੋਇਆ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ ਤਾਂ ਜੋ ਪੰਜਾਬ ਦੇ ਲੋਕਾਂ ਦਾ ਭਲਾ ਹੋ ਸਕੇ, ਪੰਜਾਬ ਦੇ ਲੋਕ ਤਰੱਕੀ ਕਰ ਸਕਣ ਔਰ ਪੰਜਾਬ ਦੇ ਲੋਕਾਂ ਦੀ ਆਰਥਿਕ ਹਾਲਤ ਚੰਗੀ ਹੋ ਸਕੇ। ਇਸ ਕਰਕੇ ਇਸ ਬਜਟ ਨੂੰ ਮੈਂ ਬੜਾ ਮਾੜਾ ਅਤੇ ਅਫਸੋਸਨਾਕ ਕਹਿਣਾ ਚਾਹੁੰਦਾ ਹਾਂ ਅਤੇ ਪ੍ਰਮਾਤਮਾਂ ਨੇ ਇਨ੍ਹਾਂ ਦਾ ਅਰਦਾਸਾ ਸੋਧ ਹੀ ਦੇਣਾ ਹੈ ।

**ਸ੍ਰੀ ਸਪੀਕਰ:** ਤੁਸੀਂ ਅਰਦਾਸਾ ਕਰ ਲਵੋ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਜਦੋਂ ਗਿਆਨੀ ਜੀ ਮੁੱਖ ਮੰਤਰੀ ਬਣੇ ਸਨ ਤਾਂ ਸਾਡੇ ਪਿੰਡ ਵਿਚ ਬੜੀ ਖੁਸ਼ੀ ਹੋਈ ਸੀ, ਪਰ ਹੁਣ ਉਹ ਗਲ ਨਹੀਂ ਰਹੀ, ਸਾਡੇ ਪਿੰਡ ਸਧਵਾਂ ਵਿਚ ਗਿਆਨੀ ਜੀ ਦੀ ਉਹ ਇਜ਼ਤ ਨਹੀਂ ਰਹੀ । ਮੈਂ, ਸਪੀਕਰ ਸਾਹਿਬ, ਅਪਣਾ ਅਸਤੀਫਾ ਲਿਖ ਕੇ ਜੇਬ ਵਿਚ ਪਾਇਆ ਹੋਇਆ ਹੈ; ਮੈਂ ਆਪੋਜ਼ੀਸ਼ਨ ਦੀ ਲੀਡਰੀ ਤੋਂ ਵੀ ਅਸਤੀਫਾ ਦੇਣ ਨੂੰ ਤਿਆਰ ਹਾਂ, ਗਿਆਨੀ ਜੀ ਵੀ ਅਸਤੀਫਾ ਦੇਣ ਕਿਉਂਕਿ ਲੋਕਾਂ ਨੇ ਪੰਜਾਬ ਵਿਚ 14 ਸੀਟਾਂ ਤੇ ਹੀ ਇਨ੍ਹਾਂ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ ਹੈ । ਇਸ ਕਰਕੇ ਗਿਆਨੀ ਜੀ, ਹਿੰਮਤ ਕਰੋ, ਮੈਂ ਗਿਆਨੀ ਜੀ ਨੂੰ ਬਜ਼ੁਰਗ ਹੋਣ ਦੇ ਨਾਤੇ ਬੇਨਤੀ ਕਰਦਾ ਹਾਂ ਕਿ ਗਿਆਨੀ ਜੀ ਕੁਰਸੀ ਨੂੰ ਲਤ ਮਾਰੋ ਅਤੇ ਜਾਓ । ਜੈ ਜਨਤਾ ।

---

* Permission to place a small bag of cement and certain documents on the Table having been refused by the Speaker, the same were returned to the member concerned.

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਇੰਟਰਪਸ਼ਨਜ਼ ਇਥੇ ਹੁੰਦੀਆਂ ਹਨ, ਇਨ੍ਹਾਂ ਨੂੰ ਥੋੜ੍ਹਾ ਜਿਹਾ ਰੋਕੋ । ਸਪੀਕਰ ਸਾਹਿਬ, ਮੇਰੀ ਬੜੀ ਖਾਹਿਸ਼ ਸੀ ਕਿ ਮੈਂ ਵਿੱਤ ਮੰਤਰੀ ਜੀ ਨੂੰ ਮੁਬਾਰਿਕਬਾਦ ਦੇਵਾਂ ਪਰ ਮੈਂ ਹਿਚਕਿਚਾ ਰਿਹਾ ਹਾਂ ਕਿ ਕਿਤੇ ਇਹ ਚੀਜ਼ ਮੇਰੇ ਤੇ ਰੀਕੁਆਇਲ ਨਾ ਕਰੇ । ਇਸ ਕਰਕੇ ਮੈਂ ਬੜਾ ਕਾਸ਼ਿਅਸ ਹਾਂ । ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਬਜ਼ਟ ਹੈ, ਬਜਟ ਸਪੀਚ ਹੈ, ਉਹ ਇਸ ਇਰਾਦੇ ਨੂੰ ਤਾਂ ਜ਼ਾਹਿਰ ਕਰਦਾ ਹੈ ਕਿ ਇਨ੍ਹਾਂ ਦਾ ਵਿਕਾਸ ਵਲ ਧਿਆਨ ਹੈ ਅਤੇ ਸੋਸ਼ਲ ਜਸਟਿਸ ਦਾ ਜਿਹੜਾ ਕੰਮ ਹੈ, ਉਸ ਵੱਲ ਵੀ ਇਨ੍ਹਾਂ ਦਾ ਧਿਆਨ ਹੈ, ।

10.45 A.M. (ਇਸ ਸਮੇਂ ਚੌਧਰੀ ਦਰਸ਼ਨ ਸਿੰਘ ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪਰ, ਚੇਅਰਮੈਨ ਸਾਹਿਬ, ਜੋ ਕੁਝ ਇਨ੍ਹਾਂ ਨੇ ਅੰਕੜਿਆਂ ਦੇ ਰੂਪ ਵਿਚ ਸਾਡੇ ਸਾਹਮਣੇ ਪੇਸ਼ ਕੀਤਾ ਹੈ, ਉਸ ਤੋਂ ਇਹ ਜਾਪਦਾ ਹੈ ਕਿ ਉਸ ਦੇ ਵਿਚ ਸਨੈਗ ਹੈ। ਇਹ ਆਂਕੜੇ ਆਪਣੇ ਵਿਚ ਬਹੁਤ ਸਨੈਗਜ਼ ਦਸਦੇ ਨਹੀਂ ਹਨ ਪਰ ਜਦੋਂ ਇਨ੍ਹਾਂ ਦਾ ਚੀਰ ਫਾੜ ਕਰੀਏ ਤਾਂ ਪਤਾ ਲਗਦਾ ਹੈ ਕਿ ਕਿਥੇ ਕਿਥੇ ਸਨੈਗਜ਼ ਹਨ । ਮੈਂ ਇਹ ਸਮਝਦਾ ਹਾਂ ਕਿ ਹੋਰ ਵੀ ਬਹੁਤ ਸਾਰੀਆਂ ਅਤੇ ਸੋਸ਼ਲ ਜਸਟਿਸ ਦੀ ਮੱਦ ਦੇ ਵਿਚ ਇਨ੍ਹਾਂ ਨੇ ਐਲੋਕੇਸ਼ਨਜ਼ ਪਿਛਲੇ ਸਾਲ ਨਾਲੋਂ ਵੱਧ ਕੀਤੀਆਂ ਹਨ। ਉਸ ਦੇ ਬਾਵਜੂਦ ਵੀ ਮੈਂ ਇਹ ਗਲ ਕਹਿਣ ਤੋਂ ਬਿਨਾਂ ਨਹੀਂ ਰਹਿ ਸਕਦਾ ਕਿ ਇਹ ਬਜਟ ਸਟੇਟੱਸ-ਕੋ ਹੈ । ਕਿਸੇ ਬਜਟ ਦੇ ਪ੍ਰੋਗਰੇਸਿਵ ਹੋਣ ਦਾ ਐਵੀਡੈਂਸ ਇਸ ਗੱਲ ਵਿਚ ਨਹੀਂ ਕਿ ਇਨ੍ਹਾਂ ਨੇ ਕਿਸ ਕਿਸ ਜਗ੍ਹਾਂ ਕਿੰਨਾ ਕਿੰਨਾ ਖਰਚ ਕੀਤਾ, ਕਿਸ ਕਿਸ ਮੱਦ ਵਾਸਤੇ ਕਿੰਨਾ ਕਿੰਨਾ ਪੈਸਾ ਰੱਖਿਆ । ਸਵਾਲ ਇਹ ਹੈ ਕਿ ਜੇ ਇਨ੍ਹਾਂ ਚੀਜ਼ਾਂ ਨੂੰ ਅਸਲ ਕੀਮਤ ਵਿਚ, ਪੈਸੇ ਵਿਚ ਪਹਿਲਾਂ ਨਾਲ ਕੰਪਿਊਟ ਕੀਤਾ ਜਾਵੇ ਤਾਂ ਲੱਗ ਭੱਗ ਗੱਲ ਉਥੇ ਹੀ ਰਹਿੰਦੀ ਹੈ ਜਿਥੇ ਕਿ ਪਹਿਲਾਂ ਸੀ । ਕਿਸੇ ਬਜਟ ਦੇ ਪ੍ਰੋਗਰੇਸਿਵ ਹੋਣ ਦਾ ਇਹ ਕਾਰਨ ਵੀ ਹੋਣਾ ਚਾਹੀਦਾ ਹੈ ਕਿ ਜੋ ਐਲੋਕੇਸ਼ਨਜ਼ ਵੱਧ ਹੋਈਆਂ ਹਨ ਉਸ ਸਬੰਧ ਵਿਚ ਪ੍ਰਾਇਰਟੀਜ਼ ਕਿਹੜੀਆਂ ਕਿਹੜੀਆਂ ਰੱਖੀਆਂ ਗਈਆਂ ਹਨ, ਇਸ ਦਾ ਇਸ ਬਜਟ ਵਿਚ ਕੋਈ ਜ਼ਿਕਰ ਨਹੀਂ । ਮੈਂ ਮਹਿਸੂਸ ਕਰਦਾ ਹਾਂ ਕਿ ਬਾਵਜੂਦ ਇਸ ਗੱਲ ਦੇ ਕਿ ਇਨ੍ਹਾਂ ਨੇ ਸੋਸ਼ਲ ਜਸਟਿਸ ਦੇ ਕੰਮਾਂ ਵਾਸਤੇ ਪਿਛਲੇ ਸਾਲ ਨਾਲੋਂ ਪੈਸੇ ਵੱਧ ਰੱਖੇ ਹਨ ਪਰ ਅਜੇ ਵੀ ਉਹ ਪ੍ਰਾਇਰੀਟੀਜ਼ ਨਹੀ ਲਿਆ ਸਕੇ ਜਿਨ੍ਹਾਂ ਦੀ ਕਿ ਸਾਂਝੀ ਸਿਆਸੀ ਅਤੇ ਕੋਆਪਰੇਟਿਵ ਮੰਗ ਹੈ । ਚੇਅਰਮੈਨ ਸਾਹਿਬ, ਮੈਂ ਇਕੋ ਹੀ ਮਿਸਾਲ ਦੇਣਾ ਚਾਹੁੰਦਾ ਹਾਂ । 20 ਪੁਆਇੰਟ ਪ੍ਰੋਗਰਾਮ ਪੁਰਾਣੇ ਮੰਤਰੀ ਜੀ ਨੇ ਮੁਲਕ ਨੂੰ ਦਿਤਾ ਸੀ । ਉਸ ਸਬੰਧ ਵਿਚ ਇਕ ਪੱਤ੍ਰਿਕਾ ਵੀ ਪ੍ਰਕਾਸ਼ਿਤ ਕੀਤੀ ਗਈ ਹੈ ਜਿਸਦਾ ਜ਼ਿਕਰ ਖਾਸ ਕਰਕੇ ਬਜਟ ਦੀ ਤਕਰੀਰ ਵਿਚ ਦਿਵਾਇਆ ਗਿਆ ਸੀ ਕਿ ਉਸ ਨੂੰ ਜ਼ਰੂਰ ਪੜ੍ਹਿਆ ਜਾਵੇ । ਮੈਂ ਉਹ ਪੱਤ੍ਰਿਕਾ ਪੜ੍ਹੀ । ਹਾਊਸ ਸਾਈਟਸ ਸਬੰਧੀ ਬਜਟ ਸਪੀਚ ਵਿਚ ਜ਼ਿਕਰ ਹੈ । ਇਹ ਸਕੀਮ 1972 ਵਿਚ ਸ਼ੁਰੂ ਹੋਈ ਅਤੇ ਹੁਣ ਅਸੀਂ 1977 ਵਿਚ ਆ ਗਏ ਹਾਂ । ਅਸੀਂ 3 ਲੱਖ 3 ਹਜ਼ਾਰ ਈਲੀਜੀਬਲ ਬੰਦੇ ਗਿਣੇ ਸਨ ਸਟੇਟ ਦੇ ਜਿਨ੍ਹਾਂ ਨੂੰ ਵਾਜਬ ਤੌਰ ਤੇ ਮੁਫਤ ਜ਼ਮੀਨਾਂ ਦੇ ਪਲਾਟ ਅਲਾਟ ਕਰਨ ਦਾ ਫੈਸਲਾ ਕਾਮਯਾਬੀ ਨਾਲ ਕਰ ਲਿਆ । ਉਸ ਤੋਂ ਬਾਅਦ ਅਸੀਂ 1100 ਦੇ ਕਰੀਬ ਕੋਆਪਰੇਟਿਵ ਸੋਸਾਇਟੀਆਂ ਵੀ ਬਣਾ ਦਿਤੀਆਂ ਪਰ ਸਾਡੀ ਸਾਰੀ ਪਰਫਾਰਮੈਂਸ ਇਹ ਹੈ ਕਿ ਸਿਰਫ 36 ਸੌ ਮਕਾਨ ਹੀ ਪੰਜਾਬ ਵਿਚ ਬਣਾ ਸਕੇ ਹਾਂ । ਚੇਅਰਮੈਨ ਸਾਹਿਬ, 3 ਲੱਖ 3 ਹਜ਼ਾਰ ਲੈਂਡਲੈਸ, ਹੋਮਲੈਸ ਪਿੰਡਾਂ ਵਿਚ ਹਨ । ਅਤੇ 1972 ਤੋਂ 1977 ਤਕ ਸਿਰਫ 3600 ਮਕਾਨ ਬਣੇ ਸਕੇ ਹਨ ਔਰ ਜੇ ਮੈਂ ਕੈਲਕੂਲੇਟ ਕਰਨ ਵਿਚ ਗਲਤੀ ਨਾ ਕਰਦਾ ਹੋਵਾਂ ਤਾਂ ਜੇ ਇਸੇ ਸਪੀਡ ਨਾਲ ਚਲਦੇ ਰਹੇ ਉਸ ਹਿਸਾਬ ਨਾਲ 43 ਸਾਲਾਂ ਵਿਚ

[ਕਾਮਰੇਡ ਰਾਜ ਕੁਮਾਰ]

3 ਲੱਖ 3 ਹਜ਼ਾਰ ਲੋਕਾਂ ਨੂੰ ਮਕਾਨ ਮਿਲ ਸਕਣਗੇ ਅਤੇ ਉਸ ਵੇਲੇ ਤੱਕ ਇਕ ਨਵੀਂ ਜੈਨਰੇਸ਼ਨ ਆ ਜਾਵੇਗੀ । ਇਸ ਕਰਕੇ ਪਰਾਬਲਮਜ਼ ਕਿੰਨੀਆਂ ਐਕਿਊਟ ਹਨ ,ਇਸ ਗੱਲ ਨੂੰ ਵਿਚਾਰ ਵਿਚ ਰੱਖਣਾ ਚਾਹੀਦਾ ਹੈ। ਇਸ ਗਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਜਿਹੜੀਆਂ ਐਲੋਕੇਸ਼ਨਜ਼ ਬਜਟ ਵਿਚ ਸੋਸ਼ਲ ਜਸਟਿਸ ਵਾਸਤੇ ਕੀਤੀਆਂ ਗਈਆਂ ਹਨ ਇਹ ਬਿਲਕੁਲ ਇਨਐਡੀਕੁਏਟ ਹਨ ਅਤੇ ਮੈਂ ਇਹ ਕਹਾਂਗਾ ਕਿ ਇਸ ਬਾਰੇ ਅਸੀਂ ਅਗੇ ਨਹੀਂ ਵੱਧੇ ਬਲਕਿ ਸਟੇਟਸ-ਕੋ ਹਾਂ ।

**ਸ੍ਰੀ ਸਭਾਪਤੀ** : ਤੁਸੀਂ ਕਿੰਨਾ ਟਾਈਮ ਲਵਗੇ ?

**ਕਾਮਰੇਡ ਰਾਜ ਕੁਮਾਰ** : ਜਿੰਨਾ ਤੁਸੀਂ ਹੁਕਮ ਦੇਵੋਗੇ ।

**ਸ੍ਰੀ ਸਭਾਪਤੀ** : ਤੁਹਾਡੀ ਪਾਰਟੀ ਦੇ ਹਿੱਸੇ ਵਿਚ 40 ਮਿੰਟ ਹਨ, ਤੁਸੀਂ ਉਸੇ ਤਰ੍ਹਾਂ ਹੀ ਵੰਡ ਲਵੋ ।

**ਕਾਮਰੇਡ ਰਾਜ ਕੁਮਾਰ** : ਮੈਂ ਕੋਸ਼ਿਸ਼ ਕਰਾਂਗਾ ਕਿ ਤੁਹਾਡੀ ਖਾਹਿਸ਼ ਦੇ ਮੁਤਾਬਿਕ ਹੀ ਵਕਤ ਲਵਾਂ । ਪਰ ਇਸ ਗੱਲ ਨੂੰ ਵੇਖ ਲੈਣਾ ਜੀ ਕਿ ਪਿਛੋਂ ਇਹ ਨਾ ਹੋਵੇ ਕਿ ਬੋਲਣ ਵਾਲਾ ਕੋਈ ਨਾ ਹੋਵੇ ਅਤੇ ਹਾਊਸ ਪਹਿਲਾਂ ਹੀ ਐਡਜਰਨ ਕਰਨਾ ਪਵੇ ।

**ਸ੍ਰੀ ਸਭਾਪਤੀ** : ਨਹੀਂ ਇਸ ਤਰ੍ਹਾਂ ਨਹੀਂ ਹੋਵੇਗਾ ।

**ਕਾਮਰੇਡ ਰਾਜ ਕੁਮਾਰ** : ਮੈਂ ਅਰਜ਼ ਕਰ ਰਿਹਾ ਸੀ ਕਿ ਜਿਹੜੀਆਂ ਐਲੋਕੇਸ਼ਨਜ਼ ਵਧੀਆਂ ਹਨ ਉਨ੍ਹਾਂ ਵਿਚ ਕੋਈ ਪ੍ਰਾਇਰਟੀਜ਼ ਨਹੀਂ ਹਨ ਅਤੇ ਉਹ ਸਟੇਟਸ-ਕੋ ਵਿਚ ਹੀ ਹਨ ।

ਦੂਸਰੀ ਇਕ ਹੋਰ ਗੱਲ ਹੈ । ਚੇਅਰਮੈਨ ਸਾਹਿਬ ਜੋ ਇਹ ਖਰਚ ਹੋਣਾ ਹੈ , ਇਸ ਵਾਸਤੇ ਜੇ ਪੈਸੇ ਹੋਣਗੇ ਤਾਂ ਹਾਂ ਖ਼ਰਚਾ ਹੋਵੇਗਾ । ਇਸ ਲਈ ਮੈਂ ਕਹਿੰਦਾ ਹਾਂ ਇਸ ਰਿਸੋਰਸਿਜ਼ ਮੋਬਲਾਈਜ਼ੇਸ਼ਨ ਦੇ ਮਾਮਲੇ ਵਿਚ ਕੋਈ ਨਵੀਂ ਸੋਚ ਜਾਂ ਕੋਈ ਨਵੀਂ ਐਪਰੋਚ ਨਜ਼ਰ ਨਹੀਂ ਆਉਂਦੀ, ਜਿਸ ਤੇ ਅਸੀਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦੇ । ਪਿਛਲੇ ਸਾਲ ਦੀ ਬਜਟ ਤਕਰੀਰ ਵੇਲੇ ਮੈਂ ਵਿੱਤ-ਮੰਤਰੀ ਸਾਹਿਬ ਨੂੰ ਕਿਹਾ ਸੀ ਕਿ ਡਾਕਟਰ ਕੇ. ਐਨ. ਜੋ ਕਿ ਇਕਾਨੋਮਿਸਟਸ ਦੀ ਇਕ ਮਿਸਾਲ ਹਨ , ਜੇ ਉਨ੍ਹਾਂ ਦੀ ਰਿਕਮੈਂਡੇਸ਼ਨ ਨਹੀਂ ਮੰਨਦੇ ਤਾਂ ਸਪਿਰਟ ਵਿਚ ਜ਼ਰੂਰ ਮੰਨ ਲੈਣਾ ਚਾਹੀਦਾ ਹੈ ਅਤੇ ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਉਹ ਸਪਿਰਟ ਵਿਚ ਮੌਜੂਦ ਹੈ । ਲੇਕਿਨ ਉਨ੍ਹਾਂ ਨੇ ਇਸ ਬਜਟ ਵਿਚ ਜੋ ਇਥੇ ਸਪੀਚ ਕੀਤੀ ਹੈ ਜਾਂ ਜਿਹੜਾ ਬਜਟ ਰੱਖਿਆ ਗਿਆ ਹੈ ਉਸ ਵਿਚ ਉਸ ਬਜਟ ਦੀ ਸਪਿਰਟ ਦੀ ਕੋਈ ਝਲਕ ਨਜ਼ਰ ਨਹੀਂ ਅਉਂਦੀ । ਚੇਅਰਮੈਨ ਸਾਹਿਬ , ਜਦੋਂ ਤਕ ਰਿਸੋਰਸਿਜ਼ ਨੂੰ ਇਕੱਠਾ ਕਰਨ ਦੇ ਸਬੰਧ ਵਿੱਚ ਸੋਚ ਨਹੀਂ ਬਦਲਦਾ ਉਤਨੀ ਦੇਰ ਤੱਕ ਇਹ ਜਿਉਂ ਦਾ ਤਿਉਂ ਬਣਦਾ ਰਹੇਗਾ । ਇਸ ਵਿਚ ਕੋਈ ਚੇਂਜ ਨਹੀਂ ਹੋ ਸਕੇਗੀ । ਅਤੇ ਇਸ ਮਸਲੇ ਨੂੰ ਹਲ ਕਰਨ ਲਈ ਇਸ ਨੂੰ ਬੁਨਿਆਦੀ ਤੌਰ ਤੇ ਮੰਨਣਾ ਪਵੇਗਾ । ਇਨ੍ਹਾਂ ਨੇ ਜੋ ਬਜਟ ਇਥੇ ਰਖਿਆ ਹੈ ਉਸ ਦੇ ਉਤੇ ਥੋੜ੍ਹਾ ਜਿਹਾ ਤਬਸਰਾ ਟ੍ਰਿਬਿਊਨ ਅਖਬਾਰ ਨੇ ਕੀਤਾ ਹੈ ਔਰ ਇਸ ਨੇ ਉਹੀ ਇਨਸਟਾਂਸ ਦਿਤੀਆਂ ਹਨ ਕਿ ਇਹ ਬਜਟ ਪਹਿਲੇ ਦੀ ਤਰ੍ਹਾਂ ਕਾਂਟੀਨਿਊ ਕਰਦਾ ਹੈ । ਐਕਸਾਇਜ਼ ਟੈਕਸ ਜਿਹੜਾ ਆਉਂਦਾ ਹੈ ਸਾਡਾ ਬਜਟ ਉਸ ਦੇ ਉਤੇ ਹੀ ਡਿਪੈਂਡ ਕਰਦਾ ਹੈ, ਸੇਲ ਟੈਕਸ ਤੇ ਡਿਪੈਂਡ ਕਰਦਾ ਹੈ ਅਤੇ ਇਹ ਦੋਨੋ ਟੈਕਸਾਂ ਦਾ ਭਾਰ ਇਨਡਾਇਰੈਕਟਲੀ ਕੰਜ਼ਿਊਮਰ ਤੇ ਪੈਂਦਾ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਬਜਟ ਇਸ ਤਰ੍ਹਾਂ ਚਲਦਾ ਰਿਹਾ ਹੈ ਤਾਂ ਇਕ ਵਕਤ ਉਹ ਆ ਜਾਵੇਗਾ , ਔਰ ਆ ਗਿਆ ਹੈ , ਕਿ ਇਸ ਬਜਟ ਵਿਚ ਚੇਂਜ ਲਿਆਉਣੀ ਅਸੰਭਵ ਹੋ ਜਾਵੇਗੀ ਕਿਉਂਕਿ ਜਿਹੜਾ ਸੋਸ਼ਲ ਮਿਲਵਰਤਨ ਹੈ ਇਹ ਉਸ ਚੋਟੀ ਤੇ ਆ ਜਾਵੇਗਾ ਕਿ ਇਸ ਨੂੰ ਰੋਕਿਆ ਨਹੀਂ ਜਾ ਸਕੇਗਾ । ਪਰ ਇਸ ਨੂੰ ਠੀਕ ਰੂਪ ਵਿਚ ਲਿਆਉਣ ਵਾਸਤੇ ਜੋ ਗਰਾਊਂਡ

ਵਰਕ ਸਾਨੂੰ ਕਰਨਾ ਚਾਹੀਦਾ ਹੈ, ਸਾਨੂੰ ਸੋਚਣਾ ਚਾਹੀਦਾ ਹੈ ਕਿ ਕੀ ਉਹ ਅਸੀਂ ਕਰ ਰਹੇ ਹਾਂ ? ਇਹ ਜਿਹੜੀ ਰਿਹਰਸਲ ਚਲ ਰਹੀ ਹੈ ਇਹ ਬੰਦ ਹੋਣੀ ਚਾਹੀਦੀ ਹੈ ਅੌਰ ਡਾਕਟਰ ਕੇ. ਐਨ. ਰੋ. ਦੀ ਜੋ ਰਿਕਮੈਂਡਸ਼ਨਜ਼ ਹਨ, ਉਹ ਕੱਟਰ ਪੱਖ ਦੇ ਲਿਹਾਜ਼ ਨਾਲ ਤਾਂ ਮੈਂ ਨਹੀਂ ਕਹਿੰਦਾ, ਪਰ ਉਸਦੀ ਸਪਿਰਟ ਨੂੰ ਜ਼ਰੂਰ ਸ਼ਾਮਲ ਕਰਨਾ ਚਾਹੀਦਾ ਹੈ। ਇਸ ਵਾਸਤੇ ਮੇਰੀ ਇਕ ਪਰਪੋਜ਼ਲ ਹੈ। ਇਸ ਸਰਕਾਰ ਨੇ ਹਾਊਸਿੰਗ ਕਾਲੋਨੀਜ਼ ਬਣਾਉਣ ਦਾ ਜ਼ਿਕਰ ਕੀਤਾ ਹੈ, ਉਨ੍ਹਾਂ ਦੀ ਤਦਾਦ ਵੀ ਵਧਾਈ ਹੈ, ਵੈਰੀ ਵੈਲਕਮ ਇੰਨ੍ਹਾਂ ਦੇ ਪਿੰਡਾਂ ਵਿਚ ਕੁੱਝ ਐਗਰੀਕਲਚਰ ਵਲ ਵੀ ਕਦਮ ਚੁੱਕੇ ਹਨ, ਵੈਰੀ ਵੈਲਕਮ, ਕੁਝ ਰੈਵਨਿਊ ਵੀ ਮੁਆਫ ਕੀਤਾ ਹੈ, ਮੋਸਟ ਵੈਲਕਮ, । ਭਾਵੇਂ ਇਨ੍ਹਾਂ ਨੇ ਇਹ ਜਿਹੜੀ ਰਿਆਇਤ ਦਿਤੀ ਹੈ ਅਪਣੇ ਗਲੋਂ ਇਕ ਫਾਹ ਲਾਹਿਆ ਹੈ ਕਿਉਂਕਿ ਜਿਤਨਾਂ ਰੈਵਨਿਉ ਆਉਂਦਾ ਹੈ ਉਸ ਨਾਲੋਂ ਜ਼ਿਆਦਾ ਖ਼ਰਚ ਉਹਨੂੰ ਊਗਰਾਉਣ ਵਾਸਤੇ ਇਨ੍ਹਾਂ ਨੂੰ ਕਰਨਾ ਪੈਂਦਾ ਸੀ। ਮੈਂ ਤਾਂ ਇਹ ਕਹਾਂਗਾ ਕਿ ਚਾਹੇ ਇਹ ਸਾਰਾ ਰਿਵੈਨਿਉ ਵੀ ਮਾਫ਼ ਕਰ ਦੇਣ ਤਾਂ ਵੀ ਸਟੇਟ ਦਾ ਖਰਚਾ ਚੱਲ ਸਕਦਾ ਹੈ......

**ਵਿੱਤ ਮੰਤਰੀ :** ਰੈਵਨਿਊ ਦੇ ਲਈ ਤਾਂ ਫਿਰ ਵੀ ਸਟਾਫ਼ ਰੱਖਣਾ ਹੀ ਹੈ।

**ਕਾਮਰੇਡ ਰਾਜ ਕੁਮਾਰ:** ਪਹਿਲੇ ਮੇਰੀ ਅਰਜ਼ ਸੁਣ ਲਓ। ਚਾਹੇ ਇਹ ਲੈਂਡ ਰੈਵਨਿਊ ਸਾਰਾ ਹੀ ਮੁਆਫ਼ ਕਰ ਦਿੱਤਾ ਜਾਵੇ ਤਾਂ ਵੀ ਸਟੇਟ ਦੀ ਡਿਵੈਲਪਮੈਂਟ ਵਿਚ ਕੋਈ ਫਰਕ ਨਹੀਂ ਪੈਂਦਾ। ਸਾਡੀ ਪਾਰਟੀ ਇਸਨੂੰ ਵੈਲਕਮ ਕਰੇਗੀ। ਕਿਉਂਕਿ ਊਂਠ ਦੇ ਉਤੋਂ ਜੱਤ ਲਾਹੁਣ ਨਾਲ ਊਂਠ ਨੂੰ ਕੋਈ ਫਰਕ ਨਹੀਂ ਪੈਂਦਾ। ਅਸੀਂ ਇਸ ਦਾ ਵੈਲਕਮ ਕਰਾਂਗੇ। ਪਰ ਬੇਸਿਕ ਗੱਲ ਇਹ ਨਹੀਂ, ਬੇਸਿਕ ਗੱਲ ਤਾਂ ਇਹ ਹੈ ਕਿ ਇਸ ਨਾਲ ਜੋ ਉਸ ਕਿਸਾਨ ਦੀ ਆਮਦਨੀ ਹੈ ਉਸ ਤੇ ਕੋਈ ਖਾਸ ਫਰਕ ਨਹੀਂ ਪਵੇਗਾ ਉਹ ਉਸੇ ਤਰ੍ਹਾਂ ਕਰਜ਼ੇ ਨਾਲ ਦਬਿਆ ਰਹੇਗਾ। ਬੇਸਕ ਗੱਲ ਤਾਂ ਇਹ ਹੈ ਉਸ ਦਾ ਕਰਜ਼ ਖਤਮ ਕਰਨ ਦੀ। ਪਰ ਇਸ ਵੇਲੇ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਹੈ ਕਿ ਅੱਜ ਪੰਜਾਬ ਦੇ ਅੰਦਰ ਕਰਜ਼ੇ ਦੀ ਸ਼ਰ੍ਹਾ ਉਸੇ ਰਫ਼ਤਾਰ ਨਾਲ ਹੀ ਵੱਧ ਰਹੀ ਹੈ। ਅੱਜ ਸਿਚੂਏਸ਼ਨ ਇਹ ਮੰਗ ਕਰ ਰਹੀ ਹੈ ਕਿ ਮਾਰਜਨਲ ਤੇ ਸਮਾਲ ਫਾਰਮਰਜ਼ ਦੇ ਸਿਰ ਤੇ ਜਿੰਨੇ ਵੀ ਕਿਸੇ ਕਿਸਮ ਦੇ ਕਰਜ਼ੇ ਹਨ ਉਹ ਸਾਰੇ ਹੀ ਮੁਆਫ਼ ਕਰ ਦਿੱਤੇ ਜਾਣ। ਅੱਜ ਉਸ ਦੀ ਕਪੈਸਿਟੀ ਇਸ ਕਰਜ਼ੇ ਨੂੰ ਝੱਲਣ ਦੀ ਬਿਲਕੁਲ ਖਤਮ ਹੋ ਚੁੱਕੀ ਹੈ ਪਰ ਇਸ ਵਾਸਤੇ ਇਥੇ ਇਹ ਕਿਹਾ ਜਾਂਦਾ ਹੈ ਕਿ ਇਸ ਵਾਸਤੇ ਪੈਸਾ ਕਿਥੋਂ ਆਵੇ ? ਪੈਸਾ ਕਿਥੋਂ ਆਵੇ, ਇਹ ਬੜਾ ਵੱਡਾ ਸਵਾਲ ਹੈ। ਮੈਂ ਇਸ ਦੇ ਲਈ ਪਰਪੋਜ਼ਲ ਦੇਣਾ ਚਾਹੁੰਦਾ ਹਾਂ ਡਾਇਵਰਸੀਫਿਕੇਸ਼ਨ ਆਫ਼ ਇੰਡਸਟਰੀ ਹੋਣੀ ਚਾਹੀਦੀ ਹੈ, ਐਗਰੀਕਲਚਰ ਫੀਲਡ ਵਿਚ ਵੀ ਡਾਈਵਰਸਟੀਫਿਕੇਸ਼ਨ ਹੋਣੀ ਚਾਹੀਦੀ ਹੈ।

**ਸ੍ਰੀ ਸਭਾਪਤੀ :** ਅਕਾਲੀ ਮੈਂਬਰਜ਼ ਸਾਰੇ ਚਲੇ ਗਏ ਹਨ, ਕੀ ਉਹ ਇਸ ਵਿਚ **ਇੰਟਰੈਸਟਡ** ਨਹੀਂ ਹਨ ?

**ਕਾਮਰੇਡ ਰਾਜ ਕੁਮਾਰ :** ਮੇਰਾ ਖ਼ਿਆਲ ਹੈ ਕਿ ਮੈਂ ਕਲ੍ਹ ਛੰਗਾਨੀ ਕਮੀਸ਼ਨ ਦੇ ਬਾਰੇ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਸ ਕਰਕੇ ਅੱਜ ਵਾਕਆਊਟ ਕਰ ਗਏ ਹਨ।

ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਕ ਵਿਵਸਥਾ ਬਣਾਈ ਗਈ ਸੀ 20-ਪੁਆਇੰਟ ਪੋਗਾਮ ਦੇ ਥੱਲੇ ਜਿਸ ਰਾਹੀਂ ਸਟੇਟ ਅੌਰ ਸਮਾਜ ਦੇ ਮਸਲੇ ਹਲ ਕਰਨ ਵਾਸਤੇ people's participation in solving social and State affairs ਹੋਣੀ ਚਾਹੀਦੀ

[ਕਾਮਰੇਡ ਰਾਜ ਕੁਮਾਰ]

ਇਸ ਕਰਕੇ ਮੈਂ ਕਹਿੰਦਾ ਹਾਂ ਕਿ ਡਾਕਟਰ ਰੇ. ਦੀਆਂ ਜੋ ਰਿਕੁਮੈਂਡਸ਼ੇਨਜ਼ ਹਨ ਉਨ੍ਹਾਂ ਦੀ ਸਪਿਰਟ ਇਸ ਵਿਚ ਆਉਂਦੀ ਹੈ । ਰੰਧਾਵਾ ਸਾਹਿਬ ਨੇ ਦੱਸਿਆ ਹੈ ਕਿ ਪਿੰਡਾਂ ਵਿਚ ਹਾੜੀ ਅਤੇ ਸਾਉਣੀ ਦੀ ਫਸਲ ਵੇਲੇ , ਸਾਲ ਵਿਚ 2 ਵਾਰ , ਮੀਟਿੰਗ ਜਰੂਰ ਹੋਇਆ ਕਰੇਗੀ । ਸਾਨੂੰ ਇਸ ਗਲ ਦੀ ਖੁਸ਼ੀ ਹੈ ਅਸੀਂ ਤਾਂ ਇਸ ਲਈ ਇਹ ਕਹਿੰਦੇ ਹਾਂ ਕਿ ਇਸ ਵਿਚ ਹਰ ਆਦਮੀ ਦੀ ਹਾਜਰੀ ਜ਼ਰੂਰੀ ਹੋਵੇ ਅਤੇ ਜਿਹੜਾ ਵੀ ਗੈਰਹਾਜ਼ਰ ਹੋਵੇ, ਉਸ ਤੇ ਐਕਸ਼ਨ ਲਿਆ ਜਾਵੇ, ਇਸ ਦਾ ਨਤੀਜਾ ਇਹ ਹੋਵੇਗਾ ਕਿ ਲੈਂਡ ਰਿਫਾਰਮਜ਼ ਵਾਸਤੇ ਜਿਹੜੀਆਂ ਤਰਮੀਮਾਂ ਦੀ ਲੋੜ ਹੈ ਉਹ ਉਥੇ ਹੀ ਹੋ ਜਾਣਗੀਆਂ । ਉਨ੍ਹਾਂ ਮੀਟਿੰਗਾਂ ਵਿਚ ਪਿੰਡਾਂ ਦੀ ਡਿਵੈਲਪਮੈਂਟ ਦੇ ਮਸਲੇ ਵੀ ਉਥੇ ਰੱਖੇ ਜਾਣ ਅਤੇ ਡਿਵੈਲਪਮੈਂਟ ਵਿਭਾਗ ਦਾ ਇਕ ਨੁਮਾਇੰਦਾ ਉਥੇ ਹਾਜ਼ਰ ਹੋਣਾ ਚਾਹੀਦਾ ਹੈ ਜਿਹੜਾ ਕਿ ਇਸ ਵਿਚ ਜਿਹੜੀ ਵੀ ਥੋੜੀ ਬਹੁਤ ਕਾਨੂੰਨ ਸੋਧਣ ਦੀ ਲੋੜ ਹੈ ਉਹ ਉਥੇ ਕਰ ਲਈ ਜਾਵੇ । ਸਕੂਲਾਂ ਅਤੇ ਡਿਸਪੈਂਸਰੀਆਂ ਆਦਿ ਲਈ ਵੀ ਜਿਹੜੀ ਵੀ ਜਰੂਰਤ ਹੋਵੇ ਉਹ ਉਥੇ ਹੀ ਫੈਸਲਾ ਹੋ ਜਾਵੇ । ਸਾਇਲ ਕੰਜ਼ਰਵੇਸ਼ਨ ਦਾ ਮਾਮਲਾ ਵੀ ਉਥੇ ਡਿਸਕਸ ਹੋ ਸਕੇ ਅਤੇ ਹੋਰ ਵੀ ਇਸ ਤਰ੍ਹਾਂ ਦੇ ਜਿਹੜੇ ਮਾਮਲੇ ਹਨ ਉਹ ਉਥੇ ਡਿਸਕਸ ਹੋ ਜਾਣ ਅਤੇ ਉਸੇ ਵੇਲੇ ਹੀ ਇਕ ਇਸ ਤਰ੍ਹਾਂ ਦੀ ਪਲਾਨ ਬਣ ਜਾਵੇ ਕਿ ਉਸ ਡਿਵੈਲਪਮੈਂਟ ਦਾ ਐਕਸਪੈਂਡੀਚਰ ਵੀ ਉਸ ਵੇਲੇ ਹੀ ਸਾਹਮਣੇ ਆ ਜਾਵੇ ਅਤੇ ਫਿਰ ਜਿਸ ਤਰ੍ਹਾਂ ਦੀ ਵੀ ਉਸ ਇਲਾਕੇ ਦੀ ਇਕਨਾਮਿਕ ਪੁਜ਼ੀ-ਸ਼ਨ ਹੋਵੇਗੀ ਉਸ ਦੇ ਮੁਤਾਬਿਕ ਹੀ ਉਸ ਮੀਟਿੰਗ ਵਿਚ ਫੈਸਲਾ ਤੈਅ ਹੋ ਜਾਵੇਗਾ ਅਤੇ ਉਸ ਇਲਾਕੇ ਲਈ ਜਿੰਨੀ ਵੀ ਡਿਵੈਲਪਮੈਂਟ ਦੀ ਲੋੜ ਹੋਵੇਗੀ ਉਸ ਲਈ ਸੋਸ਼ਲ ਡਿਵੈਲਪਮੈਂਟ ਸੈਸ ਰਖ ਲਿਆ ਜਾਵੇਗਾ।

ਜੇ ਇਸ ਤਰ੍ਹਾਂ ਕਰਕੇ ਕੰਮ ਹੋਣ ਤਾਂ ਮੈਂ ਸਮਝਦਾ ਹਾਂ ਕਿ ਇਸ ਨਾਲ ਰਿਸੋਰਸਿਜ਼ ਮੋਬਾਲਾਇਜ਼ ਹੋਣਗੇ ਅਤੇ ਇਸ ਤਰੀਕੇ ਨਾਲ ਡਾਕਟਰ ਰੇ ਦੀ. ਰਿਕਮੈਂਡੇਸ਼ਨ ਨੂੰ ਵੀ ਅਮਲ ਵਿਚ ਲਿਆਇਆ ਜਾ ਸਕੇਗਾ । ਇਸ ਤਰ੍ਹਾਂ ਕਰਨ ਨਾਲ ਇਕ ਨਵਾਂ ਨਜ਼ਰੀਆ ਸਾਡੇ ਸਾਹਮਣੇ ਆਵੇਗਾ ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਸ਼ਹਿਰਾਂ ਦੇ ਵਿਚ ਬੜੇ ਇੰਡਸਟਰੀਅਲ ਲੋਨ ਦਿੱਤੇ ਗਏ ਹਨ । ਇੰਡਸਟਰੀਅਲ ਡਿਵੈਲਪਮੈਂਟ ਦਾ ਸਬੰਧ ਰਿਸੋਰਸਿਜ਼ ਨਾਲ ਹੈ । ਸਵਾਲ ਇਹ ਹੈ ਕਿ ਡਿਵੈਲਪਮੈਂਟ ਸਟੇਟ ਦੇ ਰਿਸੋਰਸਿਜ਼ ਨਾਲ ਹੋ ਰਹੀ ਹੈ । ਸ਼ਹਿਰਾਂ ਵਿਚ ਇਹ ਡਿਵੈਲਪਮੈਂਟ ਦਾ ਜਿਥੋਂ ਤੱਕ ਤੁਅੱਲਕ ਹੈ ਕਈ ਪਲਾਨਜ਼ ਰਹਿ ਜਾਂਦੀਆਂ ਹਨ ਜਿਸ ਦੇ ਨਾਲ ਵਰਕਰ ਦਾ ਬੋਨਸ ਅਤੇ ਵਰਕਰਾਂ ਦੀ ਸੋਸ਼ਲ ਸਿਕਿਉਰਿਟੀ ਸਟੇਟ ਦੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ ਤਾਂ ਇਹ ਗੱਲ ਦਰੁਸਤ ਹੋ ਸਕਦੀ ਹੈ । ਇਹ ਵੀ ਵੇਖਣਾ ਚਾਹੀਦਾ ਹੈ ਕਿ ਇਸ ਦੇ ਵਿਚ ਸੋਸਾਇਟੀ ਦਾ ਆਪਣਾ ਕਿੰਨਾ ਹਿੱਸਾ ਹੈ । ਜਿਹੜੇ ਜਿਹੜੇ ਲੋਕਾਂ ਨੇ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਤੋਂ ਗਰਾਂਟਾਂ ਦੀ ਸ਼ਕਲ ਵਿਚ ਮੱਦਦ ਲਈ ਹੈ । ਉਥੇ ਸੋਸ਼ਲ ਡਿਵੈਲਪਮੈਂਟ ਸੈਸ ਲਗਾ ਦਿੱਤਾ ਜਾਵੇ । ਕਿਉਂਕਿ ਇਹ ਲੋਕ ਸੁਸਾਇਟੀ ਕੋਲੋਂ ਲੈਣਾ ਤਾਂ ਜਾਣਦੇ ਹਨ ਪਰ ਦੇਣ ਵੇਲੇ ਪਿੱਛੇ ਹਟ ਜਾਂਦੇ ਹਨ । ਜਿਸ ਭਾਵਨਾ ਨਾਲ ਇਹ ਲੋਨ ਵਗੈਰਾ ਲੈਂਦੇ ਹਨ ਉਹ ਗਲਤ ਹੈ । ਇਸ ਨੂੰ ਦਰੁਸਤ ਕਰਨਾ ਚਾਹੀਦਾ ਹੈ ਕਿਉਂਕਿ ਹੁਣ ਸਮਾਜ ਵਿਚ ਸੁਧਾਰ ਕਰਨਾ ਲਾਜ਼ਮੀ ਹੈ । ਹਰ ਤਰਫ ਇਹ ਇਕ ਗੱਲ ਹੈ ਕਿ ਕਿਸ ਤਰ੍ਹਾਂ ਕਮਜ਼ੋਰ ਵਰਗ ਦੀ ਮੱਦਦ ਕਰਨੀ ਹੈ । ਮੈਂ ਦਸਦਾ ਹਾਂ ਕਿ ਇਹ ਤਾਂ ਜਿਸ ਤਰ੍ਹਾਂ ਗੈਸ ਨਾਲ ਭਰਿਆ ਹੋਇਆ ਭੁਕਾਣਾ ਹੁੰਦਾ ਹੈ ਜਦ ਉਸ ਦੀ ਗੈਸ ਨਿਕਲ ਜਾਂਦੀ ਹੈ ਉਹ ਵੀ ਖਤਮ ਹੋ ਜਾਂਦਾ ਹੈ । ਚੇਅਰਮੈਨ ਸਾਹਿਬ, ਇਕ ਸਮਾਲ ਸੇਵਿੰਗ ਦੀ ਗੱਲ ਦਾ ਜ਼ਿਕਰ ਇੱਥੇ ਕੀਤਾ ਗਿਆ ਸੀ । ਸਮਾਲ ਸੇਵਿੰਗ ਅਤੇ ਵੱਡੀ ਸੇਵਿੰਗ ਸਟੇਟ ਵਿਚ ਹੁੰਦੀ ਹੈ । ਜਿਹੜੀ ਸਮਾਲ ਸੇਵਿੰਗ ਹੈ ਉਸ ਦਾ 60–70 ਪ੍ਰਤੀਸ਼ਤ ਸਿੱਧਾ ਲੋਨ ਦਿੱਤਾ ਜਾ ਸਕਦਾ ਹੈ । ਜੇ ਇਨ੍ਹਾਂ ਨੇ ਬੋਗਸ ਲੋਨ ਦੱਸਣੇ ਹਨ ਅਤੇ ਬੋਗਸ ਕਰਜ਼ੇ ਹੀ ਰਹਿ ਜਾਣਗੇ । ਫਿਰ ਡਿਵੈਲਪਮੈਂਟ ਤੇ ਪੂਰੇ ਰਿਸੋਰਸਿਜ਼ ਨਹੀਂ ਲੱਗ ਸਕਦੇ । ਨਾ ਹੀ ਪੂਰੇ ਖਰਚ ਹੁੰਦੇ ਹਨ । ਇਨ੍ਹਾਂ ਨੂੰ ਕੰਟਰੋਲ ਕਰਕੇ ਇਸ ਬਜਟ ਦੇ ਅੰਦਰ ਲਿਆਂਦਾ ਜਾਵੇ । ਕਈ ਕਰੋੜਾਂ ਰੁਪਏ ਦੀਆਂ ਐਸੀਆਂ ਸਕੀਮਾਂ ਹਨ ਜਿਹੜੀਆਂ ਟਾਈਮ ਦੇ ਵਿਚ ਪੂਰੀਆਂ ਨਹੀਂ ਹੁੰਦੀਆਂ।

ਜ ਪੂਰਾ ਖਰਚ ਉਨ੍ਹਾਂ ਸਕੀਮਾਂ ਤੇ ਨਹੀਂ ਕਰਨਾ ਤਾਂ ਕੋਈ ਫਾਇਦਾ ਨਹੀਂ ਹੋਣਾ ਵਿਚੋ ਹੀ ਛੱਡ ਦਿੱਤੀਆਂ ਜਾਂਦੀਆਂ ਹਨ । ਇਹ ਲਿਖਣਾ ਚਾਹੀਦਾ ਹੈ ਕਿ ਇਸ ਸਕੀਮ ਨੂੰ ਇਤਨੇ ਸਮੇਂ ਵਿਚ ਖਤਮ ਕਰ ਦਿੱਤਾ ਜਾਵੇਗਾ । ਨਾਲ ਹੀ ਇਹ ਵੀ ਲਿਖ ਦੇਣਾ ਚਾਹੀਦਾ ਹੈ ਕਿ ਇਸ ਦੀ ਇਤਨੀ ਲੋੜ ਹੈ । ਪਰ ਇਹ ਨਹੀਂ ਹੋਣਾ ਚਾਹੀਦਾ ਜਿਸ ਤਰ੍ਹਾਂ ਥਲਿਉਂ ਸਕੀਮਾਂ ਬਣ ਕੇ ਆ ਜਾਂਦੀਆਂ ਹਨ ਉਸੇ ਤਰ੍ਹਾਂ ਬਗੈਰ ਸੋਚੇ ਸਮਝੇ ਉਹ ਸਕੀਮਾਂ ਪਾਸ ਹੋ ਜਾਂਦੀਆਂ ਹਨ। ਹੁਣ ਇਰੀਗੇਸ਼ਨ ਦੇ ਬਾਰੇ ਜਿਕਰ ਕਰਨਾ ਚਾਹੁੰਦਾ ਹਾਂ ਕਿ ਸਮਾਲ ਇਰੀਗੇਸ਼ਨ ਪ੍ਰੋਜੈਕਟ ਬਣਾਉਣ ਬਾਰੇ ਇਨ੍ਹਾਂ ਨੇ ਕੁੱਝ ਐਲੋਕੇਸ਼ਨਜ਼ ਕੀਤੀਆਂ ਹਨ । ਚੇਅਰਮੈਨ ਸਾਹਿਬ, ਮੇਰੇ ਹਲਕੇ ਵਿਚ ਇਕ ਸਮਾਲ ਇਰੀਗੇਸ਼ਨ ਪ੍ਰੋਜੈਕਟ ਚਲ ਰਿਹਾ ਹੈ । ਇਸ ਦਾ ਜ਼ਿਕਰ ਅੱਜ ਤੋਂ 9 ਸਾਲ ਪਹਿਲੇ ਸੁਣਿਆ ਸੀ । ਉਸ ਸਮੇਂ ਇਸ ਦੀ ਸ਼ਕਲ ਹੋਰ ਸੀ । ਮੈਂ ਪਬਲਿਕ ਅਕਾਉਂਟਸ ਕਮੇਟੀ ਦਾ ਮੈਂਬਰ ਰਿਹਾ ਹਾਂ ਇਸ ਦੀ ਕਮੇਟੀ ਦੇ ਵਿਚ ਬੜੀ ਚਰਚਾ ਹੋਈ । ਪਰ ਫੇਰ 2-4 ਸਾਲ ਬਾਅਦ ਇਸ ਪ੍ਰੋਜੈਕਟ ਨੂੰ ਬੰਦ ਕਰ ਦਿੱਤਾ ਸੀ । ਇਸ ਤੋਂ ਬਾਅਦ ਫਿਰ ਨਵੀਂ ਸਕੀਮ ਬਣਾਈ ਗਈ ਅਤੇ ਇਸ ਸਕੀਮ ਦਾ ਤਰੀਕਾ ਬਦਲ ਦਿੱਤਾ ਗਿਆ । ਇਹ ਡੀਪ ਟਿਊਬਵੈਲਜ਼ ਬੋਰਿੰਗ ਲਈ ਸੀ । ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਵਿਚ ਇਹ ਕੰਮ ਕੀਤਾ ਜਾਣਾ ਹੈ ਪਰ ਉਨ੍ਹਾਂ ਕਿਸਾਨਾਂ ਨੂੰ ਇਸ ਦਾ ਪਾਣੀ ਨਹੀਂ ਮਿਲਣਾ । ਇਸ ਦਾ ਫਾਇਦਾ ਹੋਣਾ ਹੈ ਅੱਗੇ ਜਾਕੇ 30 ਕਿਲੋਮੀਟਰ ਤੇ ਜਿਥੇ ਪਾਣੀ ਨੂੰ ਡਿਸਟਰੀਬਿਊਟ ਕਰਨਾ ਹੈ । ਇਸ ਇਲਾਕੇ ਦੇ ਕਿਸਾਨਾਂ ਵਿਚ ਬੜੀ ਰਿਜ਼ੈਂਟਮੈਂਟ ਹੈ । ਇਥੇ ਜਿਹੜੀ ਟਾਪ ਹੈਵੀ ਐਡ-ਮਿਨਿਸਟਰੇਸ਼ਨ ਹੈ ਉਹ ਆਪਣੇ ਇਨ੍ਹਾਂ ਕੰਮ ਦੇ ਰਾਹੀਂ ਕਾਫੀ ਟੀ. ਏ. ਲੈ ਕੇ ਪੰਜਾਬ ਸਰਕਾਰ ਦੇ ਪੈਸੇ ਨੂੰ ਬਰਬਾਦ ਕਰ ਰਹੇ ਹਨ । ਇਹ ਹਾਲੇ ਪਤਾ ਨਹੀਂ ਕਿ ਇਸ ਸਕੀਮ ਨੇ ਸਿਰੇ ਚੜ੍ਹਨਾ ਹੈ ਕਿ ਨਹੀਂ ਇਸੇ ਤਰ੍ਹਾਂ ਨਹਿਰਾਂ ਦੇ ਬਾਰੇ ਹੈ । ਕਈ ਪ੍ਰੋਜੈਕਟਸ ਤੇ ਕੰਮ ਚੱਲ ਰਹੇ ਹਨ । ਬਜਟ ਦੀ ਐਲੋਕੇਸ਼ਨ ਇਸ ਤਰੀਕੇ ਦੀ ਹੋਣੀ ਚਾਹੀਦੀ ਹੈ ਕਿ ਜਿਹੜੇ ਨਾਨ ਪ੍ਰੋਡਕਟਿਵ ਖਰਚੇ ਹਨ ਇਨ੍ਹਾਂ ਨੂੰ ਤਾਂ ਬਿਲਕੁਲ ਖਤਮ ਕਰ ਦੇਣਾ ਚਾਹੀਦਾ ਹੈ ਤਾਕਿ ਇਸ ਦਾ ਬੋਝ ਲੋਕਾਂ ਤੇ ਨਾ ਪਵੇ । ਇਸ ਤਰ੍ਹਾਂ ਦੀਆਂ ਕਈ ਸਕੀਮਾਂ ਹਨ ਜਿਨ੍ਹਾਂ ਤੋਂ ਸਰਕਾਰ ਆਪਣਾ ਖਰਚ ਘੱਟਾ ਸਕਦੀ ਹੈ । ਮੈਂ ਦੱਸਦਾ ਹਾਂ ਕਿ ਜਿਸ ਤਰ੍ਹਾਂ ਥਲਿਉਂ ਕੇਸ ਬਣ ਕੇ ਉਪਰ ਚਲਾ ਜਾਂਦਾ ਹੈ ਉਸੇ ਤਰ੍ਹਾਂ ਉਪਰੋਂ ਵੀ ਨਾਨ ਪ੍ਰੋਡਕਟਿਵ ਸਕੀਮਾਂ ਪਾਸ ਹੋ ਜਾਂਦੀਆਂ ਹਨ । ਇਨ੍ਹਾਂ ਸਕੀਮਾਂ ਨੂੰ ਵੱਧ ਤੋਂ ਵੱਧ ਘਟਾਉਣਾ ਚਾਹੀਦਾ ਹੈ । ਇਸ ਤਰ੍ਹਾਂ ਦੀਆਂ ਪਲਾਨਜ਼ ਨੂੰ ਰੀਵਾਈਜ਼ ਕਰਨਾ ਚਾਹੀਦਾ ਹੈ । ਗਿਆਨੀ ਜੀ ਨੇ ਆਪਣੇ ਵੱਲੋਂ ਕੱਲ੍ਹ ਐਲਾਨ ਕੀਤਾ ਹੈ ਕਿ ਅਸੀਂ 10 ਕਿਲੇ ਦੇ ਜਿਹੜੇ ਮਾਲਕ ਹਨ ਉਨ੍ਹਾਂ ਦਾ ਮਾਲੀਆ ਮਾਫ ਕਰ ਦਿੱਤਾ ਹੈ । ਪਰ ਮੈਂ ਦੱਸਦਾ ਹਾਂ ਕਿ ਬਜਟ ਵਿਚ 4 ਕਰੋੜ 15 ਲੱਖ ਖਰਚਾ ਰੱਖਿਆ ਹੋਇਆ ਹੈ । ਜਿਸ ਨੂੰ ਰੀਕਵਰ ਕਰਨ ਲਈ ਖਰਚਾ ਆਉਂਦਾ ਹੈ 4 ਕਰੋੜ 13 ਲੱਖ ਰੁਪਏ ਆਉਂਣੇ ਸੀ । ਇਹ ਬਹੁਤ ਵਧੀਆ ਗੱਲ ਕੀਤੀ ਹੈ । ਇਸ ਦੀ ਸ਼ਲਾਘਾ ਕਰਨ ਦੀ ਲੋੜ ਹੈ ਪਰ ਚੇਅਰਮੈਨ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਜਿਹੜੇ ਸਮਾਲ ਅਤੇ ਦਰਮਿਆਨੇ ਦਰਜੇ ਦੇ ਕਿਸਾਨ ਹਨ ਉਨ੍ਹਾਂ ਦੇ ਕਰਜ਼ੇ ਮਾਫ ਕਰ ਦਿੱਤੇ ਜਾਂਦੇ ਜਿਸ ਦੇ ਨਾਲ ਉਨ੍ਹਾਂ ਨੂੰ ਫਾਇਦਾ ਹੋਂਦਾ । ਇਸ ਮਾਮਲੇ ਵਿਚ ਆਪਣੇਆਪਣੇ ਤੌਰ ਤਰੀਕੇ ਦੇ ਨਾਲ ਤਬਦੀਲੀ ਆਉਣੀ ਹੈ ਜਿਸ ਚੀਜ਼ ਦੀ ਜ਼ਰੂਰਤ ਜ਼ਿਆਦਾ ਹੁੰਦੀ ਹੈ ਉਸ ਚੀਜ਼ ਦੀ ਜ਼ਿਆਦਾ ਡਿਵੈਲਪਮੈਂਟ ਕਰਨੀ ਚਾਹੀਦੀ ਹੈ ਜਿਵੇਂ ਜ਼ਰਾਇਤ ਦੇ ਵਾਧੇ ਲਈ ਵੱਧ ਤੋਂ ਵੱਧ ਧਿਆਨ ਦੇਣ ਦੀ ਲੋੜ ਹੁੰਦੀ ਹੈ । ਇਸ ਡਿਵੈਲਪਮੈਂਟ ਨੂੰ ਵਧਾਉਣ ਲਈ ਹਰ ਪੱਖੋਂ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੈਨੂੰ ਬੜਾ ਦੁੱਖ ਹੈ ਕਿ ਸਾਡੇ ਵਿਚ ਕਿਸ ਤਰ੍ਹਾਂ ਦੀਆ ਗਲਾਂ ਇਥੇ ਇਕ ਦੂਜੇ ਦੇ ਬਾਰੇ ਕੀਤੀਆਂ ਜਾਂਦੀਆਂ ਹਨ ਇਸ ਬਜਟ ਦੇ ਵਿਚ 20-ਨੁਕਾਤੀ ਪ੍ਰੋਗਰਾਮ ਦੇ ਲਈ ਕਾਫੀ ਪੈਸੇ ਖਰਚ ਕੀਤੇ ਹਨ ਪਰ ਉਸ ਦਾ ਫਾਇਦਾ ਕਿੰਨੇ ਲੋਕਾਂ ਨੂੰ ਹੋਇਆ ਹੈ । ਇਸ ਦਾ ਜ਼ਿਕਰ ਇਸ ਬਜਟ ਸਪੀਚ ਵਿਚ ਮਿਲਦਾ ਹੈ ਇਹ ਕਾਗਜ਼ਾਂ ਵਿਚ ਕਿੰਨਾ ਖਰਚ ਵੇਖਿਆ ਗਿਆ ਅਤੇ ਕਿੰਨਾ ਹੋਣਾ ਚਾਹੀਦਾ ਸੀ ਇਸ ਹਿਸਾਬ ਕਿਤਾਬ ਵੀ ਹੋਣਾ ਚਾਹੀਦਾ ਹੈ । ਇਹ ਪ੍ਰੋਗਰਾਮ ਬਹੁਤ ਚੰਗਾ ਸੀ ।

[ਕਾਮਰੇਡ ਰਾਜ ਕੁਮਾਰ]

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜਾ ਹਿੰਦੋਸਤਾਨ ਦੀ ਜਨਤਾ ਨੇ ਆਪਣੀ ਅਕਲ ਦਾ ਸਬੂਤ ਇਨ੍ਹਾਂ ਇਲੈਕਸ਼ਨਾਂ ਵਿਚ ਦਿੱਤਾ ਹੈ ਜਿਸ ਦੇ ਨਾਲ ਗੌਰਮਿੰਟ ਨੂੰ ਚੇਂਜ ਕੀਤਾ ਹੈ। ਗੌਰਮਿੰਟ ਵਿਚ ਚੇਂਜ ਲਿਆਂਦੀ ਹੈ। ਇਹ ਸਿਰਫ ਇਲੈਕਟੋਰੇਟਸ ਤੇ ਚੇਂਜ ਦਾ ਅਸਰ ਨਹੀਂ ਹੋਇਆ ਹੈ ਅਤੇ ਆਪੋਜ਼ੀਸ਼ਨ ਨੂੰ ਪਾਵਰ ਦਿੱਤੀ ਹੈ ਜਿਸ ਨੂੰ ਜਨਤਾ ਪਾਰਟੀ ਦੀ ਸਰਕਾਰ ਕਹਿੰਦੇ ਹਨ। ਹੁਣ ਪਾਰਟੀਜ਼ ਨੂੰ ਪਤਾ ਲੱਗ ਗਿਆ ਹੈ ਕਿ ਜੇ ਜਨਤਾ ਦੇ ਕੰਮ ਨਾ ਕੀਤੇ ਤਾਂ ਜਨਤਾ ਬਹੁਤੀ ਦੇਰ ਰਹਿਣ ਨਹੀਂ ਦੇਵੇਗੀ। ਜਨਤਾ ਇਸ ਸਮੇਂ ਜਨਤਾ ਪਾਰਟੀ ਵਾਲਿਆਂ ਵੱਲ ਵੀ ਵੇਖ ਰਹੀ ਹੈ ਕਿ ਕੀ ਕਰ ਰਹੇ ਹਨ ? ਇਸ ਲਈ ਇਹ ਜ਼ਰੂਰੀ ਹੈ ਕਿ ਸਰਕਾਰ ਨੂੰ, ਜਨਤਾ ਦੇ ਕੰਮਾਂ ਨੂੰ ਲੋੜਾਂ ਨੂੰ ਪਰਾ ਕਰਨ ਦੇ ਹਰ ਯਤਨ ਕਰਨੇ ਚਾਹੀਦੇ ਹਨ।

**Mr. Chairman** : Please try to give finishing touch. You have taken 25 minutes.

**ਕਾਮਰੇਡ ਰਾਜ ਕੁਮਾਰ** : ਸਾਨੂੰ ਜਨਤਾ ਦੀ ਭਾਵਨਾ ਵੱਲ ਧਿਆਨ ਦੇਣਾ ਚਾਹੀਦਾ ਹੈ। ਠੀਕ ਹੈ ਕਿ ਇਸ ਭਾਵਨਾ ਵਿਚ ਇਹ ਵੀ ਹੈ ਕਿ ਡੈਮੋਕ੍ਰੇਸੀ ਦੇ ਨਾਰਮਜ਼ ਨੂੰ ਰਿਸਟੋਰ ਕੀਤਾ ਜਾਵੇ। ਡੈਮੋਕ੍ਰੇਸੀ ਦੀਆਂ ਰਵਾਇਤਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ। ਇਨ੍ਹਾਂ ਰਵਾਇਤਾਂ ਨੂੰ ਪੰਜਾਬ ਵਿਚ ਵੀ ਕਾਇਮ ਕਰਨਾ ਚਾਹੀਦਾ ਹੈ। ਮੁਲਕ ਦੇ ਅੰਦਰ ਜਿਹੜੀ ਡਿਸਪੈਰਿਟੀ ਹੈ ਇਸ ਨੂੰ ਖਤਮ ਕੀਤਾ ਜਾਵੇ।

ਹੁਣ ਮੈਂ ਅਨਇੰਪਲਾਇਮੈਂਟ ਜਿਹੜੀ ਸਾਰੇ ਮੁਲਕ ਵਿਚ ਵੱਧਦੀ ਜਾ ਰਹੀ ਹੈ ਇਸ ਬਾਰੇ ਕਹਾਂਗਾ ਕਿ ਇਹ ਨਾ ਕੇਵਲ ਪੰਜਾਬ ਵਿਚ ਵੱਧੀ ਹੈ ਬਲਕਿ ਸਾਰੇ ਹਿੰਦੋਸਤਾਨ ਦੇ ਵਿਚ ਵੱਧਦੀ ਜਾ ਰਹੀ ਹੈ। ਇਹ ਅਨ-ਇੰਪਲਾਇਮੈਂਟ ਬੜਾ ਭਿਆਨਕ ਰੂਪ ਇਖਤਿਆਰ ਕਰਦੀ ਜਾ ਰਹੀ ਹੈ। ਪੜ੍ਹੇ ਲਿਖੇ ਲੋਕਾਂ ਨੂੰ ਇੰਪਲਾਇਮੈਂਟ ਨਾ ਦੇਣ ਦੇ ਬਾਰੇ ਜਿਹੜਾ ਮੇਰਾ ਖਦਸ਼ਾ ਹੈ ਕਿ ਜਿਸ ਦਾ ਜ਼ਿਕਰ ਮੈਂ ਪਹਿਲੇ ਵੀ ਕਰ ਚੁੱਕਾ ਹਾਂ, ਇਸ ਬਾਰੇ ਕੋਈ ਕੰਮ ਨਹੀਂ ਹੋਇਆ ਹੈ। ਸਵਾਲ ਇਹ ਹੈ ਕਿ ਅਸੀਂ ਇਸ ਬਾਰੇ ਕੀ ਕਰ ਰਹੇ ਹਾਂ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਮਸਲੇ ਨੂੰ ਸਾਰੀਆਂ ਪਾਰਟੀਜ਼ ਦਾ ਮਾਮਲਾ ਬਣਾ ਕੇ, ਇਸ ਪ੍ਰਾਬਲਮ ਦੇ ਬਾਰੇ ਚੰਗੀ ਤਰ੍ਹਾਂ ਸੋਚ ਵਿਚਾਰ ਕਰਕੇ ਇਸ ਦਾ ਹੱਲ ਕੱਢਿਆ ਜਾਵੇ। ਇਸ ਕੰਮ ਦੇ ਲਈ ਸਾਰੇ ਇਕੱਠੇ ਹੋਕੇ ਇਕੱਠੇ ਕਦਮ ਚੁੱਕੇ ਜਾਣੇ ਚਾਹੀਦੇ ਹਨ। ਅਸੀਂ ਤਾਂ ਹੀ ਲੋਕਾਂ ਦੀ ਕੋਈ ਮਦਦ ਕਰ ਸਕਦੇ ਹਾਂ। ਲੋਕਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ। ਫਿਰ ਇਹ ਕਲੇਮ ਕਰਦੇ ਹਨ ਕਿ ਅਸੀਂ ਲੈਂਡਲੈਸ ਲੋਕਾਂ ਨੂੰ ਜ਼ਮੀਨ ਦਿੱਤੀ ਹੈ ਪਰ ਇਸ ਦੇ ਨਾਲ ਉਸ ਲੈਂਡਲੈਸ ਦੀ ਲੈਂਡ ਪ੍ਰੋਡਕਟਿਵ ਬਣਾਉਣਾ ਬੜਾ ਜ਼ਰੂਰੀ ਸੀ। ਕਾਰਖਾਨੇ ਲਗਾ ਦਿੱਤੇ ਹਨ ਪਰ ਉਨ੍ਹਾਂ ਨੂੰ ਫੁਲ ਕਪੈਸਿਟੀ ਤੱਕ ਯੂਟੇਲਾਈਜ਼ ਕਰਨਾ ਬਹੁਤ ਜ਼ਰੂਰੀ ਹੈ। ਅੱਗੇ ਯੂਟੇਲਾਈਜ਼ੇਸ਼ਨ ਹੀ ਕਾਫੀ ਨਹੀਂ ਬਲਕਿ ਉਸ ਦੀ ਡਾਈਵਰਸੀਫੀਕੇਸ਼ਨ ਵੀ ਜ਼ਰੂਰੀ ਹੈ। ਅਸੀਂ ਪੰਜਾਬ ਦੇ ਅੰਦਰ ਇੰਡਸਟਰੀ ਦਾ ਵਿਕਾਸ ਕਰ ਰਹੇ ਹਾਂ। ਸਾਡੀ ਪਰ ਕੈਪਿਟਾ ਰੇਟ ਆਫ ਗਰੋਥ ਕਈ ਮੁਲਕਾਂ ਨਾਲੋਂ ਜ਼ਿਆਦਾ ਹੈ ਪਰ ਚੇਅਰਮੈਨ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਅਸੀਂ ਇਹ ਕਲੇਮ ਕਰ ਸਕਦੇ ਹਾਂ ਕਿ ਪੰਜਾਬ ਦੇ ਅੰਦਰ ਜੋ ਇੰਡਸਟਰੀ ਹੈ ਉਹ ਮੌਡਰਨ ਹੈ ? ਪਿੱਛੇ ਜਿਹੇ ਜਰਮਨੀ ਤੋਂ ਡੈਲੀਗੇਸ਼ਨ ਆਇਆ ਸੀ ਉਸ ਨੇ ਲੁਧਿਆਣਾ ਔਰ ਬਟਾਲਾ ਦੀ ਇੰਡਸਟਰੀ ਦੇਖਣ ਤੋਂ ਬਾਅਦ ਇਹ ਰਿਪੋਰਟ ਦਿੱਤੀ ਸੀ ——

This is no industry. It is just junk.

ਅੱਜ ਸਾਇੰਟੇਫਿਕ ਟੈਕਨਾਲੋਜੀ ਨਾਲ ਇੰਡਸਟਰੀ ਨੂੰ ਚਲਾਉਣ ਦੀ ਲੱੜ ਹੈ ਤਾਂਕਿ ਉਸਦੀ ਪ੍ਰੋਡਕਸ਼ਨ ਦਾ ਦੁਨੀਆਂ ਦੀਅ ਚੀਜਾਂ ਨਾਲ ਮੁਕਾਬਲਾ ਕਰ ਸਕੀਏ। ਸਾਡਾ ਵਕਤ ਸੀ, ਚੇਅਰਮੈਨ ਸਾਹਿਬ, ਜਦੋਂ ਸਸਤੇ ਭਾਅ ਦੀਆਂ ਚੀਜ਼ਾਂ ਬਣਾ ਕੇ ਬਾਹਰਲੇ ਮੁਲਕਾਂ ਨਾਲ ਉਨ੍ਹਾਂ ਦੀਆਂ ਚੀਜ਼ਾਂ ਨਾਲ

ਮੁਕਾਬਲਾ ਕਰ ਲੈਂਦੇ ਸੀ। ਪੰਜਾਬ ਦੀ ਇੰਡਸਟਰੀ ਮਾਡਰਨ ਨਹੀਂ ਹੈ ਅਤੇ ਇਸ ਦੇ ਉਤਪਾਦਨ ਨਾਲ ਅਸੀਂ ਬਾਹਰਲੇ ਮੁਲਕਾਂ ਦੀਆਂ ਚੀਜ਼ਾਂ ਨਾਲ ਅਸੀਂ ਮੁਕਾਬਲਾ ਨਹੀਂ ਕਰ ਸਕਦੇ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਥੇ ਪੰਜਾਬ ਦੀ ਇੰਡਸਟਰੀ ਨੂੰ ਮੌਡਰਨਾਈਜ਼ ਕੀਤਾ ਜਾਏ ਫਿਰ ਉਸ ਨੂੰ ਫੁਲ ਕੈਪੇਸਿਟੀ ਤੱਕ ਯੂਟੇਲਾਈਜ਼ ਕੀਤਾ ਜਾਏ ਔਰ ਉਸ ਦੀ ਡਾਈਵਰਸੀਫੀਕੇਸ਼ਨ ਕੀਤੀ ਜਾਏ ।

Here in this State and in this country as a whole, I would say that man and machine both were exploited

ਆਦਮੀ ਦੀ ਪੁਜ਼ੀਸ਼ਨ ਇਹ ਹੈ। ਵੇਜ ਸਿਸਟਮ ਦੇ ਖਿਲਾਫ ਸਾਰੇ ਪੰਜਾਬ ਵਿਚ ਜਹਾਦ ਉਠ ਰਿਹਾ ਹੈ। ਧਾਰੀਵਾਲ ਵਿਖੇ 4 ਹਜ਼ਾਰ ਆਦਮੀ ਪਿਛਲੇ 25 ਦਿਨਾਂ ਤੋਂ ਇਸ ਗਲ ਲਈ ਹੜਤਾਲ ਕਰ ਰਹੇ ਹਨ ਜਿਸ ਬਾਰੇ ਸ੍ਰੀ ਰਵਿੰਦਰ ਵਰਮਾ, ਹਿੰਦੁਸਤਾਨ ਦੇ ਲੇਬਰ ਮਨਿਸਟਰ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਬੋਨਸ ਮਿਲਣਾ ਚਾਹੀਦਾ ਹੈ, ਜਿਸ ਤਰ੍ਹਾਂ ਕਿ ਮਾਹਵਾਰੀ ਤਨਖਾਹ ਮਿਲਦੀ ਹੈ। ਉਨ੍ਹਾਂ ਨੇ ਕਿਹਾ ਹੈ ਕਿ 8.33 ਫੀਸਦੀ ਬੋਨਸ ਰੈਸਟੋਰ ਕਰਾਂਗੇ। ਪਰ ਇਸ ਦੇ ਬਾਵਜੂਦ ਵੀ ਕਿ ਧਾਰੀਵਾਲ ਵਿਖੇ 25 ਦਿਨ ਹੋ ਗਏ ਉਨ੍ਹਾਂ ਨੂੰ ਹੜਤਾਲ ਕੀਤੇ ਹੋਏ (ਵਿਘਨ).. ...

**Mr. Chairman** : This is your party's time. No time shall be left for your party members. You have already taken twenty five minutes.

**Comrade Raj Kumar** : I will take five minutes more.

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਚਾਰ ਹਜ਼ਾਰ ਵਰਕਰਾਂ ਨੇ ਇਸ ਹੜਤਾਲ ਨੂੰ ਜਾਰੀ ਰੱਖਿਆ ਹੋਇਆ ਹੈ। ਚੇਅਰਮੈਨ ਸਾਹਿਬ ਇਸ ਨਾਲ ਐਕਸਾਈਜ਼ ਡਿਊਟੀ ਦਾ ਨੁਕਸਾਨ ਹੋਇਆ ਹੈ, 15ਲੱਖ ਵੇਜਿਜ਼ ਦਾ ਨੁਕਸਾਨ ਹੋਇਆ ਹੈ ਔਰ ਡੇਢ ਲੱਖ ਪ੍ਰਾਜੈਕਟ ਦਾ ਨੁਕਸਾਨ ਹੋਇਆ ਹੈ ਇਸ ਤੋਂ ਇਲਾਵਾ 4,000 ਫੈਮਿਲੀਜ਼ ਡਿਸਟ੍ਰੈਸ ਵਿਚ ਪਈਆਂ ਹੋਈਆਂ ਹਨ। ਹੜਤਾਲ ਕੀਤੇ ਨੂੰ 25 ਦਿਨ ਹੋ ਗਏ ਹਨ ਪਰ ਕੋਈ ਐਫਰਟ ਨਹੀਂ ਹੋ ਰਹੀ ਹੈ। ਬ੍ਰਿਟਿਸ਼ ਇੰਡੀਆ ਕਾਰਪੋਰੇਸ਼ਨ ਨੇ 54 ਲੱਖ 94 ਹਜ਼ਾਰ ਰੁਪਿਆ 1975 ਵਿਚ ਕਮਾਇਆ ਸੀ ਉਨ੍ਹਾਂ ਨੂੰ ਇਹ ਨਹੀਂ ਕਿਹਾ ਜਾ ਸਕਦਾ ਕਿ ਭਲੇ ਮਾਨਸੋ You have already held the State to ransom.

ਇਨ੍ਹਾਂ ਨੂੰ ਬੋਨਸ ਦੇ ਪੈਸੇ ਦਿਉ। ਇਸ ਲਈ ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਬੋਨਸ ਦੇ ਪੈਸੇ ਦਿਲਾਏ ਜਾਣ।

ਦੂਸਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਿਆਨੀ ਜੀ ਨੇ ਕੱਲ੍ਹ ਬੜੇ ਇਲਾਨ ਕੀਤੇ ਹਨ। ਇਨ੍ਹਾਂ ਦਾ ਧਿਆਨ ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਯੂ.ਪੀ. ਸਰਕਾਰ ਦੇ ਫੈਸਲਿਆਂ ਵੱਲ ਦਿਲਾਉਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਪਬਲਿਕ ਅੰਡਰਟੇਕਿੰਗਜ਼ ਨੂੰ ਯੂ. ਪੀ. ਵਿਚ 8.33 ਮਿਨੀਮੱਮ ਕੰਪਲਸਰੀ ਬੋਨਸ ਦੇਣ ਦਾ ਇਲਾਨ ਇਥੇ ਕਰ ਦਿੱਤਾ ਹੈ। ਮੈਂ ਚਾਹਾਂਗਾ ਕਿ ਬਜਟ ਸਪੀਚ ਤੋਂ ਬਾਆਦ ਜਦ ਇਹ ਬੋਲਣ ਤਾਂ ਇਹ ਇਲਾਨ ਇਥੇ ਵੀ ਕਰਨ ਕਿ ਪੰਜਾਬ ਵਿਚ ਵੀ ਪਬਲਿਕ ਅੰਡਰਟੇਕਿੰਗਜ਼ ਵਾਸਤੇ ਜਿਵੇਂ ਕਿ ਬਿਜਲੀ ਬੋਰਡ, ਰੋਡਵੇਜ਼, ਪੈਪਸੂ ਰੋਡਵੇਜ ਮਾਰਕਫੈਡ ਆਦਿ ਵਿਚ 8.33 ਇਨ੍ਹਾਂ ਲੋਕਾਂ ਨੂੰ ਬੋਨਸ ਲਾਜ਼ਮੀ ਦੇ ਦਿੱਤਾ ਜਾਵੇ।

ਬਾਕੀ ਆਖੀਰ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਨੂੰ ਰਿਕੁਮੈਂਡ ਕਰਨਾ ਚਾਹੀਦਾ ਹੈ ਸੈਂਟ੍ਰਲ ਗੌਰਮਿੰਟ ਨੂੰ ਕੋਈ ਐਸੀ ਫੌਰੀ ਤੌਰ ਤੇ ਤਰਮੀਮ ਲਿਆਉ ਜਿਸ ਦੇ ਨਾਲ ਕਿ ਕੰਪਲਸਰੀ ਡਿਪਾਜ਼ਿਟ ਸਕੀਮ ਖਤਮ ਹੋ ਜਾਵੇ। ਔਰ ਇਸ ਦੇ ਨਾਲ ਹੀ ਬੋਨਸ ਐਕਟ ਵਿਚ ਵੀ ਤਰਮੀਮ ਲਿਆਉਣੀ ਚਾਹੀਦੀ ਹੈ ਜਿਸਦੇ ਨਾਲ ਕਿ 8.33 ਬੋਨਸ ਲਾਜ਼ਮੀ ਤੌਰ ਤੇ ਵਰਕਰਜ਼ ਨੂੰ ਦਿਤਾ ਜਾਏ

ਐਨੇ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

**ਸਰਦਾਰ ਬੇਅੰਤ ਸਿੰਘ** (ਪਾਇਲ) : ਚੇਅਰਮੈਨ ਸਾਹਿਬ ਸਾਡੇ ਐਫ. ਐਮ. ਸਾਹਿਬ ਨੇ ਇਹ ਛੇਵਾਂ ਬਜਟ ਪੇਸ਼ ਕੀਤਾ ਹੈ । ਮੈਂ ਸਮਝਦਾ ਹਾਂ ਕਿ 28.42 ਕਰੋੜ ਰੁਪਏ ਦਾ ਘਾਟਾ ਜਿਹੜਾ ਪੇਸ਼ ਕੀਤਾ ਹੈ ਪਰ ਇਹਦੇ ਨਾਲ ਹੀ ਬੜੇ ਸੋਹਣੇ ਢੰਗ ਨਾਲ ਪੰਜਾਬ ਦੀ ਡਿਵੈਲਪਮੈਂਟ ਕਰਨ ਬਾਰੇ ਬੜੀਆਂ ਅਛੀਆਂ ਚੀਜ਼ਾਂ ਲਿਆਦੀਆਂ ਗਈਆਂ ਹਨ । ਇਸ ਤੋਂ ਬਾਅਦ ਚੀਫ ਮਨਿਸਟਰ ਸਾਹਿਬ ਨੇ ਜੋ ਇਲਾਨ ਕੀਤੇ ਹਨ ਬੇਸ਼ਕ ਉਸ ਦਾ ਬੋਝ ਵੀ ਬਜਟ ਉਤੇ ਪਵੇਗਾ ਜਿਸ ਤਰ੍ਹਾਂ ਕਿ ਹਾਊਸ ਟੈਕਸ ਬਾਰੇ ਇਨ੍ਹਾਂ ਨੇ ਕਿਹਾ ਹੈ । ਇਹ ਬੜਾ ਭਾਰੀ ਰਲੀਫ ਹੈ ਜਿਹੜਾ ਕਿ ਸ਼ਹਿਰਾਂ ਦੇ ਲੋਕਾ ਨੂੰ ਰਹਿਣ ਵਾਸਤੇ ਦਿੱਤਾ ਹੈ । ਉਸ ਤੋਂ ਬਾਅਦ ਜਿਹੜੀ ਗੱਲ ਦਾ ਇਲਾਨ ਕੀਤਾ ਹੈ ਉਹ ਇਹ ਹੈ ਕਿ 10 ਏਕੜ ਦਾ ਮਾਲੀਆ ਮਾਫ ਕਰਨਾ ਹੈ। ਅੱਜ ਬੜਾ ਜ਼ਿਮੀਦਾਰ ਇਥੇ ਸਾਡੇ ਵਿਚ ਨਹੀਂ ਬਲਕਿ ਮਾਰਜਿਨਲ ਫਾਰਮਰ ਹੈ । ਕੱਲ ਇਥੇ ਮੇਰੇ ਦੋਸਤਾਂ ਨੇ ਕਿਹਾ ਹੈ ਲੇਕਿਨ ਚੇਅਰਮੈਨ ਸਾਹਿਬ ਜਿਹੜਾ 2ਕਰੋੜ ਦਾ ਮਾਮਲਾ ਮੁਆਫ ਕਰਕੇ ਰਲੀਫ ਦਿੱਤੀ ਹੈ ਜ਼ਿਮੀਂਦਾਰਾਂ ਨੂੰ ਇੱਕ ਬੜਾ ਭਾਰੀ ਕੰਮ ਕੀਤਾ ਗਿਆ ਹੈ(ਥੰਪਿੰਗ)ਇਸ ਰਾਹਤ ਦੇ ਨਾਲ ਨਾਲ ਹੋਰ 7 ਕਰੋੜ ਰੁਪਏ ਦਾ ਘਾਟਾ ਬਿਜਲੀ ਬੋਰਡ ਨੂੰ ਪੈਣਾ ਹੈ । ਸਰਕਾਰ ਨੇ ਕਿਹਾ ਹੈ ਕਿ 7 ਕਰੋੜ ਰੁਪਏ ਆਪਣੇ ਕੋਲੋਂ ਦਿਆਂਗੇ । ਪਰ ਹਾਰਸ ਪਾਵਰ 20ਰੁਪਏ ਘਟਾਕੇ 143 ਰੁਪਏ ਕੀਤਾ ਹੈ । ਇਹ ਵੀ ਜ਼ਿਮੀਦਾਰਾਂ ਵਾਸਤੇ ਬੜੀ ਭਾਰੀ ਗੱਲ ਕੀਤੀ ਗਈ ਹੈ ।

ਐਗਰੀਕਲਚਰ ਦੀ ਇਕਾਨੋਮੀ ਜਿਹੜੀ ਹੈ ਉਹ ਦਰਅਸਲ ਪੰਜਾਬ ਦੀ ਇਕਨੋਮੀ ਹੈ । ਮੈਂ ਸਮਝਦਾ ਹਾਂ ਕਿ ਜੇ ਐਗਰੀਕਲਚਰ ਤਬਾਹ ਹੋ ਜਾਏ ਤਾਂ ਪੰਜਾਬ ਦੀ ਇਕਨੋਮੀ ਨੂੰ ਕਾਫੀ ਧੱਕਾ ਪਹੁੰਚ ਸਕਦਾ ਹੈ । ਪੰਜਾਬ ਦੀ ਇਕਨੋਮੀ ਚੰਗੀ ਹੋਣ ਦਾ ਕਾਰਣ ਇਹੀ ਹੈ ਕਿ ਇਥੇ ਐਗਰੀਕਲਚਰ ਇਕਨੋਮੀ ਛਾਲਾਂ ਮਾਰਦੀ ਅੱਗੇ ਵਧਦੀ ਚਲੀ ਜਾ ਰਹੀ ਹੈ । 1975-76 ਵਿਚ ਅਨਾਜ (ਕਣਕ) 88 ਲੱਖ ਟਨ ਹੋ ਗਿਆ ਹੈ ਕਿ ਜਿਹੜਾ ਕਿ 1974-75 ਵਿਚ 79,61 ਲੱਖ ਟਨ ਸੀ । ਅੱਜ ਚੇਅਰਮੈਨ ਸਾਹਿਬ ਅਨਾਜ ਅਤੇ ਚਾਵਲਾਂ ਦੇ ਭੰਡਾਰ ਭਰੇ ਪਏ ਹਨ । ਇਹ ਪੰਜਾਬ ਦੀ ਇਕਨੋਮੀ ਦੇ ਸਦਕੇ ਹੀ ਹੈ ਔਰ ਪੰਜਾਬ ਸਰਕਾਰ ਨੇ ਜੋ ਐਗਰੀਕਲਚਰ ਵਲ ਧਿਆਨ ਦਿੱਤਾ ਹੈ ਇਹ ਉਸ ਦੇ ਸਦਕੇ ਹੀ ਹੈ । ਅੱਜ ਮੈਂ ਇਹ ਚਾਹੁੰਦਾ ਹਾਂ ਬਾਦਲ ਸਾਹਿਬ ਇਥੋਂ ਬੜੇ ਜ਼ਿਮੀਂਦਾਰਾਂ ਵਿਚੋਂ ਗਏ ਹਨ । ਇਹ ਇਲੈਕਸ਼ਨਾਂ ਦੇ ਦਿਨਾਂ ਵਿਚ ਕਹਿੰਦੇ ਹਨ ਕਿ ਅਸੀਂ ਡੇਢ ਸੌ ਰੁਪਏ ਭਾਅ ਰੱਖਾਂਗੇ ਔਰ ਇਨ੍ਹਾਂ ਦੇ ਸਾਥੀ ਤਾਂ ਦੋ ਸੌ ਰੁਪਏ ਭਾਅ ਬਾਰੇ ਕਹਿੰਦੇ ਰਹੇ ਹਨ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਅਸੀਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕੀਤੀ ਹੈ ਔਰ ਇਹ ਚੀਜ਼ ਅਖਬਾਰਾਂ ਵਿਚ ਵੀ ਛਪੀ ਹੈ ਕਿ ਚੀਫ ਮਨਿਸਟਰ , ਪੰਜਾਬ ਨੇ ਸੈਂਟਰ ਵਿਚ 125/- ਰੁਪਏ ਭਾਅ ਮੁੱਕਰਰ ਕਰਨ ਬਾਰੇ ਕਿਹਾ ਹੈ । ਠੀਕ ਹੈ ਸਾਰੀਆਂ ਗੱਲਾਂ-ਬਾਤਾਂ ਨੂੰ ਦੇਖਦੇ ਹੋਏ ਕਨਜ਼ਿਊਮਰ ਦੇ ਮੁਫਾਦ ਨੂੰ ਵੀ ਦੇਖਦੇ ਹੋਏ ਇਹ ਇਨ੍ਹਾਂ ਨੇ 125/- ਰੁਪਏ ਭਾਅ ਮੁੱਕਰਰ ਕਰਨ ਬਾਰੇ ਇਨ੍ਹਾਂ ਨੇ ਆਪਣੀ ਸਿਫਾਰਿਸ਼ ਕੀਤੀ ਹੈ । ਪਰ ਬਾਦਲ ਸਾਹਿਬ ਦੇ ਸਾਥੀ ਜਿਹੜੇ ਇੱਥੇ ਹਨ ਮੈਨੂੰ ਅਫਸੋਸ ਹੈ ਕਿ ਇਸ ਵੇਲੇ ਕੋਈ ਵੀ ਅਕਾਲੀ ਬੈਂਚਾਂ ਤੇ ਨਹੀਂ ਹੈ ਸਿਰਫ ਇੱਕ ਮੈਂਬਰ ਹਨ, ਚੀਮਾਂ ਸਾਹਿਬ, ਇਹ ਬੈਠੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਬਾਦਲ ਸਾਹਿਬ ਤੇ ਜ਼ੋਰ ਪਾਉਣ ਕਿ 125/-ਜਾਂ 150/- ਰੁਪਏ ਭਾਅ ਮੁਕੱਰਰ ਹੋਣਾ ਚਾਹੀਦਾ ਹੈ ਤਾਂ ਹੀ ਅਸੀਂ ਸਮਝਾਂਗੇ ਕਿ ਕੁਛ ਕੀਤਾ ਗਿਆ ਹੈ । ਇਸ ਦੇ ਨਾਲ ਹੀ ਨਾਲ ਇਹ ਖਦਸ਼ਾ ਵੀ ਹੈ ਕਿ ਬੋਨਸ ਸਕੀਮ ਜਿਹੜੀ ਕਿ ਪੰਜਾਬ ਗੌਰਮਿੰਟ ਦੇ ਇਨੀਸ਼ੀਏਸ਼ਨ ਤੇ ਚਾਲੂ ਹੋਈ ਸੀ ਔਰ ਪੰਜਾਬ ਸਰਕਾਰ ਨੇ ਬੋਨਸ ਦੇ ਨਾਲ ਜੋ ਰਕਮ ਸੈਂਟਰ ਤੋਂ ਲਿਆਂਦੀ ਉਸ ਦੇ ਨਾਲ ਆਪਣੇ ਕੋਲੋਂ ਵੀ ਜ਼ਿਮੀਂਦਾਰਾਂ ਨੂੰ ਕੁਛ ਨਾ ਕੁਛ ਪੈਸੇ ਇਨ੍ਹਾਂ ਦੀ ਜੇਬ ਵਿਚ ਪਾਏ ਸਨ । ਹੁਣ ਖਦਸ਼ਾ ਇਸ ਗੱਲ ਦਾ ਹੈ ਕਿ ਬੋਨਸ ਸਕੀਮ ਕਿਤੇ ਰੱਦ ਨਾ ਕਰ ਦਿੱਤੀ ਜਾਏ । ਕਿਸਾਨ ਲੋਕ ਬੋਨਸ ਦੇ ਨਾਲ ਨਾਲ ਇਹ ਵੀ ਧਾਰਨਾ ਲਾਈ ਬੈਠੇ ਹਨ ਕਿ ਜਿਹੜਾ ਫਰਟੈਲਾਈਜ਼ਰ ਆਦਿ ਵੀ ਉਨ੍ਹਾਂ ਨੂੰ ਮਿਲਦਾ ਹੈ ਉਸ ਵਿਚ ਵੀ ਰੀਲੀਫ ਦਿੱਤੀ ਜਾਏ ।

ਜੇ ਬੋਨਸ ਦੀ ਸਕੀਮ ਸਾਡੀ ਸੈਂਟਰ ਦੀ ਸਰਕਾਰ ਨੇ ਨਾ ਰੱਖੀ ਤਾਂ ਮੈਂ ਸਮਝਦਾ ਹਾਂ ਕਿ

ਇਲੈਕਸ਼ਨਾਂ ਵਿਚ ਉਹ ਜਿਹੜੇ ਵਾਅਦੇ ਕੀਤੇ ਗਏ ਸੀ ਅਤੇ ਜੋ ਕੁੱਝ ਕਿਹਾ ਗਿਆ ਸੀ ਉਹ ਸਭ ਗੱਲਾਂ ਝੂਠੀਆਂ ਸਾਬਤ ਹੋਣਗੀਆਂ । ਜ਼ਿਮੀਦਾਰ ਜਿਹੜਾ ਕਿ ਬੜੀ ਮਿਹਨਤ ਕਰਦਾ ਹੈ, ਸਾਡੀ ਸਰਕਾਰ ਉਸ ਨੂੰ ਰਿਲੀਫ ਦਿੰਦੀ ਹੈ । ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੱਥੇ ਜ਼ਿਮੀਦਾਰ ਨੇ ਕਣਕ ਪੈਦਾ ਕੀਤੀ ਹੈ, ਜਿੱਥੇ ਜ਼ਿਮੀਦਾਰ ਨੇ ਚਾਵਲ ਪੈਦਾ ਕੀਤੇ ਹਨ ਉਥੇ ਉਸ ਨੇ ਆਲੂ ਵੀ ਪੈਦਾ ਕੀਤੇ ਹਨ । ਚੇਅਰਮੈਨ ਸਾਹਿਬ, ਤੁਸੀਂ ਜਲੰਧਰ ਦੇ ਰਹਿਣ ਵਾਲੇ ਹੋ, ਤੁਹਾਨੂੰ ਪਤਾ ਹੈ ਕਿ ਜਲੰਧਰ ਆਲੂਆਂ ਦਾ ਘਰ ਹੈ । ਜ਼ਿਮੀਦਾਰ ਬੜੀ ਮਿਹਨਤ ਕਰਕੇ ਆਲੂਆਂ ਦੀ ਫਸਲ ਪੈਦਾ ਕਰਦਾ ਹੈ ਲੇਕਿਨ, ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਹਰ ਦੋ ਸਾਲ ਜਾਂ ਤਿੰਨ ਸਾਲ ਤੋਂ ਬਾਅਦ ਆਲੂਆਂ ਨੂੰ ਘਾਟਾ ਪੈਂਦਾ ਹੈ ਜੇ ਅਸੀਂ ਜ਼ਿਮੀਂਦਾਰ ਨੂੰ, ਆਲੂ ਪੈਦਾ ਕਰਨ ਵਾਲੇ ਜ਼ਿਮੀਦਾਰ ਨੂੰ ਦੂਸਰਿਆਂ ਜ਼ਿਮੀਦਾਰਾਂ ਨੂੰ ਅਸੀਂ ਕੋਈ ਰਾਹਿਤ ਨਹੀਂ ਦਿੰਦੇ ਹਾਂ, ਮੈਂ ਸਮਝਦਾ ਹਾਂ, ਕਿ ਉਹ ਘਾਟਾ ਪੂਰਾ ਨਹੀਂ ਕਰ ਸਕਦੇ ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਹੀ ਪੋਲਟਰੀ ਦੀ ਗੱਲ ਹੈ । ਪੋਲਟਰੀ ਦਾ ਕੰਮ ਵੀ ਉਤਨੀ ਦੇਰ ਚੰਗਾ ਨਹੀਂ ਚਲਣਾ ਜਿੰਨੀ ਦੇਰ ਤਕ ਅਸੀਂ ਉਧਰ ਧਿਆਨ ਨਹੀਂ ਕਰਦੇ । ਮੈਂ ਰੰਧਾਵਾ ਜੀ ਦੀ ਸ਼ਲਾਘਾ ਕਰਦਾ ਹਾਂ ਜਿਹੜਾ ਉਨ੍ਹਾਂ ਨੇ ਕਿਹਾ ਕਿ ਜਿਹੜੀਆਂ ਬਾਹਰ ਦੀਆਂ ਨਸਲਾਂ ਡੰਗਰਾਂ ਦੀਆਂ ਪੈਦਾ ਕਰੇਗਾ, ਜਿਹੜਾ ਗਾਈਆਂ ਵੱਛੀਆਂ ਪੈਦਾ ਕਰੇਗਾ ਉਸ ਨੂੰ ਅਸੀਂ 75 ਪ੍ਰਤੀਸ਼ਤ ਸਬਸਿਡੀ ਦੇਵਾਂਗੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਵ੍ਹਾਈਟ ਰੈਵੋਲਿਊਸ਼ਨ ਆਇਆ ਹੈ ਪਰ ਜੇ ਹਿਸਾਬ ਲਾਇਆ ਜਾਵੇ ਤਾਂ ਫੀਡ ਐਨੀ ਮਹਿੰਗੀ ਹੈ, ਖਲ ਐਨੀ ਮਹਿੰਗੀ ਹੈ ਕਿ ਜਿਹੜਾ ਦੁੱਧ ਪੈਦਾ ਕਰਨ ਵਾਲਾ ਹੈ ਉਹ ਘਾਟੇ ਵਿਚ ਜਾਂਦਾ ਹੈ । ਚੇਅਰਮੈਨ ਸਾਹਿਬ, ਪੋਲਟਰੀ ਬੜੀ ਭਾਰੀ ਟਰੇਡ ਹੈ । ਲੁਧਿਆਣਾ ਵਿਚ ਪੋਲਟਰੀ ਸਭ ਨਾਲੋਂ ਜ਼ਿਆਦਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰਾਈਸ ਬਰਾਂਡ ਨਹੀਂ ਮਿਲਦੀ । ਸਾਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਐਫ. ਸੀ. ਆਈ. ਕੋਲ ਕੁੱਝ ਚਾਵਲ ਆਏ ਹਨ । ਉਸ ਬਾਰੇ ਮੈਂ ਸਾਡੀ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਾਈਸ ਬਰਾਂਡ ਉਨ੍ਹਾਂ ਕੋਲੋਂ ਕੰਟਰੋਲ ਰੇਟ ਤੇ ਲੈ ਕੇ ਪੋਲਟਰੀ ਨੂੰ ਦਿੱਤਾ ਜਾਵੇ ਤਾਕਿ ਪੋਲਟਰੀ ਦੀ ਟਰੇਡ, ਪੋਲਟਰੀ ਦੀ ਇੰਡਸਟਰੀ ਕਿਤੇ ਫੇਲ੍ਹ ਨਾ ਹੋ ਜਾਵੇ ।

ਐਗਰੀਕਲਚਰ ਦੇ ਸਬੰਧ ਵਿਚ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ । ਐਗਰੀਕਲਚਰ ਦੇ ਨਾਲ ਹੋਰ ਗੱਲਾਂ ਸਬੰਧਤ ਹਨ । ਐਗਰੀਕਲਚਰ ਦੇ ਨਾਲ ਬਿਜਲੀ ਦਾ ਬੜਾ ਭਾਰੀ ਸਬੰਧ ਹੈ । ਸਾਡੀ ਸਰਕਾਰ ਨੇ ਆਨੰਦਪੁਰ ਹਾਈਡਲ ਪ੍ਰਾਜੈਕਟ , ਥੇਈਂ ਡੈਮ ਨੂੰ ਹੱਥ ਵਿਚ ਲੈਣਾ ਹੈ । ਇਸ ਬਾਰੇ ਹੋਰ ਕੋਸ਼ਿਸ਼ ਕਰਨੀ ਹੈ । ਥਰਮਲ ਪਲਾਂਟ ਨੂੰ ਚਾਲੂ ਕਰਨਾ ਹੈ । ਥਰਮਲ ਪਲਾਂਟ ਬੜੀ ਚੰਗੀ ਤਰ੍ਹਾਂ ਬਠਿੰਡੇ ਵਿਚ ਚਲ ਰਿਹਾ ਹੈ । ਇਰੀਗੇਸ਼ਨ ਨੂੰ ਅਗਰ ਬੜ੍ਹਾਵਾ ਦਿੱਤਾ ਜਾਵੇ ਤਾਂ ਸਾਡੀ ਐਗਰੀਕਲਚਰ ਕਾਫੀ ਤਰੱਕੀ ਕਰ ਸਕਦੀ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜ ਕੁਮਰਸ਼ੀਅਲ ਬੈਂਕਾਂ ਰੂਰਲ ਹਿੱਸੇ ਵਿਚ ਚਲੀਆਂ ਗਈਆਂ ਹਨ । ਉਸ ਦਾ ਲੋਕਾਂ ਨੂੰ ਬਹੁਤ ਫਾਇਦਾ ਹੋਇਆ ਹੈ । ਕੋਆਪ੍ਰੇਟਿਵ ਬੈਂਕਾਂ ਜਿਹੜੀਆਂ ਹਨ ਉਨ੍ਹਾਂ ਦਾ ਕੁਮਰਸ਼ੀਅਲ ਬੈਂਕਾਂ ਨਾਲ ਕੰਪੀਟੀਸ਼ਨ ਹੋਇਆ ਹੈ। ਇਨ੍ਹਾਂ ਕੁਮਰਸ਼ੀਅਲ ਬੈਂਕਾਂ ਤੋਂ ਮਾਰਜਨਲ ਫਾਰਮਰਜ਼ ਨੂੰ, ਹਰੀਜਨ ਭਰਾਵਾਂ ਨੂੰ ਲੋਨ ਮਿਲਦੇ ਹਨ । ਉਨ੍ਹਾਂ ਨੂੰ ਮੱਝਾਂ ਵਾਸਤੇ ਲੋਨ ਮਿਲਦਾ ਹੈ ਜੋ ਕਿ ਮੈਂ ਸਮਝਦਾ ਹਾਂ ਕਿ ਇਹ ਲੋਨ ਥੋੜਾ ਮਿਲਦਾ ਹੈ । 25 ਸੌ ਰੁਪਿਆ ਜਾਂ 3 ਹਜ਼ਾਰ ਰੁਪਿਆ ਇਕ ਹਰੀਜਨ ਭਰਾ ਨੂੰ ਮਿਲਿਆ ਤਾਂ ਉਸ ਨਾਲ ਤਾਂ ਉਹ ਇਕ ਮੱਝ ਹੀ ਖਰੀਦ ਸਕਦਾ ਹੈ । ਇਕ ਮੱਝ ਨਾਲ ਉਹ ਘਰ ਦੇ ਨਿਆਣਿਆਂ ਨੂੰ ਤਾਂ ਪਾਲ ਸਕਦਾ ਹੈ ਪਰ ਉਹ ਦੁੱਧ ਵੇਚ ਨਹੀਂ ਸਕਦਾ । ਇਸ ਲੋਨ ਦੀ ਰਕਮ ਨੂੰ ਵਧਾਉਣਾ ਚਾਹੀਦਾ ਹੈ ਤਾਕਿ ਗਰੀਬਾਂ ਦਾ ਕੁਝ ਫਾਇਦਾ ਹੋ ਸਕੇ । ਚੇਅਰਮੈਨ ਸਾਹਿਬ, ਇਸ ਵਿਚ ਰੈਡ ਟੇਪਿਜ਼ਮ ਬਹੁਤ ਹੈ । ਕਰਜ਼ਾ ਲੈਣ ਦਾ ਤਰੀਕਾ ਬਹੁਤ ਔਖਾਂ ਹੈ । ਕਰਜ਼ਾ ਲੈਣ ਵਾਲੇ ਨੂੰ ਕਈ ਜਗ੍ਹਾਂ ਤੇ ਜਾਣਾ ਪੈਂਦਾ ਹੈ । ਫਾਰਮ ਭਰਕੇ ਪਤਾ ਨਹੀਂ ਉਸ ਨੂੰ ਕੀ ਕੱਝ ਕਰਨਾ ਪੈਂਦਾ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਕਰਜ਼ਾ

[ਸਰਦਾਰ ਬੇਅੰਤ ਸਿੰਘ]

ਲੈਣ ਦਾ ਤਰੀਕਾ ਆਸਾਨ ਕਰਨਾ ਚਾਹੀਦਾ ਹੈ। ਹਰ ਜ਼ਿਮੀਦਾਰ, ਚਾਹੇ ਉਹ ਮਾਰਜੀਨਲ ਫਾਰਮਰ ਹੈ, ਭਾਵੇਂ ਉਹ ਹਰੀਜਨ ਹੈ, ਜਿਸ ਨੇ ਵੀ ਲੋਨ ਲੈਣਾ ਹੈ, ਲੋਨ ਲੈਣ ਦਾ ਤਰੀਕਾ ਬੜਾ ਸਾਦਾ ਹੋਣਾ ਚਾਹੀਦਾ ਹੈ ਅਤੇ ਉਸ ਨੂੰ ਦਰਖਾਸਤ ਲੈ ਕੇ ਨਾ ਘੁੰਮਣਾ ਫਿਰਨਾ ਪਵੇ। ਫਿਰ ਰਿਕਵਰੀ ਵਾਲਾ ਤਰੀਕਾ ਵੀ ਆਸਾਨ ਹੋਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਸ ਲੋਨ ਉਤੇ ਜਿਹੜਾ ਇਟਰੈਸਟ ਹੈ, ਉਹ ਵੀ ਬਹੁਤ ਜ਼ਿਆਦਾ ਹੈ। ਉਸ ਉਤੇ ਪੀਨਲ ਇੰਟਰੈਸਟ ਨਾ ਪਾਇਆ ਜਾਵੇ। ਰਕਮ ਨਾਲੋਂ ਇੰਟਰੈਸਟ ਜ਼ਿਆਦਾ ਪੈ ਜਾਂਦਾ ਹੈ। ਇਸ ਲਈ ਇਹ ਇੰਟਰੈਸਟ ਘੱਟ ਕਰਨਾ ਚਾਹੀਦਾ ਹੈ। ਮੈਂ ਐਫ. ਐਮ. ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦਾ ਇੰਟਰੈਸਟ ਘਟਾਉਣਾ ਚਾਹੀਦਾ ਹੈ ਅਤੇ ਹਰ ਇਕ ਆਦਮੀ ਨੂੰ ਆਸਾਨੀ ਨਾਲ ਕਰਜ਼ਾ ਮਿਲਣਾ ਚਾਹੀਦਾ ਹੈ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਮੁਲਾਜ਼ਮਾਂ ਵਾਸਤੇ 20 ਕਰੋੜ ਰੁਪਏ ਰੱਖੇ ਅਤੇ ਇਹ ਵੀ ਕਿਹਾ ਕਿ ਡਿਵੈਲਪਮੈਂਟ ਦੀਆਂ ਜਿਹੜੀਆਂ ਸਕੀਮਾਂ ਹਨ, ਡਿਵੈਲਪਮੈਂਟ ਦੀਆਂ ਜਿਹੜੀਆਂ ਪਲਾਨਜ਼ ਹਨ ਉਸ ਵਿਚ ਸ਼ਾਇਦ ਅਸੀਂ ਕੱਟ ਕਰੀਏ। ਮੈਂ ਸਮਝਦਾ ਹਾਂ ਕਿ ਬੇਸ਼ੱਕ ਡਿਵੈਲਪਮੈਂਟ ਦੀਆਂ ਸਕੀਮਾਂ ਤੇ ਕੱਟ ਕਰੋ ਲੇਕਿਨ ਸਾਡੇ ਮੁਲਾਜ਼ਮ ਜਿਹੜੇ ਹਨ ਇਹ ਰੀੜ ਦੀ ਹੱਡੀ ਹਨ , ਇਹ ਇਸ ਪੰਜਾਬ ਦੀ ਰੀੜ ਦੀ ਹੱਡੀ ਹਨ, ਸਾਡੇ ਇਸ ਮੁਲਕ ਦੀ ਰੀੜ ਦੀ ਹੱਡੀ ਸਨ। ਚੇਅਰਮੈਨ ਸਾਹਿਬ, ਸਾਡੇ ਅਕਾਲੀ ਭਰਾ ਬਾਹਰ ਚਲੇ ਗਏ ਹਨ, ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦ ਇਨ੍ਹਾਂ ਦੀ ਇਥੇ ਪੰਜਾਬ ਵਿਚ ਅਕਾਲੀ ਪਾਰਟੀ ਦੀ ਸਰਕਾਰ ਸੀ ਤਾਂ ਉਦੋਂ ਵੀ ਮੁਲਾਜ਼ਮ ਇਕੱਠੇ ਹੋ ਕੇ ਨਾਹਰੇ ਮਾਰਦੇ ਸੀ। ਤੁਹਾਨੂੰ ਯਾਦ ਹੋਣਾ ਹੈ ਕਿ ਉਹ ਸਰਦਾਰ ਸੋਹਣ ਸਿੰਘ ਬਾਸੀ, ਬਾਦਲ ਸਾਹਿਬ ਅਤੇ ਸਰਦਾਰ ਬਲਵੰਤ ਸਿੰਘ ਦੇ ਖਿਲਾਫ ਕਿਸ ਤਰ੍ਹਾਂ ਦੇ ਨਾਹਰੇ ਮਾਰਦੇ ਸੀ। ਇਹ ਕੋਈ ਦੇਰ ਦੀ ਗੱਲ ਨਹੀਂ । ਉਨ੍ਹਾਂ ਨੂੰ ਯਾਦ ਹੋਵੇਗਾ ਕਿ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਮੁਲਾਜ਼ਮਾਂ ਨੂੰ ਰਿਲੀਫ ਦਿੱਤੀ ਜਾਵੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਨੂੰ ਕੁੱਝ ਨਾ ਕੁਝ ਦੇਣਾ ਚਾਹੀਦਾ ਹੈ। ਜੇ ਉਨ੍ਹਾਂ ਨੂੰ ਕੁੱਝ ਨਾ ਦਿੱਤਾ ਜਾਵੇ ਤਾਂ ਉਸ ਦਾ ਨਤੀਜ਼ਾ ਇਹ ਹੁੰਦਾ ਹੈ ਕਿ ਜਿਵੇਂ 1971 ਦੀ ਇਲੈਕਸ਼ਨ ਵਿਚ ਮੁਲਾਜ਼ਮ ਅਕਾਲੀ ਪਾਰਟੀ ਦੀ ਸਰਕਾਰ ਦੇ ਖਿਲਾਫ ਸਨ। ਉਸ ਦਾ ਜੋ ਨਤੀਜਾ ਨਿਕਲਿਆ ਉਹ ਤੁਹਾਡੇ ਸਾਹਮਣੇ ਹੈ। ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ 20 ਕਰੋੜ ਰੁਪਿਆ ਆਪਣੇ ਮੁਲਾਜ਼ਮਾਂ ਨੂੰ ਦਿੱਤਾ, ਦੋ ਇਨਕਰੀਮੈਂਟਾਂ ਦਿਤੀਆਂ ਲੇਕਿਨ ਅੱਜ ਵੀ ਨਾਹਰੇਬਾਜ਼ੀ ਚੱਲ ਰਹੀ ਹੈ। ਇਹ ਪਤਾ ਨਹੀਂ ਕਦੋਂ ਹਟੇਗੀ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਦੀਆਂ ਕੈਟੇਗਰੀਜ਼ ਬਹੁਤ ਜ਼ਿਆਦਾ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰੀਆਂ ਕੈਟੇਗਰੀਜ਼ ਨੂੰ ਹਟਾ ਕੇ ਜਿਹੜੀਆਂ ਇਕ ਪੱਧਰ ਤੇ ਨੌਕਰੀਆਂ ਹਨ ਉਨ੍ਹਾਂ ਨੂੰ ਕੇਵਲ 4 ਹਿੱਸਿਆਂ ਵਿਚ ਤਕਸੀਮ ਕਰ ਦੇਣਾ ਚਾਹੀਦਾ ਹੈ। ਚਾਰ ਕੈਟੇਗਰੀਜ਼ ਬਣਾ ਦੇਣੀਆਂ ਚਾਹੀਦੀਆਂ ਹਨ। ਅੱਜ ਕਲਾਸ ਫੋਰ ਦੇ ਮੁਲਾਜ਼ਮਾਂ ਦੀ ਤਨਖਾਹ ਹੋਰ ਹੈ, ਪਟਵਾਰੀਆਂ ਦੀ ਤਨਖਾਹ ਹੋਰ, ਟਿਊਬਵੈੱਲ ਉਪਰੇਟਰ ਜਿਹੜੇ ਹਨ ਉਨ੍ਹਾਂ ਦੀ ਤਨਖਾਹ ਹੋਰ ਹੈ ਅਤੇ ਸਬ-ਇਨਸਪੈਕਟਰ ਦੀ ਤਨਖਾਹ ਹੋਰ ਹੈ। ਇਹ ਸਾਰੇ ਇਕੋ ਜਿਹੇ ਮੁਲਾਜ਼ਮ ਹਨ। ਵੱਖ ਵੱਖ ਮਹਿਕਮਿਆਂ ਦੇ ਵੱਖ ਵੱਖ ਗਰੇਡ ਹਨ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਆਈ. ਏ. ਐਸ. ਅਫਸਰ ਹਨ, ਪੀ. ਸੀ. ਐਸ. ਅਫਸਰ ਹਨ ਇਸੇ ਤਰ੍ਹਾਂ ਹੀ ਹੋਰ ਹਨ, ਤੀਸਰੇ ਦਰਜ਼ੇ ਦੇ ਮੁਲਾਜ਼ਮ ਹਨ। ਇਨ੍ਹਾਂ 4 ਕੈਟੇਗਰੀਜ਼ ਨੂੰ ਮਿਲਾ ਕੇ ਉਨ੍ਹਾਂ ਦੀ ਤਨਖਾਹ ਮੁਕੱਰਰ ਕਰਕੇ ਫਿਰ ਉਸ ਦੇ ਬਾਅਦ ਇੰਡੈਕਸ ਦੇ ਨਾਲ ਜੋੜ ਦੇਣਾ ਚਾਹੀਦਾ ਹੈ। ਜਿਸ ਤਰੀਕੇ ਨਾਲ ਮਹਿੰਗਾਈ ਵਧਦੀ ਜਾਵੇ ਉਸੇ ਤਰ੍ਹਾਂ ਉਨ੍ਹਾਂ ਦੀ ਤਨਖਾਹ ਵੱਧਦੀ ਜਾਵੇ। ਅੱਜ ਇਨ੍ਹਾਂ ਮੁਲਾਜ਼ਮਾਂ ਦੀਆਂ ਕੈਟੇਗਰੀਜ਼ ਬਹੁਤ ਹਨ। ਮੈਂ ਕਹਿੰਦਾ ਹਾਂ ਕਿ ਇਸ ਬਾਰੇ ਸਾਡੀ ਸਰਕਾਰ ਕਮੇਟੀ ਬਣਾਏ ਜਾਂ ਕਮਿਸ਼ਨ ਬਣਾ ਦੇਵੇ ਅਤੇ ਇਸ ਬਾਰੇ ਤਨਖਾਹ ਪੱਕੇ ਤੌਰ ਤੇ ਫਿਕਸ ਕਰ ਦੇਣੀ ਚਾਹੀਦੀ ਹੈ। ਮੈਂ ਆਪਣੀ ਸਰਕਾਰ ਨੂੰ ਵਧਾਈ ਦਿਦਾ ਹਾਂ ਕਿ ਇਸ ਨੇ ਮੁਲਾਜ਼ਮਾਂ ਦੀਆਂ ਮੰਗਾਂ ਦਾ ਕਾਫੀ ਧਿਆਨ ਰੱਖਿਆ ਹੈ। ਚੇਅਰਮੈਨ ਸਾਹਿਬ, ਬਰਾੜ ਸਾਹਿਬ,

ਬਾਹਰ ਚਲੇ ਗਏ ਹਨ ਉਹ ਸਾਡੀਆਂ ਗੱਲਾਂ ਨੂੰ ਬੁਰਾ ਕਹਿੰਦੇ ਹਨ, ਉਨ੍ਹਾਂ ਨੇ ਕਿਹਾ ਕਿ ਠਗੀ ਅਤੇ ਧੋਖਾ ਕੀਤਾ ਗਿਆ। ਲੇਕਿਨ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਹਿਣ ਤੋਂ ਪਹਿਲਾਂ ਆਪਣੀ ਮੰਜੀ ਹੇਠ ਸੋਟਾ ਫੇਰ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਛੰਗਾਨੀ ਕਮਿਸ਼ਨ ਦੀ ਗੱਲ ਯਾਦ ਕਰਨੀ ਚਾਹੀਦੀ ਹੈ। ਜੇ ਉਨ੍ਹਾਂ ਨੇ ਕੋਈ ਹੇਰਾਫੇਰੀ ਕੀਤੀ ਤਾਂ ਹੀ ਛੰਗਾਨੀ ਕਮਿਸ਼ਨ ਬੈਠਿਆ। ਅੱਜ ਬਿੱਜੂ ਪਟਨਾਇਕ ਵਰਗੇ ਜਿਹੜੇ ਕਿ ਦਾਗੀ ਸਨ ਅਤੇ ਇਸੇ ਤਰ੍ਹਾਂ ਹੀ ਹੋਰ ਬੰਦੇ ਜਿਹੜੇ ਗਦਾਰ ਕਹੇ ਜਾਂਦੇ ਸੀ ਅਤੇ ਬਾਹਰਲੇ ਮੁਲਕਾਂ ਤੋਂ ਪੈਸਾ ਲੈਂਦੇ ਸੀ ਅੱਜ ਫਿਰ ਉਹ ਵਜ਼ੀਰਾਂ ਦੀਆਂ ਕੁਰਸੀਆਂ ਤੇ ਬੈਠੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਐਵੇਂ ਹੀ ਨਹੀਂ ਗੱਲ ਕਰ ਦੇਣੀ ਚਾਹੀਦੀ ਸਗੋਂ ਸੋਚ ਕੇ ਗੱਲ ਕਰਨੀ ਚਾਹੀਦੀ ਹੈ ਤਾਕਿ ਹਰ ਗੱਲ ਸਾਡੇ ਸਾਹਮਣੇ ਆ ਸਕੇ। ਇਥੇ ਕਮਿਸ਼ਨ ਦੀ ਗੱਲ ਕਹੀ ਜਾਂਦੀ ਹੈ, ਮੈਂ ਕਹਿੰਦਾ ਹਾਂ ਕਿ ਕਮਿਸ਼ਨ ਪਰਮਾਨੈਂਟਲੀ ਬਣਾ ਦੇਣਾ ਚਾਹੀਦਾ ਹੈ ਤਾਕਿ ਜਿਹੜੇ ਪੁਲੀਟੀਕਲ ਬੰਦੇ ਇਥੇ ਆਉਣ ਅਤੇ ਉਹ ਮਾੜੇ ਕੰਮ ਕਰਨ ਤਾਂ ਉਨ੍ਹਾਂ ਨੂੰ ਕਮਿਸ਼ਨ ਦਾ ਡਰ ਹੋਵੇ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਸ਼ੂਗਰ ਕੇਨ ਜਿਹੜੀ ਕਿ ਪੰਜਾਬ ਦੀ ਬੜੀ ਭਾਰੀ ਫਸਲ ਹੈ ਉਸ ਬਾਰੇ ਸਾਡੇ ਆਨਰੇਬਲ ਮਨਿਸਟਰ ਸ਼੍ਰੀ ਬਲਰਾਮ ਜੀ ਨੇ ਦੱਸਿਆ ਸੀ ਕਿ ਅਸੀਂ ਕੁੱਝ ਮਿਲਾਂ ਲਾਉਣੀਆਂ ਹਨ। ਉਨ੍ਹਾਂ ਨੇ ਦੱਸਿਆ ਕਿ ਸ਼ੂਗਰ ਮਿਲਾਂ ਲਗਾਉਣੀਆਂ ਹਨ। ਮੈਂ ਕਹਾਂਗਾ ਕਿ ਜਿਹੜੀਆਂ ਸ਼ੂਗਰ ਮਿੱਲਾਂ ਲਗਾਉਣੀਆਂ ਹਨ, ਉਨ੍ਹਾਂ ਵਿਚ ਲੁਧਿਆਣਾ ਜ਼ਰੂਰ ਹੋਵੇ, ਮਤਲਬ ਕਿ ਲੁਧਿਆਣਾ ਵਿਚ ਸ਼ੂਗਰ ਮਿੱਲ ਜ਼ਰੂਰ ਲੱਗੇ। ਲੁਧਿਆਣਾ ਨੇ ਕਣਕ ਬਹੁਤ ਪੈਦਾ ਕੀਤੀ ਹੈ। ਸਾਰੇ ਪੰਜਾਬ ਦੀ ਕਣਕ ਇਕ ਪਾਸੇ ਅਤੇ ਲੁਧਿਆਣੇ ਦੀ ਕਣਕ ਇਕ ਪਾਸੇ ਹੈ। ਸਾਰੇ ਪੰਜਾਬ ਜਿਨੀਂ ਕਣਕ ਇਕੱਲੇ ਲੁਧਿਆਣੇ ਵਿਚ ਹੁੰਦੀ ਹੈ। ਇਸੇ ਤਰ੍ਹਾਂ ਸ਼ੂਗਰ ਕੇਨ ਜਿਹੜਾ ਹੈ ਉਹ ਲੁਧਿਆਣੇ ਵਿਚ ਬਹੁਤ ਹੁੰਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਰ ਸ਼ੁਕਰ ਕੇਨ ਮਿਲ ਲੁਧਿਆਣੇ ਵਿਚ ਨਾਂ ਲੱਗੀ ਤਾਂ ਇਹ ਲੁਧਿਆਣੇ ਦੇ ਜ਼ਿੰਮੀਦਾਰਾਂ ਨਾਲ ਇਨਸਾਫ ਨਹੀਂ ਹੋਵੇਗਾ।

ਫਿਰ ਚੇਅਰਮੈਨ ਸਾਹਿਬ, ਖਾਦਾਂ ਤੇ ਜਿਹੜੀ ਸਬਸਿਡੀ ਦਿੱਤੀ ਜਾਂਦੀ ਹੈ, ਮੈਂ ਉਸ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਲਈ 16.26 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਫਾਸ-ਫੈਟਿਕ ਖਾਦਾਂ ਤੇ ਸਬਸਿਡੀ ਦਿੱਤੀ ਜਾਂਦੀ ਹੈ, ਮੇਰੀ ਬੇਨਤੀ ਹੈ ਕਿ ਫਾਸਫੈਟਿਕ ਖਾਦ ਤੇ ਵੀ ਜ਼ਰੂਰ ਸਬਸਿਡੀ ਦਿੱਤੀ ਜਾਵੇ ਪਰ ਇਸ ਦੇ ਨਾਲ ਹੋਰ ਜਿਹੜੀਆਂ ਖਾਦਾਂ ਹਨ ਉਨ੍ਹਾਂ ਤੇ ਵੀ ਸਬਸਿਡੀ ਦਿੱਤੀ ਜਾਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਕ ਇਹ ਸਕੀਮ ਬਣਾਈ ਹੈ ਜਿਹੜਾ ਹਰੀਜਨ ਭਰਾ ਕਿਸੇ ਸੋਸਾਇਟੀ ਦਾ ਮੈਂਬਰ ਹੈ ਉਸਨੂੰ 250/- ਰੁਪਏ ਕਰਜ਼ਾ ਦਿੱਤਾ ਜਾਵੇਗਾ। 50 ਰੁਪਏ ਤਾਂ ਉਨ੍ਹਾਂ ਦੇ ਆਪਣੇ ਮਾੜੇ ਮੋਟੇ ਕੰਮ ਵਿਚ ਹੀ ਖਰਚ ਹੋ ਜਾਂਦੇ ਹਨ। ਮੇਰੀ ਬੇਨਤੀ ਹੈ ਕਿ 250/— ਰੁਪਏ ਦੀ ਜਿਹੜੀ ਰਕਮ ਹੈ ਇਹ ਬਹੁਤ ਥੋੜੀ ਹੈ ਇਹ ਵਧਾ ਕੇ 1,000/- ਰੁਪਏ ਤੱਕ ਕਰ ਦੇਣੀ ਚਾਹੀਦੀ ਹੈ। ਫਿਰ ਚੇਅਰਮੈਨ ਸਾਹਿਬ, ਕੋਆਪਰੇਟਿਵ ਡਿਪਾਰਟਮੈਂਟ ਬਾਰੇ ਵੀ ਬੜੀਆਂ ਗਲਾਂ ਕੀਤੀਆਂ ਜਾਂਦੀਆਂ ਹਨ। ਮੈਂ ਦੇਖਿਆ ਹੈ ਕਿ ਸਮਰਾਲੇ ਵਿਚ ਮਾਰਟਗੇਜ਼ ਬੈਂਕ ਦੀ ਚੋਣ ਹੋਣੀ ਸੀ। ਜਿਹੜੀ ਸਾਡੇ ਬਰਖਿਲਾਫ ਪਾਰਟੀ ਸੀ, ਪ੍ਰੀਜ਼ਾ-ਈਡਿੰਗ ਅਫਸਰ, ਰਿਟਰਨਿੰਗ ਅਫਸਰ ਹਾਜ਼ਰ ਨਹੀਂ ਸੀ ਔਰ ਉਨ੍ਹਾਂ ਨੇ ਸਰਟੀਫਿਕੇਟ ਦਿੱਤਾ ਸੀ ਕਿ ਬਿਮਾਰ ਹੈ ਲੇਕਿਨ ਧੱਕੇ ਨਾਲ ਉਹ ਨਾਮੀਨੇਸ਼ਨ ਪੇਪਰ ਦੇ ਆਏ। (ਵਿਘਨ) ਇਕ ਵਾਰੀ ਜਿਹੜੀ ਪਾਰਟੀ ਹਾਰ ਜਾਏ ਕੋਆਪਰੇਟਿਵ ਸੋਸਾਇਟੀ ਦੀ ਕੋਈ ਪ੍ਰੋਵੀਜ਼ਨ ਨਹੀਂ ਕਿ ਕਾਗਜ਼ ਪੱਤਰ ਨਾ ਲਿਆ ਜਾਵੇ, ਉਸੇ ਕੋਲੋਂ ਕਾਗਜ਼ ਪੱਤਰ ਲੈ ਲੈਣੇ ਚਾਹੀਦੇ ਹਨ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜਿਹੜੀ ਪਾਰਟੀ ਇਨ ਪਾਵਰ ਹੰਦੀ ਹੈ ਉਸ ਨੂੰ ਇਲੈਕਸ਼ਨ ਦੀ ਤਰਜੀਹ ਦੇਈਏ। (ਵਿਘਨ)

ਫਿਰ ਚੈਅਰਮੈਂਨ ਸਾਹਿਬ, ਮੈਂ ਐਜੂਕੇਸ਼ਨ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਐਜੂਕੇਸ਼ਨ ਜਿਹੜੀ ਹੈ ਉਸ ਤੇ ਸਾਡੇ ਬਜਟ ਦਾ ਮੇਜਰ ਹਿੱਸਾ ਲਗਾਇਆ ਜਾਂਦਾ ਹੈ ਔਰ ਇਹ ਹਮੇਸ਼ਾ ਹੀ ਐਜੂਕੇਸ਼ਨ ਤੇ ਜ਼ਿਆਦਾ

[ਸਰਦਾਰ ਬੇਅੰਤ ਸਿੰਘ]

ਲਗਦਾ ਰਹਿੰਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨਾਂ ਚਿਰ ਐਜੂਕੇਸ਼ਨ ਨੂੰ ਨੇਸ਼ਨਲੇਲਾਈਜ਼ ਨਹੀ ਕਰਾਂਗੇ, ਇਹ ਗਲ ਨਹੀਂ ਚਲਣੀ। ਪ੍ਰਾਈਮਰੀ ਐਜੂਕੇਸ਼ਨ ਜਿਹੜੀ ਹੈ, ਇਹ ਬੜੀ ਜ਼ਰੂਰੀ ਚੀਜ਼ ਹੈ। ਪ੍ਰਾਈ-ਮਰੀ ਐਜੂਕੇਸ਼ਨ ਹੀ ਹੈ ਜਿਹੜੀ ਸਾਡੇ ਬੱਚਿਆਂ ਨੂੰ ਬਣਾਉਂਦੀ ਹੈ। ਜੇ ਸਾਡੇ ਬੱਚਿਆਂ ਦੀ ਪ੍ਰਾਈਮਰੀ ਐਜੂਕੇ-ਸ਼ਨ ਚੰਗੀ ਹੋਵੇਗੀ ਤਾਂ ਹੀ ਉਹ ਅੱਗੇ ਚੰਗੀ ਤਰ੍ਹਾਂ ਚਲ ਸਕਣਗੇ। ਪਰ ਚੇਅਰਮੈਨ ਸਾਹਿਬ, ਜੇ ਪਿੰਡਾਂ ਵਿਚ ਪ੍ਰਾਈਮਰੀ ਐਜੂਕੇਸ਼ਨ ਦੀ ਹਾਲਤ ਵੇਖੀਏ ਤਾਂ ਪਤਾ ਲਗਦਾ ਹੈ ਕਿ ਉਥੇ ਪ੍ਰਾਈਮਰੀ ਐਜੂਕੇਸ਼ਨ ਹੈ ਹੀ ਨਹੀਂ ਮੈਨੂੰ ਟੀਚਰ ਸਟਾਫ ਮਾਫ ਕਰੇਗਾ ਜੇ ਮੈਂ ਇਹ ਕਹਿ ਦਿਆਂ ਕੀ ਪਿੰਡਾਂ ਵਿਚ ਪ੍ਰਾਈਮਰੀ ਐਜੂਕੇਸ਼ਨ ਬੱਚਿਆਂ ਨੂੰ ਕੋਈ ਚੰਗੀ ਤਰ੍ਹਾਂ ਨਹੀਂ ਦਿੱਤੀ ਜਾਂਦੀ । ਸਾਨੂੰ ਪ੍ਰਾਈਮਰੀ ਸਕੂਲ ਐਜੂਕੇਸ਼ਨ ਵਲ ਆਪਣਾ ਧਿਆਨ ਜ਼ਿਆਦਾ ਦੇਣਾ ਚਾਹੀਦਾ ਹੈ। ਬੇਸ਼ਕ ਇਸ ਦੇ ਲਈ ਵੱਖਰਾ ਡਾਇਰੈਕਰਟੋਰੇਟ ਖੋਲ ਦਿਉ' ਬੇਸ਼ਕ ਇਸ ਦੇ ਲਈ ਵੱਖਰਾ ਇਨਸਪੈਕਟੋਰੇਟ ਸਟਾਫ ਦਿਉ। ਪਿੰਡਾਂ ਤੇ ਸ਼ਹਿਰਾਂ ਦੀ ਪ੍ਰਾਈਮਰੀ ਐਜੂਕੇਸ਼ਨ ਵਿਚ ਬਹੁਤ ਫਰਕ ਹੈ। ਪਿੰਡਾਂ ਦੇ ਸਕੂਲਾਂ ਵਿਚ ਬੱਚੇ ਜਿਹੜੇ ਸਕੂਲਾਂ ਵਿਚ ਪੜ੍ਹਨ ਜਾਂਦੇ ਹਨ ਉਨ੍ਹਾਂ ਦੇ ਪੈਰ ਨੰਗੇ ਹੁੰਦੇ ਹਨ ਉਨ੍ਹਾਂ ਦੇ ਕਪੜੇ ਚੰਗੇ ਨਹੀਂ ਹੁੰਦੇ ਅਤੇ ਉਨ੍ਹਾਂ ਦੀ ਪੜ੍ਹਾਈ ਵਲ ਵੀ ਉਥੇ ਕੋਈ ਖਾਸ ਧਿਆਨ ਨਹੀਂ ਦਿੱਤਾ ਜਾਂਦਾ। ਇਸ ਦੇ ਮੁਕਾਬਲੇ ਵਿਚ ਜਿਹੜੇ ਸ਼ਹਿਰਾਂ ਦੇ ਬੱਚੇ ਸਕੂਲਾਂ ਵਿਚ ਪੜ੍ਹਨ ਜਾਂਦੇ ਹਨ ਉਹ ਰਿਕਸ਼ਾ ਵਿਚ ਜਾਂਦੇ ਹਨ ਕਾਰਾਂ ਵਿਚ ਜਾਂਦੇ ਹਨ ਅਤੇ ਉਨ੍ਹਾਂ ਦੀ ਪੜ੍ਹਾਈ ਤੇ ਬੜਾ ਭਾਰੀ ਖਰਚ ਕੀਤਾ ਜਾਂਦਾ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਇਸ ਫਰਕ ਨੂੰ ਦੂਰ ਕਰਨ ਵਾਸਤੇ ਸਰਕਾਰ ਨੂੰ ਆਪਣਾ ਧਿਆਨ ਦੇਣਾ ਚਾਹੀਦਾ ਹੈ। ਪ੍ਰਾਈਮਰੀ ਸਕੂਲ ਮਾਡਲ ਅਤੇ ਮਾਡਰਨ ਤਰੀਕੇ ਨਾਲ ਸ਼ਹਿਰਾਂ ਵਿਚ ਖੋਲ੍ਹੇ ਜਾਣ ਅਤੇ ਇਹ ਪਿੰਡਾਂ ਵਿਚ ਵੀ ਜ਼ਰੂਰ ਖੋਲ੍ਹੇ ਜਾਣ ਤਾਂ ਕਿ ਗਰੀਬ ਅਤੇ ਅਮੀਰ ਆਦਮੀ ਇਹ ਮਹਿਸੂਸ ਨਾ ਕਰ ਸਕੇ ਕਿ ਸਾਡੇ ਵਿਚ, ਸਾਡੇ ਬੱਚਿਆਂ ਦੀ ਪੜ੍ਹਾਈ ਵਿਚ ਫਰਕ ਹੈ, ਇਮਤਿਆਜ਼ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਐਜੂਕੇਸ਼ਨ ਨੈਸ਼ਨੇਲਾਈਜ਼ ਕਰ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਐਜੂਕੇਸ਼ਨ ਦੇ ਨਾਲ ਇਮਪਲਾਇਮੈਂਟ ਵੀ ਸਬੰਧ ਰਖਦੀ ਹੈ। ਜੋ ਅਸੀਂ ਵੋਕੇਸ਼ਨਲ ਐਜੂਕੇਸ਼ਨ ਟਰੇਨਿੰਗ ਸ਼ੁਰੂ ਕੀਤੀ ਹੈ ਉਹ ਅਸੀਂ ਪੂਰੀ ਤਰ੍ਹਾਂ ਨਹੀਂ ਕਰ ਸਕੇ। ਸਾਨੂੰ ਚਾਹੀਦਾ ਹੈ ਕੀ ਸਾਰੇ ਸਕੂਲਾਂ ਵਿਚ ਵੋਕੇਸ਼ਨਲ ਐਜੂਕੇਸ਼ਨ ਦੀ ਟਰੇਨਿੰਗ ਸ਼ੁਰੂ ਕੀਤੀ ਜਾਵੇ ਤਾਂ ਕਿ ਬੱਚਾ ਪੜ੍ਹ ਲਿਖ ਕੇ ਆਪਣੇ ਰੁਜ਼ਗਾਰ ਤੇ ਲਗ ਸਕੇ। ਬੱਚਿਆਂ ਦਾ ਧਿਆਨ ਇਸ਼ ਪਾਸੇ ਲਾਇਆ ਜਾਵੇ ਤਾਂ ਕਿ ਬੱਚਾ ਦੱਸਵੀਂ ਪਾਸ ਕਰਨ ਤੋਂ ਬਾਅਦ ਇਸ ਤਰ੍ਹਾਂ ਆਪਣਾ ਕਾਰੋਬਾਰ ਕਰ ਸਕੇ। ਕਾਲਜ ਦੀ ਐਜੂਕੇਸ਼ਨ ਕੋਈ ਜ਼ਰੂਰੀ ਨਹੀਂ ਕਿ ਹਰ ਇਕ ਬੱਚਾ ਲਵੇ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਕੰਮ ਲਈ ਇਕ ਕਮੇਟੀ ਬਣਾ ਦੇਵੇ ਔਰ ਐਜੂਕੇਸ਼ਨ ਨੂੰ ਨੈਸ਼ਨਲਨੈਲਾਈਜ਼ ਕਰਨ ਵਾਸਤੇ ਸੋਚਣਾ ਚਾਹੀਦਾ ਹੈ।

ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਵੈਲਫੇਅਰ ਡਿਪਾਰਟਮੈਂਟ ਵਿਚ ਅਸੀਂ ਇਨ-ਵਾਇਰਮੈਂਟਲ ਸਕੀਮਾਂ ਵਾਸਤੇ 147 ਲੱਖ ਰੁਪਿਆ ਰੱਖਿਆ ਹੈ। ਪੰਜਾਬ ਦੇ ਵਿਚ ਜਿਹੜੀ ਇਸ ਵੇਲੇ ਹਾਲਤ ਹੈ ਉਹ ਬੜੀ ਨਾਜ਼ਕ ਹੈ। ਪੰਜਾਬ ਵਿਚ ਜਿਹੜੀ ਇਸ ਵੇਲੇ ਦੀ ਹਾਲਤ ਹੈ ਉਹ ਅਸੀਂ ਦਸ ਨਹੀਂ ਸਕਦੇ। ਇਸ ਤਰੀਕੇ ਨਾਲ ਕੰਮ ਜੇ ਚਲਦਾ ਰਿਹਾ ਤਾਂ ਅਸੀਂ 12-13 ਸਾਲਾਂ ਵਿਚ ਉਨ੍ਹਾਂ ਦੀਆਂ ਗਲੀਆਂ ਜਾਂ ਉਨ੍ਹਾਂ ਦੀਆਂ ਗੰਦੀਆਂ ਨਾਲੀਆਂ ਸਾਫ ਨਹੀਂ ਕਰਵਾ ਸਕਾਂਗੇ। ਇਸ ਕੰਮ ਵਾਸਤੇ ਹੋਰ ਜ਼ਿਆਦਾ ਰੁਪਿਆ ਰਖਿਆ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਸੜਕਾਂ ਬਣਾਉਨ ਲਈ ਕਰੈਸ਼ ਪ੍ਰੋਗਰਾਮ ਬਣਾਇਆ ਗਿਆ ਸੀ ਔਰ 11 ਕਰੋੜ ਰੁਪਿਆ ਇਕ ਸਾਲ ਰਖਿਆ ਹੈ ਅਤੇ 11 ਕਰੋੜ ਰੁਪਿਆ ਦੂਸਰੇ ਸਾਲ ਰਖਿਆ ਗਿਆ ਹੈ ਅਤੇ ਕਰੈਸ਼ ਪ੍ਰੋਗਰਾਮ ਬਣਾ ਕੇ ਸੜਕਾਂ ਦਾ ਕੰਮ ਕੀਤਾ ਗਿਆ ਹੈ। ਇਸੇ ਤਰ੍ਹਾਂ ਹੀ ਇਤਨਾ ਰੁਪਿਆ ਇਸ ਲਈ ਰਖ ਕੇ ਅਤੇ 2 ਸਾਲ ਦੇ ਵਿਚ ਕੋਈ ਕਰੈਸ਼ ਪ੍ਰੋਗਰਾਮ ਬਣਾ ਕੇ ਹਰੀਜਨਾਂ ਦੀਆਂ ਬਸਤੀਆਂ ਪੱਕੀਆਂ ਕੀਤੀਆਂ ਜਾਣ, ਹਰੀਜਨਾਂ ਦੀਆਂ ਬਸਤੀਆਂ ਦਾ ਸੁਧਾਰ ਕੀਤਾ ਜਾਵੇ। ਜਿਹੜੀਆਂ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਈਆਂ ਗਈਆਂ ਹਨ ਉਹ ਵੀ ਅਸੀਂ ਹਰ ਥਾਂ ਤੇ ਦੇਖਦੇ ਹਾਂ ਕਿ ਅਧੂਰੀਆਂ ਪਈਆਂ ਹਨ। ਇਹ ਗਲ ਠੀਕ ਹੈ ਕਿ

ਧਰਮਸ਼ਾਲਾਵਾਂ ਨਾਲ ਸਾਨੂੰ ਇਕਨਾਮੀਕਲੀ ਕੁਝ ਨਹੀਂ ਮਿਲਦਾ ਪਰ ਸਾਡੇ ਹਰੀਜਨ ਭਰਾਵਾਂ ਨੂੰ ਉਥੇ ਇੱਕਠੇ ਬੈਠ ਕੇ ਕੁੱਝ ਸੋਚਣ ਦਾ ਮੌਕਾ ਮਿਲਦਾ ਹੈ। ਜਿਹੜੀਆਂ ਧਰਮਸ਼ਾਲਾਵਾਂ ਬਣਾਈਆਂ ਗਈਆਂ ਹਨ ਅਗਰ ਕਿਸੇ ਦੀਆਂ ਕੰਧਾਂ ਪੂਰੀਆਂ ਨਾ ਬਣਾਈਆਂ ਹੋਣ, ਕਿਸੇ ਦੀਆਂ ਛੱਤਾਂ ਨਾ ਪਈਆਂ ਹੋਣ ਅਤੇ ਕਿਸੇ ਦੇ ਦਰਵਾਜ਼ੇ ਨਾ ਲੱਗੇ ਹੋਣ ਤਾਂ ਇਹ ਕੋਈ ਚੰਗੀ ਗਲ ਨਹੀਂ ਹੈ। ਸਾਨੂੰ ਉਨ੍ਹਾਂ ਦੇ ਵਾਸਤੇ ਹੋਰ ਪੈਸੇ ਰਖਣੇ ਚਾਹੀਦੇ ਹਨ ਅਤੇ ਜਿਹੜੀਆਂ ਧਰਮਸ਼ਾਲਾਵਾਂ ਅਧੂਰੀਆਂ ਪਈਆਂ ਹਨ ਉਨ੍ਹਾਂ ਨੂੰ ਮੁੰਕਮਲ ਕਰਵਾਉਣਾ ਚਾਹੀਦਾ ਹੈ।

ਮੈਂ ਚੇਅਰਮੈਨ ਸਾਹਿਬ, ਇਕ ਗਲ ਹੋਰ ਕਹਿ ਕੇ ਮੈਂ ਤੁਹਾਡੇ ਕੋਲੋਂ ਮਾਫੀ ਮੰਗਾਂਗਾ। ਅੱਜ ਸਾਡੀ ਇਕ ਹੋਰ ਵੀ ਡਿਮਾਂਡ ਹੈ ਥਾਣੇ ਅਤੇ ਸਬ-ਡਵੀਜਨ ਅਨਵਿਲਡੀ ਹਨ। ਸਾਨੂੰ ਥਾਣਿਆਂ ਨੂੰ ਰੀਆਰਗੇਨਾਈਜ਼ ਕਰਨਾ ਚਾਹੀਦਾ ਹੈ, ਸਾਨੂੰ ਸਬ- ਡਵੀਜਨ ਜੋ ਹਨ ਉਨ੍ਹਾਂ ਨੂੰ ਰੀਆਰਗੇਨਾਈਜ਼ ਕਰਨਾ ਚਾਹੁੰਦੀਹੈ। ਅਗਰ ਸਬ-ਡਵੀਜਨ ਹੋਰ ਨਵੀਆਂ ਖੋਲ੍ਹੀਆਂ ਜਾਣ ਤਾਂ ਬੜੀ ਚੰਗੀ ਗਲ ਹੈ। (ਵਿਘਨ) ਕਾਰਪੋਰੇਸ਼ਨਾਂ ਬਣੀਆਂ ਹਨ। ਅੰਮ੍ਰਿਤਸਰ ਦੇ ਵਿਚ ਅਤੇ ਲੁਧਿਆਣੇ ਦੇ ਵਿਚ ਕਾਰਪੋਰੇਸ਼ਨਾਂ ਬਣਾਈਆਂ ਗਈਆਂ ਹਨ। ਉਥੇ ਸਬ-ਡਵੀਜਨ ਹੈਡਕੁਆਟਰ ਰਖਣ ਦਾ ਆਈਡਿਆ ਨਹੀ। ਉਹ ਉਥੋਂ ਕੱਢ ਕੇ ਹੋਰ ਚੰਗੇ ਕਸਬਿਆਂ ਵਿਚ ਲਿਆਉਣੀਆਂ ਚਾਹੀਦੀਆਂ ਹਨ ਤਾਂ ਕੀ ਸਬ-ਡਵੀਜਨ ਵਿਚ ਲੋਕ ਨੇੜੇ ਆ ਕੇ ਆਪਣੇ ਕੰਮ ਕਰਵਾ ਸਕਣ। (ਵਿਘਨ) ਥਾਣੇ ਵੀ ਪਿੰਡਾਂ ਤੋਂ ਬਹੁਤ ਦੂਰੀ ਤੇ ਪੈਂਦੇ ਹਨ। ਇਕ ਪਿੰਡ ਨੇੜੇ ਹੈ ਪਰ ਉਸਦਾ ਥਾਣਾ ਬਹੁਤ ਦੂਰ ਪੈਂਦਾ ਹੈ। ਥਾਣਾ ਨੇੜੇ ਨੇੜੇ ਪਿੰਡਾਂ ਵਿਚ ਪੈਣਾ ਚਾਹੀਦਾ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਕ ਵਾਰੀ ਥਾਣਿਆਂ ਨੂੰ ਰੀਆਰਗੇਨਾਈਜ਼ ਕਰਨਾ ਚਾਹੀਦਾ ਹੈ, ਸਬ-ਡਵੀਜ਼ਨਜ਼ ਨੂੰ ਰੀਆਰਗੇਨਾਈਜ਼ ਕਰਨਾ ਚਾਹੀਦਾ ਹੈ ਤਾਂ ਕਿ ਐਡਮਨਿਸਟਰੇਟਿਵਲੀ ਸਾਡੇ ਲੋਕਾਂ ਨੂੰ ਸੁੱਖ ਹੋਵੇ ਅਤੇ ਉਹ ਆਪਣੇ ਕੰਮ ਛੇਤੀ ਕਰਵਾ ਸਕਣ।

ਇਕ ਗੱਲ, ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਬਾਰੇ ਵੀ ਕਹਿਣੀ ਚਾਹੁੰਦਾ ਹਾਂ। ਟਰਾਂਸਪੋਰਟ ਪਿਛਲੇ ਸਾਲਾਂ ਵਿਚ ਕਾਫੀ ਵੱਧੀ ਹੈ ਅਤੇ ਇਸ ਨਾਲ ਟਰੈਫਿਕ ਵਿਚ ਵਾਧਾ ਹੋਇਆ ਹੈ। ਟਰੈਫਿਕ ਦੇ ਸਟਾਫ ਵਾਲੇ ਕਿੰਨੀ ਕੁਰੱਪਸ਼ਨ ਅਜ ਕਰਦੇ ਹਨ ਉਸ ਦਾ ਕੋਈ ਹਿਸਾਬ ਨਹੀਂ। ਟਰੈਫਿਕ ਵਾਲੇ ਜਿੰਨੇ ਟੱਰਕ ਜਾਣ ਜਿੰਨੀਆਂ ਪ੍ਰਾਈਵੇਟ ਬੱਸਾਂ ਜਾਣ ਉਨ੍ਹਾਂ ਸਭ ਤੋਂ ਪੈਸੇ ਲੈਂਦੇ ਹਨ। ਮੈਨੂੰ ਇਹ ਗੱਲ ਕਹਿਣ ਵਿਚ ਬੜੀ ਸ਼ਰਮ ਆਉਂਦੀਹੈ ਕਿ ਉਹ ਹਰ ਇਕ ਕੋਲੋਂ ਪੈਸੇ ਲੈਂਦੇ ਹਨ। ਮੈਂ ਸਮਝਦਾ ਹਾਂ ਕਿ ਸਾਰਾ ਟਰੈਫਿਕ ਸਟਾਫ ਹਟਾ ਦੇਣਾ ਚਾਹੀਦਾ ਹੈ ਅਤੇ ਜਿਹੜੀਆਂ ਟਰਾਂਸਪੋਰਟ ਦੀਆਂ ਯੂਨੀਅਨਾਂ ਹਨ ਉਨ੍ਹਾਂ ਦੀ ਮਾਰਫਤ, ਉਨ੍ਹਾਂ ਦੇ ਟਰੱਕਾਂ ਨੂੰ, ਉਨ੍ਹਾਂ ਦੇ ਟਰੱਕਾਂ ਦੀ ਜੋ ਹਾਲਤ ਹੈ ਉਹ ਚੈਕ ਹੋਣੀ ਚਾਹੀਦੀ ਹੈ ਅਤੇ ਜੇ ਕੋਈ ਖਾਮੀ ਹੋਵੇ ਤਾਂ ਉਹ ਚੰਗੇ ਢੰਗ ਨਾਲ ਪੂਰੀ ਕੀਤੀ ਜਾਣੀ ਚਾਹੀਦੀ ਹੈ। ਟਰੈਫਿਕ ਸਟਾਫ 10—10 ਰੁਪਏ ਜਾਂ ਹੋਰ ਜ਼ਿਆਦਾ ਹਰ ਇਕ ਥਾਂ ਤੇ ਲਈ ਜਾਵੇ ਖੜ੍ਹਾ ਕਰ ਕਰਕੇ ਤਾਂ ਇਹ ਚੰਗੀ ਗਲ ਨਹੀਂ। ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਟੈਕਸ ਦੀ ਇਵੇਜ਼ਨ ਵੀ ਨਾ ਹੋ ਸਕੇ ਅਤੇ ਸਟਾਫ ਵੀ ਰਿਸ਼ਵਤ ਨਾ ਲੈ ਸਕੇ। ਇਨ੍ਹਾਂ ਸ਼ਬਦਾਂ ਦੇ ਨਾਲ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਦਿਲਬਾਗ ਸਿੰਘ** : (ਨਵਾਂ ਸ਼ਹਿਰ) ਚੇਅਰਮੈਨ ਸਾਹਿਬ, ਸਾਡਾ 1977—78 ਦੇ ਸਾਲ ਦਾ ਬਜਟ ਪਾਸ ਹੋ ਰਿਹਾ ਹੈ। ਇਸ ਤੋਂ ਪਹਿਲਾਂ ਪੰਜ ਬਜਟ ਪਾਸ ਹੋ ਚੁੱਕੇ ਹਨ ਔਰ ਆਪੋਜ਼ੀਸ਼ਨ ਨੇ ਹਮੇਸ਼ਾਂ ਇਸ ਦੀ ਮੁਖਾਲਫਤ ਕੀਤੀ ਹੈ। ਕਦੇ ਟੈਕਸ ਨਹੀਂ ਲਗਾ, ਕਦੇ ਟੈਕਸ ਜ਼ਿਆਦਾ ਲੱਗ ਗਿਆ ਹੈ ਕਦੇ ਇਹ ਹੋ ਗਿਆ ਹੈ ਅਤੇ ਕਦੇ ਉਹ ਹੋ ਗਿਆ ਹੈ, ਇਸ ਤਰ੍ਹਾਂ ਦੀ ਬੜੀ ਭਾਰੀ ਨੁਕਤਾਚੀਨੀ ਕੀਤੀ ਹੈ।

**ਸ੍ਰੀ ਸਭਾਪਤੀ** : ਤੁਹਾਡਾ ਮਤਲਬ ਹੈ ਅਪੋਜ਼ ਹੀ ਕੀਤਾ ਹੈ।

**ਸਰਦਾਰ ਦਿਲਬਾਗ ਸਿੰਘ** : ਹਾਂ ਜੀ, ਅਪੋਜ਼ ਹੀ ਕੀਤਾ ਹੈ।

**ਸ੍ਰੀ ਸਭਾਪਤੀ** : ਉਨ੍ਹਾਂ ਦਾ ਨਾਮ ਵੀ ਆਪੋਜ਼ੀਸ਼ਨ ਹੈ।

**ਸਰਦਾਰ ਦਿਲਬਾਗ ਸਿੰਘ** : ਲੇਕਿਨ ਇਹ 5-6 ਸਾਲ ਦੀ ਹਿਸਟਰੀ ਦੱਸਦੀ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਜਿੰਨੇ ਵੀ ਬਜਟ ਪੇਸ਼ ਕੀਤੇ ਹਨ, ਉਸ ਤੋਂ ਬਾਅਦ ਜੋ ਉਨ੍ਹਾਂ ਦਾ ਅਸਰ ਹੋਇਆ ਹੈ ਪੰਜਾਬ ਉਤੇ ਉਹ ਸਾਰਿਆਂ ਦੇ ਸਾਹਮਣੇ ਹੈ ਔਰ ਉਸ ਦੀ ਸਾਰਾ ਹਿੰਦੁਸਤਾਨ ਹੀ ਨਹੀਂ ਬਲਕਿ ਸਾਰੀ ਦੁਨੀਆਂ ਸਰਾਹਨਾ ਕਰਦੀ ਹੈ। ਕਿਸੇ ਵੀ ਪਹਿਲੂ ਨੂੰ ਲਿਆ ਜਾਵੇ, ਚਾਹੇ ਸੜਕਾਂ ਵਲ ਚਲੇ ਜਾਓ, ਡਰੇਨਾਂ, ਐਜੂਕੇਸ਼ਨ, ਪੁਲਾਂ ਵਾਲੇ ਪਾਸੇ ਚਲੇ ਜਾਵੋ ਜਿਸ ਪਾਸੇ ਦਾ ਚੱਕਰ ਵੇਖਿਆ ਜਾਵੇ, ਹੈਲਥ ਵਾਲੀ ਸਾਈਡ ਹੈ ਰੰਧਾਵਾ ਸਾਹਿਬ ਦਾ ਮਹਿਕਮਾ ਹੈ ਅਤੇ ਹੋਰ ਕਈ ਪਹਿਲੂ ਹਨ ਅਸੀਂ ਹਰ ਪਾਸੇ ਅੱਗ ਹੀ ਅੱਗੇ ਕਦਮ ਰੱਖੇ ਹਨ ਔਰ ਜਿਹੜਾ ਪਿਛਲੇ ਸਾਲ ਦਾ ਬਜਟ ਹੈ ਅਸੀਂ ਸਾਰਾ ਕੁੱਝ ਉਸ ਨਾਲ ਹੀ ਪੂਰਾ ਕੀਤਾ ਹੈ। ਸਾਡੇ ਆਪੋਜ਼ੀਸ਼ਨ ਦੇ ਲੀਡਰ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਖ਼ਜ਼ਾਨਾ ਖਾਲੀ ਕਰ ਚੱਲੇ ਹਨ, ਇਸ ਸੂਬੇ ਨੂੰ ਲੁੱਟ ਕੇ ਚੱਲੇ ਹਨ। ਇਹ ਇਸ ਤਰ੍ਹਾਂ ਗੱਲਾਂ ਕਰਦੇ ਹਨ ਜਿਸ ਤਰ੍ਹਾਂ ਫਿਰ ਇਨ੍ਹਾਂ ਦੇ ਆਉਣ ਦੀ ਖ਼ਾਹਸ਼ ਹੋਵੇ।

**ਸ੍ਰੀ ਸਭਾਪਤੀ** : ਖਾਹਸ਼ ਤਾਂ ਹੁੰਦੀ ਹੈ।

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ, ਇਹ ਤਜਰਬਾ ਦੱਸਦਾ ਹੈ ਕਿ ਸੈਂਟਰ ਵਿਚ 30 ਸਾਲ ਸਾਡੀ ਕਾਂਗਰਸ ਦੀ ਹਕੂਮਤ ਰਹੀ ਉਸ ਦੇ ਬਾਅਦ ਇਨ੍ਹਾਂ ਨੇ ਆਪਣੀ ਹੁਣ ਖ਼ਾਹਸ਼ ਪੂਰੀ ਕੀਤੀ। ਇਨ੍ਹਾਂ ਨੇ ਵੀ ਖ਼ਾਹਸ਼ ਕੀਤੀ ਕਿ ਕਿਸੇ ਤਰ੍ਹਾਂ ਪੰਜਾਬ ਵਿਚ ਅਕਾਲੀਆਂ ਦਾ ਰਾਜ ਹੋਵੇ। 1952 ਤੋਂ ਕੋਸ਼ਿਸ਼ ਹੁੰਦੀ ਰਹੀ ਅਤੇ ਇਹ ਫੇਲ੍ਹ ਹੁੰਦੇ ਰਹੇ। ਆਖਿਰ ਵਿਚ ਇਨ੍ਹਾਂ ਨੇ ਕਿਹਾ ਕਿ ਇਸ ਤਰੀਕੇ ਨਾਲ ਅਸੀਂ ਆਪਣਾ ਰਾਜ ਕਾਇਮ ਨਹੀਂ ਕਰ ਸਕਦੇ ਅਤੇ ਇਨ੍ਹਾਂ ਨੇ ਪੰਜਾਬੀ ਸੂਬੇ ਦੀ ਲੜਾਈ ਲੜੀ ਅਤੇ ਸਾਰੇ ਹਿੰਦੂ ਇਲਾਕੇ ਉਸ ਵਿਚੋਂ ਕਟਵਾਏ ਅਤੇ ਸਾਰੇ ਸਿੱਖਾਂ ਦੇ ਇਲਾਕੇ ਰਖਵਾਏ ਪਰ ਇਨ੍ਹਾਂ ਦਾ ਕੰਮ ਫਿਰ ਵੀ ਨਾਂ ਬਣਿਆ। ਫਿਰ ਲੋਕਾਂ ਨੇ ਇਨ੍ਹਾਂ ਨੂੰ 1967 ਵਿਚ ਟਾਈਮ ਦਿੱਤਾ। ਉਸ ਵਕਤ ਜੋ ਇਨ੍ਹਾਂ ਨੇ ਗੰਦ ਘੋਲਿਆ, ਇਹ ਸਭ ਨੂੰ ਪਤਾ ਹੈ ........

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ, 1967 ਵਿਚ ਜਿਸ ਵੇਲੇ ਇਨ੍ਹਾਂ ਨੇ ਗੰਦ ਘੋਲਿਆ, ਮੈਂ ਫਿਰ ਰਿਪੀਟ ਕਰਦਾ ਹਾਂ .........

**ਸ੍ਰੀ ਸਭਾਪਤੀ** : ਥੋੜ੍ਹਾ ਜਿਹਾ ਨਰਮ ਅੱਖਰ ਵਰਤੋ। It is not in good taste. You can call it a mis-rule.

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ, 1967 ਵਿਚ ਜਿਸ ਵੇਲੇ ਇਨ੍ਹਾਂ ਦੀ ਸਰਕਾਰ ਬਣੀ ਅਤੇ ਆਪਣੀ ਸਰਕਾਰ ਬਣਾ ਕੇ ਜਦੋਂ ਆਪ ਤੋੜਦੇ ਰਹੇ ਇਸ ਗੱਲ ਦਾ ਪੰਜਾਬ ਦੇ ਲੋਕਾਂ ਤੇ ਅੱਜ ਵੀ ਅਸਰ ਹੈ ਔਰ ਹਾਊਸ ਦੀਆਂ ਪ੍ਰਸੀਡਿੰਗਜ਼ ਵਿਚ ਵੀ ਇਹ ਗੱਲ ਮੌਜੂਦ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

---

* Expunged as ordered by the Chair.

ਸਰਦਾਰ ਦਿਲਬਾਗ ਸਿੰਘ: ਚੇਅਰਮਨ ਸਾਹਿਬ, ਮੈਂ ਇਨ੍ਹਾਂ ਦੀ ਗੱਲ ਮੰਨ ਲੈਂਦਾ ਹਾਂ ਕਿ ਅਸੀਂ ਤੋੜਦੇ ਰਹੇ। ਇਹ ਮੇਰੀ ਕੋਠੀ ਵਿਚ ਰਹੇ। ਇਹ ਲੱਖਾਂ ਲੱਖਾਂ ਦੇ ਚੁਣੇ ਹੋਏ ਬੰਦੇ ਹਨ ਇਹ ਕਿਉਂ ਸਾਡੇ ਤੋੜਿਆਂ ਟੁੱਟਦੇ ਰਹੇ। ਇਨ੍ਹਾਂ ਦੀ ਇਸ ਗੱਲ ਤੋਂ ਤੁਸੀਂ ਅੰਦਾਜ਼ਾ ਲਗਾ ਲਵੋ। ਅਸੀਂ ਤਾਂ ਆਪੋਜ਼ੀਸ਼ਨ ਵਿਚ ਹੀ ਸੀ, ਇਹ ਕਿਉਂ ਟੁੱਟੇ ? ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਸਰਦਾਰ ਲਛਮਣ ਸਿੰਘ ਗਿੱਲ ਨੇ ਤੋੜੀ, ਇਸ ਦਾ ਇਹ ਆਪ ਜਵਾਬ ਦੇਣ। ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਪਰਕਾਸ਼ ਸਿੰਘ ਬਾਦਲ ਨੇ ਤੋੜੀ ਇਹ ਆਪ ਦੱਸਣ ਕਿ ਕਿਉਂ ਤੋੜੀ ?

ਗਿਆਨੀ ਕੁੰਦਨ ਸਿੰਘ ਪਤੰਗ : ਇਹ ਇਸ ਲਈ ਤੋੜੀ ਕਿ ਕਿਤੇ ਤੁਸੀਂ ਨਾ ਉਤੇ ਆ ਜਾਉ।

ਸਰਦਾਰ ਦਿਲਬਾਗ ਸਿੰਘ : ਤੁਸੀਂ ਤਾਂ ਥੱਲੇ ਹੀ ਲਗੇ ਰਹੋਗੇ ਕਦੇ ਉਤੇ ਨਹੀਂ ਆ ਸਕਦੇ। ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਤੋਂ ਚੰਗੀ ਤਰ੍ਹਾਂ ਵਾਕਫ ਹਾਂ, ਇਨ੍ਹਾਂ ਵਿਚ ਜਿੰਨੀਆਂ ਖੂਬੀਆਂ ਹਨ ਮੈਨੂੰ ਉਨ੍ਹਾਂ ਦਾ ਚੰਗੀ ਤਰ੍ਹਾਂ ਪਤਾ ਹੈ ਅਤੇ ਇਨ੍ਹਾਂ ਨੂੰ ਵੀ ਵਿਚਲੀ ਗੱਲ ਦਾ ਸਾਰਾ ਪਤਾ ਹੈ। ਚੇਅਰਮੈਨ ਸਾਹਿਬ, ਮੈਂ ਕਾਂਗਰਸ ਟਿਕਟ ਤੋਂ 1962 ਤੋਂ ਲੜਦਾ ਆਇਆ ਹਾਂ। ਪਰ ਇਥੇ (ਅਕਾਲੀਆਂ ਵਲ ਇਸ਼ਾਰਾ ਕਰਦੇ ਹੋਏ) ਮੁਖਤਲਿਫ ਕਿਸਮ ਦੇ ਬੰਦੇ ਆਉਂਦੇ ਰਹੇ। ਕਦੇ ਜਨਤਾ ਦਾ ਰੂਪ ਧਾਰ ਲੈਂਦੇ ਹਨ ਕਦੇ ਕਿਸੇ ਹੋਰ ਦਾ ਮੈਂ ਤਾਂ ਕਾਂਗਰਸੀ ਰਿਹਾ ਹਾਂ। ਕਾਂਗਰਸੀ ਰਹਾਂਗਾ। (ਟਰੇਜ਼ਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਹ ਤੁਹਾਡੇ ਵਾਂਗ ਨਹੀਂ ਕਿ ਕਦੇ ਅਕਾਲੀ ਪਾਰਟੀ, ਕਦੇ ਪੰਜਾਬੀ ਸੂਬੇ ਦਾ ਨਾਂ ਲੈਂਦੇ ਹਨ, ਕਦੇ ਲੀਡਰ ਆਫ ਦੀ ਆਪੋਜ਼ੀਸ਼ਨ ਜਨਤਾ ਦਾ ਨਾਮ ਲੈਂਦਾ ਹੈ ਕਦੇ ਇਨ੍ਹਾਂ ਦੇ 3 ਆਦਮੀਆਂ ਵਾਂਗ ਸੀ.ਐਫ.ਡੀ ਦਾ ਨਾਮ ਲੈ ਲਿਆ, ਇਹ ਜਿਹੜੇ ਬੰਦੇ ਬੈਠੇ ਹਨ ਇਹ ਕਾਂਗਰਸੀ ਬੈਠੇ ਹਨ ਔਰ ਕਾਂਗਰਸੀ ਰਹਿਣਗੇ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

Mr. Chairman : This is no point of order. This should not form part of proceedings.

ਸਰਦਾਰ ਦਿਲਬਾਗ ਸਿੰਘ : ਚੇਅਰਮੈਨ ਸਾਹਿਬ, ਜੇ ਥੋੜ੍ਹੀ ਜਿਹੀ ਇਸ ਅਸੈਂਬਲੀ ਦੀ ਪਿਛਲੀ ਕਾਰਵਾਈ ਅਤੇ ਪਿਛਲੀ ਹਿਸਟਰੀ ਵੇਖੋ ਤਾਂ ਪਤਾ ਲਗੇਗਾ ਕਿ ਅਸੀਂ ਕਦੇ ਇਨ੍ਹਾਂ ਨੂੰ ਲੈਣ ਨਹੀਂ ਗਏ। ਇਹ ਬੰਦੇ ਤੋੜਦੇ ਰਹੇ, ਪੈਸੇ ਦੇ ਕੇ ਮਨਿਸਟਰੀਆਂ ਦਾ ਲਾਲਚ ਦੇ ਕੇ। ਨਾ ਤੇ ਸਾਡਾ ਇਨ੍ਹਾਂ ਨਾਲ ਕੋਈ ਸਬੰਧ ਹੈ ਅਤੇ ਨਾ ਹੀ ਅਸੀਂ ਇਹੋ ਜਿਹੀਆਂ ਕਰਤੂਤਾਂ ਕਰਨ ਵਾਲਿਆਂ ਨੂੰ ਲੈ ਕੇ ਰਾਜ਼ੀ ਹਾਂ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਤਾਜ਼ਾ ਮਿਸਾਲ ਹੈ। ਇਹ ਬਾਜਵਾ ਸਾਹਿਬ ਔਰ ਮਰਜ਼ੀ ਸਾਹਿਬ ਇਨ੍ਹਾਂ ਪਾਸ ਬੈਠੇ ਹਨ (ਵਿਘਨ) ਇਹ ਤਾਂ ਜ਼ਿੰਦਾ ਮਿਸਾਲ ਹੈ ਜੀ।

ਸ਼੍ਰੀ ਸਭਾਪਤੀ : ਉਹ ਕਹਿੰਦੇ ਹਨ ਕਿ ਅਸੀਂ ਨਹੀਂ ਤੋੜੇ ਆਪ ਟੁੱਟ ਕੇ ਆ ਗਏ।

ਆਵਾਜ਼ਾਂ : ਉਹ ਮੀਸਾ ਤੋਂ ਬਚਣ ਲਈ ਆਏ।

ਸਰਦਾਰ ਦਿਲਬਾਗ ਸਿੰਘ : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਕਹਿੰਦੇ ਹਨ ਕਿ ਬਾਜਵਾ ਸਾਹਿਬ ਸਾਡੇ ਕੋਲ ਆ ਗਏ। ਇਨ੍ਹਾਂ ਨੂੰ ਪੁੱਛੋ ਕਿ ਬਾਜਵਾ ਸਾਹਿਬ ਤਾਂ ਪਹਿਲੋਂ ਹੀ ਕਾਂਗਰਸੀ ਸੀ ਅਤੇ ਇਹ ਲੈ ਕੇ ਗਏ ਸੀ। ਜ਼ਰਾ ਧਿਆਨ ਮਾਰੋ ਅਸੀਂ ਲੈ ਗਏ ਕਿ ਤੁਸੀਂ ਲੈ ਗਏ ਸੀ। ਉਹ ਤੇ ਸਾਡੇ ਪਿਛਲੇ ਬੈਂਚਾਂ ਤੇ ਬੈਠਣ ਨੂੰ ਤਿਆਰ ਹਨ ਅਤੇ ਤੁਹਾਡੀ ਮਨਿਸਟਰੀ ਲੈ ਕੇ ਵੀ ਰਾਜ਼ੀ ਨਹੀਂ।

**Expunged as ordered by the Chair.

[ਸਰਦਾਰ ਦਿਲਬਾਗ ਸਿੰਘ]

ਹੁਣ ਚੇਅਰਮੈਨ ਸਾਹਿਬ, ਮੈਂ ਬਜਟ ਤੇ ਆਉਂਦਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਅੱਗੇ 5,6 ਬਜਟ ਲੰਘੇ ਹਨ ਅਤੇ ਉਨ੍ਹਾਂ ਦਾ ਅਸਰ ਪੰਜਾਬ ਤੇ ਹੈ। ਅਤੇ ਸਾਰੇ ਹਿੰਦੁਸਤਨ ਦੇ ਸਾਮ੍ਹਣੇ ਹੈ। ਇਹ ਜਿਹੜਾ ਬਜਟ ਇਸ ਸਾਲ ਦਾ ਹੈ ਇਹ ਜਦੋਂ ਅੱਗੇ ਆਏਗਾ ਇਸ ਦਾ ਅਸਰ ਅਗਲੀ ਵਾਰੀ ਦੱਸਾਂਗੇ । ਇਹ ਬਜਟ ਬਹੁਤ ਅੱਛਾ ਹੈ। ਇਨ੍ਹਾਂ ਦੇ ਕਹਿਣ ਤੇ ਕੋਈ ਗੱਲ ਨਹੀਂ ਬਣਦੀ ਹੈ। ਹੁਣ ਮੈਂ ਆਪਣੇ ਇਲਾਕੇ ਦੀਆਂ ਕੁਝ ਗੱਲਾਂ ਕਰਾਂਗਾ। ਚੇਅਰਮੈਨ ਸਾਹਿਬ, ਇਹ ਬੜੇ ਖੁਸ਼ ਹਨ ਕਿ ਮੈਂ ਆਪਣੇ ਇਲਾਕੇ ਦੀ ਗੱਲ ਕਰਾਂ। ਇਨ੍ਹਾਂ ਨੂੰ ਕੁੱਝ ਨਾ ਕਹਾਂ । (ਵਿਘਨ )

**Mr. Chairman** : No interruption.

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ, ਮੈਂ ਸ਼ੁਰੂ ਤੋਂ ਟਰਾਂਸਪੋਰਟ ਦਾ ਕੰਮ ਕਰਦਾ ਹਾਂ। ਹੁਣ ਵੀ ਕਰਦਾ ਹਾਂ। ਜਦੋਂ ਪੰਜਾਬ ਦੇ ਵਿਚ ਕੋਈ ਪ੍ਰਾਈਵੇਟ ਓਪਰੇਟਰ ਕੰਮ ਨਹੀਂ ਕਰੇਗਾ ਤਾਂ ਮੈਂ ਵੀ ਬੰਦ ਕਰ ਦਿਆਂਗਾ। ਮੈਂ ਪਰਮਿਟ ਲੈ ਕੇ ਬਲੈਕ ਨਹੀਂ ਕਰਦਾ। ਪਰਮਿਟ ਲੈ ਕੇ ਆਪਣੇ ਟਰੱਕ ਵਿਚ ਆਪਣੇ ਸੂਬੇ ਦੀ ਇੰਡਸਟਰੀ ਦਾ ਮਾਲ ਲੈ ਕੇ ਦੂਜੇ ਸੂਬਿਆਂ ਵਿਚ ਭੇਜਦਾ ਹਾਂ। ਤੁਸੀਂ ਵੀ ਟਰੱਕ ਲੈਕੇ ਪਰਮਿਟ ਲੈ ਲਓ। ਚਾਹੇ ਪੰਦਰਾਂ ਟਰੱਕ ਲੈ ਲਓ। ਪੰਜਾਬ ਸਰਕਾਰ ਦੀ ਪਾਲਿਸੀ ਇਸ ਸਬੰਧ ਵਿਚ ਬੜੀ ਸਾਫ ਤੇ ਖੁਲ੍ਹੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਦੇ ਸੈਂਟਰ ਵਿਚ ਮਨਿਸਟਰ ਬਾਦਲ ਸਾਹਿਬ ਬਣ ਕੇ ਗਏ ਹਨ। ਉਨ੍ਹਾਂ ਨੇ ਵੀ ਪਰਮਿਟ ਲਏ ਹਨ। ਉਨ੍ਹਾਂ ਦੀਆਂ ਵੀ ਬੱਸਾਂ ਚਲਦੀਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀਆਂ ਬੱਸਾਂ ਵੀ ਪਰਮਿਟ ਨਾਲ ਚਲਦੀਆਂ ਹਨ। ਇਸ ਲਈ ਇਹ ਪਰਮਿਟ ਦਾ ਮਤਲਬ ਸਮਝ ਲੈਣ ।

**ਸ੍ਰੀ ਸਭਾਪਤੀ** : ਪਰਮਿਟ ਦਾ ਮਤਲਬ ਹੈ ਲੀਗਲ।

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ ਜੇ ਕੋਈ ਆਦਮੀ ਪਰਮਿਟ ਲੈ ਕੇ ਧੰਦਾ ਨਾ ਕਰੇ, ਬਲੈਕ ਕਰੇ ਤਾਂ ਉਹ ਗੁਨਾਹ ਹੈ। ਜੇ ਕੋਈ ਪਰਮਿਟ ਲੈ ਕੇ ਕੰਮ ਕਰਦਾ ਹੈ ਤਾਂ ਇਸਦੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਇਹ ਚੀਜ਼ ਇਨ੍ਹਾਂ ਨੂੰ ਸਮਝਾ ਦਿਓ ।

ਚੇਅਰਮਨ ਸਾਹਿਬ, ਮੇਰੇ ਹਲਕੇ ਵਿਚ 10, 10 ਏਕੜ ਜ਼ਮੀਨ ਜਿਹੜੀ ਬੰਜਰ ਪਈ ਸੀ, ਉਹ ਕੁਝ ਲੋਕਾਂ ਨੂੰ 15, 15 ਸਾਲ ਵਾਸਤੇ ਗੌਰਮਿੰਟ ਆਫ ਇੰਡੀਆ ਨੇ 1954 ਵਿਚ ਦਿੱਤੀ ਸੀ। ਉਦੋਂ ਕਿਹਾ ਗਿਆ ਸੀ ਕਿ ਇਸ ਨੂੰ ਆਬਾਦ ਕਰ ਲਓ। ਬਾਦ ਵਿਚ ਗੌਰਮਿੰਟ ਫੈਸਲਾ ਕਰੇਗੀ ਕਿ ਇਸਦਾ ਕੀ ਕਰਨਾ ਹੈ। 1954 ਵਿਚ ਜ਼ਮੀਨ ਅਲਾਟ ਕਰਨ ਤੋਂ ਬਾਅਦ ਜਿਸ ਆਦਮੀ ਨੂੰ ਇਹ 10 ਏਕੜ ਜ਼ਮੀਨ ਦਾ ਪਲਾਟ ਦਿੱਤਾ ਗਿਆ ਉਸਦੇ ਦੋ ਤਿਨ ਬੱਚੇ ਹੋ ਗਏ ਅਤੇ ਬੱਚਿਆਂ ਦੇ ਨਾਂ ਗਿਰਦਾਵਰੀਆਂ ਹੋ ਗਈਆਂ, ਜ਼ਮੀਨ ਤਕਸੀਮ ਵੀ ਹੋ ਗਈ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਜੋ ਇਹ ਹਰੀਜਨ ਡਿਜ਼ਰਵ ਕਰਦੇ ਹਨ ਉਨ੍ਹਾਂ ਦੇ ਘਰ ਦੇ ਤਿੰਨ ਚਾਰ ਮੈਂਬਰ ਵੀ ਹਨ ਅਤੇ ਉਨ੍ਹਾਂ ਦਾ ਗੁਜ਼ਾਰਾ ਵੀ ਉਸਤੇ ਹੀ ਹੈ , ਉਨ੍ਹਾਂ ਨੂੰ ਜ਼ਮੀਨ ਅਲਾਟ ਕੀਤੀ ਜਾਵੇ ਅਤੇ ਜੋ ਵਾਜਬ ਕੀਮਤ ਹੋਵੇ ਉਹ ਉਨ੍ਹਾਂ ਤੋਂ ਲਈ ਜਾਵੇ ਉਸ ਜ਼ਮੀਨ ਦੀ ਆਕਸਨ ਨਾ ਕਰਾਈ ਜਾਵੇ। ਇਹ ਤਾਂ ਉਨ੍ਹਾਂ ਨੂੰ ਉਜਾੜਨ ਵਾਲੀ ਗੱਲ ਹੋਵੇਗੀ। ਇਸ ਦੇ ਲਈ ਇਹ ਪਾਲਿਸੀ ਤਬਦੀਲ ਕੀਤੀ ਜਾਵੇ, ਰਿਵਾਇਜ਼ ਕੀਤੀ ਜਾਵੇ। ਜਿਹੜੇ ਡਿਜ਼ਰਵਿੰਗ ਕੇਸ ਹਨ ਉਨ੍ਹਾਂ ਦੇ ਹੱਕ ਵਿਚ ਫੈਸਲਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਉਜਾੜਿਆ ਨਾ ਜਾਵੇ।

ਚੇਅਰਮੈਨ ਸਾਹਿਬ , ਸਾਡੇ ਬੇਟ ਤੇ ਦੇ ਏਰੀਏ ਵਿੱਚ ਰਾਹੋਂ ਦਾ ਇੱਕ ਸ਼ਹਿਰ ਹੈ। ਇਹ ਪੁਰਾਣਾ ਸ਼ਹਿਰ ਸੀ ਅਤੇ ਇਸ ਦੀ ਆਬਾਦੀ ਇੱਕ ਲੱਖ ਦੇ ਕਰੀਬ ਸੀ। ਬਾਅਦ ਵਿਚ ਇਹ ਉਜੜ ਗਿਆ। ਦਰਿਆ ਦੇ ਨਾਲ ਇਲਾਕੇ ਵਿੱਚ ਸੇਮ ਆ ਗਈ। 1947 ਤੋਂ ਬਾਅਦ ਪਾਕਿਸਤਾਨ ਤੋਂ ਆਏ ਲੋਕਾਂ ਨੂੰ ਉਥੇ ਜ਼ਮੀਨ

ਅਲਾਟ ਹੋਈ ਇਹ ਨਾਕਸ ਜ਼ਮੀਨ ਸੀ ਉਹ ਜ਼ਿਮੀਂਦਾਰ ਉਸ ਸ਼ਹਿਰ ਵਿਚ ਆਬਾਦ ਹੋ ਗਏ ਹਨ। ਕਈ ਦਫਾ ਮਹਿਕਮੇ ਨੇ ਉਸ ਜ਼ਮੀਨ ਦੀਆਂ ਬੋਲੀਆਂ ਰੱਖੀਆਂ ਉਸ ਜ਼ਮੀਨ ਦਾ ਕੋਈ ਖਰੀਦਾਰ ਨਹੀਂ ਸੀ। ਅਗਰ ਉਹ ਜ਼ਿਮੀਂਦਾਰ ਕਿਸੇ ਪਿੰਡ ਵਿਚ ਜ਼ਮੀਨ ਲੈਂਦੇ ਤਾਂ ਉਨ੍ਹਾਂ ਨੂੰ ਜ਼ਮੀਨ ਵੀ ਵਧੀਆ ਮਿਲਦੀ ਅਤੇ ਮਕਾਨ ਵੀ ਮੁਫਤ ਮਿਲਣੇ ਸਨ। 30 ਸਾਲਾਂ ਤੋਂ ਬਾਅਦ ਉਹ ਪੁਰਾਣੇ ਮਕਾਨ ਢਹਿ ਗਏ ਅਤੇ ਉਨ੍ਹਾਂ ਜ਼ਿਮੀਂਦਾਰਾਂ ਨੇ ਨਵੇਂ ਮਕਾਨ ਬਣਾਏ ਹਨ। ਉਨ੍ਹਾਂ ਨੇ ਆਪਣੇ ਡੰਗਰਾਂ ਵਾਸਤੇ ਵੀ ਮਕਾਨ ਬਣਾਏ ਹਨ। ਥੋੜੇ ਜਿਹੇ ਦਿਨ ਹੋਏ ਹਨ, ਪਤਾ ਨਹੀਂ ਆਪੋਜ਼ੀਸ਼ਨ ਵਾਲਿਆਂ ਨੇ ਕਿਸੇ ਅਫਸਰ ਨੂੰ ਚੁੱਕਿਆ ਹੈ ਉਸਨੇ ਉਥੇ ਜਾ ਕੇ ਉਸ ਜ਼ਮੀਨ ਦੀ ਬੋਲੀ ਸ਼ੁਰੂ ਕਰ ਦਿਤੀ ਹੈ। ਉਹ ਜੇ ਪਿੰਡ ਵਿਚ ਜ਼ਮੀਨ ਲੈਂਦੇ ਤਾਂ ਮਕਾਨ ਉਨ੍ਹਾਂ ਨੂੰ ਮੁਫਤ ਮਿਲਣੇ ਸਨ ਉਨ੍ਹਾਂ ਦੀ ਬਦਕਿਸਮਤੀ ਇਹ ਹੈ ਕਿ ਉਨ੍ਹਾਂ ਨੂੰ ਜ਼ਮੀਨ ਵੀ ਨਾਕਸ ਮਿਲੀ ਅਤੇ ਉਹ ਸ਼ਹਿਰ ਵਿਚ ਬੈਠ ਗਏ। ਉਨ੍ਹਾਂ ਨੂੰ ਅਰਬਨ ਲੈਂਡ ਦੇ ਮਾਲਕਾਂ ਵਿਚ ਟਰੀਟ ਨਾਂ ਕੀਤਾ ਜਾਵੇ। ਪਿਡ ਦੇ ਹਿਸਾਬ ਨਾਲ ਉਨਾਂ ਨੂੰ ਉਹ ਮਕਾਨ ਮੁਫਤ ਦਿੱਤੇ ਜਾਣ ਉਨ੍ਹਾਂ ਨੂੰ ਵਸਾਇਆ ਜਾਵੇ ਉਜਾੜਿਆ ਨਾਂ ਜਾਵੇ।

ਚੇਅਰਮੈਨ ਸਾਹਿਬ, ਸਰਦਾਰ ਉਮਰਾਓ ਸਿੰਘ ਨੇ ਪਿਛਲੇ ਸਾਲ ਦਾ ਤਜਰਬਾ ਕੀਤਾ ਸੀ ਅਤੇ 5 ਤਹਿਸੀਲਾਂ ਵਿੱਚ ਪਾਸ ਬੁੱਕਾਂ ਦੇਣ ਦਾ ਸਿਸਟਮ ਸ਼ੁਰੂ ਕੀਤਾ ਸੀ। ਮੇਰੀ ਨਵਾਂ ਸ਼ਹਿਰ ਤਹਿਸੀਲ ਵਿੱਚ ਇਹ ਸਕੀਮ ਬੜੀ ਕਾਮਯਾਬ ਹੋਈ ਲੋਕਾਂ ਨੂੰ ਇਸ ਦਾ ਬੜਾ ਆਰਾਮ ਮਿਲਿਆ ਹੈ। ਮੈਂ ਆਪਣੀ ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਹ ਇਕ ਚੰਗਾ ਤਜਰਬਾ ਸੀ। ਇਸ ਨੂੰ ਬਾਕੀ ਥਾਵਾਂ ਤੇ ਵੀ ਚਲਾਇਆ ਜਾਵੇ ਮੈਨੂੰ ਯਾਦ ਹੈ ਕਿ ਸਾਡੇ ਇਸ ਇਲਾਕੇ ਦਾ ਇਕ ਮੁੰਡਾ ਕਿਸੇ ਕੇਸ ਵਿਚ ਬੰਬਈ ਫੱਸ ਗਿਆ। ਉਸ ਨੂੰ ਜ਼ਮਾਨਤ ਦੇਣ ਵਾਂਸਤੇ ਉਥੋਂ ਦਾ ਕੋਈ ਬੰਦਾ ਨਹੀਂ ਸੀ ਲੱਭਾ ਇਥੋਂ ਦਾ ਇੱਕ ਜ਼ਿਮੀਦਾਰ ਆਪਣੀ ਪਾਸ ਬੁਕ ਲੈਕੇ ਗਿਆ ਅਤੇ ਉਸ ਦੀ ਪਾਸ ਬੁਕ ਨੂੰ ਵੇਖ ਕੇ ਉਸ ਮੁੰਡੇ ਦੀ ਜ਼ਮਾਨਤ ਹੋ ਗਈ। ਇਸ ਨਾਲ ਬੈਂਕਾਂ ਤੋਂ ਕਰਜ਼ਾ ਲੈਣ ਵਿਚ ਵੀ ਸਹੂਲਤ ਹੁੰਦੀ ਹੈ। ਇਹ ਠੀਕ ਹੈ ਕਿ ਇਸ ਸਕੀਮ ਨੂੰ ਲਾਗੂ ਕਰਨ ਵਿਚ ਪਟਵਾਰੀਆਂ ਅਤੇ ਅਫ਼ਸਰਾਂ ਨੇ ਬਹੁਤ ਸਾਰੀਆਂ ਰੁਕਾਵਟਾਂ ਪਾਈਆਂ ਹਨ। ਪਰ ਇਸ ਸਕੀਮ ਨੂੰ ਬਾਕੀ ਜ਼ਿਲਿਆਂ ਵਿਚ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਵੇ। ਮੇਰੇ ਹਲਕੇ ਵਿਚ ਤਾਂ ਲੋਕਾਂ ਨੇ ਇਸ ਸਕੀਮ ਨੂੰ ਬਹੁਤ ਪਸੰਦ ਕੀਤਾ ਹੈ। ਮੈਂ ਸਰਕਾਰ ਨੂੰ ਅੱਗੇ ਅਰਜ਼ ਕਰਾਂਗਾ ਕਿ ਕਿਸੇ ਹੋਰ ਪਾਸੇ ਪੈਸੇ ਕੱਢ ਕੇ, ਨਵਾਂ ਸਟਾਫ ਭਰਤੀ ਕਰਕੇ, ਇਸ ਸਕੀਮ ਨੂੰ ਤੇਜ਼ੀ ਨਾਲ ਬਾਕੀ ਥਾਵਾਂ ਤੇ ਚਲਾਇਆ ਜਾਵੇ।

ਇੱਕ ਮੈਂ ਹੋਰ ਗੱਲ, ਚੇਅਰਮੈਨ ਸਾਹਿਬ, ਆਪਣੇ ਇਲਾਕੇ ਦੀ ਕਰਦਾ ਹਾਂ ਬੇਟ ਏਰੀਏ ਵਿਚ ਸੈਂਟਰਲ ਗੌਰਮਿੰਟ ਨੇ ਕੁੱਝ ਪੈਸੇ ਦਿੱਤੇ ਸਨ ਕਿ ਜਿੱਥੇ ਕੁਨੈਕਸ਼ਨ ਨਹੀਂ ਮਿਲੇ ਉਥੇ ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਜਾਣ। ਲੇਕਿਨ ਇਸ ਗੱਲ ਦਾ ਅਫਸੋਸ ਹੈ ਕਿ ਟੈਸਟ ਰਿਪੋਰਟਾਂ ਦਿੱਤਿਆਂ ਨੂੰ ਵੀ ਦੋ ਦੋ ਸਾਲ ਹੋ ਗਏ ਹਨ ਲੇਕਿਨ ਉਥੇ ਕੁਨੈਕਸ਼ਨ ਨਹੀਂ ਮਿਲ ਰਹੇ। ਬਿਜਲੀ ਆਉਣ ਨਾਲ ਲੋਕ ਦੂਜੇ ਇੰਜਣ ਲਾਉਣ ਤੋਂ ਵੀ ਹੱਟ ਗਏ ਹਨ। ਪਾਣੀ ਦਾ ਉਥੇ ਹੋਰ ਕੋਈ ਸਾਧਨ ਨਹੀਂ। ਉਸ ਇਲਾਕੇ ਦੇ ਲੋਕਾਂ ਨੂੰ ਜਲਦੀ ਤੋਂ ਜਲਦੀ ਇਹ ਕੁਨੈਕਸ਼ਨ ਦਿਵਾਏ ਜਾਣ। ਇਸ ਨਾਲ ਇਹ ਫੂਡ ਦਾ ਮਸਲਾ ਵੀ ਹੱਲ ਹੋਵੇਗਾ। ਅਤੇ ਪੰਜਾਬ ਦੀ ਜਿਹੜੀ ਮੇਨ ਇੰਡਸਟਰੀ ਐਗਰੀਕਲਚਰ ਦੀ ਹੈ ਉਸ ਨੂੰ ਵੀ ਫਾਇਦਾ ਹੋਵੇਗਾ ਇਹ ਵੀ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਕੰਮ ਨੂੰ ਪਹਿਲ ਦੇਣ। ਚੇਅਰਮੈਨ ਸਾਹਿਬ ਤੁਸੀਂ ਘੜੀ ਵੱਲ ਨਾ ਵੇਖੋ।

**ਸ੍ਰੀ ਸਭਾਪਤੀ** : ਮੈਂ ਤੁਹਾਡੇ ਵੱਲ ਹੀ ਵੇਖ ਰਿਹਾ ਹਾਂ।

**ਸਰਦਾਰ ਦਿਲਬਾਗ ਸਿੰਘ** : ਚੇਅਰਮੈਨ ਸਾਹਿਬ, ਮੈਂ ਇਸ ਸੈਸ਼ਨ ਵਿਚ ਬਿਲਕੁਲ ਨਹੀਂ ਬੋਲਿਆ, ਜਿਹੜੀ ਗੱਲ ਕਹਾਂਗਾ ਠੀਕ ਕਹਾਂਗਾ। ਜੇ ਗਲਤ ਕਹਾਂਗਾ ਤਾਂ ਤੁਸੀਂ ਟੋਕ ਦੇਣਾ। ਸਾਡੇ ਕਈ ਆਨ-ਰੇਬਲ ਮੈਂਬਰ ਬਲਾਕ ਸੰਮਤੀਆਂ, ਮਿਊਂਸਿਪਲ ਕਮੇਟੀਆਂ ਵਿੱਚ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਸੜਕਾਂ ਬਣਾਈਆਂ ਜਾਣ। ਗਿਆਨੀ ਜੀ ਦੀ ਸਰਕਾਰ ਨੇ ਸੜਕਾਂ ਦਾ ਪਿੰਡਾਂ ਵਿਚ ਜਾਲ ਵਿਛਾਇਆ ਹੈ। ਇਸ ਦਾ ਮਕਸਦ ਇਹ ਹੈ ਕਿ ਲੋਕਾਂ ਨੂੰ ਟਰਾਂਸਪੋਰਟ ਦੀ ਸਹੂਲਤ ਮਿਲੇ। ਬਲਾਕ ਸੰਮਤੀਆਂ ਵਾਲੇ ਵੀ ਕਹਿੰਦੇ ਹਨ ਕਿ ਟਰਾਂਸਪੋਰਟ ਦੀ ਸਹੂਲਤ ਲੋਕਾਂ ਨੂੰ ਮਿਲੇ। ਪਰ ਇਹ ਮਿਲਣ ਵਿਚ ਬਹੁਤ ਦੇਰੀ ਹੁੰਦੀ ਹੈ।

ਚੇਅਰਮੈਨ ਸਾਹਿਬ, ਇਹ ਐਕਟ ਬਣਿਆ ਸੀ ਸੰਨ 1939 ਵਿਚ। 1939 ਦੇ ਐਕਟ ਵਿਚ ਅਗਰ ਕਿਸੇ ਜਗ੍ਹਾ ਟਰਾਂਸਪੋਰਟ ਚਲਾਣੀ ਹੋਵੇ ਤਾਂ ਉਸ ਵਾਸਤੇ ਲੰਬਾ ਚੌੜਾ ਪ੍ਰੋਸੀਜਰ ਹੈ। ਉਸ ਪ੍ਰੋਸੀਜਰ ਨੂੰ ਫਾਲੋ ਕਰਦਿਆਂ ਹੀ ਘੱਟੋ ਘੱਟ ਤਿੰਨ ਮਹੀਨੇ ਲਗ ਜਾਂਦੇ ਹਨ। ਪਹਿਲਾਂ ਪਬਲਿਸ਼ ਕਰੋ, ਫਿਰ ਇਤਰਾਜ਼ ਕਰੋ, ਫਿਰ ਇਤਰਾਜ਼ਾਂ ਦੀ ਸੁਣਵਾਈ ਕਰੋ। ਮੈਂ ਸਮਝਦਾ ਹਾਂ ਕਿ ਉਸ ਵੇਲੇ ਇਹ ਪ੍ਰੋਸੀਜਰ ਅੱਛਾ ਹੋ ਸਕਦਾ ਸੀ। ਪਹਿਲਾਂ ਅੰਗਰੇਜ਼ਾਂ ਵੇਲੇ ਤਾਂ ਇਹ ਸਿਸਟਮ ਸੂਟ ਕਰਦਾ ਸੀ ਪਰ ਅੱਜ ਜਦੋਂ ਕਿ ਇਤਨੀਆਂ ਸੜਕਾਂ ਬਣ ਗਈਆਂ ਹਨ, ਤਾਂ ਲੋਕਾਂ ਦਾ ਟਾਈਮ ਬਚਾਉਣ ਵਾਸਤੇ ਲੋਕਾਂ ਨੂੰ ਪ੍ਰੇਸ਼ਾਨੀ ਤੋਂ ਬਚਾਉਣ ਵਾਸਤੇ, ਇਸ ਪ੍ਰੋਸੀਜਰ ਨੂੰ ਖਤਮ ਕੀਤਾ ਜਾਵੇ। ਮੈਂ ਨਹੀਂ ਕਹਿੰਦਾ ਕਿ ਤੁਸੀਂ ਪ੍ਰਾਈਵੇਟ ਉਪ੍ਰੇਟਰਜ਼ ਨੂੰ ਦਿਓ, ਤੁਸੀਂ ਰੋਡਵੇਜ਼ ਨੂੰ ਦਿਓ ਪਰ 1939 ਦੇ ਐਕਟ ਦੇ ਜਿਹੜੇ ਰੂਲਜ਼ ਬਣੇ ਹੋਏ ਹਨ ਉਨ੍ਹਾਂ ਨੂੰ ਅਮੈਂਡ ਕਰਕੇ ਅਗਰ ਮਿਉਂਸਪੈਲਟੀ ਦਾ, ਜਾਂ ਕਿਸੇ ਪਬਲਿਕ ਨੁਮਾਇੰਦੇ ਦਾ, ਕਿਸੇ ਐਮ. ਐਲ. ਏ. ਦਾ ਰਿਪ੍ਰੀਜ਼ੈਂਟੇਸ਼ਨ ਆਉਂਦਾ ਹੈ ਤਾਂ ਉਸ ਨੂੰ 5/10 ਦਿਨਾਂ ਦੇ ਅੰਦਰ ਅੰਦਰ ਪ੍ਰਾਸੈਸ ਕਰਕੇ, ਉਸ ਦਾ ਇੰਤਜ਼ਾਮ ਹੋ ਜਾਵੇ ਤਾਂਕਿ ਉਸ ਦਾ ਲੋਕਾਂ ਨੂੰ ਜਲਦੀ ਤੋਂ ਜਲਦੀ ਫਾਇਦਾ ਪੁੱਜ ਸਕੇ।

ਇਕ ਹੋਰ ਗੱਲ ਚੇਅਰਮਨ ਸਾਹਿਬ, ਤੁਸੀਂ ਵੇਖੀ ਹੈ ਕਿ ਜਦੋਂ ਜਲੰਧਰ ਤੋਂ ਚੱਲੀਦਾ ਹੈ ਤਾਂ ਪਹਿਲਾਂ ਤਾਂ ਜਲੰਧਰ ਚੈਕਿੰਗ ਹੁੰਦੀ ਹੈ, ਫਿਰ ਛਾਉਣੀ ਵਾਲੇ ਚੈਕਿੰਗ ਸ਼ੁਰੂ ਕਰ ਦਿੰਦੇ ਹਨ ਫਿਰ ਆ ਕੇ ਫਗਵਾੜੇ ਚੈਕਿੰਗ ਹੁੰਦੀ ਹੈ, ਫਿਰ ਕਪੂਰਥਲੇ ਵਾਲੇ ਕਰਦੇ ਹਨ ਜਿੱਥੇ ਕਿ ਹੱਡੀਆਂ ਦਾ ਕਾਰਖਾਨਾ ਹੈ, ਜਿਥੇ ਕਾਫੀ ਬੂ ਆਉਂਦੀ ਰਹਿੰਦੀ ਹੈ, ਫਿਰ ਡੀ. ਟੀ. ਓ. ਚੈਕਿੰਗ ਕਰਦਾ ਹੈ ਤੇ ਕਈ ਵਾਰੀ ਸਟੇਟ ਟਰਾਂਸਪੋਰਟ ਕਮਿਸ਼ਨਰ ਵੀ ਚੈਕਿੰਗ ਕਰ ਲੈਂਦਾ ਹੈ।

**ਸ੍ਰੀ ਸਭਾਪਤੀ** : ਇਸ ਤੋਂ ਪਤਾ ਲਗਦਾ ਹੈ ਕਿ ਇਹ ਸਰਕਾਰ ਅਲਰਟ ਹੈ।

**ਸਰਦਾਰ ਦਿਲਬਾਗ ਸਿੰਘ** : ਚੇਅਰਮਨ ਸਾਹਿਬ, ਮੈਂ ਸਰਕਾਰ ਨੂੰ ਸੁਝਾਅ ਦਿੰਦਾ ਹਾਂ ਕਿ ਮੇਰੇ ਤਜਰਬੇ ਦੀ ਗੱਲ ਹੈ ਕਿ ਕਨੇਡਾ ਦੇ ਵਿਚ ਬੜਾ ਹੀ ਸਿੱਧਾ ਸਿਸਟਮ ਹੈ। ਉਥੇ ਇਕ ਟਰੱਕ ਨੂੰ ਇਸ ਤਰ੍ਹਾਂ ਪ੍ਰੇਸ਼ਾਨੀ ਵਿਚ ਨਹੀਂ ਪਾਇਆ ਜਾਂਦਾ। ਉਥੇ ਉਸ ਦੇ ਸਾਰੇ ਹੀ ਟੈਕਸ ਲੈ ਲੈਂਦੇ ਹਨ ਉਸ ਦੇ ਕਾਗਜ਼ ਸਾਰੇ ਕੰਪਲੀਟ ਹੋ ਜਾਂਦੇ ਹਨ, ਤਾਂ ਉਸ ਨੂੰ ਇਕ ਬੜੀ ਪਲੇਟ ਦਿੰਦੇ ਹਨ। ਜਿਸ ਦਾ ਰੰਗ ਸਫੈਦ ਹੁੰਦਾ ਹੈ। ਉਹ ਬੋਰਡ ਲਗਾ ਕੇ ਜਿੱਥੇ ਮਰਜ਼ੀ ਹੈ ਚਲਦਾ ਜਾਵੇ। ਸਿਵਾਏ ਇਸ ਗੱਲ ਦੇ ਕਿ ਕੋਈ ਇਲ-ਲੀਗਲ ਚੀਜ਼ ਨਾ ਹੋਵੇ। ਉਸ ਵਾਸਤੇ ਉਹ ਚੈਕ ਕਰ ਲੈਂਦੇ ਹਨ, ਨਹੀਂ ਤਾਂ ਕੋਈ ਨਹੀਂ ਵੇਖਦਾ। ਤਿੰਨ ਮਹੀਨੇ ਬਾਅਦ ਉਹੀ ਬੋਰਡ ਸਬਜ਼ ਰੰਗ ਦਾ ਦਿੱਤਾ ਜਾਂਦਾ ਹੈ ਅਤੇ ਫਿਰ ਹਰੇ ਰੰਗ ਦਾ ਅਤੇ ਫਿਰ ਪੀਲੇ ਰੰਗ ਦਾ। ਇਸ ਤਰ੍ਹਾਂ ਸਾਲ ਭਰ ਦਾ ਕੰਮ ਹੋ ਜਾਂਦਾ ਹੈ। ਪਰ ਜਿਥੇ 14 ਮੀਲ ਚੱਲਣਾ ਹੋਵੇ ਤਾਂ ਚੌਦਾਂ ਏਜੰਸੀਆਂ ਹੀ ਚੈਕਿੰਗ ਕਰਨ ਤਾਂ ਇਸ ਦਾ ਤੁਸੀਂ ਆਪ ਹਿਸਾਬ ਲਗਾ ਲਵੋ ਕਿ ਉਸ ਟਰਕ ਦਾ ਕਿਤਨਾ ਟਾਈਮ ਖਰਾਬ ਹੁੰਦਾ ਹੈ ਔਰ ਕਿਤਨੀ ਕੁਰੱਪਸ਼ਨ ਹੁੰਦੀ ਹੈ। ਸਾਡੀ ਸਰਕਾਰ ਦਾ ਫਰਜ਼ ਹੈ ਕਿ ਟਰੱਕ ਠੀਕ ਹੋਵੇ ਕਾਗਜ਼ ਪੂਰੇ ਹੋਣ ਔਰ ਉਹ ਟਰੱਕ ਕੋਈ ਇਲਲੀਗਲ ਚੀਜ਼ ਨਾ ਲਿਜਾ ਰਿਹਾ ਹੋਵੇ। ਇਸ ਤੋਂ ਵੱਧ ਹੋਰ

ਕੋਈ ਚੀਜ਼ ਵੇਖਣੀ ਸਰਕਾਰ ਦੇ ਇੰਟਰਸਟ ਦੀ ਗੱਲ ਨਹੀਂ ਹੈ । ਪਰ ਜਿਹੜੇ ਇੰਟਰਸਟ ਪੈਦਾ ਕਰਨ ਵਾਲੇ ਹਨ ਉਹ ਉਨ੍ਹਾਂ ਨੂੰ ਚੱਲਣ ਨਹੀਂ ਦਿੰਦੇ । ਕਈ ਵਾਰ ਜੀ. ਟੀ. ਸੜਕ ਤੇ ਟਰੈਫਿਕ ਜ਼ਿਆਦਾ ਹੋਣ ਕਕਕੇ 20/20 ਗੱਡੀਆਂ ਰੋਕੀਆਂ ਹੋਈਆਂ ਹੁੰਦੀਆਂ ਹਨ । ਇਹ ਗੱਲ ਚੀਫ਼ ਮਨਿਸਟਰ ਸਾਹਿਬ ਨੇ ਵੀ ਵੇਖੀ ਹੋਵੇਗੀ ਉਹ ਵੀ ਲੰਘਦੇ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਤੁਸੀ ਪ੍ਰਮਾਤਮਾ ਵੱਲ ਧਿਆਨ ਮਾਰੋ। ਬਿਨਾ ਵਜਾਹ ਪ੍ਰੇਸ਼ਾਨ ਕੀਤਾ ਜਾਵੇ ਇਸ ਨਾਲ ਸਿਰਫ ਟਰੱਕਾਂ ਵਾਲਿਆਂ ਦਾ ਹੀ ਨੁਕਸਾਨ ਨਹੀਂ ਹੁੰਦਾ ਸਗੋਂ ਜਨਤਾ ਦਾ ਵੀ ਨੁਕਸਾਨ ਹੁੰਦਾ ਹੈ ਕਿਉਂਕਿ ਜੋ ਚੀਜ਼ ਚਾਰ ਵਜੇ ਮੰਡੀ ਪੁੱਜਣੀ ਹੈ ਉਹ 5 ਵਜੇ ਪੁਜਦੀ ਹੈ ਜਿਸ ਨਾਲ ਉਹ ਚੀਜ਼ ਮਹਿੰਗੀ ਹੋ ਜਾਂਦੀ ਹੈ । ਇਸ ਤਰ੍ਹਾਂ ਮਹਿੰਗਾਈ ਵਧਦੀ ਹੈ ਫਿਰ ਸਰਕਾਰ ਨੇ ਨੈਸ਼ਨਲ ਪਰਮਿੱਟ ਇਸ਼ੂ ਕੀਤੇ ਹਨ ਕਿ ਬਿਨਾ ਰੋਕ ਟੋਕ ਦੇ ਹਿੰਦੋਸਤਾਨ ਦੇ ਇਕ ਹਿਸੇ ਤੋਂ ਦੂਜੇ ਹਿੱਸੇ ਤੱਕ ਸਾਮਾਨ ਪਹੁੰਚਾਇਆ ਜਾਵੇ । ਜੇਕਰ ਉਸ ਚੀਜ਼ ਵਲ ਵੀ ਵੇਖੀਏ ਤਾਂ ਪਤਾ ਲਗਦਾ ਹੈ ਕਿ 14 ਮੀਲ ਦੇ ਸਫਰ ਵਿਚ 14 ਵਾਰੀ ਚੈਕਿੰਗ ਹੋਵੇ ਤਾਂ ਉਸ ਦਾ ਵੀ ਕੋਈ ਲਾਭ ਨਹੀਂ ਹੁੰਦਾ ।

ਚੇਅਰਮੈਨ ਸਾਹਿਬ, ਜਦੋਂ ਜੀ. ਟੀ ਰੋਡ ਉਪਰੋਂ ਦੀ ਲੰਘੀਦਾ ਹੈ ਤਾਂ ਉਥੇ ਕਿਸੇ ਥਾਂ 8 ਆਨੇ ਅਤੇ ਕਿਸੇ ਥਾਂ 12 ਆਨੇ ਕਿਸੇ ਥਾਂ ਇਕ ਰੁਪਿਆ ਟੋਲ ਟੈਕਸ ਲਗਾਇਆ ਜਾਂਦਾ ਹੈ । ਗਿਆਨੀ ਜੀ ਨੇ ਮਹਿਸੂਸ ਕੀਤਾ ਹੈ ਅਤੇ ਰੋਪੜ ਵਿਚ ਟੋਲ ਟੈਕਸ ਉਠਾ ਦਿੱਤਾ ਹੈ। ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਕ ਤਾਂ ਇਹ ਟੈਕਸ ਹਟਾ ਦਿੱਤਾ ਜਾਵੇ । ਜਿਤਨੀਆਂ ਮਿਉਨਿਸਪੈਲਟੀਆਂ ਹਨ, ਕੋਈ ਅੱਠ ਆਨੇ ਅਤੇ ਕੋਈ ਇਕ ਰੁਪਿਆ ਲੈਂਦੀਆਂ ਹਨ , ਉਹ ਬੰਦ ਕਰਵਾਇਆ ਜਾਵੇ । ਕਈ ਤਾਂ ਅਠ ਆਨੇ ਲੈਣੇ ਹੁੰਦੇ ਹਨ ਪਰ ਰੁਪਿਆ ਲੈ ਕੇ ਬਕਾਇਆ ਵਾਪਸ ਹੀ ਨਹੀਂ ਕਰਦੇ । ਜੇਕਰ ਮਿਉਨਿਸਪੈਲਟੀਆਂ ਨੂੰ ਕੋਈ ਪੈਸੇ ਦੀ ਮੱਦਦ ਕਰਨੀ ਹੈ ਤਾਂ ਟਰੱਕਾਂ ਵਾਲਿਆਂ ਤੇ ਵੈਸੇ ਟੈਕਸ ਲਗਾ ਦਿਉ ਪਰ ਇਸ ਤਰ੍ਹਾਂ ਟੋਲ ਟੈਕਸ ਜਿਹੜਾ ਹੈ ਉਸ ਨੂੰ ਬੰਦ ਕੀਤਾ ਜਾਵੇ । ਜੀ. ਟੀ. ਰੋਡ ਉਤੇ ਟਰੈਫਿਕ ਬਹੁਤ ਹੁੰਦੀ ਹੈ ਅਤੇ ਜਦੋਂ ਟਰੱਕ ਰੋਕੇ ਜਾਂਦੇ ਹਨ , ਉਨ੍ਹਾਂ ਦੀਆਂ ਲਾਇਨਾਂ ਲੱਗੀਆਂ ਹੁੰਦੀਆਂ ਹਨ ਤਾਂ ਜਾਣ ਵਾਲੀਆਂ ਕਾਰਾਂ ਵਾਲੇ ਲੋਕ ਇਹ ਸੋਚਦੇ ਹਨ ਕਿ ਸ਼ਾਇਦ ਇਥੇ ਕੋਈ ਐਕਸੀਡੈਂਟ ਹੋ ਗਿਆ ਹੈ । ਜੀ. ਟੀ. ਰੋਡ ਤੇ ਕੋਈ ਮਿਉਨਿਸਪੈਲਿਟੀ ਦਾ ਪੈਸਾ ਖਰਚ ਨਹੀਂ ਆਉਂਦਾ ਜੋਕਿ ਉਹ ਵਸੂਲ ਕਰਦੇ ਹਨ । ਇਸ ਲਈ ਉਸ ਟੈਕਸ ਨੂੰ ਜੜ੍ਹ ਤੋਂ ਖਤਮ ਕੀਤਾ ਜਾਵੇ ।

**Mr. Chairman**: Please wind up.

**ਸਰਦਾਰ ਦਿਲਬਾਗ ਸਿੰਘ**: ਨਹੀਂ ਜੀ , ਅਜੇ ਨਹੀਂ । ਚੇਅਰਮੈਨ ਸਾਹਿਬ, ਤੁਸੀਂ ਵੀ ਇਸ ਕੁਰਸੀ ਉਤੇ ਕਦੇ ਕਦੇ ਬੈਠਦੇ ਹੋ । ਮੈਂ ਵੀ ਕਦੇ ਕਦੇ ਹੀ ਬੋਲਦਾ ਹਾਂ ਇਸ ਲਈ ਅੱਜ ਦੋਨੋਂ ਇਕੱਠੇ ਹੋਏ ਹਾਂ, ਇਸ ਲਈ ਮੈਨੂੰ ਬੋਲ ਲੈਣ ਦਿਓ ।

**ਸ੍ਰੀ ਸਭਾਪਤੀ**: ਹੋਰ ਆਨਰੇਬਲ ਮੈਂਬਰਾਂ ਨੇ ਬੋਲਣਾ ਹੈ । ਮੇਰਾ ਤਾਂ ਕੋਈ ਨਹੀਂ ਪਰ ਚੌਧਰੀ ਸੁੰਦਰ ਸਿੰਘ ਜੀ ਨਾਰਾਜ਼ ਹੋ ਜਾਣਗੇ । ( ਹਾਸਾ )

**ਚੌਧਰੀ ਜਗਤ ਰਾਮ**: ਚੇਅਰਮੈਨ ਸਾਹਿਬ , ਕੋਈ ਨਾਰਾਜ਼ ਨਹੀਂ ਹੁੰਦਾ , ਤੁਸੀ ਸੌਦੇ ਬਾਜ਼ੀ ਵਿਚ ਨਾਂ ਪਵੋ ।

**ਸ੍ਰੀ ਸਭਾਪਤੀ** : ਸਰਦਾਰ ਦਿਲਬਾਗ ਸਿੰਘ ਜੀ ਤੁਸੀ ਮੋੜਾ ਪਾਓ ।

**ਸਰਦਾਰ ਦਿਲਬਾਗ ਸਿੰਘ**: ਲਓ ਜੀ , ਮੈਂ ਮੋੜਾ ਪਾ ਦਿੰਦਾ ਹਾਂ ਮੈਂ ਰੰਧਾਵਾ ਸਾਹਿਬ ਨੂੰ ਅਰਜ਼ ਕਰਨੀ ਹੈ ਕਿ ਇਕ ਮਾਡਲ ਵਿਲੇਜ ਸਕੀਮ ਸੀ , ਉਹ ਬੰਦ ਕਰ ਦਿੱਤੀ ਹੈ ।

**ਵਿਰੋਧੀ ਬੈਂਚਾਂ ਵਲੋਂ ਇਕ ਆਵਾਜ਼** : ਉਹ ਤਾਂ ਸਾਡੀ ਸਕੀਮ ਸੀ । (ਹਾਸਾ)

**ਸਰਦਾਰ ਦਿਲਬਾਗ ਸਿੰਘ** : ਉਸ ਸਕੀਮ ਹੇਠ 90 ਹਜ਼ਾਰ ਰੁਪਿਆ ਸਰਕਾਰ ਨੇ ਦੇਣਾ ਸੀ ਅਤੇ ਦਸ ਦਸ ਹਜ਼ਾਰ ਰੁਪਿਆ ਪਿੰਡਾਂ ਨੇ ਦੇਣਾ ਸੀ। ਅੱਵਲ ਤਾਂ ਤੁਸੀਂ ਉਸ ਕੰਮ ਨੂੰ ਸਾਰੇ ਨੂੰ ਜਿਨ੍ਹਾਂ ਜਿਨ੍ਹਾਂ ਪਿੰਡਾਂ ਵਿਚ ਹੋਣਾ ਸੀ ਉਸ ਨੂੰ ਕੰਪਲੀਟ ਕਰਾਵੋ ਜੇਕਰ ਕਿਸੇ ਕਾਰਨ ਨਹੀਂ ਕਰਵਾ ਸਕਦੇ ਤਾਂ ਕਮ-ਅਜ਼-ਕਮ 10/10 ਹਜ਼ਾਰ ਰੁਪਿਆ ਜਿਹੜਾ ਪਿੰਡਾਂ ਦਾ ਪਿਆ ਹੈ,ਅੱਠ ਸਾਲ ਹੋ ਗਏ ਹਨ ਉਹ ਤਾਂ ਉਨ੍ਹਾਂ ਨੂੰ ਦਿਉ। ਇਸ ਗੱਲ ਦਾ ਸਰਕਾਰ ਆਪ ਹੀ ਹਿਸਾਬ ਲਗਾ ਲਵੇ ਕਿ ਉਹ ਪੈਸਾ ਸਰਕਾਰ ਨੇ ਕੰਮ ਕਰਾਉਣ ਵਾਸਤੇ ਲਿਆ ਸੀ ਇਸ ਲਈ ਉਸ ਨੂੰ ਕੰਪਲੀਟ ਕਰਨਾ ਚਾਹੀਦਾ ਹੈ ਔਰ ਮੈਨੂੰ ਪਤਾ ਹੈ ਕਿ ਰੰਧਾਵਾ ਸਾਹਿਬ ਪਿੰਡਾਂ ਦੀ ਇੰਪਰੂਵਮੈਂਟ ਵਿਚ ਬੜੀ ਦਿਲਚਸਪੀ ਲੈਂਦੇ ਹਨ ਔਰ ਇਹ ਪਿੰਡਾਂ ਦੀ ਬੇਹਤਰੀ ਵਾਸਤੇ ਹਰ ਗੱਲ ਸੋਚਦੇ ਹਨ। ਇਸ ਲਈ ਉਸ ਕੰਮ ਨੂੰ ਕੰਪਲੀਟ ਕਰਵਾਓ। ਪਰ ਜੇਕਰ ਸਰਕਾਰ ਪਾਸ ਹੋਰ ਕੋਈ ਸਾਧਨ ਨਹੀਂ ਹਨ, ਕੰਮ ਕਰਾਉਣ ਲਈ ਪੈਸੇ ਨਾ ਹੋਣ ਤਾਂ ਉਨ੍ਹਾਂ ਲੋਕਾਂ ਦੇ ਪੈਸੇ ਵਾਪਸ ਦਿਓ। ਉਨ੍ਹਾਂ ਵਿਚਾਰਿਆਂ ਨੇ ਕਿਸੇ ਨੇ ਚੁੱਲ੍ਹਾ ਟੈਕਸ ਲਗਾ ਕੇ ਅਤੇ ਕਿਸੇ ਪੰਚਾਇਤ ਨੇ ਦੋਸਤਾਂ ਤੋਂ ਮੰਗ ਕੇ ਅਦਾ ਕੀਤੇ ਸਨ।

ਇਕ ਮੈਂ ਚੇਅਰਮੈਨ ਸਾਹਿਬ, ਹੋਰ ਅਰਜ਼ ਕਰਨੀ ਹੈ ਕਿ ਸਾਡੇ ਨਵਾਂ ਸ਼ਹਿਰ ਵਿਚ ਰੋਡਵੇਜ਼ ਦਾ ਡਿਪੂ ਵੀ ਹੈ, ਇੰਪਲਾਇਮੈਂਟ ਐਕਸਚੇਂਜ ਵੀ ਹੈ, ਹੋਰ ਬਹੁਤ ਸਾਰੇ ਦਫ਼ਤਰ ਖੋਲ੍ਹੇ ਹੋਏ ਹਨ ਪਰ ਉਥੇ ਸਰਕਾਰੀ ਮੁਲਾਜ਼ਮਾਂ ਵਾਸਤੇ ਅਕਾਮੋਡੇਸ਼ਨ ਦੀ ਬੜੀ ਮੁਸ਼ਕਲ ਹੈ। ਉਥੇ ਗੌਰਮਿੰਟ ਦੀ ਕੋਈ ਵੀ ਕਾਲੋਨੀ ਨਹੀਂ ਹੈ। ਸਰਕਾਰ ਨੇ ਇਹ ਕੀਤਾ ਹੋਇਆ ਹੈ ਕਿ ਜਿੱਥੇ 30 ਹਜ਼ਾਰ ਦੀ ਆਬਾਦੀ ਹੋਵੇ ਉਥੇ ਹਾਊਸ-ਰੈਂਟ ਮਿਲੇ ਇਸ ਤੋਂ ਘੱਟ ਵਾਲੀ ਆਬਾਦੀ ਵਾਲੀ ਥਾਂ ਨਹੀਂ ਮਿਲੇਗਾ। ਪਰ ਜਿਥੇ ਸਰਕਾਰ ਦੀ ਕਾਲੋਨੀ ਵੀ ਕੋਈ ਨਹੀਂ ਹੈ ਔਰ ਆਬਾਦੀ ਬਹੁਤ ਹੈ ਉਥੇ ਵੀ ਹਾਊਸ ਰੈਂਟ ਦਿਤਾ ਜਾਵੇ। ਮੈਂ ਸਮਝਦਾ ਹਾਂ ਕਿ ਜਿਥੇ ਜ਼ਿਆਦਾ ਆਦਮੀ ਹਨ, ਮਕਾਨ ਥੋੜੇ ਹਨ, ਸਰਕਾਰ ਦਾ ਇੰਤਜ਼ਾਮ ਨਹੀਂ ਹੈ, ਉਥੇ ਦੇ ਮੁਲਾਜ਼ਮਾਂ ਨੂੰ ਹਾਊਸ ਰੈਂਟ ਜ਼ਰੂਰ ਦਿੱਤਾ ਜਾਵੇ। ਮੈਂ ਸ਼ਰਮਾ ਸਾਹਿਬ ਨੂੰ ਅਗੇ ਵੀ ਅਰਜ਼ ਕੀਤੀ ਸੀ ਕਿ ਜਾਂ ਤਾਂ ਕੰਟਰੋਲ ਰੇਟ ਤੇ, ਮੁਨਾਸਿਬ ਕਿਰਾਏ ਉਤੇ ਮਕਾਨ ਬਣਾ ਦਿਤੇ ਜਾਣ, ਨਹੀਂ ਤਾਂ ਹਾਊਸ ਰੈਂਟ ਦਿਤਾ ਜਾਵੇ। ਇਸ ਵੇਲੇ 50/50 ਰੁਪਏ ਛੋਟੇ ਛੋਟੇ ਕਮਰਿਆਂ ਦਾ ਕਰਾਇਆ ਹੈ। ਸੋ, ਇਸ ਮੇਰੀ ਤਜ਼ਵੀਜ਼ ਵਲ ਜ਼ਰੂਰ ਗੌਰ ਕੀਤਾ ਜਾਵੇ (ਵਿਘਨ)

ਇਹ ਜਦੋਂ ਕੁਝ ਚੌਧਰੀ ਸੁੰਦਰ ਸਿੰਘ ਵਾਲੀ ਗਲ ਕਹੀ ਜਾਣੀ ਹੈ ਤਾਂ ਟੋਕਾ ਟਾਕੀ ਕਰਨ ਲਗ ਪਏ ਹਨ।

**ਸ੍ਰੀ ਸਭਾਪਤੀ** : ਇਹ ਤੁਹਾਡਾ ਲਾਸਟ ਪੁਆਇੰਟ ਹੋਵੇਗਾ।

**ਸਰਦਾਰ ਦਿਲਬਾਗ ਸਿੰਘ** : ਚਲੋ ਠੀਕ ਹੈ ਜੀ।

ਚੇਅਰਮੈਨ ਸਾਹਿਬ, ਜਦੋਂ ਅਸੀਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਜੋ ਹਰੀਜਨ ਧਰਮਸ਼ਾਲਾਵਾਂ ਬਣੀਆਂ ਹੋਈਆ ਹਨ, ਉਹ ਲਟਕ ਰਹੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਮੁਕੰਮਲ ਕੀਤਾ ਜਾਣਾ ਚਾਹੀਦਾ ਹੈ ਬੇਸ਼ਕ ਨਵੀਆਂ ਨਾ ਬਣਾਓ, ਪਰ ਜਿਹੜੀਆਂ ਅਧੂਰੀਆਂ ਪਈਆਂ ਹਨ ਉਹ ਜ਼ਰੂਰ ਮੁਕੰਮਲ ਕਰੋ। ਚੌਧਰੀ ਸੁੰਦਰ ਸਿੰਘ ਦੇ ਮਤਲਬ ਦੀ ਗਲ ਸੀ, ਜਿਸ ਦੇ ਨਾਲ ਇਹ ਖੁਸ਼ ਹੋ ਗਏ ਹਨ ਅਤੇ ਕਹਿੰਦੇ ਹਨ ਕਿ ਇਕ-ਦੋ ਮਿੰਟ ਹੋਰ ਬੋਲ ਲਵਾਂ।

**ਸ੍ਰੀ ਸਭਾਪਤੀ** : ਹਣ ਤੁਸੀਂ ਤਸ਼ਰੀਫ਼ ਰਖੋ ਜੀ।

**ਸਰਦਾਰ ਦਿਲਬਾਗ ਸਿੰਘ**:ਬਸ ਜੀ ਇਕੋ ਹੀ ਗਲ ਕਹਿਣੀ ਹੈ। ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਪਿੰਡਾਂ ਦੇ ਸਕੂਲ ਹਨ ਉਥੇ ਜੇ 10 ਦਾ ਸਟਾਫ਼ ਹੈ ਤਾਂ 4 ਲੜਕੀਆਂ ਅਤੇ 4 ਮੰਡੇ ਪੜ੍ਹਾਉਂਦੇ ਹਨ। ਇਸ ਬਾਰੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਕੀਤਾ

ਜਾਵੇ ਕਿ ਇਕੋ ਹੀ ਕਿਸਮ ਦਾ ਸਟਾਫ ਲਗਾਇਆ ਜਾਵੇ, ਜਾਂ ਤਾਂ ਲੜਕੀਆਂ ਹੀ ਸਾਰੀਆਂ ਲਗਾਈਆਂ ਜਾਣ ਜਾਂ ਮਾਸਟਰ ਹੀ ਸਾਰੇ ਲਗਾਏ ਜਾਣ। ਜਿਸ ਤਰ੍ਹਾਂ ਹੁਣ ਹੈ ਕਿ ਕੁੱਝ ਲੜਕੀਆਂ ਅਤੇ ਕੁਝ ਮੁੰਡੇ ਲਗਾਏ ਹੋਏ ਹਨ, ਉਹ ਪੜ੍ਹਾਉਂਦੇ ਤਾਂ ਕੁੱਝ ਹਨ ਨਹੀਂ ਗਲਾਂ ਵਲ ਧਿਆਨ ਰਖਦੇ ਹਨ, ਇਸ ਗਲ ਵਲ ਜ਼ਰੂਰੀ ਧਿਆਨ ਦਿਤਾ ਜਾਵੇ। ਚੇਅਰਮੈਨ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਚੌਧਰੀ ਸੁੰਦਰ ਸਿਘ** (ਨਰੋਟ ਮਹਿਰਾ, ਐਸ. ਸੀ.): ਚਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨ ਚਾਹੁੰਦਾ ਹਾਂ......

**ਸਰਦਾਰ ਕ੍ਰਿਪਾਲ ਸਿਘ ਢਿਲੋਂ** : ਚੇਅਰਮੈਨ ਸਾਹਿਬ, ਟਾਈਮ ਥੋੜਾ ਥੋੜ੍ਹਾ ਦੇਵੋ ਅਤੇ ਬਰੀਫ ਪੁਆਇੰਟਸ ਤੇ ਬੋਲਿਆ ਜਾਵੇ ਤਾਂ ਠੀਕ ਰਹੇਗਾ।

**ਸ੍ਰੀ ਸਭਾਪਤੀ** : ਠੀਕ ਹੈ ਜੀ।

**ਸ੍ਰੀ ਗੁਰਦਿਆਲ ਸੈਣੀ** : ਚੇਅਰਮੈਨ ਸਾਹਿਬ, ਜਿਹੜੇ ਬੋਲਣ ਵਾਲੇ ਹਨ, ਉਨ੍ਹਾਂ ਦੀ ਲਿਸਟ ਵਿਚ ਮੇਰਾ ਨਾਂ ਹੈ ?

**ਸ੍ਰੀ ਸਭਾਪਤੀ** : ਤੁਹਾਡਾ ਨਾਂ ਹੈ ਜੀ।

**ਚੌਧਰੀ ਸੁੰਦਰ ਸਿਘ**: ਚੇਅਰਮੈਨ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨਜ਼ ਦਿੱਤੀਆ ਸਨ। ਮੈਨੂੰ ਜਵਾਬ ਆਇਆ ਸੀ ਕਿ ਤੁਸੀਂ ਗਵਰਨਰ ਐਡਰੈਸ ਜਾਂ ਬਜਟ ਤੇ ਉਨ੍ਹਾਂ ਬਾਰੇ ਬੋਲ ਲੈਣਾ ਅਤੇ ਆਪਣੀ ਤਕਲੀਫ ਦੱਸ ਦੇਣਾ। ਮੇਰੇ ਹਲਕੇ ਵਿਚ ਸਾਰੇ ਮਨਿਸਟਰ ਸਾਹਿਬਾਨ ਚੀਫ ਮਨਿਸਟਰ, ਸਾਹਿਬ ਗਏ ਅਤੇ ਜਾਣਦੇ ਹਨ ਕਿ ਨਰੋਟ ਜੈਮਲ ਸਿੰਘ ਵਿਚ ਜਿਹੜਾ ਮਸਤੇ ਦਾ ਪੁਲ ਹੈ ਉਸ ਦੇ ਨਾਂ ਬਣਨ ਕਾਰਨ ਲੋਕਾਂ ਨੂੰ 6 ਮਹੀਨੇ ਕੱਟ ਆਫ ਰਹਿਣਾ ਪੈਂਦਾ ਹੈ। ਜੇ ਉਨ੍ਹਾਂ ਲੋਕਾਂ ਨੇ ਸ਼ਾਦੀ ਵੀ ਕਰਨੀ ਹੁੰਦੀ ਹੈ ਤਾਂ ਕਥੂਏ ਜਾਂਦੇ ਹਨ, ਜੇ ਕੋਈ ਬਿਮਾਰ ਹੋ ਜਾਵੇ ਤਾਂ ਕਥੂਏ ਜਾਂਦੇ ਹਨ, ਬੱਚਿਆਂ ਨੇ ਪੜ੍ਹਨਾ ਹੋਵੇ ਤਾਂ ਕਥੂਏ ਜਾਣਾ ਪੈਂਦਾ ਹੈ, ਜਿਹੜਾ ਕਿ ਜੰਮੂ ਅਤੇ ਕਸ਼ਮੀਰ ਰਿਆਸਤ ਵਿਚ ਹੈ, ਪਰ ਜੇ ਕੈਦ ਹੋਣਾ ਹੋਵੇ ਤਾਂ ਗੁਰਦਾਸਪੁਰ ਵਿਚ। ਉਥੇ ਸਰਦਾਰ ਵਰਿਆਮ ਸਿੰਘ, ਮਾਸਟਰ ਗੁਰਬੰਤਾ ਸਿੰਘ, ਚੀਫ ਮਨਿਸਟਰ ਸਾਹਿਬ ਅਤੇ ਹੋਰ ਵੀ ਗਏ ਸਨ ਅਤੇ ਉਨ੍ਹਾਂ ਨੂੰ ਸਭ ਪਤਾ ਹੈ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਇਹ ਪੁਲ ਬਣਨਾ ਜਸਟੀਫਾਈਡ ਹੈ ਅਤੇ ਇਨ੍ਹਾਂ ਸਭ ਨੇ ਇਹ ਕਿਹਾ ਸੀ ਕਿ ਉਨ੍ਹਾਂ ਸਾਰਿਆਂ ਦੀਆ ਕੰਸਟੀਚਿਊਐਂਸੀਆਂ ਦੀ ਬਾਕੀ ਦੀ ਡਿਵੈਲਪਮੈਂਟ ਨੂੰ ਛੱਡ ਕੇ ਪਹਿਲਾਂ ਇਹ ਪੁੱਲ ਬਣਾ ਦਿੱਤਾ ਜਾਵੇ, ਪਰ ਇਸ ਬਾਰੇ ਕੋਈ ਐਲਾਨ ਨਹੀਂ ਕੀਤਾ ਗਿਆ ਅਤੇ ਕੋਈ ਐਲੋਕੇਸ਼ਨ ਨਹੀਂ ਰੱਖੀ ਗਈ। ਜੇ ਇਸ ਤਰ੍ਹਾਂ ਹੀ ਕਰਨਾ ਹੈ ਤਾਂ ਸਾਨੂੰ ਜੰਮੂ ਅਤੇ ਕਸ਼ਮੀਰ ਨਾਲ ਹੀ ਲਗਾ ਦੇਵੋ। (ਹਾਸਾ)

**ਸ੍ਰੀ ਸਭਾਪਤੀ** : ਇਸ ਏਰੀਏ ਨੂੰ ਜੰਮੂ ਕਸ਼ਮੀਰ ਨਾਲ ਕਿਸ ਤਰ੍ਹਾਂ ਲਗਾਇਆ ਜਾ ਸਕਦਾ ਹੈ।

**ਚੌਧਰੀ ਸੁੰਦਰ ਸਿੰਘ**: ਇਨ੍ਹਾਂ ਨੇ, ਚੀਫ ਮਨਿਸਟਰ ਸਾਹਿਬ ਨੇ, ਬੜੇ ਕੰਮ ਕੀਤੇ ਹਨ। ਉਥੇ ਦੇ ਲੋਕਾਂ ਨੂੰ 6-6 ਮਹੀਨੇ, ਰੇਨੀ ਸੀਜ਼ਨ ਵਿਚ 30-40 ਮੀਲ ਦਾ ਰਸਤਾ ਤਹਿ ਕਰਨਾ ਪੈਂਦਾ ਹੈ ਜੇ ਇਹ ਪੁਲ ਹੋਵੇ ਤਾਂ ਇਹ ਰਸਤਾ ਸਿਰਫ 10 ਕੁ ਮੀਲ ਦੇ ਕਰੀਬ ਬਣਦਾ ਹੈ। ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਹੈ, ਸੜਕਾਂ ਚੌੜੀਆਂ ਕੀਤੀਆਂ ਹਨ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇਵਤਿਆਂ ਵਾਸਤੇ ਸਰਕਾਰ ਨੇ ਕੁਝ ਨਾ ਕੁੱਝ ਕੀਤਾ, ਗੁਰਦਵਾਰਿਆਂ ਵਾਸਤੇ ਕੀਤਾ, ਮੰਦਰਾਂ ਵਾਸਤੇ ਕੀਤਾ ਪਰ ਗੁਰਦਵਾਰੇ, ਮੰਦਰ ਅਤੇ ਮਸਜਿਦਾਂ ਦੇ ਨਾਲ ਨਾਲ ਲਿਵਿੰਗ ਦੇਵਤਿਆਂ ਵਾਸਤੇ ਵੀ ਕੁੱਝ ਕਰਨਾ ਚਾਹੀਦਾ ਹੈ। ਜਿਹੜਾ ਗੁਰਦਵਾਰਿਆਂ, ਮੰਦਰਾਂ ਵਾਸਤੇ ਕੀਤਾ ਉਹ ਵੀ ਚੰਗਾ ਕੀਤਾ, ਪਰ ਲਿਵਿੰਗ ਦੇਵਤਿਆਂ ਵਾਸਤੇ ਵੀ ਕੁੱਝ ਕਰਨਾ ਚਾਹੀਦਾ ਹੈ, ਇਨ੍ਹਾਂ ਦੀ ਮਦਦ ਵੀ ਹੋਣੀ ਚਾਹੀਦੀ ਹੈ।

[ਚੌਧਰੀ ਸੁੰਦਰ ਸਿੰਘ]

ਮਹਾਂਪੁਰਖਾਂ ਨੇ ਕਿਹਾ ਹੈ :

Where should you seek for God ? Are not the poor, the miserable, the down-trodden Gods ? Worship them first. I do not believe in a God and religion who cannot wipe out tears from the widow's eyes and who cannot bring morsel of food to the orphan's mouth.

ਪਰਮਾਤਮਾ ਗੁਰਦਵਾਰਿਆਂ ਅਤੇ ਮੰਦਰਾਂ ਵਿਚ ਨਹੀਂ ਹੈ, ਆਦਮੀ ਵਿਚ ਹੈ, ਇਸ ਕਰਕੇ ਇਸ ਗਲ ਦਾ ਧਿਆਨ ਰੱਖਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਜੇ ਮੈਂ ਸੱਚੀਆਂ ਗੱਲਾਂ ਕੀਤੀਆਂ ਤਾਂ ਕੰਮ ਖਰਾਬ ਹੋ ਜਾਵੇਗਾ ਇਸ ਕਰਕੇ ਮੈਂ ਸਮਝਦਾ ਹਾਂ ਨਹੀਂ ਕਰਨੀਆਂ ਚਾਹੀਦੀਆਂ । (ਹਾਸਾ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਆਪਣੇ ਇਲਾਕੇ ਦੀਆਂ ਗੱਲਾਂ ਤਾਂ ਦੱਸੋ ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, 1976 ਵਿਚ ਮੇਰੇ ਇਲਾਕੇ ਵਿਚ 5 ਪਿੰਡ ਸਨ, ਬਲਸੂਆ, ਢੋਬੜਾ, ਭੇਰਿਅਲ ਲਾਰੀ, ਪਠਾਨ ਚਕ, ਝਾਖੋਲਾਰੀ । ਉਥੇ ਗੜੇ ਪਏ ਅਤੇ ਲੋਕਾਂ ਦੀ ਪੈਂਡੀ ਤਬਾਹ ਹੋ ਗਈ , ਪਰ ਉਨ੍ਹਾਂ ਲੋਕਾਂ ਨੂੰ ਕੁੱਝ ਨਹੀਂ ਮਿਲਿਆ । ਸਾਰਿਆਂ ਨੇ ਅਫਸਰਾਂ ਨੂੰ ਅਪਰੋਚ ਕੀਤਾ ਪਰ ਕੁੱਝ ਨਹੀਂ ਬਣਿਆ । 2-3 ਲੱਖ ਰੁਪਏ ਦੀ ਗਲ ਸੀ, ਪਰ ਇਸ ਬਾਰੇ ਕੋਈ ਪ੍ਰਬੰਧ ਨਹੀਂ ਕੀਤਾ ਗਿਆ । ਚੇਅਰਮੈਨ ਸਾਹਿਬ, ਮੈਨੂੰ ਪਤਾ ਹੈ ਕਿ ਉਥੇ ਦੇ ਲੋਕਾਂ ਨੇ ਦੁਕਾਨਦਾਰਾਂ ਤੋਂ ਉਧਾਰ ਲ ਲੈ ਕੇ 2-2 ਹਜ਼ਾਰ ਰੁਪਏ ਦਾ ਆਟਾ ਅਤੇ ਹੋਰ ਚੀਜ਼ਾਂ ਲੈ ਕੇ ਖਾਧੀਆਂ ਅਤੇ ਉਨ੍ਹਾਂ ਗਰੀਬ ਲੋਕਾਂ ਤੇ ਬੋਝ ਪਿਆ। ਇਸ ਬਾਰੇ ਮੈਂ ਵੀ ਇਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਹੈ । ਮੈਂ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਅਤੇ ਜੋ ਉਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਉਸ ਦੇ ਮੁਤਾਬਿਕ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ। ਇਸ ਦੇ ਨਾਲ ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਹੋਰ ਦਿੱਤੀ ਹੈ । ਇਕ ਪਿੰਡ ਉਥੇ ਡਿਬਕੂ ਦਲਾਵਰੀਆਂ ਹੈ, ਉਥੇ ਲੋਕਾਂ ਨੂੰ ਪਾਣੀ ਤਾਂ ਮਿਲਦਾ ਨਹੀਂ ਪਰ ਆਬਿਆਨਾ ਪੂਰਾ ਚਾਰਜ ਕੀਤਾ ਜਾਂਦਾ ਹੈ । ਮੈਂ ਇਹ ਸਮਝਦਾ ਹਾਂ ਕਿ ਰੈਵੇਨਿਊ ਡਿਪਾਰਟਮੈਂਟ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਪਾਣੀ ਫੁਲ ਸਪੀਡ ਨਾਲ ਦੇਣਾ ਚਾਹੀਦਾ ਹੈ ।

ਤੀਜੀ ਚੀਜ਼ ਇਹ ਹੈ ਕਿ ਮੇਰੀ ਕਾਲ ਅਟੈਨਸ਼ਨ ਮੋਸ਼ਨ ਤਾਂ ਮਨਜ਼ੂਰ ਨਹੀਂ ਹੋਈ, ਇਸ ਕਰਕੇ ਬਜਟ ਤੇ ਬੋਲਣਾ ਚਾਹੁੰਦਾ ਹਾਂ ।

ਚੇਅਰਮੈਨ ਸਾਹਿਬ, ਜੋ ਇਸ ਸਰਕਾਰ ਨੇ ਬਜਟ ਰੱਖਿਆ ਹੈ ਅਤੇ ਜੋ ਇਸ ਵਿਚ ਘਾਟਾ ਵਿਖਾਇਆ ਹੈ, ਮੈਂ ਸਮਝਦਾ ਹਾਂ ਕਿ ਇਹ ਕੋਈ ਜ਼ਿਆਦਾ ਘਾਟਾ ਨਹੀਂ । ਇਹ ਬੜਾ ਅੱਛਾ ਬਜਟ ਹੈ। ਇਸ ਸਰਕਾਰ ਨੇ ਵੀ 5 ਸਾਲ ਲਈ ਰਾਜ ਕੀਤਾ ਹੈ ਬੜੀ ਸਟੇਬਲ ਗੌਰਮਿੰਟ ਰਹੀ ਹੈ । ਕਿਸੇ ਕਿਸਮ ਦੀ ਕੋਈ ਗੱਲ ਨਹੀਂ । ਸ਼ੈਡਿਊਲਡ ਕਾਸਟਸ ਦਾ ਕਾਫੀ ਫਾਇਦਾ ਹੋਇਆ ਹੈ ਉਨ੍ਹਾਂ ਨੂੰ ਕਾਫੀ ਰਿਆਇਤਾਂ ਦਿੱਤੀਆਂ ਹਨ । ਸੀ. ਐਮ. ਸਾਹਿਬ ਦਾ ਖਿਆਲ ਅੱਛਾ ਹੈ ।

'Every successful man must have behind him somewhere tremendous integrity and tremendous sincerity. That is the cause of signal success in life. He may not be perfectly un-selfish yet he was tending towards it Had he been perfectly unselfish he would have been as great as Budha and Christ.'

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਪਾਸੇ ਵੱਲ ਗਿਆਨੀ ਜੀ ਨੇ ਕਾਫੀ ਧਿਆਨ ਦਿੱਤਾ ਹੈ। ਹਰੀਜਨਾਂ ਨੂੰ ਸਾਈਟਸ ਦਿੱਤੀਆਂ ਹਨ, ਜਿਥੇ ਨਹੀਂ ਵੀ ਦਿੱਤੀਆਂ ਉਥੇ ਹੁਣ ਦੇ ਦੇਣਗੇ । ਇਸ ਵਿਚ ਕੁੱਝ ਐਕਸ. ਈ ਐਨਜ਼ ਨੇ ਤਾਂ ਹੇਰਾ ਫੇਰੀ ਕੀਤੀ ਹੈ, ਪਰ ਗੌਰਮਿੰਟ ਨੇ ਹਰੀਜਨਾਂ ਲਈ ਬਹੁਤ ਕੀਤਾ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਸੀ. ਐਮ. ਸਾਹਿਬ ਨੂੰ ਕਿਹਾ ਜਾਵੇ ਕਿ ਜਿਥੇ ਇਹ ਹੇਰਾਫੇਰੀਆਂ ਹੋਈਆਂ ਹਨ ਉਥੇ ਇਹ ਪੜਤਾਲ ਕਰਨ ਅਤੇ ਜਿਥੇ ਹਰੀਜਨਾਂ ਨੂੰ ਸਾਈਟਸ ਨਹੀਂ ਮਿਲੀਆਂ ਉਨ੍ਹਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ।

ਇਨ੍ਹਾਂ ਨੇ ਇਕ ਇਨਵਾਇਰਨਮੈਂਟਲ ਦੀ ਸਕੀਮ ਬਣਾਈ ਸੀ, ਉਹ ਬੜੀ ਅਛੀ ਸਕੀਮ ਹੈ ਇਸ ਸਕੀਮ ਦੇ ਰਾਹੀਂ ਗਲੀਆਂ ਪੱਕੀਆਂ ਕੀਤੀਆਂ ਗਈਆਂ ਹਨ । ਬੱਸਤੀ ਸੁਧਾਰ ਵਾਸਤੇ ਇਨ੍ਹਾਂ ਨੇ ਕਾਫੀ ਪੈਸਾ ਰੱਖਿਆ ਹੈ ਅਤੇ ਮੈਨੂੰ ਆਸ ਹੈ ਕਿ ਅੱਗੇ ਵਾਸਤੇ ਵੀ ਇਸੇ ਤਰ੍ਹਾਂ ਇਹ ਪੈਸੇ ਰੱਖਦੇ ਰਹਿਣਗੇ । 1975-76 ਵਿਚ ਇਸ ਵਾਸਤੇ ਇਨ੍ਹਾਂ ਨੇ 95 ਲੱਖ ਰੁਪਿਆ ਰੱਖਿਆ ਸੀ ਔਰ ਐਤਕੀਂ 145 ਲੱਖ ਰੁਪਿਆ ਰੱਖਿਆ ਹੈ । ਇਹ ਬੜਾ ਚੰਗਾ ਕੰਮ ਕੀਤਾ ਹੈ । ਧਰਮਸ਼ਾਲਾਵਾਂ ਵਾਸਤੇ ਵੀ ਇਨ੍ਹਾਂ ਨੇ 30 ਲੱਖ ਰੁਪਿਆ ਰੱਖਿਆ ਹੈ ਸਿਰਫ ਬੇਲੈਂਸ ਰਿਕੁਆਇਰਮੈਂਟ ਵਾਸਤੇ । ਬੇਲੈਂਸ ਰਿਕੁ-ਆਇਰਮੈਂਟਸ ਦਾ ਮਤਲਬ ਹੈ ਜਿਹੜੀਆਂ ਧਰਮਸ਼ਾਲਾਵਾਂ ਟੁੱਟ ਭੱਜ ਗਈਆਂ ਹੋਣ ਉਨ੍ਹਾਂ ਨੂੰ ਠੀਕ ਕਰਨ ਵਾਸਤੇ, ਇਹ ਬੜੀ ਅੱਛੀ ਗੱਲ ਹੈ । ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਪਾਸੇ ਖਿਆਲ ਕੀਤਾ ਹੈ ।

ਸਕੂਲ ਅੱਪਗਰੇਡ ਕਰਨ ਵਾਸਤੇ ਵੀ ਇਨ੍ਹਾਂ ਨੇ ਕਈ ਕਦਮ ਚੁੱਕੇ ਹਨ । ਮੈਂ ਸਮਝਦਾ ਹਾਂ ਕਿ ਮੇਰੇ ਇਲਾਕੇ ਵਿਚ ਜਿਹੜਾ ਸਕੂਲ ਹੈ ਉਸ ਵਲ ਵੀ ਇਹ ਧਿਆਨ ਦੇਣਗੇ । ਮੇਰਾ ਇਲਾਕਾ ਤਾਂ ਬੈਕਵਰਡ ਹੈ । ਇਨ੍ਹਾਂ ਨੇ ਹੋਰ ਵੀ ਕਈ ਸਕੂਲ ਅੱਪਗਰੇਡ ਕੀਤੇ ਹਨ । ਹੁਣ ਮੇਰੇ ਇਲਾਕੇ ਵਲ ਵੀ ਧਿਆਨ ਦੇਣਗੇ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ।

ਮਾਡਲ ਵਿਲੇਜ ਵੀ ਬਣਾਉਣ ਵਾਸਤੇ ਪਿਛਲੇ ਸਾਲ ਇਸ ਸਰਕਾਰ ਨੇ 20 ਲੱਖ ਰੁਪਏ ਰੱਖੇ ਸਨ ਪਰ ਐਤਕੀਂ 30 ਲੱਖ ਰੁਪਏ ਰੱਖੇ ਹਨ । ਇਹ ਪੈਸਾ ਵਧਾਇਆ ਹੈ । ਇਹ ਵੀ ਚੰਗਾ ਕੰਮ ਹੈ ।

ਮੈਂ ਐਜੂਕੇਸ਼ਨ ਦੇ ਲਈ ਵੀ ਇਹ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਇਕ ਜੇ. ਬੀ. ਟੀ. ਸਕੂਲ ਖੋਲ੍ਹਿਆ ਸੀ ਪਰ ਸਿਰਫ ਹਰੀਜਨਾਂ ਵਾਸਤੇ । ਐਤਕੀਂ ਇਨ੍ਹਾਂ ਨੇ ਉਹ ਸਾਰਿਆਂ ਵਾਸਤੇ ਖੋਲ੍ਹ ਦਿਤਾ ਹੈ ਪਰ ਫਿਰ ਵੀ ਮੇਰੇ ਇਲਾਕੇ ਦੇ ਲੜਕੇ ਮੈਰਿਟ ਤੇ ਨਹੀਂ ਆ ਸਕੇ । ਬਾਹਰੋਂ ਹੋਰ ਆਦਮੀ ਆਕੇ ਦਾਖਲਾ ਲੈ ਗਏ । ਇਸ ਵਾਸਤੇ ਮੈਂ ਇਹ ਕਹਿੰਦਾ ਹਾਂ ਕਿ ਇਹ ਜੇ. ਬੀ. ਟੀ. ਦਾ ਸਕੂਲ ਸਿਰਫ ਨਰੋਟ ਜੈਮਲ ਸਿੰਘ ਇਲਾਕੇ ਵਾਸਤੇ ਹੀ ਖੋਲ੍ਹਿਆ ਜਾਵੇ ਤਾਕਿ ਮੇਰੇ ਇਲਾਕੇ ਦੇ ਆਦਮੀ ਹੀ ਉਥੇ ਦਾਖਲਾ ਲੈ ਸਕਣ ।

ਹੁਣ ਮੈਂ ਡਿਵਲਪਮੈਂਟ ਵਾਸਤੇ ਦੱਸਣਾ ਚਾਹੁੰਦਾ ਹਾਂ । ਇਕ ਗੱਲ ਮੈਂ ਕਹਾਂਗਾ ਕਿ ਰੰਧਾਵਾ ਸਾਹਿਬ ਜਿੰਨੇ ਇਸ ਸਰਕਾਰ ਵਿਚ ਸਿਨਸੀਅਰਲੀ ਕੰਮ ਕਰਦੇ ਹਨ ਉਤਨਾ ਜੇ ਇਹ ਸਾਰੇ ਕਰਦੇ ਰਹਿੰਦੇ ਤਾਂ ਇਹ ਜਿਹੜਾ ਕੰਮ ਢਿਲਾ ਹੋਇਆ ਹੈ ਇਹ ਕਦੇ ਨਹੀਂ ਸੀ ਹੋਣਾ ।

**ਸ੍ਰੀ ਸਭਾਪਤੀ** : ਬਾਕੀ ਸਿਨਸੀਅਰਲੀ ਕੰਮ ਨਹੀਂ ਕਰਦੇ ?

**ਚੌਧਰੀ ਸੁੰਦਰ ਸਿੰਘ** : ਕੰਮ ਕੀਤਾ ਹੈ, ਪਰ ਉਤਨਾ ਸਿਨਸੀਅਰਲੀ ਨਹੀਂ ਕੀਤਾ । ਮੈਂ ਸਮਝਦਾ ਹਾਂ ਜੇ ਇਹ ਠੀਕ ਤਰ੍ਹਾਂ ਨਾਲ ਕੰਮ ਕਰਦੇ ਰਹਿੰਦੇ ਤਾਂ ਹੁਣ ਇਹ ਇਨ੍ਹਾਂ ਦਾ ਇਸ ਤਰ੍ਹਾਂ ਦਾ ਹਾਲ ਨਾ ਹੁੰਦਾ । ਮੈਂ ਸਮਝਦਾ ਹਾਂ ਕਿ ਇਹ ਕੋਈ ਇਨ੍ਹਾਂ ਵਾਸਤੇ ਚੰਗੀ ਗੱਲ ਨਹੀਂ । ਹੁਣ ਵੀ ਜੇ ਇਹ ਠੀਕ ਕੰਮ ਕਰਦੇ ਰਹਿਣ ਤਾਂ ਲੋਕ ਖੁਸ਼ ਹੋਣਗੇ । ਇਹ ਕੋਈ ਇਨ੍ਹਾਂ ਵਾਸਤੇ ਡਿਸਕਰਜ ਹੋਣ ਵਾਲੀ ਗੱਲ ਨਹੀਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜਿੱਤ ਹੋਈ ਹੈ, ਇਹ ਅਕਾਲੀਆਂ ਦੀ ਜਿੱਤ ਨਹੀਂ, ਇਹ ਜਨ ਸੰਘੀਆਂ ਦੀ ਜਿੱਤ ਨਹੀਂ । ਇਹ ਜੋ ਹਾਰ ਹੋਈ ਹੈ, ਇਨ੍ਹਾਂ ਇਲੈਕਸ਼ਨਾਂ ਵਾਸਤੇ ਤਾਂ ਸਾਡੇ ਮੈਂਬਰਾਂ ਨੇ ਜ਼ੋਰ ਨਹੀਂ ਲਾਇਆ । ਜੇ ਅਸੈਂਬਲੀ ਦੀਆਂ ਇਲੈਕਸ਼ਨਾਂ ਵੀ ਨਾਲ ਹੋ ਜਾਂਦੀਆਂ ਤਾਂ ਫਿਰ ਮੈਂਬਰਾਂ ਨੇ ਖੂਬ ਜ਼ੋਰ ਲਾਉਣਾ ਸੀ । ਇਸ ਕਰਕੇ ਇਹ ਭੁਲੇਖੇ ਵਿਚ ਨਾ ਰਹਿਣ । ਹੁਣ ਅਸੀਂ ਤਕੜੇ ਹੋਕੇ ਲੜਾਈ ਕਰਾਂਗੇ ।

[ਚੌਧਰੀ ਸੁੰਦਰ ਸਿੰਘ]

ਇਕ ਗੱਲ ਮੈਂ ਜ਼ਮੀਨ ਦੇ ਸਿਲਸਿਲੇ ਵਿਚ ਦੱਸਣਾ ਚਾਹੁੰਦਾ ਹਾਂ ਕਿ ਮੈਂ ਹਰੀਜਨਾਂ ਨੂੰ ਜ਼ਮੀਨ ਦਿਵਾਉਣ ਵਾਸਤੇ 1952 ਤੋਂ ਲੜਾਈ ਕਰਦਾ ਪਿਆ ਹਾਂ ਔਰ ਹਰੀਜਨਾਂ ਨੂੰ ਸਰਵਿਸ ਵਿਚ ਲਿਆਉਣ ਵਾਸਤੇ ਵੀ ਲੜਦਾ ਰਿਹਾ ਹਾਂ । ਜਦੋਂ ਭੀਮ ਸੈਨ ਸੱਚਰ ਚੀਫ਼ ਮਨਿਸਟਰ ਹੁੰਦੇ ਸਨ ਤਾਂ ਮੈਂ ਉਨ੍ਹਾਂ ਨੂੰ ਕਹਿ ਕੁਹਾ ਕੇ ਸੁਬਾਰਡੀਨੇਟ ਸਰਵਿਸਜ਼ ਬੋਰਡ ਖੁਲ੍ਹਵਾਇਆ ਸੀ । ਮੈਂ ਉਨ੍ਹਾਂ ਨੂੰ ਦੱਸਿਆ ਸੀ ਕਿ ਜਿਹੜੀ ਭਰਤੀ ਕੀਤੀ ਜਾਂਵੇ ਉਹ ਇਸ ਤਰ੍ਹਾਂ ਹੋਵੇ ਕਿ ਇਕ ਹਿੰਦੂ, ਇਕ ਸਿੱਖ, ਇਕ ਹਰੀਜਨ, ਇਸ ਤਰ੍ਹਾਂ ਨਾਲ ਭਰਤੀ ਕਰਨੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਮੈਂ ਉਨ੍ਹਾਂ ਨਾਲ ਜ਼ਮੀਨ ਦੇਣ ਵਾਸਤੇ ਵੀ ਲੜਦਾ ਰਿਹਾ ਹਾਂ ।

ਇਕ ਦਿਨ ਮੈਂ ਸੱਚਰ ਸਾਹਿਬ ਨਾਲ ਸੈਰ੍ਹ ਕਰਨ ਗਿਆ ਤਾਂ ਉਹ ਕਹਿਣ ਲੱਗੇ ਕਿ ਹਰੀਜਨਾਂ ਨੂੰ ਨੌਕਰੀ ਦੇ ਦੇਵਾਂਗੇ ਪਰ ਜ਼ਮੀਨ ਨਹੀਂ ਦੇ ਸਕਦੇ । ਮੈਂ ਉਨ੍ਹਾਂ ਕੋਲੋਂ ਇਸ ਦਾ ਕਾਰਨ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਜ਼ਮੀਨ ਵਾਲਾ ਤਾਂ ਤਕੜਾ ਹੋ ਜਾਂਦਾ ਹੈ ਅਤੇ ਬਗੈਰ ਲੈਂਡ ਵਾਲਾ ਕਮਜ਼ੋਰ ਹੁੰਦਾ ਹੈ ।

ਇਕ **ਆਵਾਜ਼** : ਨਹਿਰੂ ਕੋਲ ਨਹੀਂ ਗਏ ?

**ਚੌਧਰੀ ਸੁੰਦਰ ਸਿੰਘ** : ਨਹਿਰੂ ਕੋਲ ਗਿਆ ਸੀ । ਉਸ ਕੋਲੋਂ ਜਾਕੇ ਹੀ ਉਨ੍ਹਾਂ ਵਾਸਤੇ 5 ਏਕੜ ਜ਼ਮੀਨ ਦਵਾਈ ਸੀ । ਮੈਂ ਉਨ੍ਹਾਂ ਨੂੰ ਜ਼ਿਆਦਾ ਜ਼ਮੀਨ ਵਾਸਤੇ ਕਿਹਾ ਸੀ ਕਿਉਂਕਿ ਜਿਹੜਾ ਹੋਰ ਜ਼ਿਮੀਦਾਰ ਹੈ ਉਸ ਕੋਲ ਕਾਫ਼ੀ ਜ਼ਿਆਦਾ ਜ਼ਮੀਨ ਹੈ, ਫਿਰ ਸਾਡੇ ਕੋਲ 5 ਏਕੜ ਕਿਉਂ ਰਹੇ । ਪਰ ਉਹ ਮੰਨੇ ਨਹੀਂ। ਤਾਂ ਮੈਂ ਉਨ੍ਹਾਂ ਨੂੰ ਕਹਿ ਦਿੱਤਾ ਸੀ ਕਿ ਹੁਣ ਮੈਂ ਤੇਰੇ ਨਾਲ ਜ਼ਿੰਦਗੀ ਵਿਚ ਕਦੇ ਨਹੀਂ ਰਹਿਣਾ ।

ਚੇਅਰਮੈਨ ਸਾਹਿਬ, ਇਕ ਹਰੀਜਨ ਪਾਸ 5 ਏਕੜ ਜ਼ਮੀਨ ਹੋਵੇ ਅਤੇ ਇਕ ਜ਼ਿਮੀਦਾਰ ਪਾਸ 17 ਏਕੜ ਜ਼ਮੀਨ । ਹਰੀਜਨ ਨੇ ਵੀ ਤਾਂ ਕੰਮ ਜ਼ਮੀਨ ਤੇ ਕਰਨਾ ਹੈ, ਫਿਰ ਇਹ 5 ਏਕੜ ਦੀ ਲਿਮਿਟ ਕਿਉਂ ਰੱਖ ਦਿੱਤੀ ? ਹਰੀਜਨ ਦੀ ਜ਼ਮੀਨ ਦੀ ਲਿਮਿਟ ਵੀ 17 ਏਕੜ ਹੋਣੀ ਚਾਹੀਦੀ ਹੈ ? ਇਹ ਫ਼ਰਕ ਨਹੀਂ ਹੋਣਾ ਚਾਹੀਦਾ ।

ਮੈਂ ਇਸ ਵਾਸਤੇ ਜਗਜੀਵਨ ਰਾਮ ਜੀ ਨੂੰ ਵੀ ਕਿਹਾ ਸੀ । ਜਿਹੜੇ ਕਿ ਹੁਣ ਉਧਰ ਚਲੇ ਗਏ ਹਨ । ਇਲੈਕਸ਼ਨਾਂ ਤੋਂ ਬਾਅਦ ਤਾਂ ਹੁਣ ਉਹ ** ** ਬਣ ਗਏ ਹਨ ......

**Mr. Chairman** : This word should not be recorded.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਨੇ ਜੋ ਕੁੱਝ ਫਰਮਾਇਆ ਹੈ ਉਹ ਹਕੀਕਤ ਕਹਿ ਰਹੇ ਹਨ । ਜਦੋਂ ਇਲੈਕਸ਼ਨਾਂ ਨਹੀਂ ਸਨ ਹੋਈਆਂ ਤਾਂ ਉਹ ਸ਼੍ਰੀ ਬਾਬੂ ਜਗਜੀਵਨ ਰਾਮ ਸਨ ਔਰ ਹੋਣ ਵਾਲੇ ਪ੍ਰਾਈਮ ਮਨਿਸਟਰ ਸਨ ਪਰ ਹੁਣ ਜਦੋਂ ਇਲੈਕਸ਼ਨ ਹੋ ਗਏ ਤਾਂ ਉਨ੍ਹਾਂ ਤੇ ਵਾਸਤੇ ਜੋ ਕੁੱਝ ਚੌਧਰੀ ਸਾਹਿਬ ਨੇ ਕਿਹਾ ਹੈ ਉਹ ਸਚਾਈ ਹੈ । ਇਹ ਰਿਕਾਰਡ ਤੇ ਕਿਉਂ ਨਹੀਂ ਆਉਣ ਦਿੰਦੇ ?

**ਸ਼੍ਰੀ ਸਭਾਪਤੀ** : ਹਾਊਸ ਦੀਆਂ ਪ੍ਰੋਸੀਡਿੰਗਜ਼ ਵਿੱਚ ਪਾਰਲੀਮੈਂਟਰੀ ਲਫਜ਼ ਆਉਣੇ ਚਾਹੀਦੇ ਹਨ

**ਚੌਧਰੀ ਸੁੰਦਰ ਸਿੰਘ**: ਮੈਂ ਦਸਦਾ ਹਾਂ ਕਿ ਸਾਡੀ ਸਾਬਕਾ ਪ੍ਰਧਾਨ ਮੰਤਰੀ ਨੇ ਹਰੀਜਨਾਂ ਦੇ ਵਾਸਤੇ ਬਹੁੱਤ ਕੁਝ ਕੀਤਾ । ਲੇਕਿਨ ਬਾਬੂ ਜਗਜੀਵਨ ਰਾਮ ਜੀ ਨੇ ਕਦੇ ਹਰੀਜਨਾਂ ਦੇ ਵਾਸਤੇ ਨਹੀਂ ਕਿਹਾ ਹੈ । ਉਹ ਸਾਰਿਆਂ ਦੇ ਵਾਸਤੇ ਕਰਦੇ ਹਨ । ਕੋਈ ਵੀ ਪ੍ਰਧਾਨ ਮੰਤਰੀ ਸਾਡੇ ਪਹਿਲੇ ਪ੍ਰਧਾਨ ਮੰਤਰੀ ਦਾ ਮੁਕਾਬਲਾ ਨਹੀਂ ਕਰ ਸਕਦਾ ।

---

** Not recorded as ordered by the Chair.

**ਸਰਦਾਰ ਜਸਵਿੰਦਰ ਸਿੰਘ ਬਰਾੜ**: ਚੇਅਰਮੈਨ ਸਾਹਿਬ, ਤੁਹਾਡੇ ਚੌਧਰੀ ਸੁੰਦਰ ਸਿੰਘ ਦੀ ਗੱਲ ਸਾਨੂੰ ਸੁਣਾਈ ਨਹੀਂ ਦਿੰਦੀ ਹੈ। ਸਾਨੂੰ ਤੁਹਾਡੀ ਆਵਾਜ਼ ਤਾਂ ਕਲੀਅਰ ਆਉਂਦੀ ਹੈ।

**ਸ੍ਰੀ ਸਭਾਪਤੀ** : ਇਨ੍ਹਾਂ ਦੇ ਦੰਦ ਨਾ ਹੋਣ ਕਰਕੇ ਆਵਾਜ਼ ਪੂਰੀ ਤਰ੍ਹਾਂ ਕਲੀਅਰ ਨਹੀਂ ਆਉਂਦੀ।

**ਚੌਧਰੀ ਸੁੰਦਰ ਸਿੰਘ**: ਚੇਅਰਮੈਨ ਸਾਹਿਬ, ਬਾਬੂ ਜਗਜੀਵਨ ਰਾਮ ਜੀ ਦੇ ਬਾਰੇ ਜੋ ਕੁੱਝ ਕਿਹਾ ਗਿਆ ਹੈ। ਇਨ੍ਹਾਂ ਨੇ ਹਰੀਜਨਾਂ ਦੀਆਂ ਵੋਟਾਂ ਲਈਆਂ ਸਿਰਫ ਬਾਬੂ ਜਗਜੀਵਨ ਰਾਮ ਦੇ ਨਾਮ ਤੇ। ਇਨ੍ਹਾਂ ਨੇ ਉਸ ਨੂੰ ਪ੍ਰਧਾਨ ਮੰਤਰੀ ਨਹੀਂ ਬਣਾਇਆ। ਜੇ ਉਹ ਨਾ ਆਉਂਦਾ ਤਾਂ ਤੁਸੀਂ ਜਿਤ ਨਹੀਂ ਸੀ ਸਕਦੇ। ਪਹਿਲੇ ਡਾਕਟਰ ਅੰਬੇਦਕਾਰ ਹੁੰਦਾ ਸੀ ਜਿਸ ਕਰਕੇ ਸਾਰੇ ਹਰੀਜਨ ਉਨ੍ਹਾਂ ਦੇ ਨਾਲ ਹੁੰਦੇ ਸਨ। ਅਸੀਂ ਇਹ ਬਰਦਾਸ਼ਤ ਨਹੀਂ ਕਰ ਸਕਦੇ ਜੋ ਇਨ੍ਹਾਂ ਨੇ ਬਾਬੂ ਜਗਜੀਵਨ ਰਾਮ ਦੇ ਬਾਰੇ ਗੱਲਾਂ ਕਹੀਆਂ ਹਨ। ਇਨ੍ਹਾਂ ਦੀ ਮੁਖਾਲਫਤ ਨਾ ਕੀਤੀ ਜਾਵੇ ਉਹ ਹਰੀਜਨਾਂ ਅਤੇ ਦੂਜੇ ਸਾਰਿਆਂ ਦੇ ਹਿੱਤ ਵਿਚ ਕੰਮ ਕਰ ਰਿਹਾ ਹੈ ਅਤੇ ਕਰਦਾ ਰਿਹਾ ਹੈ। ਅਸੀਂ ਇਸ ਤਰ੍ਹਾਂ ਦੇ ਲੀਡਰ ਦੀ ਹਾਲੀਂ ਵੀ ਇਜ਼ਤ ਕਰਦੇ ਹਾਂ। ਹਰੀਜਨਾਂ ਦੀ ਮੱਦਦ ਹੋਰ ਕਿਸ ਨੇ ਕਰਨੀ ਹੈ।

**ਸਰਦਾਰ ਪ੍ਰਹਿਲਾਦ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਪ੍ਰਹਿਲਾਦ ਸਿੰਘ** : ਚੇਅਰਮੈਨ ਸਾਹਿਬ, ਇਥੇ ਬਾਬੂ ਜਗਜੀਵਨ ਰਾਮ ਜੀ ਨੂੰ [ ** ** ] ਕਿਹਾ ਗਿਆ ਹੈ ਇਸ ਲਈ ਇਹ ਲਫਜ਼ ਪ੍ਰੋਸੀਡਿੰਗਜ਼ ਦੇ ਵਿੱਚੋਂ ਕੱਢ ਦੇਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ** ਲਫਜ਼ ਐਕਸਪੰਜ ਹੋ ਗਏ ਹਨ।

**ਚੌਧਰੀ ਸੁੰਦਰ ਸਿੰਘ**: ਚੇਅਰਮੈਨ ਸਾਹਿਬ, ਹੁਣ ਮੈਂ ਇਵੇਕੂ ਲੈਂਡ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਹਰੀਜਨਾਂ ਦੇ ਵਾਸਤੇ ਬੜੀ ਹਿੰਮਤ ਕਰਕੇ ਅਤੇ ਮਿਹਨਤ ਕਰਕੇ ਅਸੀਂ 10-15 ਏਕੜ ਦੇ ਹਿਸਾਬ ਨਾਲ ਲੈਕੇ ਦਿੱਤੀ ਸੀ। ਇਹ ਜ਼ਮੀਨਾਂ ਮੁਸਲਮਾਨ ਲੋਕਾਂ ਦੀਆਂ ਸਨ। ਇਹ ਜ਼ਮੀਨਾਂ ਸਟੇਟ ਸਰਕਾਰ ਦੇ ਅਧਿਕਾਰ ਵਿੱਚ ਸਨ। ਅਸੀਂ ਲੈ ਕੇ ਦਿੱਤੀਆਂ ਪਰ ਜਦੋਂ ਅਕਾਲੀ ਸਰਕਾਰ ਆਈ ਇਨ੍ਹਾਂ ਨੇ ਕਿਹਾ ਕਿ ਜਿਹੜਾ 5 ਸਾਲ ਦਾ ਰਹਿੰਦਾ ਹੈ ਉਸ ਨੂੰ ਦਿੱਤੀ ਜਾਵੇਗੀ। ਜਿਹੜੇ ਸਾਡੇ ਹਰੀਜਨ ਭਰਾ ਰਹਿੰਦੇ ਸਨ ਅਤੇ ਕੁੱਝ ਇਨ੍ਹਾਂ ਨੇ ਐਕਸ ਮਿਲਟਰੀ ਸਰਵਿਸਮੈਨ ਲਈ ਰਖ ਦਿਤੀ। ਇਸ ਜ਼ਮੀਨ ਨੂੰ ਲੈਣ ਦੇ ਵਾਸਤੇ 10 ਸਾਲ ਹਰੀਜਨ ਲੜਦੇ ਰਹੇ ਪਰ ਫਿਰ ਇਨ੍ਹਾਂ ਨੇ ਐਕਸ ਮਿਲਟਰੀ ਸਰਵਿਸਮੈਨ ਨੂੰ ਵੀ ਦੇ ਦਿੱਤੀ। ਇਨ੍ਹਾਂ ਦੀ ਸਰਕਾਰ ਨੇ ਇਹ ਹਾਲ ਕੀਤਾ ਸੀ ਹਰੀਜਨਾਂ ਦਾਂ, ਦਿਹਾਤੀ ਹਰੀਜਨਾਂ ਨੂੰ ਤੰਗ ਕੀਤਾ ਗਿਆ। ਮੈਂ ਮਾਲ ਮੰਤਰੀ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਫੈਸਲਾ 8 ਅਪ੍ਰੈਲ, 1964 ਨੂੰ ਹੋਇਆ ਸੀ ਜਿਹੜਾ ਇਵੈਕਿਉ ਲੈਂਡ ਦੇਣ ਦੇ ਬਾਰੇ ਹੈ। ਇਸ ਦੇ ਮੁਤਾਬਿਕ ਸਿਰਫ ਹਰੀਜਨਾਂ ਨੂੰ ਜ਼ਮੀਨ ਮਿਲਣੀ ਚਾਹੀਦੀ ਹੈ ਹੋਰ ਕਿਸੇ ਨੂੰ ਨਹੀਂ ਮਿਲਣੀ ਚਾਹੀਦੀ ਹੈ। ਇਹ ਐਕਸ ਮਿਲਟਰੀ ਸਰਵਿਸਮੈਨ ਨੂੰ ਨਹੀਂ ਮਿਲਣੀ ਚਾਹੀਦੀ। ਹੁਣ ਕਾਰਪੋਰੇਸ਼ਨ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਕਾਰਪੋਰੇਸ਼ਨ ਨੂੰ ਤੁਸੀਂ ਪੈਸਾ ਦਿੱਤਾ ਹੈ। ਜਿੰਨਾਂ ਰੁਪਿਆ ਸਾਨੂੰ ਇਸ ਕਾਰਪੋਰੇਸ਼ਨ ਦੇ ਰਾਹੀਂ ਦਿੱਤਾ ਹੈ ਜਿਹੜਾ ਇਨ੍ਹਾਂ ਕਾਰਪੋਰੇਸ਼ਨ ਦੇ ਵਿਚ ਪੈਸਾਂ ਹੈ ਉਸ ਦੇ ਵਿਚ ਸਾਡਾ ਹਿੱਸਾ 0.72 ਪ੍ਰਤੀਸ਼ਤ ਹਰੀਜਨਾਂ ਦਾ ਬਣਦਾ ਹੈ। ਇਹ 11.50 ਕਰੋੜ ਰੁਪਏ

**Expunged as ordered by the Chair

[ਚੌਧਰੀ ਸੁੰਦਰ ਸਿੰਘ]

ਦੇ ਹਿਸਾਬ ਨਾਲ ਸਾਡੀ ਮੱਦਦ ਕਰੋ ਤਾਂ ਠੀਕ ਹੈ। ਨਹੀਂ ਤਾਂ ਇਹ ਆਈ ਵਾਸ਼ ਵਾਲੀ ਗੱਲ ਹੋਵੇਗੀ। ਘੱਟ ਤੋਂ ਘੱਟ ਜੇ ਤੁਸੀਂ 25 ਪ੍ਰਤੀਸ਼ਤ ਹਰੀਜਨਾਂ ਨੂੰ ਦੇ ਦਿਉ ਤਾਂ ਠੀਕ ਹੈ । ਇਨ੍ਹਾਂ ਦੀ ਭਲਾਈ ਹੋ ਸਕੇਗੀ। 30 ਸਾਲ ਕਾਂਗਰਸ ਦੀ ਸਰਕਾਰ ਰਹੀ ਹੈ ਅਤੇ ਇਨ੍ਹਾਂ ਹਰੀਜਨਾਂ ਨੇ ਆਪਣੀਆਂ ਵੋਟਾਂ ਪਾਈਆਂ ਹੀ ਕਾਂਗਰਸ ਨੂੰ ਹਨ । ਕਿਉਂਕਿ ਇਨ੍ਹਾਂ ਦੀ ਰਾਖੀ ਕਾਂਗਰਸ ਹੀ ਕਰ ਸਕਦੀ ਹੈ । (ਵਿਘਨ) ਹੁਣ ਲੋਕ ਕਹਿੰਦੇ ਹਨ ਕਿ ਅਸੀਂ ਸਰਕਾਰ ਬਣਾ ਵੀ ਸਕਦੇ ਹਾਂ ਅਤੇ ਹਟਾ ਵੀ ਸਕਦੇ ਹਾਂ। ਇਸ ਤਰ੍ਹਾਂ ਲੋਕਾਂ ਦੇ ਮਨ ਵਿਚ ਜਜ਼ਬਾ ਪੈਦਾ ਹੋ ਗਿਆ ਹੈ । ਜੇ ਇਹ ਕੰਮ ਠੀਕ ਕਰਦੇ ਤਾਂ ਇਹ ਨਾ ਜਾਂਦੇ ਇਸੇ ਕਰਕੇ ਕਾਂਗਰਸ ਦਾ ਬੇੜਾ ਗਰਕ ਹੋਇਆ ਜੇ ਤੁਸੀਂ ਹੁਣ ਵੀ ਨਾ ਸਮਝੇ ਤਾਂ ਫਿਰ ਕਦੋਂ ਸਮਝੋਗੇ । ਇਸ ਲਈ ਮੈਂ ਕਹਿੰਦਾ ਹਾਂ ਕਿ ਗਰੀਬ ਲੋਕਾਂ ਦੀ ਮੱਦਦ ਵੱਧ ਤੋਂ ਵੱਧ ਕਰੋ । ਇਹ ਬਹੁਤ ਚੰਗਾ ਹੋਇਆ ਹੈ ਹੁਣ ਇਨ੍ਹਾਂ ਨੂੰ ਪਤਾ ਲੱਗਾ ਹੈ ਕਿ ਅਸੀਂ ਕੀ ਕੰਮ ਕੀਤੇ ਹਨ । ਹੁਣ ਵੇਖਣਾ ਇਹ ਹੈ ਕਿ ਜਨਤਾ ਪਾਰਟੀ ਕੀ ਕਰਦੀ ਹੈ ਕਿਉਂਕਿ ਇਸ ਦੇ ਵਿਚ ਤਾਂ ਜਨਸੰਘੀ ਹਨ ਅਤੇ ਕਾਂਗਰਸ ਦਾ ਆਦਮੀ ਹੀ ਪ੍ਰਧਾਨ ਮੰਤਰੀ ਬਣਾਇਆ ਹੈ । ਜੇ ਇਹ ਕਾਂਗਰਸੀ ਨਾ ਰਲਦੇ ਤਾਂ ਤੁਸੀਂ ਸਾਰੀ ਉਮਰ ਇਸੇ ਤਰ੍ਹਾਂ ਇਧਰ ਉਧਰ ਲੱਗੇ ਰਹਿਣਾ ਸੀ ਤੁਹਾਡਾ ਕੁੱਝ ਨਹੀਂ ਸੀ ਬਣਨਾ । ਜਿਹੜਾ ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਅਤੇ ਰਾਮ ਤੀਰਥ ਬਣਾਇਆ ਹੈ । ਮੈਂ ਤਾਂ ਕਹਿੰਦਾ ਹਾਂ ਕਿ ਜਿਹੜੀਆਂ ਸੜਕਾਂ ਟੁੱਟੀਆਂ ਹੋਈਆਂ ਹਨ ਉਨ੍ਹਾਂ ਨੂੰ ਬਣਾ ਦਿਉ । ਇਨ੍ਹਾਂ ਨੂੰ ਪਤਾ ਨਹੀਂ ਕਿ ਮਜ਼ਬ ਕੀ ਚੀਜ਼ ਹੁੰਦੀ ਹੈ । ਲੋਕਾਂ ਦੀ ਸੇਵਾ ਕਰਨੀ ਹੀ ਮਜ਼ਬ ਹੁੰਦਾ ਹੈ । (ਵਿਘਨ)

**ਗਿਆਨੀ ਅਰਜਨ ਸਿੰਘ ਲਿੱਟ**: ਮਜ਼੍ਹਬ ਦੇ ਖਿਲਾਫ ਜੋ ਕਿਹਾ ਗਿਆ ਹੈ ਉਹ ਕਟਾ ਦਿੱਤਾ ਜਾਵੇ । ਉਹ ਠੀਕ ਨਹੀਂ ਲਗਦਾ ਹੈ । (ਵਿਘਨ)

**ਚੌਧਰੀ ਸੁੰਦਰ ਸਿੰਘ** : ਚਲੋ ਠੀਕ ਹੈ ਤੁਹਾਡੀ ਗਲ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਹੁਣ ।

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਮੈਂ ਕਹਾਂਗਾ ਕਿ ਜਿੱਥੋਂ ਤੱਕ ਤਾਲੁਕ ਹੈ ਪੰਜਾਬ ਦਾ ਜਿੱਥੋਂ ਤੱਕ ਤਾਲੁਕ ਹੈ ਸੈਂਟਲ ਗੌਰਮਿੰਟ ਦਾ ਇਸ ਵਕਤ ਮੈਨੂੰ ਬੜਾ ਅਫਸੋਸ ਹੈ ਕਿ ਡਿਸਾਈ ਸਾਹਿਬ ਨੇ ਹਰੀਜਨਾਂ ਦਾ ਨਾਂ ਤੱਕ ਨਹੀਂ ਲਿਆ ਹੈ। ਐਨੀਆਂ ਲਿਸਟਾਂ ਬਣਾਈਆਂ ਹਨ ਪਰ ਹਰੀਜਨ ਦਾ ਕਿਤੇ ਵੀ ਨਾਂ ਨਹੀਂ ਲਿਆ ਗਿਆ ਹੈ । ਪਹਿਲਾਂ ਜਦੋਂ ਕਾਂਗਰਸ ਸਰਕਾਰ ਸੈਂਟਰ ਵਿਚ ਬਣਦੀ ਹੁੰਦੀ ਸੀ ਤਾਂ ਲਿਸਟ ਵਿਚ ਹਰੀਜਨਾਂ ਐਂਡ ਬੈਕਵਰਡ ਕਲਾਸਿਜ਼ ਦੇ ਨਾਂ ਆਇਆ ਕਰਦੇ ਸਨ । ਪਰ ਹੁਣ ਡਿਸਾਈ ਸਾਹਿਬ ਦੀ ਮਨਿਸਟਰੀ ਵਿਚ ਹਾਲੇ ਤੱਕ ਹਰੀਜਨਾਂ ਐਂਡ ਬੈਕਵਰਡ ਕਲਾਸਿਜ਼ ਦਾ ਕਿਸੇ ਦਾ ਨਾਂ ਨਹੀਂ ਆਇਆ ਹੈ । ਜੇ ਹੁਣੇ ਹੀ ਇਹ ਸਾਡਾ ਨਾਂ ਨਹੀਂ ਲੈਂਦੇ ਤਾਂ ਫਿਰ ਅੱਗੇ ਨੂੰ ਇਨ੍ਹਾਂ ਨੇ ਕੀ ਕਰਨਾ ਹੈ ?

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**ਸ੍ਰੀ ਗੁਰਦਿਆਲ ਸੈਣੀ** (ਜਲੰਧਰ, ਨਾਰਥ) : ਚੇਅਰਮੈਨ ਸਾਹਿਬ ਜਿਹੜਾ ਬਜਟ ਪੇਸ਼ ਕੀਤਾ ਹੈ ਮੈਂ ਉਸ ਦੀ ਪਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਕੱਲ ਸਾਡੀ ਸਰਕਾਰ ਨੇ ਤਿੰਨ ਚਾਰ ਗੱਲਾਂ ਹਾਊਸ ਵਿਚ ਕੀਤੀਆਂ ਹਨ, ਆਬਿਆਨਾ ਮੁਆਫ ਕੀਤਾ ਗਿਆ ਹੈ ਬਿਜਲੀ ਦੀ ਕਟੌਤੀ ਹੈ ਇਹ ਬਹੁਤ ਸ਼ਲਾਘਾਯੋਗ ਕੰਮ ਕੀਤਾ ਗਿਆ ਹੈ। ਇਸ ਲਈ ਖਾਸ ਕਰਕੇ ਮੈਂ ਸ਼ਰਮਾ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ । ਸ਼ਹਿਰਾਂ ਵਿਚ ਹਾਊਸ ਟੈਕਸ ਜਿਹੜਾ ਕਿ ਜਜ਼ੀਆ ਵਾਂਗੂੰ ਲਗਿਆ ਹੋਇਆ ਸੀ ਇਹ ਮੁਆਫ ਕਰ ਦਿੱਤਾ ਗਿਆ ਹੈ । ਇਸ ਤੇ ਮੈਂ ਸਾਰੇ ਪੰਜਾਬ ਵਲੋਂ

ਸ਼ਰਮਾ ਸਾਹਿਬ ਦਾ ਬਹੁਤ ਧੰਨਵਾਦ ਕਰਦਾ ਹਾਂ । ਇਸ ਬਾਰੇ ਜੋ ਕਮੇਟੀ ਬਣੀ ਹੋਈ ਸੀ ਉਸ ਕਮੇਟੀ ਦੀਆਂ ਮੀਟਿੰਗਾਂ ਵਿਚ ਦੋ ਗੱਲਾਂ ਹੋਰ ਹੋਈਆਂ ਸਨ ਸ਼ਾਇਦ ਸ਼ਰਮਾ ਸਾਹਿਬ ਉਨ੍ਹਾਂ ਨੂੰ ਭੁੱਲ ਗਏ ਜਾਂ ਕਿਸੇ ਅਫਸਰ ਨੇ ਉਨ੍ਹਾਂ ਨੂੰ ਪਰਾਂ ਕਰਕੇ ਸੁਟ ਦਿੱਤਾ ਹੈ । ਇਹ ਗੱਲ ਹੋਈ ਸੀ ਕਿ ਜਿਹੜੀ ਇੰਡਸਟਰੀ ਸ਼ਹਿਰਾਂ ਵਿਚ ਲੱਗੀ ਹੋਈ ਹੈ ਉਸ ਤੇ ਟੈਕਸ 15% ਦੀ ਬਜਾਏ 10% ਹੋਣਾ ਚਾਹੀਦਾ ਹੈ । ਕੋਲਡ ਸਟੋਰੇਜ਼ ਔਰ ਸਿਨੇਮਿਆਂ ਤੇ 15% ਹੀ ਰਹਿਣਾ ਚਾਹੀਦਾ ਹੈ । ਇਸ ਲਈ ਮੈਂ ਸ਼ਰਮਾ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ 15%ਦੀ ਬਜਾਏ ਇਸਨੂੰ ਘਟਾਕੇ ਹਾਊਸ ਟੈਕਸ ਦੀ ਸ਼ਰ੍ਹਾ 10% ਹੋਣੀ ਚਾਹੀਦੀ ਹੈ । ਬਾਕੀ ਵਾਟਰ ਟੈਕਸ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ । ਪੰਜਾਬ ਵਿਚ ਵਾਟਰ ਟੈਕਸ ਦੁੱਗਣਾ ਕਰ ਦਿੱਤਾ ਗਿਆ ਹੈ । ਸਾਡੇ ਜਲੰਧਰ ਸ਼ਹਿਰ ਵਿਚ 4.25 ਪਰ ਟੂਟੀ ਸੀ ਹੁਣ ਇਹ 8.50 ਪਰ ਟੂਟੀ ਕਰ ਦਿੱਤੀ ਗਈ ਹੈ । ਜਿਨ੍ਹਾਂ ਨੇ ਇਕ ਤੋਂ ਵੱਧ ਟੂਟੀ ਲੈਣੀ ਹੈ ਉਸਦਾ ਰੇਟ ਵੀ ਵਧਾਕੇ 1/—ਪਰ ਟੂਟੀ ਕਰ ਦਿੱਤਾ ਗਿਆ ਹੈ । ਛੋਟੇ ਸ਼ਹਿਰਾਂ ਵਿਚ ਵੀ ਇਹ ਕੀਤਾ ਗਿਆ ਹੈ । ਇਹ ਬਹੁੱਤ ਵੱਡਾ ਬੋਝ ਹੈ । ਜਲੰਧਰ ਸ਼ਹਿਰ ਵਿਚ ਇੰਡਸਟਰੀ ਉਤੇ ਸੇਲਜ਼ ਟੈਕਸ ਲਗਾ ਹੋਇਆ ਹੈ, ਐਕਸਾਈਜ਼ ਡਿਊਟੀ ਹੈ, ਇਨਕਮ ਟੈਕਸ ਹੈ, ਇਨਸਪੈਕਟਰੀ ਟੈਕਸ ਹੈ । ਇਹ ਸਾਰੇ ਸਾਡੇ ਉਤੇ ਟੈਕਸ ਲੱਗੇ ਹੋਏ ਹਨ । ਇਹ ਬਿਲਕੁਲ ਨਹੀਂ ਲਗਣੇ ਚਾਹੀਦੇ ਹਨ । ਸ਼ਰਮਾ ਸਾਹਿਬ ਨੇ ਬਜਟ ਪੇਸ਼ ਕਰਦਿਆਂ ਕਿਹਾ ਸੀ ਕਿ ਮੈਂ ਟੈਕਸ ਨਹੀਂ ਲਗਾਵਾਂਗਾ । ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਾਟਰ ਟੈਕਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਟੋਲ ਟੈਕਸ ਲਗਾ ਦਿੱਤਾ ਗਿਆ ਹੈ। ਜੇ ਫਰਜ਼ ਕਰੋ ਦਿੱਲੀ ਤੋਂ ਅੰਮ੍ਰਿਤਸਰ ਗੱਡੀ ਜਾਵੇ ਤਾਂ ਰਸਤੇ ਵਿਖ 14 ਮਿਉਂਸਪਲ ਕਮੇਟੀਆਂ ਆਉਂਦੀਆਂ ਹਨ । ਇਸ ਦਾ ਮਤਲਬ ਇਹ ਹੋਇਆ ਕਿ ਉਹ ਗੱਡੀ 14 ਮਿਊਂਸਪਲ ਕਮੇਟੀਆਂ ਨੂੰ ਹੀ ਟੈਕਸ ਦੇਵੇਗੀ। ਇਸ ਨਾਲ ਇਕ ਤਾਂ ਡਰਾਈਵਰ ਕਿੰਨਾ ਲੇਟ ਹੋ ਜਾਵੇਗਾ ਦੂਜੇ ਟੈਕਸ ਵੀ ਭਾਰੀ ਪੈਂਦਾ ਹੈ। ਇਹ ਬਿਲਕੁਲ ਨਹੀਂ ਲੱਗਣਾ ਚਾਹੀਦਾ ਹੈ । ਇਹ ਮੁਆਫ ਕਰ ਦੇਣਾ ਚਾਹੀਦਾ ਹੈ ।

ਇਸ ਤੋਂ ਅੱਗੇ ਮੈਂ ਇਹ ਅਰਜ਼ ਕਰਨੀ ਚਾਹਾਂਗਾ ਕਿ ਇਲੈਕਸ਼ਨਜ਼ ਦੇ ਦਿਨਾਂ ਵਿਚ ਪੰਜਾਬ ਵਿਚ ਅਕਾਲੀ ਔਰ ਜਨ-ਸੰਘ ਵਾਲੇ ਇੱਕਠੇ ਹੋ ਗਏ। ਦੋ ਝੰਡੇ ਇਨ੍ਹਾਂ ਨੇ ਬਣਾ ਲਏ। ਜਦੋਂ ਤਾਂ ਇਹ ਸ਼ਹਿਰਾਂ ਵਿਚ ਜਾਂਦੇ ਸੀ ਤਾਂ ਤੇ ਜਨਤਾ ਦਾ ਝੰਡਾ ਰਖਿਆ ਜਾਂਦਾ ਸੀ ਔਰ ਜਦੋਂ ਇਹ ਲੋਕ ਪਿੰਡਾਂ ਵਿਚ ਜਾਂਦੇ ਸੀ ਉਦੋਂ ਅਕਾਲੀਆਂ ਦਾ ਝੰਡਾ ਇਨ੍ਹਾਂ ਕੋਲ ਹੁੰਦਾ ਸੀ। ਅਕਾਲੀ ਝੰਡਾ ਸ਼ਹਿਰੀ ਹਦੂਦ ਤੋਂ ਬਾਹਰ ਹੀ ਰਖਦੇ ਸੀ। ਪਤਾ ਨਹੀ ਤਾਂ ਉਹ ਇਸ ਗੱਲ ਤੋਂ ਡਰਦੇ ਸੀ ਕਿ ਕਿਤੇ ਇਸ ਤੇ ਵੀ ਸ਼ਹਿਰ ਵਿਚ ਲੈ ਜਾਣ ਤੇ ਵੀ ਸ਼ਰਮਾ ਸਾਹਿਬ ਨੂੰ ਕੋਈ ਟੈਕਸ ਨਾ ਦੇਣਾ ਪਵੇ। ਮੈਂ ਚੇਅਰਮੈਨ ਸਾਹਿਬ, ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਸਾਡੀ ਅਸੈਂਬਲੀ ਵਿਚ ਇਕ ਵੀ ਬੰਦਾ ਜਨਤਾ ਪਾਰਟੀ ਦਾ ਨਹੀਂ ਹੈ। ਇਥੇ ਅਕਾਲੀ ਪਾਰਟੀ ਦੇ ਬੰਦੇ ਬੈਠੇ ਹਨ। ਇਹ ਲੋਕ ਜਿਹੜੀ ਬੋਲੀ ਸ਼ਹਿਰਾਂ ਵਿਚ ਬੋਲਦੇ ਸੀ ਉਹ ਪਿੰਡਾਂ ਵਿਚ ਨਹੀਂ ਸੀ ਬੋਲਦੇ ਔਰ ਜਿਹੜੀ ਬੋਲੀ ਪਿੰਡਾਂ ਵਿਚ ਬੋਲਦੇ ਸੀ ਉਹ ਸ਼ਹਿਰਾਂ ਵਿਚ ਨਹੀਂ ਸੀ ਬੋਲਦੇ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਆਨ ਏ ਪੁਆਇੰਟ ਆਫ ਆਰਡਰ । ਇਨ੍ਹਾਂ ਨੂੰ ਰੋਕੋ, ਇਹੋ ਜਿਹੀਆਂ ਗੱਲਾਂ ** ਕਰਦੇ ਹਨ, ਇਨ੍ਹਾਂ ਨੂੰ ** ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਹਨ । ਕੋਈ ਝੰਡਾ ਨਹੀਂ ਬਦਲਿਆ ਗਿਆ ਹੈ । ਇਨ੍ਹਾਂ ਨੂੰ ਪੁੱਛੋ ਇਨ੍ਹਾਂ ਦਾ ਹਸ਼ਰ ਕੀ ਹੋਇਆ ਹੈ ?

ਸ੍ਰੀ **ਸਭਾਪਤੀ** : ਸੈਣੀ ਸਾਹਿਬ, ਬੈਠੋ । ਜਿਹੜਾ ਲਫਜ਼ * * ਦਾ ਆਖਿਆ ਗਿਆ ਹੈ ਇਹ ਪ੍ਰੋਸੀਡਿੰਗਜ਼ ਦਾ ਭਾਗ ਨਹੀਂ ਬਣਨਾ ਚਾਹੀਦਾ ਹੈ ।

** Expunged as ordered by the Chair.

**ਸ੍ਰੀ ਗੁਰਦਿਆਲ ਸੈਣੀ** : ਇਹ ਜੋ ਕੁੱਝ ਸ਼ਹਿਰਾਂ ਵਿਚ ਬੋਲਦੇ ਹਨ ਉਹ ਪਿੰਡਾਂ ਵਿਚ ਨਹੀਂ ਬੋਲਦੇ। ਸ਼ਹਿਰਾਂ ਵਿਚ ਕਹਿੰਦੇ ਹਨ ਕਿ ਕਣਕ ਦੇ ਭਾਅ 105/-ਦੀ ਬਜਾਏ 80/— ਦਿਵਾਂਵਾਗੇ ਔਰ ਪਿੰਡਾਂ ਵਿਚ ਕਹਿੰਦੇ ਹਨ ਕਿ ਕਣਕ ਦੇ ਭਾਅ 105/— ਦੀ ਬਜਾਏ 200/— ਦਿਵਾਵਾਂਗੇ। ਕਿਸਾਨਾਂ ਨੂੰ ਕਹਿੰਦੇ ਹਨ ਕਿ ਇਹ ਰੇਟ ਕਾਂਗਰਸ ਭਰਾ ਨਹੀਂ ਵੱਧਣ ਦਿੰਦੇ। ਇਹ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ। (ਵਿਘਨ) ਮੇਰੀ ਪਾਰਟੀ ਦੇ ਮੈਂਬਰਾਂ ਦੀ ਕਿਸਾਨਾਂ ਨਾਲ ਪੂਰੀ ਹਮਦਰਦੀ ਹੈ। ਕਣਕ ਦੇ ਭਾਅ ਵਧਾਉਣੇ ਚਾਹੀਦੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਗੁਰਦਿਆਲ ਸੈਣੀ**:ਅਸੀਂ ਇਲੈਕਸ਼ਨਜ਼ ਤੋਂ ਘਬਰਾਉਂਦੇ ਨਹੀਂ ਹਾਂ। ਇਹ ਲੋਕ ਸ਼ਹਿਰਾਂ ਵਿਚ ਕਹਿੰਦੇ ਹਨ ਕਿ 80/— ਕਣਕ ਦੇ ਭਾਅ ਕਰਾਂਗੇ ਔਰ ਪਿੰਡਾਂ ਵਿਚ ਕਹਿੰਦੇ ਹਨ 200/— ਕਣਕ ਦੇ ਭਾਅ ਕਰਾਂਗੇ। ਇਹ ਲੋਕ ਹੁਣ ਇਨ੍ਹਾਂ ਦੀ ਕੁੱਝ ਨਹੀਂ ਸੁਣਨਗੇ। ਸਾਡੀ ਪਾਰਟੀ ਕਿਸਾਨਾਂ ਨਾਲ ਪੂਰੀ ਹਮਦਰਦੀ ਰਖਦੀ ਹੈ। ਸਾਡੇ ਚੀਫ ਮਨਿਸਟਰ ਸਾਹਿਬ ਨੇ 125/— ਕਣਕ ਦਾ ਭਾਅ ਰਿਕਮੈਂਡ ਕੀਤਾ ਹੈ। ਇਹ ਲੋਕ ਬਾਦਲ ਸਾਹਿਬ ਨੂੰ ਕਹਿ ਕੇ 125/— ਜਾਂ 150/— ਕਰਵਾ ਦੇਣ। ਔਰ ਸ਼ਹਿਰਾਂ ਦੇ ਲੋਕਾਂ ਨੂੰ ਕਣਕ ਸਬਸਿਡੀ ਨਾਲ ਦੇਣੀ ਚਾਹੀਦੀ ਹੈ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਕਈ ਜਗ੍ਹਾਂ ਐਸੀਆਂ ਹਨ ਜਿਹੜੀਆਂ ਰਿਹੇ-ਬਿਲੀਟੇਸ਼ਨ ਦੇ ਥੱਲੇ ਹਨ ਅਤੇ ਉਨ੍ਹਾਂ ਜਗ੍ਹਾਂ ਉਪਰ ਗਰੀਬ ਵਰਗ ਬੈਠਾ ਹੈ। ਉਹ ਉਥੇ ਛੋਟੇ ਛੋਟੇ ਮਕਾਨ ਬਣਾਕੇ ਬੈਠੇ ਹਨ। ਉਨ੍ਹਾਂ ਜਗ੍ਹਾਂ ਤੇ ਮਿਉਂਸਪਲ ਕਮੇਟੀਆਂ ਨੇ ਖਰਚ ਵੀ ਕੀਤਾ ਹੈ। ਉਥੇ ਸੜਕਾਂ ਵੀ ਬਣੀਆਂ ਹਨ। ਉਹ ਲੋਕ ਰਿਜ਼ਰਵ ਪ੍ਰਾਈਸ ਤੇ ਪੇਮੈਂਟ ਦੇਣ ਨੂੰ ਤਿਆਰ ਹਨ। ਇਸ ਲਈ ਮੇਰੀ ਮੰਗ ਹੈ ਕਿ ਜਿਸ ਤਰ੍ਹਾਂ ਜਲੰਧਰ ਸ਼ਹਿਰ ਵਿਚ ਗੋਪਾਲ ਨਗਰ, ਮਾਡਲ ਗਰਾਮ, ਸੰਗਤ ਨਗਰ ਵਿਚ ਜਿਥੇ ਕਿ ਉਹ ਲੋਕ ਵਸਦੇ ਹਨ ਉਨ੍ਹਾਂ ਲੋਕਾਂ ਨੂੰ ਉਹ ਜਗ੍ਹਾ ਰਿਜ਼ਰਵ ਪ੍ਰਾਈਸ ਤੇ ਦਿੱਤੀ ਜਾਵੇ।

ਹੁਣ ਮੈਂ ਇੰਡਸਟਰੀ ਬਾਰੇ ਕਹਿਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ 2 ਕਰੋੜ 36 ਲੱਖ ਦਾ ਵਾਧਾ ਇਸ ਇੰਡਸਟਰੀ ਵਿਚ ਕੀਤਾ ਹੈ। ਲੇਕਿਨ ਜਿਸ ਤਰ੍ਹਾਂ ਸਾਡੀ ਸਰਕਾਰ ਨੇ ਐਗਰੀਕਲਚਰ ਵਲ ਧਿਆਨ ਦਿੱਤਾ ਹੈ ਇਸੇ ਤਰ੍ਹਾਂ ਹੀ ਇੰਡਸਟਰੀ ਵਲ ਵੀ ਧਿਆਨ ਕਰਨਾ ਚਾਹੀਦਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਗਰੀਬਾਂ ਨੇ ਸਮਾਲ ਸਕੇਲ ਇੰਡਸਟਰੀ ਵਾਸਤੇ ਲੋਨ ਲਿਆ ਸੀ ਉਨ੍ਹਾਂ ਤੇ ਗੌਰਮਿੰਟ ਨੇ ਪੀਨਲ ਇੰਟਰੈਸਟ ਲਾ ਦਿੱਤਾ। ਜਿਸ ਨੇ ਇਕ ਮਹੀਨੇ ਦੀ ਕਿਸ਼ਤ ਨਹੀਂ ਦਿੱਤੀ ਉਸ ਨੂੰ 1976-77 ਤਕ ਸਾਰਾ ਪੀਨਲ ਇੰਟਰੈਸਟ ਲਾ ਦਿੱਤਾ। ਸਾਡੀ ਸਰਕਾਰ ਨੇ ਫੈਸਲਾ ਕੀਤਾ ਕਿ ਇਹ ਪੀਨਲ ਇੰਟਰੈਸਟ ਉਤਨੇ ਸਮੇਂ ਦਾ ਹੀ ਲੱਗੇਗਾ ਜਿੰਨੇ ਸਮੇਂ ਦੀ ਕਿਸ਼ਤ ਟੁੱਟੀ ਹੈ। ਇਸ ਬਾਰੇ ਕੈਬਨਿਟ ਨੂੰ ਡਿਸੀਜ਼ਨ ਲਏ ਤਿੰਨ ਮਹੀਨੇ ਹੋ ਗਏ ਹਨ। ਪਰ ਇਨ੍ਹਾਂ ਦੇ ਜਿਹੜੇ ਗਲਤ ਅਫਸਰ ਹਨ, ਉਹ ਤੁਹਾਡੀ ਗਲ ਕਿਉਂ ਨਹੀ ਸੁਣਦੇ। ਥੱਲੇ ਤੱਕ ਇਸ ਬਾਰੇ ਆਰਡਰ ਨਹੀਂ ਪਹੁੰਚੇ। ਪੀਨਲ ਇੰਟਰੈਸਟ ਦੇ ਬਾਰੇ ਕੈਬਨਿਟ ਨੇ ਫੈਸਲਾ ਕੀਤਾ ਹੈ ਉਹ ਡਿਸਟ੍ਰਿਕਟ ਪੱਧਰ ਤੱਕ ਪਹੁੰਚਣਾ ਚਾਹੀਦਾ ਹੈ। ਇਹ ਮੇਰੀ ਬੜੀ ਭਾਰੀ ਮੰਗ ਹੈ।

ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਹੱਥ ਖੱਡੀ ਬੰਦ ਹੋ ਗਈ ਸੀ। ਸਾਡੀ ਸਰਕਾਰ ਨੇ ਇਸ ਪਾਸੇ ਇਕ ਕਰੋੜ ਰੁਪਿਆ ਦੇ ਕੇ ਬੜਾ ਸ਼ਲਾਘਾਯੋਗ ਕੰਮ ਕੀਤਾ ਹੈ। ਖੁਸ਼ੀ ਦੀ ਗਲ ਹੈ ਕਿ ਪੰਜਾਬ ਵਿਚੋਂ ਲੁਧਿਆਣਾ 26 ਕਰੋੜ ਰੁਪਏ ਦਾ ਹੌਜ਼ਰੀ ਦਾ ਮਾਲ ਰਸ਼ੀਆ ਨੂੰ ਸਪਲਾਈ ਕਰਦਾ ਹੈ, ਜਦ ਕਿ

**Expunged as ordered by the Chair.

1947 ਵਿਚ ਪੰਜਾਬ ਦੀ ਇੰਡਸਟਰੀ ਵਿਚ, ਹਿੰਦੁਸਤਾਨ ਵਿਚ ਸੂਈ ਦਾ ਧਾਗਾ ਨਹੀਂ ਸੀ ਬਣਦਾ ਹੁੰਦਾ। ਹੁਣ ਇਸ ਪਾਸੇ ਪੰਜਾਬ ਨੇ ਬਹੁਤ ਪ੍ਰਗਤੀ ਕੀਤੀ ਹੈ ਅਤੇ ਲੁਧਿਆਣੇ ਤੋਂ 26 ਕਰੋੜ ਰੁਪਏ ਦਾ ਮਾਲ ਰਸ਼ੀਆ ਨੂੰ ਸਪਲਾਈ ਕੀਤਾ ਜਾਂਦਾ ਹੈ। ਪਹਿਲਾਂ ਇਥੇ ਸਾਈਕਲ ਦੇ ਪੁਰਜ਼ੇ ਨਹੀਂ ਸੀ ਬਣਦੇ ਪਰ ਹੁਣ ਲੁਧਿਆਣਾ ਦੀ ਇੰਡਸਟਰੀ ਨੇ ਇਕ ਕਰੋੜ ਰੁਪਏ ਦਾ ਸਾਈਕਲ ਐਕਸਪੋਰਟ ਕੀਤਾ ਹੈ। ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੋਂ ਸਾਈਕਲ ਇੱਕਲਾ ਯੂਰਪ ਹੀ ਨਹੀਂ ਸਗੋਂ, ਮਿਡਲ ਈਸਟ, ਅਮਰੀਕਾ, ਆਸਟਰੇਲੀਆ ਅਤੇ ਯੂਗੋਸਲਾਵੀਆ ਨੂੰ ਵੀ ਲੁਧਿਆਣੇ ਦੀ ਇੰਡਸਟਰੀ ਸਪਲਾਈ ਕਰਦੀ ਹੈ।

ਚੇਅਰਮੈਨ ਸਾਹਿਬ, ਮੈਂ ਮੋਟਰ ਪਾਰਟਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਵੇਲੇ ਸਭ ਤੋਂ ਵੱਧ ਜਲੰਧਰ ਸ਼ਹਿਰ ਵਿਚੋਂ ਮੋਟਰ ਪਾਰਟਸ ਦੀ ਐਕਸਪੋਰਟ ਹੁੰਦੀ ਹੈ। ਸੀਉਇੰਗ ਮਸ਼ੀਨਾਂ ਬਾਹਰ ਐਕਸਪੋਰਟ ਕੀਤੀਆਂ ਜਾਂਦੀਆਂ ਹਨ। ਇਸ ਨਾਲ ਸਾਡੀ ਹਿੰਦੁਸਤਾਨ ਦੀ ਕਰੰਸੀ ਵਿਚ ਫਰਕ ਪਿਆ ਹੈ। ਜਲੰਧਰ ਸ਼ਹਿਰ ਵਿਚ ਹੱਥ ਖੱਡੀ ਦਾ ਕੰਮ ਬਹੁਤ ਜ਼ਿਆਦਾ ਹੁੰਦਾ ਹੈ। ਹੱਥ ਖੱਡੀ ਤੇ ਮਜ਼ਦੂਰ ਕੰਮ ਕਰਦਾ ਹੈ। ਸਾਡੇ ਸ਼ਹਿਰ ਜਲੰਧਰ ਵਿਚ ਇਕ ਹੰਸ ਰਾਜ ਮਹਾਜਨ ਫਰਮ ਹੈ, ਉਸ ਨੂੰ ਐਕਸਪੋਰਟ ਦਾ ਗੋਲਡ ਮੈਡਲ ਮਿਲਿਆ ਹੋਇਆ ਹੈ। ਉਥੋਂ ਬਹੁਤ ਸਾਰਾ ਸਾਮਾਨ ਐਕਸਪੋਰਟ ਕੀਤਾ ਜਾਂਦਾ ਹੈ। ਮੈਂ ਇੰਡਸਟਰੀ ਮਨਿਸਟਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਜੰਮੂ ਅਤੇ ਕਸ਼ਮੀਰ ਨਾਲ ਗੱਲ ਕਰਨ, ਉਨ੍ਹਾਂ ਨੂੰ ਬੜੀ ਲੋੜ ਹੈ। ਮਾਲ ਉਥੇ ਐਕਸਪੋਰਟ ਹੋ ਸਕਦਾ ਹੈ। ਇਸ ਲਈ ਸਾਡੀ ਸਰਕਾਰ ਇਸ ਪਾਸੇ ਧਿਆਨ ਦੇਵੇ।

ਇਸ ਦੇ ਨਾਲ ਹੀ ਮੈਂ ਪਾਈਪ ਇੰਡਸਟਰੀ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਪਾਈਪ ਇੰਡਸਟਰੀ ਪੰਜਾਬ ਵਿਚੋਂ ਜਲੰਧਰ ਸ਼ਹਿਰ ਵਿਚ ਸੱਭ ਤੋਂ ਵੱਡੀ ਇੰਡਸਟਰੀ ਹੈ। ਉਸ ਬਾਰੇ ਕੁੱਝ ਐਸੀਆਂ ਗਲਾਂ ਹੋਈਆਂ ਹਨ, ਜੋ ਕਿ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ। ਇਹ ਪਾਈਪਾਂ ਬਾਹਰ ਐਕਸਪੋਰਟ ਕੀਤੀਆਂ ਜਾਂਦੀਆਂ ਹਨ। ਪਾਈਪ ਇੰਡਸਟਰੀ ਨੂੰ ਬਾਹਰ ਤੋਂ ਆਰਡਰ ਪਲੇਸ ਹੋਇਆ। ਉਸ ਦੇ ਬਾਅਦ ਉਨ੍ਹਾਂ ਨੇ ਇਹ ਆਰਡਰ ਕੈਂਸਲ ਕਰ ਦਿੱਤਾ, ਉਹ ਆਰਡਰ ਵਾਪਸ ਲੈ ਲਿਆ। ਇਸ ਤਰ੍ਹਾਂ ਸਾਡੀ ਪਾਈਪ ਇੰਡਸਟਰੀ ਡਾਊਨ ਹੁੰਦੀ ਹੈ। ਇਸ ਲਈ ਮੈਂ ਇੰਡਸਟਰੀ ਮਨਿਸਟਰ, ਮੁੱਖ ਮੰਤਰੀ ਸਾਹਿਬ ਜੀ ਨੂੰ ਮੋਦਬਾਨਾ ਅਰਜ਼ ਕਰਾਂਗਾ ਕਿ ਸੈਂਟਰਲ ਗੌਰਮਿੰਟ ਨਾਲ ਗਲ ਬਾਤ ਕਰਕੇ ਇਹ ਕੀਤਾ ਜਾਵੇ ਕਿ ਜਿਸ ਵੇਲੇ ਵੀ ਕੋਈ ਪਾਰਟੀ ਆਰਡਰ ਦੇ ਦਿੰਦੀ ਹੈ ਤਾਂ ਇਹ ਹੋਣਾ ਚਾਹੀਦਾ ਹੈ ਕਿ ਉਸ ਦੇ ਬਾਅਦ ਉਹ ਉਸ ਆਰਡਰ ਨੂੰ ਕੈਂਸਲ ਨਾ ਕਰ ਸਕੇ।

ਹੁਣ ਮੈਂ ਮਜ਼ਦੂਰਾਂ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਕਾਮਰੇਡ ਰਾਜ ਕੁਮਾਰ ਜੀ ਨੇ ਵੀ ਮਜ਼ਦੂਰਾਂ ਦੇ ਬੋਨਸ ਬਾਰੇ ਕਿਹਾ। ਮਜ਼ਦੂਰਾਂ ਦਾ ਬੋਨਸ 8.33 ਪ੍ਰਤੀਸ਼ਤ ਜ਼ਰੂਰ ਹੋਣਾ ਚਾਹੀਦਾ ਹੈ। ਇਥੇ ਚੀਫ਼ ਮਨਿਸਟਰ ਸਾਹਿਬ ਨੇ ਪਰਸੋਂ ਵੀ ਕਿਹਾ ਸੀ ਅਤੇ ਕੱਲ ਵੀ ਕਿਹਾ ਸੀ ਕਿ ਮੈਂ ਇਸ ਹੱਕ ਵਿਚ ਹਾਂ ਪਰ ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਮੇਰੇ ਜਲੰਧਰ ਸ਼ਹਿਰ ਲਈ ਉਨ੍ਹਾਂ ਨੇ ਇਕ ਫੋਕਲ ਪੁਆਇੰਟ ਰਖਿਆ ਹੋਇਆ ਹੈ। ਪਰ ਚੇਅਰਮੈਨ ਸਾਹਿਬ, ਪਤਾ ਨਹੀਂ ਕਿ ਕਿਉਂ ਅਫਸਰ ਇਸ ਗਲ ਤੋਂ ਪਿਛੇ ਹੱਟ ਗਏ ਕਿ ਫੋਕਲ ਪੁਆਇੰਟ ਦਾ ਫੈਸਲਾ ਹੋਏ ਨੂੰ ਇਕ ਸਾਲ ਹੋ ਚੁੱਕਾ ਹੈ ਲੇਕਿਨ ਉਸ ਬਾਰੇ ਹਾਲਾਂ ਤੱਕ ਕੋਈ ਗਲ ਨਹੀਂ ਕੀਤੀ ਗਈ। ਮੈਂ ਬੇਨਤੀ ਕਰਾਂਗਾ ਕਿ ਚੀਫ ਮਨਿਸਟਰ ਸਾਹਿਬ ਫੋਕਲ ਪੁਆਇੰਟ ਨੂੰ ਲਾਜ਼ਮੀ ਤੌਰ ਤੇ ਮੁਕੰਮਲ ਕਰਵਾਉਣ।

**Mr. Chairman :** Please wind up.

**ਸ੍ਰੀ ਗੁਰਦਿਆਲ ਸੈਣੀ** : ਸਰਕਾਰੀ ਕਰਮਚਾਰੀਆਂ, ਟੀਚਰਜ਼ ਦੀਆਂ ਸਾਡੀ ਸਰਕਾਰ ਨੇ ਜੋ ਤਨਖਾਹਾਂ ਵਧਾਈਆਂ ਹਨ, ਉਸ ਗੱਲ ਲ-ੀ ਮੈਂ ਇਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਇਸ ਗੱਲ ਦੀ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਚੇਅਰਮਨ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਕਹਿਕੇ ਬੈਠ ਜਾਵਾਂਗਾ। ਅਮਰਜੈਂਸੀ ਦੇ ਦਿਨਾਂ ਵਿਚ ਕੁੱਝ ਅਫਸਰਾਂ ਨੇ, ਗਲਤ ਅਫਸਰਾਂ ਨੇ, ਭਾਵੇਂ ਉਹ ਸਾਡੀ ਸਰਕਾਰ ਦੇ ਅਫਸਰ ਸੀ, ਛੋਟੇ ਦੁਕਾਨਦਾਰਾਂ ਉਪਰ, ਡਿਪੋ ਹੋਲਡਰਾਂ ਉਪਰ ਡੀ. ਆਈ. ਆਰ. ਲਾ ਦਿੱਤੀ। ਮੀਸਾ ਜਿਹੇ ਕੇਸਿਜ਼ ਬਣਾਏ ਗਏ। ਜਦ ਹੁਣ ਪੰਜਾਬ ਦੀ ਸਰਕਾਰ ਨੇ ਸੈਂਟਰ ਦੀ ਸਰਕਾਰ ਨੇ ਮੀਸਾ ਆਦਿ ਦੇ ਕੇਸਿਜ਼ ਵਾਪਿਸ ਲੈ ਲਏ ਹਨ, ਡੀ. ਆਈ. ਆਰ. ਦੇ ਕੇਸਿਜ਼ ਵਾਪਿਸ ਲੈ ਰਹੇ ਹਨ, ਪਰ ਇਹ ਛੋਟੇ ਦੁਕਾਨ-ਦਾਰਾਂ ਵਿਚ ਬੜੀ ਭਾਰੀ ਹਲ ਚਲ ਮਚੀ ਹੋਈ ਹੈ ਕਿ ਉਨ੍ਹਾਂ ਨੂੰ ਹੈਰਾਸ ਕੀਤਾ ਜਾਂਦਾ ਹੈ। ਇਸ ਲਈ ਮੈਂ ਗੁਜ਼ਾਰਿਸ਼ ਕਰਾਂਗਾ ਕਿ ਜਿੰਨੇ ਵੀ ਛੋਟੇ ਦੁਕਾਨਦਾਰਾਂ ਤੇ ਡੀ. ਆਈ. ਆਰ ਦੇ ਕੇਸਿਜ਼ ਹਨ ਜਾਂ ਡਿਪੋ ਹੋਲਡਰਾਂ ਤੇ ਡੀ. ਆਈ. ਆਰ. ਦੇ ਕੇਸਿਜ਼ ਹਨ ਉਨ੍ਹਾਂ ਨੂੰ ਫੌਰੀ ਤੌਰ ਤੇ ਵਾਪਿਸ ਲੈਣਾ ਚਾਹੀਦਾ ਹੈ। ਮੈਂ ਇਸ ਗੱਲ ਤੇ ਬੜਾ ਜ਼ੋਰ ਦੇ ਕੇ ਮੰਗ ਕਰਦਾ ਹਾਂ ਕਿ ਉਨ੍ਹਾਂ ਦੇ ਕੇਸਿਜ਼ ਫੌਰੀ ਤੌਰ ਤੇ ਵਾਪਿਸ ਲੈਣੇ ਚਾਹੀਦੇ ਹਨ।

ਇਥੇ ਚੌਧਰੀ ਸੁੰਦਰ ਸਿੰਘ ਜੀ ਨੇ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਦਾ ਜ਼ਿਕਰ ਕੀਤਾ। ਪਹਿਲਾਂ ਉਨ੍ਹਾਂ ਨੂੰ ਧਰਮਸ਼ਾਲਾ ਬਣਾਉਣ ਵਾਸਤੇ 2 ਹਜ਼ਾਰ ਰੁਪਿਆ ਦਿੱਤਾ ਜਾਂਦਾ ਸੀ, ਫਿਰ ਸਾਢੇ ਪੰਜ ਹਜ਼ਾਰ ਕਰ ਦਿੱਤਾ। ਪਰ ਉਸ ਦੇ ਨਾਲ ਤਾਂ ਇਕ ਕਮਰਾ ਵੀ ਨਹੀਂ ਸੀ ਬਣਦਾ। ਹੁਣ ਇਹ ਰਕਮ ਸਾਢੇ 7 ਹਜ਼ਾਰ ਰੁਪਿਆ ਕਰ ਦਿੱਤੀ ਹੈ। ਜਿਹੜੀ ਧਰਮਸ਼ਾਲਾ ਨੂੰ ਸਾਢੇ ਪੰਜ ਹਜ਼ਾਰ ਰੁਪਿਆ ਮਿਲ ਚੁੱਕਾ ਹੈ, ਮੈਂ ਸੋਸ਼ਲ ਵੈਲਫੇਅਰ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ 2 ਹਜ਼ਾਰ ਰੁਪਿਆ ਹੋਰ ਧਰਮਸ਼ਾਲਾ ਲਈ ਲਾਜ਼ਮੀ ਦੇਣਾ ਚਾਹੀਦਾ ਹੈ। ਮੈਂ ਇਹ ਕਹਾਂਗਾ ਕਿ ਇਹ ਰਕਮ ਹੋਰ ਵੀ ਵਧਾਉਣੀ ਚਾਹੀਦੀ ਹੈ ਅਤੇ ਇਹ ਰਕਮ ਸਾਢੇ ਸੱਤ ਹਜ਼ਾਰ ਦੀ ਬਜਾਏ 10 ਹਜ਼ਾਰ ਰੁਪਿਆ ਇਕ ਧਰਮਸ਼ਾਲਾ ਵਾਸਤੇ ਕਰਨੀ ਚਾਹੀਦੀ ਹੈ। ਜਿਸ ਤਰ੍ਹਾਂ ਪਿੰਡਾਂ ਵਿਚ ਧਰਮਸ਼ਾਲਾ ਵਾਸਤੇ ਇਹ ਕੀਤਾ ਗਿਆ ਹੈ ਕਿ 18 ਮਰਲੇ ਤੋਂ ਜਾਂ 20 ਮਰਲੇ ਤੋਂ ਜ਼ਮੀਨ ਘੱਟ ਨਾ ਹੋਵੇ। ਅਕਾਲੀਆਂ ਨੇ ਪਿੰਡਾਂ ਵਿਚ ਧਰਮਸ਼ਾਲਾਵਾਂ ਦਿੱਤੀਆਂ ਸਨ ਪਰ ਮੈਂ ਸਾਡੀ ਇਸ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਕਿ ਇਨ੍ਹਾਂ ਨੇ ਸ਼ਹਿਰਾਂ ਵਿਚ ਧਰਮਸ਼ਾਲਾਵਾਂ ਦਿੱਤੀਆਂ ਹਨ। ਚੇਅਰਮੈਨ ਸਾਹਿਬ, ਸ਼ਹਿਰਾਂ ਵਿਚ ਐਨੀ ਜਗ੍ਹਾ ਨਹੀਂ ਹੁੰਦੀ। ਉਥੇ ਕਿਸੇ ਕੋਲ 10 ਮਰਲੇ ਜਗ੍ਹਾ ਹੁੰਦੀ ਹੈ ਅਤੇ ਕਿਸੇ ਕੋਲ 5 ਮਰਲੇ ਹੁੰਦੀ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਸ਼ਹਿਰਾਂ ਵਿਚ ਜਿੰਨੀ ਜਗ੍ਹਾ ਹੋਵੇ, ਭਾਵੇਂ ਉਹ 5 ਮਰਲੇ ਹੋਵੇ, ਭਾਵੇਂ 10 ਮਰਲੇ ਹੋਵੇ, ਉਥੇ ਉਨ੍ਹਾਂ ਦੀ ਬਿਲਡਿੰਗ ਮਨਜ਼ੂਰ ਕਰਨੀ ਚਾਹੀਦੀ ਹੈ। ਭਾਵੇਂ ਥੋੜ੍ਹੀ ਜਗ੍ਹਾ ਵੀ ਹੋਵੇ ਤਾਂ ਵੀ ਉਥੇ ਧਰਮਸ਼ਾਲਾ ਬਣਾਉਣੀ ਚਾਹੀਦੀ ਹੈ। ਕਈ ਜਗ੍ਹਾ ਮਨਜ਼ੂਰ ਹੋਈਆਂ ਹਨ ਲੇਕਿਨ ਅਫਸਰ ਕੁਝ ਨਹੀਂ ਕਰਦੇ। ਸਾਡੇ ਜਲੰਧਰ ਵਿਚ ਦੋ ਮੁਹੱਲੇ ਬਾਲਮੀ-ਕੀਆਂ ਦੇ ਬੈਠੇ ਹਨ। ਉਨ੍ਹਾਂ ਦੀ ਗਰਾਂਟ ਮਨਜ਼ੂਰ ਹੋਈ ਹੈ। ਸਰਕਾਰ ਨੇ ਗਰਾਂਟ ਥੱਲੇ ਭੇਜ ਦਿੱਤੀ ਹੈ ਲੇਕਿਨ ਅਫਸਰ ਇਹ ਕਹਿੰਦੇ ਹਨ ਕਿ ਜਗ੍ਹਾ ਥੋੜ੍ਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਅਫਸਰ ਨੇ ਉਸ ਵੇਲੇ ਧਰਮਸ਼ਾਲਾ ਰਿਕੁਮੈਂਡ ਕੀਤੀ ਸੀ ਕੀ ਉਸ ਵੇਲੇ ਉਸ ਨੂੰ ਨਹੀਂ ਸੀ ਪਤਾ ਕਿ ਜਗ੍ਹਾ ਕਿੰਨੀ ਹੈ। ਹੁਣ ਜਿਸ ਵੇਲੇ ਮਨਜ਼ੂਰੀ ਚਲੀ ਗਈ ਤਾਂ ਉਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਜਗ੍ਹਾ ਥੋੜ੍ਹੀ ਹੈ। ਅਜਿਹੀਆਂ ਗਲਾਂ ਨਹੀਂ ਹੋਣੀਆਂ ਚਾਹੀਦੀਆਂ। ਮੈਂ ਬੇਨਤੀ ਕਰਾਂਗਾ ਕਿ ਸ਼ਹਿਰਾਂ ਵਿਚ ਜਗ੍ਹਾ ਦੇ ਵਾਸਤੇ ਕੋਈ ਨਾਪ ਤੋਲ ਨਹੀਂ ਹੋਣਾ ਚਾਹੀਦਾ। ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਵਿੱਤ ਮੰਤਰੀ, ਸ੍ਰੀ ਹੰਸ ਰਾਜ ਸ਼ਰਮਾ ਜੀ ਦਾ ਵੀ ਧੰਨਵਾਦੀ ਹਾਂ।

(ਇਸ ਸਮੇਂ ਸ੍ਰੀ ਸਭਾਪਤੀ ਨੇ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੂੰ ਬੋਲਣ ਲਈ ਕਿਹਾ ਪਰ ਚੌਧਰੀ ਜਗਤ ਰਾਮ ਜੀ ਵੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**Mr. Chairman** : Some Members from the Treasury Benches have already spoken. Now I call upon Sardar Balwinder Singh Bhunder.

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਸਰਦੂਲਗੜ੍ਹ) : ਚੇਅਰਮੈਨ ਸਾਹਿਬ, ਇਹ ਜੋ ਸਾਡੇ ਵਜ਼ੀਰ ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਉਸ ਦੇ ਵਿਚ ਉਨ੍ਹਾਂ ਨੇ 33 ਸਫੇ ਤੇ 28.42 ਕਰੋੜ ਰੁਪਏ ਦਾ ਘਾਟਾ ਕਾਗਜ਼ਾਂ ਵਿਚ ਸ਼ੋ ਕੀਤਾ ਹੈ। ਉਸ ਨੂੰ ਵੀ ਬੜੇ ਹੇਰ ਫੇਰ ਨਾਲ ਦੱਸਿਆ ਹੈ। 2.99 ਕਰੋੜ ਇਸ ਸਾਲ ਦਾ ਅਤੇ 19.43 ਕਰੋੜ ਪਿਛਲੇ ਸਾਲ ਦਾ ਅਤੇ ਮੁਲਾਜ਼ਮਾਂ ਨੂੰ ਜੋ ਰਿਲੀਫ ਦਿੱਤੀ ਗਈ, ਉਹ ਵਿਚ ਮਿਲਾਕੇ 28.42 ਕਰੋੜ ਦਾ ਘਾਟਾ ਦੱਸਿਆ ਹੈ। ਪਰ ਅਸਲ ਵਿਚ ਜੋ ਗਿਆਨੀ ਜੀ ਨੇ ਜਿਹੜਾ ਇਥੇ ਐਲਾਨ ਕੀਤਾ, ਉਸ ਨੂੰ ਮਿਲਾਕੇ ਅਤੇ ਜੋ ਇਨ੍ਹਾਂ ਨੇ ਮੁਲਾਜ਼ਮਾਂ ਵਾਸਤੇ ਕਿਹਾ ਕਿ ਉਸ ਸਾਰੇ ਦਾ ਅਨੁਮਾਨ ਲਗਾ ਰਹੇ ਹਾਂ, ਤਾਂ ਇਹ ਸਾਰਾ ਕੁੱਝ ਕਰਨ ਤੋਂ ਬਾਅਦ ਜੇ ਅੰਦਾਜ਼ਾ ਲਗਾਈਏ ਤਾਂ ਫਿਰ ਬਜਟ ਦਾ ਅਸਲ ਘਾਟਾ ਮੇਰੀ ਸਮਝ ਦੇ ਮੁਤਾਬਿਕ 70 ਕਰੋੜ ਰੁਪਏ ਹੈ। ਪਰ ਲੋਕਾਂ ਨੂੰ ਸਹੂਲਤਾਂ ਦੇਣੀਆਂ ਸਰਕਾਰ ਦਾ ਫਰਜ਼ ਹੈ। ਜੇ ਸਰਕਾਰ ਕੋਈ ਚੰਗੀਆਂ ਸਹੂਲਤਾਂ ਦਿੰਦੀ ਹੈ ਜਿਵੇਂ ਕਿ ਕੱਲ ਕਿਸਾਨਾਂ ਨੂੰ ਮਾਲੀਏ ਦੀ ਰਿਲੀਫ ਦਿੱਤੀ, ਬਿਜਲੀ ਦੀ ਰਿਲੀਫ ਦਿੱਤੀ ਹੈ, ਇੰਡਸਟਰੀਜ਼ ਨੂੰ ਰਿਲੀਫ ਦਿੱਤੀ ਹੈ, ਤਾਂ ਅਸੀਂ ਉਨ੍ਹਾਂ ਗੱਲਾਂ ਦੀ ਪ੍ਰੋੜ੍ਹਤਾ ਕਰਦੇ ਹਾਂ ਕਿ ਸਰਕਾਰ ਨੇ ਇਹ ਗੱਲਾਂ ਚੰਗੀਆਂ ਕੀਤੀਆਂ ਹਨ। ਪਰ ਇਸ ਦੇ ਉਲਟ ਜੋ 70 ਕਰੋੜ ਰੁਪਏ ਦਾ ਘਾਟਾ ਦਿਖਾਇਆ ਗਿਆ ਹੈ ਉਹ ਖਾਲੀ ਛੱਡ ਦਿੱਤਾ ਹੈ। ਇਹ ਪਹਿਲਾ ਬਜਟ ਹੈ ਜਿਸ ਦੇ ਬਾਰੇ ਵਜ਼ੀਰ ਸਾਹਿਬ ਨੇ ਜੋ ਘਾਟਾ ਦੱਸਿਆ ਹੈ ਉਸ ਨੂੰ ਬਗੈਰ ਕਿਸੇ ਕਾਰਨ ਦੱਸੇ ਦੇ ਛੱਡ ਦਿੱਤਾ ਹੈ ਕਿ ਇਹ ਘਾਟਾ ਕਿੱਥੋਂ ਪੂਰਾ ਕਰਨਾ ਹੈ। ਮੇਰਾ ਖਿਆਲ ਹੈ ਕਿ ਵਜ਼ੀਰ ਸਾਹਿਬ ਨੇ, ਇਸ ਸਰਕਾਰ ਨੇ ਪੰਜਾਬ ਨੂੰ ਦਿਵਾਲੀਆ ਕਰਕੇ ਰੱਖ ਦਿੱਤਾ ਹੈ, ਪੰਜਾਬ ਦੇ ਖਜ਼ਾਨੇ ਦਾ ਕਚੂਮਰ ਕੱਢ ਕੇ ਰੱਖ ਦਿੱਤਾ ਹੈ। (ਵਿਘਨ) ਚੇਅਰਮੈਨ ਸਾਹਿਬ, ਇਸ ਦਾ ਬੋਝ ਪੰਜਾਬ ਦੇ ਲੋਕਾਂ ਤੇ ਪੈਣਾ ਹੈ। ਪਹਿਲਾਂ ਵੀ ਇਹ ਇਸ ਤਰ੍ਹਾਂ ਹੀ ਕਰਦੇ ਰਹੇ ਹਨ ਕਿ ਪਹਿਲਾਂ ਟੈਕਸ ਨਹੀਂ ਲਾਇਆ ਅਤੇ ਬਾਅਦ ਵਿਚ ਪਿੱਛੋਂ ਇਹ ਟੈਕਸ ਲਾ ਦਿੰਦੇ ਰਹੇ ਹਨ। ਹੁਣ ਵੀ ਇਹ ਇਸ ਤਰ੍ਹਾਂ ਹੀ ਕਰਨਗੇ। (ਵਿਘਨ) (ਇਕ ਆਵਾਜ਼ : ਤੂੰ ਚੁੱਪ ਕਰ, ਤੂੰ ਤਾਂ ਆਪਣਾ ਬੱਚਾ ਹੈ

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ** ** ** ** (ਵਿਘਨ ਥੰਪਿੰਗ)

**ਸ੍ਰੀ ਸਭਾਪਤੀ** : ਇਹ ਪਬਲਿਕ ਮਨੀ ਹੈ। ਇਸ ਦੀਆਂ ਪ੍ਰੋਪੋਜ਼ਲ ਬਣਨਗੀਆਂ, ਹੋ ਸਕਦਾ ਹੈ ਮੈਂਬਰ ਸਾਹਿਬ ਕੋਈ ਚੰਗੀਆਂ ਸੁਜੈਸ਼ਨਜ਼ ਦੇਣ, ਤੁਸੀਂ ਸੁਣ ਲਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਸੀ ਕਿ ਇਹ ਟੈਕਸ ਜੋ ਵਜ਼ੀਰ ਸਾਹਿਬ ਨੇ ਲਾਉਣੇ ਸੀ ਉਹ ਪਿਛੋਂ ਲਾਉਣਗੇ। ਹੁਣ ਚੋਣਾਂ ਨੂੰ ਮੁੱਖ ਰਖਦੇ ਹੋਏ ਇਸ ਨੂੰ ਇਸ ਤਰ੍ਹਾਂ ਖਾਲੀ ਹੀ ਛੱਡ ਦਿੱਤਾ ਹੈ। ਪਿਛਲੇ ਬਜਟਾਂ ਵਿਚ ਵੀ ਟੈਕਸ ਨਹੀਂ ਸੀ ਲਾਇਆ ਗਿਆ ਲੇਕਿਨ ਬੱਸਾਂ ਦੇ ਕਿਰਾਇਆਂ ਵਿਚ 20 ਫੀ ਸਦੀ ਵਾਧਾ ਕੀਤਾ ਗਿਆ ਸੀ, ਬਿਜਲੀ ਦੇ ਫਲੈਟ ਰੇਟ ਨੂੰ ਡੱਬਲ ਕਰ ਦਿੱਤਾ ਗਿਆ, ਆਬਿਆਨੇ ਨੂੰ ਡੱਬਲ ਕਰ ਦਿੱਤਾ ਗਿਆ ਔਰ ਐਨਟਰਟੇਨਮੈਂਟ ਟੈਕਸ 60 ਫੀ ਸਦੀ ਤੋਂ 100 ਫੀਸਦੀ ਕਰ ਦਿੱਤਾ ਸੀ। ਕਰੋੜਾਂ ਰੁਪਏ ਦੇ ਟੈਕਸਾਂ ਦਾ ਬੋਝ ਬਾਅਦ ਵਿਚ ਪਾਇਆ ਗਿਆ ਸੀ। ਇਸੇ ਤਰ੍ਹਾਂ ਹੁਣ ਵੀ ਇਹ 70 ਕਰੋੜ ਰੁਪਏ ਦਾ ਜੋ ਘਾਟਾ ਹੈ ਇਹ ਪੂਰਾ ਕਰਨ ਲਈ ਬਾਅਦ ਵਿਚ ਟੈਕਸ ਲਾਉਣਗੇ। ਹੁਣ ਚੋਣਾਂ ਨੂੰ ਮੁੱਖ ਰੱਖਿਆ ਗਿਆ ਹੈ ਅਤੇ ਇਸੇ ਕਰਕੇ ਕੋਈ ਟੈਕਸ ਨਹੀਂ ਲਾਇਆ। ਇਨ੍ਹਾਂ ਨੇ ਇਹ ਜੋ ਘਾਟਾ ਸ਼ੋ ਕੀਤਾ ਹੈ ਉਸ ਨੂੰ ਪੂਰਾ ਕਰਨ ਵਾਸਤੇ ਦਲੀਲ ਕੀ ਦਿੱਤੀ ਹੈ? ਦਲੀਲ ਦਿੱਤੀ ਹੈ ਕਿ 5 ਪ੍ਰਤੀਸ਼ਤ ਵਿਭਾਗਾਂ ਦੀਆਂ ਪਲਾਨ ਐਲੋਕੇਸ਼ਨਾਂ ਵਿਚੋਂ ਕਟੌਤੀ ਕਰਕੇ ਜੁਟਾ ਲਵਾਂਗੇ, ਸਖਤੀ ਨਾਲ ਟੈਕਸ ਨੂੰ ਉਗਰਾਹਾਂਗੇ ਅਤੇ ਸੈਂਟਰ ਤੋਂ ਏਡ ਦੇ ਤੌਰ ਤੇ ਲਵਾਂਗੇ। ਇਹ ਜਿਹੜੀ ਦਲੀਲ ਦਿੱਤੀ ਹੈ ਕਿ ਸਖਤੀ ਨਾਲ ਟੈਕਸ ਉਗਰਾਹਾਂਗੇ, ਜੇ ਇਹ ਐਮਰਜੈਂਸੀ ਵਿਚ ਸਖਤੀ ਨਾਲ ਨਹੀਂ ਕਰ ਸਕੇ ਤਾਂ ਫਿਰ ਹੁਣ ਇਹ ਕਿਸ ਤਰ੍ਹਾਂ ਕਰ ਲੈਣਗੇ। ਮੇਰੀ ਸਮਝ ਵਿਚ ਤਾਂ ਇਹ ਗੱਲ ਨਹੀਂ ਆਉਂਦੀ। ਜਿਹੜੀ

** Expunged as ordered by the Chair.

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਇਨ੍ਹਾਂ ਨੇ ਦਲੀਲ ਦਿੱਤੀ ਹੈ ਕਿ ਸੈਂਟਰ ਦੀ ਸਰਕਾਰ ਤੋਂ ਏਡ ਦੇ ਤੌਰ ਤੇ ਲਵਾਂਗੇ। 147 ਕਰੋੜ ਰੁਪਏ ਦਾ ਘਾਟਾ ਪਿਛਲੀ ਸੈਂਟਰ ਦੀ ਸਰਕਾਰ ਨੇ ਦਿਖਾਇਆ ਹੈ, ਜਿਹੜੀ ਸਰਕਾਰ ਆਪ ਘਾਟੇ ਵਿਚ ਹੈ ਉਸ ਨੇ ਅੱਗੇ ਕੀ ਏਡ ਦੇਣੀ ਹੈ, ਇਸ ਲਈ ਇਨ੍ਹਾਂ ਦੀ ਇਹ ਵੀ ਦਲੀਲ ਕੋਈ ਵਜ਼ਨਦਾਰ ਨਜ਼ਰ ਨਹੀਂ ਆਉਂਦੀ। (ਵਿਘਨ) ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਘਾਟਾ ਹੈ, ਇਹ ਬਚਾਇਆ ਜਾ ਸਕਦਾ ਸੀ। ਇਹ ਘਾਟਾ ਪਿਆ ਕਿਉਂ ਹੈ ? ਇਸ ਘਾਟੇ ਦੇ ਕਾਰਨ ਕੀ ਹਨ ? ਇਸ ਘਾਟੇ ਦੇ ਕਾਰਨ ਇਹ ਹਨ ਕਿ ਕੁੱਝ ਨਾਜਾਇਜ਼ ਖਰਚ ਹੋਏ ਹਨ। ਜਿਵੇਂ ਕਿ ਪਿਛਲੇ ਸਾਲ ਦੀਆਂ ਜੇ ਗੱਲਾਂ ਦੇਖੀਏ ਤਾਂ ਪਤਾ ਲਗਦਾ ਹੈ ਕਿ ਪਿਛਲੇ ਸਾਲ ਐਮਰਜੈਂਸੀ ਲਗੀ। ਸਰਕਾਰ ਨੇ ਕਿਹਾ ਕਿ ਇਹ ਸਾਲ ਲੋਕਾਂ ਵਾਸਤੇ ਵਰਦਾਨ ਹੈ, ਇਸ ਦੇ ਵਿਚ ਅਸੀਂ ਖਰਚਿਆਂ ਵਿਚ ਕਟੌਤੀਆਂ ਕਰਾਂਗੇ ਅਤੇ ਲੋਕਾਂ ਨੂੰ ਅਸੀਂ ਤਰੱਕੀ ਵੱਲ ਲਿਜਾਵਾਂਗੇ। ਪਰ ਹੋਇਆ ਕੀ ਐਮਰਜੈਂਸੀ ਲਗੀ ਅਤੇ ਭਲੇ ਮਾਣਸ ਲੋਕਾਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਗਿਆ। ਮੈਂ ਇਸ ਦੇ ਬਾਰੇ ਇਥੇ ਕੁੱਝ ਨਹੀਂ ਕਹਿਣਾ ਚਾਹੁੰਦਾ ਕਿ ਉਥੇ ਇਨ੍ਹਾਂ ਨੇ ਕੀ ਕੁੱਝ ਕੀਤਾ। ਚੇਅਰਮੈਨ ਸਾਹਿਬ, ਅਸੀਂ ਅੰਦਰ ਸੀ ਅਤੇ ਅਖਬਾਰਾਂ ਦੇ ਮੂੰਹ ਤੇ ਸੈਂਸਰਸ਼ਿਪ ਲਾਕੇ ਉਸ ਦਾ ਮੂੰਹ ਬੰਦ ਕਰ ਦਿੱਤਾ ਗਿਆ। ਅਸੀਂ ਕੋਈ ਮੁਜ਼ਾਹਰਾ ਨਹੀਂ ਸੀ ਕਰ ਸਕਦੇ, ਕੋਈ ਜਲੂਸ ਨਹੀਂ ਸੀ ਕੱਢ ਸਕਦੇ। ਉਸ ਸਮੇਂ ਵਿਚ ਖਜ਼ਾਨੇ ਵਿਚ ਘਾਟਾ ਪਿਆ। ਮੈਂ ਦੱਸ ਰਿਹਾ ਸੀ ਕਿ ਕੁੱਝ ਨਜਾਇਜ਼ ਖਰਚ ਹੋਏ ਜਿਸ ਦੇ ਕਰਕੇ ਘਾਟਾ ਪਿਆ। ਇਥੇ ਮਟੋਰ ਸੈਸ਼ਨ ਵਰਗੇ ਸੈਸ਼ਨ ਕੀਤੇ ਗਏ ਜਿਨ੍ਹਾਂ ਤੇ ਕਰੋੜਾਂ ਰੁਪਿਆ ਸਾਡਾ ਖਰਚ ਕੀਤਾ ਗਿਆ। ਇੰਡਸਟਰੀ ਡੀਪਾਰਟਮੈਂਟ ਨੇ ਪੰਡਾਲ ਲਾਏ, ਉਥੇ ਚਾਦਰਾਂ ਨਵੀਆਂ ਲਾਈਆਂ ਅਤੇ ਕਿਹਾ ਕਿ ਇਹ ਪ੍ਰਮਾਨੈਂਟ ਰੱਖਣੇ ਹਨ। ਮਾਰਕਫੈਡ ਨੇ ਪੰਡਾਲ ਲਾਇਆ ਅਤੇ ਹੋਰ ਕਈ ਇਸ ਤਰ੍ਹਾਂ ਦੇ ਪੰਡਾਲ ਲੱਗੇ। ਕਰੋੜਾਂ ਰੁਪਿਆ ਲੋਕਾਂ ਦਾ ਇਸ ਪਾਸੇ ਵੱਲ ਲਾਇਆ ਗਿਆ। ਉਥੇ ਫਰੀ ਚੀਜ਼ਾਂ ਵੰਡੀਆਂ ਗਈਆਂ ਡੀਪਾਰਟਮੈਂਟਸ ਵੱਲੋਂ ਫਿਸ਼ਰੀਜ਼ ਡੀਪਾਰਟਮੈਂਟ ਨੇ ਫਰੀ ਮੱਛੀ ਸਪਲਾਈ ਕੀਤੀ। ਭਾਖੜਾ ਬੋਰਡ ਦਾ ਕੰਟਰੋਲ ਚੀਫ ਮਨਿਸਟਰ ਸਾਹਿਬ ਨੇ ਚੁੱਪ ਕਰਕੇ 1973 ਵਿਚ ਸੈਂਟਰ ਦੀ ਸਰਕਾਰ ਨੂੰ ਦਿੱਤਾ। ਅੱਜ ਉਹ ਡੀਪਾਰਟਮੈਂਟ ਘਾਟੇ ਵਿਚ ਜਾ ਰਿਹਾ ਹੈ। ਉਥੇ ਡੀਪਾਰਟਮੈਂਟ ਨੇ ਫਰੀ ਖਾਣੇ ਖਿਲਾਏ ਅਤੇ ਕਈ ਡਿਪਾਰਟਮੈਂਟਸ ਨੇ ਫਰੀ ਚੀਜ਼ਾਂ ਵੰਡੀਆਂ। ਲੱਖਾਂ ਕਰੋੜਾਂ ਰੁਪਏ ਇਨ੍ਹਾਂ ਨੇ ਕਾਂਗਰਸ ਸੈਸ਼ਨ ਵਿਚ ਖਰਚ ਕੀਤੇ। ਕੀ ਇਹ ਦੱਸਣਗੇ ਕਿ ਜੇ ਕਾਂਗਰਸ ਵਾਲੇ ਇਸ ਤਰ੍ਹਾਂ ਦਾ ਸੈਸ਼ਨ ਕਰਨ ਤਾਂ ਫਰੀ ਪੰਡਾਲ ਲੱਗ ਗਏ ਹਨ ਅਤੇ ਕਰੋੜਾਂ ਰੁਪਏ ਲੋਕਾਂ ਦੇ ਖਰਚ ਕਰ ਦਿੱਤੇ ਹਨ ਤਾਂ ਕੀ ਅਪੋਜ਼ੀਸ਼ਨ ਪਾਰਟੀਆਂ ਨੂੰ ਵੀ ਖੁਲ੍ਹ ਦੇਣਗੇ ਅਤੇ ਉਨ੍ਹਾਂ ਵਾਸਤੇ ਵੀ ਇਸ ਤਰ੍ਹਾਂ ਦੇ ਕੋਈ ਪੰਡਾਲ ਲਗਾਉਣਗੇ। (ਵਿਘਨ) ਉਥੇ ਮੁਰਗੇ ਖੁਆਏ ਗਏ, ਕਬਾਬ ਬਣਾ ਕੇ ਖੁਆਏ ਗਏ ਅਤੇ ਵਿਸਕੀਆਂ ਵੰਡੀਆਂ ਗਈਆਂ। ਵਿਸਕੀਆਂ ਜੋ ਚਲੀਆਂ ਮੈਂ ਉਸ ਦਾ ਜ਼ਿਕਰ ਨਹੀਂ ਕਰਦਾ ਕਿਉਂਕਿ ਉਹ ਇਕ ਪ੍ਰਾਈਵੇਟ ਆਦਮੀ ਸੀ ਔਰ ਮੈਂ ਉਸ ਦਾ ਨਾਮ ਨਹੀਂ ਲੈਂਦਾ। ਇਹ ਤਾ ਚੇਅਰਮੈਨ ਸਾਹਿਬ, ਘਾਟੇ ਦਾ ਇਕ ਕਾਰਨ ਸੀ।

ਦੂਸਰਾ ਕਾਰਨ ਘਾਟੇ ਦਾ ਇਹ ਹੈ। ਇਹ ਚੇਅਰਮੈਨ ਸਾਹਿਬ, ਪੁਰਾਣੀ ਗੱਲ ਹੈ ਚੀਫ ਮਨਿਸਟਰ ਸਾਹਿਬ ਜੋ ਸਾਬਕਾ ਚੀਫ ਮਨਿਸਟਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਸਨ ਉਨ੍ਹਾਂ ਦੇ ਖਿਲਾਫ ਦਾਸ ਕਮਿਸ਼ਨ ਵਿਚ ਇਕ ਐਲੀਗੇਸ਼ਨ ਸਾਬਤ ਹੋਇਆ ਸੀ ਅਤੇ ਉਸ ਨੇ ਇਹ ਰਿਪੋਰਟ ਦਿਤੀ ਸੀ ਕਿ ਪ੍ਰਾਈਵੇਟ ਡਾਕਟਰ ਦੇ ਤੌਰ ਤੇ ਇਕ ਸਰਕਾਰੀ ਡਾਕਟਰ ਨੂੰ ਵਰਤਿਆ ਗਿਆ ਸੀ। ਜਦੋਂ ਉਹ ਆਪਣੇ ਦੌਰਿਆਂ ਤੇ ਜਾਂਦੇ ਸਨ ਤਾਂ ਉਹ ਬੀਮਾਰੀ ਦੀ ਹਾਲਤ ਵਿਚ ਉਸ ਡਾਕਟਰ ਨੂੰ ਲੈ ਕੇ ਜਾਂਦੇ ਸਨ ਔਰ ਉਸ ਡਾਕਟਰ ਦੀ ਡਿਊਟੀ ਸਾਬਤ ਹੋ ਗਈ। ਜਦੋਂ ਚੀਫ ਮਨਿਸਟਰ ਸਾਹਿਬ ਨੇ ਦੇਖਿਆ ਕਿ ਦਾਸ ਕਮਿਸ਼ਨ ਦੀ ਰਿਪੋਰਟ ਵਿਚ ਇਹ ਗਲ ਸਾਬਤ ਹੋ ਗਈ ਹੈ ਤਾਂ ਉਨ੍ਹਾਂ ਨੂੰ ਅਸਤੀਫਾ ਦੇਣਾ ਪਿਆ। ਕੀ ਇਹ ਸੀ. ਐਮ. ਸਾਹਿਬ ਦੱਸਣਗੇ.........(ਵਿਘਨ)

**ਸਰਦਾਰ ਗੁਰਮਜ ਸਿੰਘ :** ** **

**Mr. Chairman** : It is not a point of order.

---

**Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਚੇਅਰਮੈਨ ਸਾਹਿਬ, ਮੈਂ ਤਾਂ ਇਕ ਮਿਸਾਲ ਲਈ ਹੈ, ਮੈਂ ਤਾਂ ਤਾਰੀਫ ਕੀਤੀ ਹੈ ਉਸ ਆਦਮੀ ਦੀ ਕਿ ਉਹ ਕਿਹੋ ਜਿਹੇ ਮਹਾਨ ਆਦਮੀ ਸਨ । ਉਨ੍ਹਾਂ ਨੇ ਇਕ ਗੱਲ ਸਾਬਤ ਹੋਣ ਤੇ ਹੀ ਸੀ. ਐਮ. ਸ਼ਿਪ ਤੋਂ ਰੀਜ਼ਾਈਨ ਦਿੱਤਾ ਸੀ ਅਤੇ ਸੀ. ਐਮ ਸ਼ਿਪ ਵੱਡੀ ਸੀ। (ਵਿਘਨ) ਪੰਜਾਬ ਦਾ ਕਰੋੜਾਂ ਰੁਪਏ ਦਾ ਖਜ਼ਾਨਾ, ਪੰਜਾਬ ਦੇ ਲੋਕਾਂ ਦੇ ਖੂਨ ਦੇ ਖ਼ਜ਼ਾਨੇ ਨੂੰ ਸੰਜੇ ਗਾਂਧੀ ਦੇ ਦੌਰਿਆਂ ਤੇ ਵਰਤਿਆ ਗਿਆ। (ਆਪੋਜ਼ੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਜਦੋਂ ਉਹ ਪੰਜਾਬ ਵਿਚ ਬਠਿੰਡੇ ਜ਼ਿਲ੍ਹੇ ਵਿਚ ਆਇਆ ਸੀ ਤਾਂ 5 ਲੱਖ ਲੋਕਾਂ ਨੂੰ ਟਰੱਕਾਂ ਵਿਚ ਲਿਜਾਇਆ ਗਿਆ ਅਤੇ 50 ਹਜ਼ਾਰ ਸਿਪਾਹੀਆਂ ਦੀ ਡਿਊਟੀ ਲਗਾਈ ਗਈ। ਹੈਲਥ ਡੀਪਾਰਟਮੈਂਟ ਦੇ ਸਾਰੇ ਬੰਦਿਆਂ ਨੂੰ ਫਾਲਨ ਕੀਤਾ ਗਿਆ। ਪੁਲਿਸ ਨੇ, ਹੈਲਥ ਡੀਪਾਰਟਮੈਂਟ ਦੇ ਹਜ਼ਾਰਾਂ ਬੰਦਿਆਂ ਨੂੰ ਜ਼ਬਰਦਸਤੀ ਗੱਡੀਆਂ ਵਿਚ ਪਾਕੇ ਹਸਪਤਾਲਾਂ ਵਿਚ ਲਿਜਾ ਕੇ ਔਪਰੇਸ਼ਨ ਕਰਨ ਦੀ ਕੋਸ਼ਿਸ਼ ਕੀਤੀ ਗਈ। ਸੰਜੇ ਸਾਹਿਬ ਤੋਂ ਜੋ ਕਿਸੇ ਪੰਚਾਇਤ ਦਾ ਵੀ ਮੈਂਬਰ ਨਹੀਂ ਸੀ ਉਥੇ ਉਦਘਾਟਨ ਕਰਵਾਇਆ ਗਿਆ। (ਵਿਘਨ) ਇਨ੍ਹਾਂ ਖਰਚਾਂ ਕਾਰਨ, ਚੇਅਰਮੈਨ ਸਾਹਿਬ, ਸਾਡੇ ਖਜ਼ਾਨੇ ਵਿਚ ਘਾਟਾ ਪਿਆ ਹੈ । ਇਹ ਰੁਪਿਆ ਬਚਾਇਆ ਜਾ ਸਕਦਾ ਸੀ ਬਗੈਰ ਕਿ ਜ਼ਿੰਮੇਵਾਰੀ ਤੋਂ ਜੇ ਖਜ਼ਾਨੇ ਨੂੰ ਇਸ ਤਰ੍ਹਾਂ ਲੁਟਾਇਆ ਨਾ ਜਾਂਦਾ।

ਫਿਰ, ਚੇਅਰਮੈਨ ਸਾਹਿਬ, ਕਰੋੜਾਂ ਰੁਪਏ ਇਨ੍ਹਾਂ ਨੇ ਸਟੋਰ ਕਰ ਦਿੱਤੇ ਹਨ । ਕਰੋੜਾਂ ਰੁਪਏ ਦਾ ਮਾਲ ਲੈ ਲਿਆ ਜਿਸ ਦੀ ਅਜੇ ਲੋੜ ਨਹੀਂ ਸੀ। ਇਹ ਸੋਚ ਕਿ ਕੇ ਹੁਣ ਖਜ਼ਾਨਾ ਹੱਥ ਲੱਗ ਗਿਆ ਹੈ ਲੈ ਲਓ ਮਾਲ ਰੱਖ ਲਓ। ਪਬਲਿਕ ਹੈਲਥ ਡੀਪਾਰਟਮੈਂਟ ਨੇ 12 ਕਰੋੜ ਰੁਪਏ ਦੀਆਂ ਪਾਈਪਾਂ ਖਰੀਦ ਲਈਆਂ । 1 ਕਰੋੜ ਰੁਪਏ ਦੀਆਂ ਲਗੀਆਂ ਅਤੇ 11 ਕਰੋੜ ਰੁਪਏ ਦੀਆਂ ਬੇਕਾਰ ਪਈਆਂ ਹਨ। ਪਤਾ ਨਹੀਂ ਕਦੋਂ ਲੋੜ ਪਵੇ ਜਾਂ ਨਾ ਪਰ ਸਟੋਰ ਕਰੋੜਾਂ ਰੁਪਏ ਦਾ ਕਰ ਲਿਆ ਹੈ। ਫਿਰ ਬਿਜਲੀ ਬੋਰਡ ਨੇ ਕਰੋੜਾਂ ਰੁਪਏ ਸਟੋਰ ਕੀਤੇ ਹਨ । ਕਿਉਂਕਿ ਉਸ ਦੇ ਵਿਚ ਕਮਿਸ਼ਨ ਮਿਲਦਾ ਸੀ । ਕਮਿਸ਼ਨ ਲੈ ਲੈ ਕੇ ਕੋਠੀਆਂ ਆਪਣੀਆਂ ਪਾ ਲਈਆਂ ਅਤੇ ਖਜ਼ਾਨੇ ਦਾ ਬੋਝ ਸਾਡੇ ਤੇ ਪਾ ਦਿੱਤਾ। ਚੇਅਰਮੈਨ ਸਾਹਿਬ,ਇਹ ਜੋ ਗੱਲਾਂ ਸਨ ਅਗਰ ਇਹ ਨਾ ਹੁੰਦੀਆਂ ਤਾਂ ਖਜ਼ਾਨਾ ਖਾਲੀ ਹੋਣ ਤੋਂ ਬਚਾਇਆ ਜਾ ਸਕਦਾ ਸੀ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ 20-ਨੁਕਾਤੀ ਪ੍ਰੋਗਰਾਮ ਦਾ ਔਰ ਕਿਹਾ ਹੈ ਕਿ ਇਨ੍ਹਾਂ 20-ਨੁਕਤਿਆਂ ਦੇ ਆਧਾਰ ਤੇ ਅਸੀਂ ਐਮਰਜੈਂਸੀ ਦੇ ਦੌਰਾਨ ਬਹੁਤ ਤਰੱਕੀ ਕੀਤੀ ਹੈ। ਅਤੇ ਕਹਿੰਦੇ ਹਨ ਕਿ 20-ਨੁਕਤੇ ਤਰੱਕੀ ਦਾ ਕਾਰਨ ਹਨ । ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ, ਅਸੀਂ ਤਾਂ ਜੇਲਾਂ ਵਿਚ ਸੀ ਅਖਬਾਰਾਂ ਦੇ ਮੂੰਹ ਬੰਦ ਸੀ, ਉਨ੍ਹਾਂ 20-ਨੁਕਤਿਆਂ ਦੇ ਪ੍ਰੋਗਰਾਮ ਤੇ ਕਰੋੜਾਂ ਰੁਪਏ ਇਸ਼ਤਿਹਾਰ-ਬਾਜ਼ੀ ਅਤੇ ਬੜੀਆਂ ਬੜੀਆਂ ਫੋਟੋਆਂ ਤੇ ਖਰਚ ਕੀਤੇ ਗਏ। ਮੈਂ ਕਹਿੰਦਾ ਹਾਂ ਕਿ ਕੀ ਲੋੜ ਸੀ ਇਸ ਤਰ੍ਹਾਂ ਦੀ ਇਸ਼ਤਿਹਾਰਬਾਜ਼ੀ ਦੀ ਅਤੇ ਫੋਟੋਆਂ ਦੀ। ਗੌਰਮਿੰਟ ਜਿਹੜੇ ਕੰਮ ਕਰਦੀ ਹੈ ਲੋਕਾਂ ਨੂੰ ਉਸ ਦਾ ਪਤਾ ਹੈ। ਮੁੱਖ ਮੰਤਰੀ ਸਾਹਿਬ ਨੇ ਆਪਣੀਆਂ ਬੜੀਆਂ ਬੜੀਆਂ ਫੋਟੋਆਂ ਤਾਂ ਇਸ ਪ੍ਰੋਗਰਾਮ ਦੇ ਤਹਿਤ ਛਪਵਾਈਆਂ ਪਰ ਗਰੀਬਾਂ ਦਾ ਕੋਈ ਭਲਾ ਨਹੀਂ ਕੀਤਾ। ਜੇ ਮੈਂ ਸਾਰੀਆਂ ਗੱਲਾਂ ਹੀ ਛੱਡ ਦਿਆਂ ਅਤੇ ਇਕ ਪੁਆਇੰਟ ਇਹ ਲੈ ਲਵਾਂ ਜਿਹੜਾ ਇਨ੍ਹਾਂ ਨੇ ਕਿਹਾ ਕਿ ਗਰੀਬਾਂ ਦੇ ਕਰਜ਼ੇ ਮੁਆਫ ਕੀਤੇ ਗਏ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਇਨ੍ਹਾਂ ਦੀ ਬਿਆਨ-ਬਾਜ਼ੀ ਵਿਚ ਕੀ ਸਚਾਈ ਹੈ। ਕੋਈ ਆਦਮੀ ਪੰਜਾਬ ਦਾ ਸਾਨੂੰ ਨਹੀਂ ਦੱਸ ਸਕਿਆ ਕਿ ਸਾਡਾ ਕਰਜ਼ਾ ਮਾਫ ਕੀਤਾ ਗਿਆ ਹੈ। ਇਸ ਬਾਰੇ ਜਿਹੜਾ ਕਾਨੂੰਨ ਬਣਾਇਆ ਗਿਆ ਸੀ ਉਹ ਕਾਨੂੰਨ ਹੀ ਗਲਤ ਸੀ। ਅਸੀਂ ਅਸੈਂਬਲੀ ਵਿਚ ਵੀ ਕਿਹਾ ਸੀ ਕਿ ਤੁਸੀਂ ਕਿਸਾਨਾਂ ਦੇ ਕਰਜ਼ੇ ਮਾਫ ਕਰੋ, ਗਰੀਬ ਮਜ਼ਦੂਰਾਂ ਦੇ ਕਰਜ਼ੇ ਮਾਫ ਕਰੋ, ਪਰ ਕੋਈ ਸਰਕਾਰੀ ਕਰਜ਼ਾ ਮਾਫ ਨਹੀਂ ਹੋਇਆ। ਇਨ੍ਹਾਂ ਨੇ ਕਹਿ ਦਿੱਤਾ ਕਿ ਜਿਹੜਾ ਕਿਸਾਨ ਕਿਸੇ ਕੋਲੋਂ ਕਰਜ਼ਾ ਲੈਂਦਾ ਹੈ ਅਤੇ ਜੇ ਸਾਲ ਬਾਅਦ ਉਹ ਡਿਓਢਾ ਕਰਕੇ ਵਾਪਸ ਕਰ ਦੇਵੇ ਤਾਂ ਉਸ ਦਾ ਕਰਜ਼ਾ ਬਾਕੀ ਮਾਫ। ਮੈਂ ਕਹਿੰਦਾ ਹਾਂ ਕਿ ਕਿਹੜਾ ਕਮਲਾ ਹੈ ਕਿਹੋ ਜਿਹਾ ਜਿਹੜਾ ਇਸ ਤਰ੍ਹਾਂ ਲਿਖਾਏਗਾ । ਇਸ ਦਾ ਕੋਈ ਅਸਰ ਨਹੀਂ ਪਿਆ। ਇਸ ਲਈ ਮੈਂ ਕਹਿੰਦਾ ਹਾਂ ਕਿ 20-ਨੁਕਾਤੀ ਪ੍ਰੋਗਰਾਮ ਦਾ ਕੋਈ ਅਸਰ ਨਹੀਂ ਪਿਆ ਬਲਕਿ ਇਨ੍ਹਾਂ

[ਸਰਦਾਰ ਬਲਵਿੰਦਰ ਸਿੰਘ ਭੂੰਦੜ]

ਦੀਆਂ ਫੋਟੋਆਂ ਆਦਿ ਤੇ ਪਬਲਿਕ ਰਿਲੇਸ਼ਨ ਵਿਭਾਗ ਦਾ ਦੁੱਗਣਾ ਤਿੱਗਣਾ ਵਾਧੂ ਦਾ ਖ਼ਰਚਾ ਕਰ ਦਿੱਤਾ। ਚੇਅਰਮੈਨ ਸਾਹਿਬ ਦੂਜਾ ਇਨ੍ਹਾਂ ਨੇ ਕਿਹਾ ਕਿ ਉਸ ਪ੍ਰੋਗਰਾਮ ਦੇ ਤਹਿਤ ਇਨ੍ਹਾਂ ਨੇ ਗਰੀਬਾਂ ਨੂੰ ਪਲਾਟ ਦਿੱਤੇ । ਮੈਂ ਕਹਿੰਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਇਨ੍ਹਾਂ ਪਲਾਟਾਂ ਤੇ ਇਕ ਨਵਾਂ ਪੈਸਾ ਤੱਕ ਖ਼ਰਚ ਨਹੀਂ ਕੀਤਾ। ਉਹ ਪਲਾਟ ਪੰਜਾਬ ਦੀਆਂ ਪੰਚਾਇਤਾਂ ਨੇ ਭਾਈਚਾਰਕ ਤੌਰ ਤੇ ਲੋਕਾਂ ਨੂੰ ਦਿੱਤੇ ਹਨ। ਇਹ ਸਾਬਤ ਨਹੀਂ ਕਰ ਸਕਦੇ ਕਿ ਕਿਤੇ ਇਨ੍ਹਾਂ ਨੇ ਕਿਸੇ ਨੂੰ ਇਕ ਪੈਸਾ ਖ਼ਰਚ ਕਰਕੇ ਵੀ ਕੋਈ ਪਲਾਟ ਦਿੱਤਾ ਹੋਵੇ । ਉਨ੍ਹਾਂ ਪੰਚਾਇਤਾਂ ਨੇ ਬਰਾਬਰ ਦੇ ਪਲਾਟ ਦਿੱਤੇ । ਅਗਰ ਇਨ੍ਹਾਂ ਨੇ ਦਿੱਤੇ ਹਨ ਤਾਂ ਕਿੱਥੇ ਦਿੱਤੇ ਹਨ, ਟੋਭਿਆਂ ਵਿਚ ਜਾਂ ਸਿਵਿਆਂ ਵਿਚ । ਇਹ ਸੀ ਗਿਆਨੀ ਜੀ ਦੇ ਪਲਾਟ ਦੇਣ ਦਾ ਪ੍ਰੋਗਰਾਮ । ਫਿਰ ਇਹ ਕਹਿੰਦੇ ਹਨ ਕਿ ਗਰੀਬਾਂ ਨੂੰ ਘਰ ਬਣਾ ਕੇ ਦੇਣੇ ਹਨ । ਮੈਂ ਇਸ ਦੀ ਡਿਟੇਲ ਵਿਚ ਨਹੀਂ ਜਾਂਦਾ। ਇਨ੍ਹਾਂ ਨੇ ਕਿਹਾ ਹੈ ਕਿ 3,600 ਘਰ ਬਣਾ ਕੇ ਦਿੱਤੇ ਹਨ । ਅਗਰ ਇਸੇ ਸਪੀਡ ਨਾਲ ਚਲਦੇ ਰਹੇ ਤਾਂ 100 ਸਾਲ ਘਰ ਨਹੀਂ ਬਣਾ ਕੇ ਦੇ ਸਕਦੇ । ਇਸ ਤੋਂ ਇਲਾਵਾ ਜੇ ਕਰ ਉਹ ਮਕਾਨ ਚੰਗੇ ਬਣੇ ਹੋਏ ਹੋਣ ਤਾਂ ਵੀ ਸਬਰ ਕਰ ਲਈਏ । ਸੀਮਿੰਟ ਈਰਾਨ ਵਾਲਿਆਂ ਨੇ ਰਿਜੈਕਟ ਕਰ ਦਿੱਤਾ ਅਤੇ ਹਾਉਸਿੰਗ ਬੋਰਡ ਨੇ ਕਿਹਾ ਕਿ ਸਾਨੂੰ ਦੇ ਦਿਓ ਅਸੀਂ ਲਾ ਦਿੰਦੇ ਹਾਂ । ਫਿਰ ਤਖਤੇ ਲੈ ਲਵੋਂ। ਅੰਬ ਦੀ ਲੱਕੜ ਦੇ ਤਖ਼ਤੇ ਜਿਹੜੇ ਕਿ ਦੂਹਰੇ ਹੋਏ ਪਏ ਹਨ ਇਹ ਉਹ ਤਖ਼ਤੇ ਹਨ ਪੇਟੀਆਂ ਵਾਲੇ ਜਿਨ੍ਹਾਂ ਵਿਚ ਚੀਜ਼ਾਂ ਪੈਕ ਹੋ ਕੇ ਆਉਂਦੀਆਂ ਹਨ। ਅਤੇ ਕਹਿ ਦਿੱਤਾ ਕਿ ਇਹ ਦਿਆਰ ਦੀ ਲਕੜ ਸ਼ਿਮਲੇ ਤੋਂ ਆਈ ਹੈ ।

ਇਕ ਪ੍ਰੋਗਰਾਮ ਇਨ੍ਹਾਂ ਦਾ ਸੀ ਕਿ ਜਿਹੜਾ ਮਾਰਜਨਲ ਕਿਸਾਨ ਹੈ ਉਸ ਨੂੰ ਬੜੀਆਂ ਰਿਆਇਤਾਂ ਦੇਣੀਆਂ ਹਨ। ਸਬਸਿਡੀ ਦੇਣੀ ਹੈ । ਮੈਂ ਕਹਿੰਦਾ ਹਾਂ ਕਿ ਸੱਬਸਿਡੀ ਜਿਹੜੀ ਦੇ ਦਿੱਤੀ ਸੋ ਦਿੱਤੀ, ਪਰ ਮੈਂ ਇਕ ਮਾਰਕੀਟਿੰਗ ਬੋਰਡ ਦੀ ਗੱਲ ਦਸਦਾ ਹਾਂ। ਇਕ ਦਵਾਈਆਂ ਦੀ ਫ਼ਰਮ ਹੈ ਜਿਸ ਤੋਂ ਕੀੜੇ-ਮਾਰ ਦਵਾਈਆਂ ਪਿਛਲੇ ਸਾਲ ਖ਼ਰੀਦੀਆਂ ਗਈਆਂ ਅਤੇ ਪਿਛਲੇ ਸਾਲ ਦਾ ਕੰਟਰੈਕਟ 31 ਜਨਵਰੀ ਨੂੰ ਖ਼ਤਮ ਹੋ ਰਿਹਾ ਸੀ ਅਤੇ ਜਿਹੜਾ ਅਗਲਾ ਸਾਲ ਸੀ ਉਸ ਦੇ ਲਈ ਉਸ ਸੀਬਾ ਕੰਪਨੀ ਦੇ ਰੇਟ ਘਟ ਸਨ, ਪਰ ਚੇਅਰਮੈਨ ਨੇ ਸੋਚਿਆ ਕਿ ਜੇ ਕਰ ਅਗਲੇ ਸਾਲ ਦੇ ਰੇਟਾਂ ਤੇ ਮਾਲ ਖਰੀਦਿਆ ਤਾਂ ਮੇਰਾ ਕਮਿਸ਼ਨ ਕੁਝ ਨਹੀਂ ਬਣਨਾ। ਉਸ ਨੇ ਪਿਛਲੇ ਰੇਟ ਕੰਟਰੈਕਟ ਤੇ ਉਸ ਸੀਬਾ ਕੰਪਨੀ ਤੋਂ 31 ਤਾਰੀਖ਼ ਨੂੰ ਛੁੱਟੀ ਵਾਲੇ ਦਿਨ ਕਾਂਟਰੈਕਟ ਕੀਤਾ ਅਤੇ ਉਸ ਵਿਚ 2 ਲੱਖ ਰੁਪਏ ਕਮਿਸ਼ਨ ਲੈ ਲਈ। ਉਹ ਸਰਕਾਰ ਦੀ ਕਨਾਈਵੈਂਸ ਨਾਲ ਹੋਇਆ ਹੈ ਔਰ ਉਹ ਦਵਾਈ ਜਿਹੜੀ ਨਰਮੇ ਤੇ ਛਿੜਕੀ ਜਾਂਦੀ ਹੈ ਸੱਬ-ਸਟੈਂਡਰਡ ਹੈ । ਪਿਛਲੇ ਸਾਲ ਕੋਈ ਕੀੜਾ ਨਹੀਂ ਮਰਿਆ ਅਤੇ 6 ਮਣ ਕਿਲੋ ਦੇ ਹਿਸਾਬ ਨਾਲ ਨਰਮਾ ਨਿਕਲਿਆ। ਇਹ ਇਹੋ ਜਿਹੀਆਂ ਸਾਨੂੰ ਰਿਆਇਤਾਂ ਦੇਣਗੇ । ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਇਹ ਵੀ ਲੋਕਾਂ ਦੇ ਭਲੇ ਦੀ ਗੱਲ ਹੈ ਜਿਹੜੀ ਇਨ੍ਹਾਂ ਨੇ ਕੀਤੀ ਹੈ।

1-15 p.m. (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਹਾਲਾਤ ਹਨ ਪਿਛਲੇ ਇਸ ਦੇ ਮੁਤਾਬਕ ਇਹ ਗੱਲ ਕਹੇ ਬਗੈਰ ਮੈਂ ਨਹੀਂ ਰਹਿ ਸਕਦਾ ਕਿ ਇਸ ਸਮੇਂ ਜੇ ਖ਼ਜ਼ਾਨੇ ਨੂੰ ਤਕੜਾ ਕਰਨਾ ਸੀ ਤਾਂ ਲੋਕਾਂ ਦੀ ਮਦਦ ਲੈਣੀ ਸੀ ਇਹ ਕਹਿੰਦੇ ਹਨ ਕਿ 28 ਸਾਲਾਂ ਵਿਚੋਂ ਇਹ ਜਿਹੜੇ ਦੋ ਸਾਲ ਐਮਰਜੈਂਸੀ ਦੇ ਹਨ ਇਹ ਇਤਿਹਾਸ ਦਾ ਗੋਲਡਨ ਪੀਰੀਅਡ ਹੈ। ਅਸਲ ਵਿਚ ਇਹ ਗੋਲਡਨ ਪੀਰੀਅਡ ਨਹੀਂ ਸੀ ਉਹ ਲਾਅ ਆਫ ਵਨ ਲੇਡੀ ਐਂਡ ਨਾਟ ਏ ਲਾਅ ਆਫ ਲੈਂਡ ਸੀ। ਇਹ ਇਹੋ ਜਿਹਾ ਸਮਾਂ ਸੀ । ਸਪੀਕਰ ਸਾਹਿਬ ਮੇਰੇ ਕੋਲ ਇਨਾਂ ਸਮਾਂ ਨਹੀਂ ਕਿ ਮੈਂ ਇਕੱਲੀ ਇਕੱਲੀ ਗੱਲ ਡਿਟੇਲ ਵਿਚ ਰੱਖਾਂ।

**ਸ੍ਰੀ ਸਪੀਕਰ:** ਤੁਹਾਡੀ ਪਾਰਟੀ ਵਲੋਂ ਕਿਸੇ ਹੋਰ ਨੇ ਤਾਂ ਨਹੀਂ ਬੋਲਣਾ ?

ਅਕਾਲੀ ਬੈਂਚਾਂ ਵਲੋਂ ਆਵਾਜ਼ਾਂ : ਬੋਲਣਾ ਹੈ ਜੀ।

**ਸ੍ਰੀ ਸਪੀਕਰ:** ਭੂੰਦੜ ਸਾਹਿਬ, ਤੁਸੀਂ ਵਾਈਂਡ ਅਪ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਬੱਸ ਮੈਂ ਵਾਈਂਡ ਅਪ ਹੀ ਕਰਨ ਲੱਗਾ ਹਾਂ। ਮੈਂ ਇਕ ਦੋ ਮਿਸਾਲਾਂ ਦੇ ਕੇ ਬੈਠ ਜਾਵਾਂਗਾ। ਸਪੀਕਰ ਸਾਹਿਬ, ਇਕ ਪਾਸੇ ਇਕ ਚੀਫ਼ ਮਨਿਸਟਰ ਸਾਹਿਬ ਤੇ ਡਾਕਟਰ ਦਾ ਦੋਸ਼ ਲਗਾ ਤੇ ਉਸ ਨੇ ਅਸਤੀਫਾ ਦੇ ਦਿਤਾ। ਦੂਸਰੇ ਪਾਸੇ ਚੀਫ਼ ਮਨਿਸਟਰ ਤੇ ਕਬਰਾਂ ਦੇ ਦੋਸ਼ ਲੱਗੇ ਹਨ ਪਰ ਕੋਈ ਗਲ ਨਹੀਂ। ਸੀ. ਐਮ. ਸਾਹਿਬ ਦੇ ਜਵਾਈ ਤੇ ਦੋਸ਼ ਲਗ ਰਹੇ ਹਨ ਕਿ ਉਨ੍ਹਾਂ ਨੇ 6 ਲੱਖ ਦੀ ਕੋਠੀ ਦੀ ਰਜਿਸਟਰੀ ਇਕ ਤਹਿਸੀਲਦਾਰ ਕੋਲੋਂ 1 ਲੱਖ ਵਿਚ ਕਰਵਾਈ। ਉਸ ਤਹਿਸੀਲਦਾਰ ਤੇ ਇਨਕਮ ਟੈਕਸ ਵਾਲਿਆਂ ਤੋਂ ਰੇਡ ਕਰਵਾਇਆ ਗਿਆ ਅਤੇ ਉਸ ਦੀ 96 ਲਖ ਰੁਪਏ ਦੀ ਪ੍ਰਾਪਰਟੀ ਨਿਕਲੀ। ਉਸ ਤੋਂ ਪੈਸੇ ਲੈਕੇ ਉਸ ਨੂੰ ਛੱਡ ਦਿੱਤਾ ਗਿਆ ਹੈ, ਪੈਨਸ਼ਨ ਦੇ ਕੇ ਰਿਟਾਇਰ ਕਰ ਦਿੱਤਾ।

**ਸ੍ਰੀ ਸਪੀਕਰ** : ਨਾਮ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਮ ਨਹੀਂ ਲੈਂਦਾ।

**ਸ੍ਰੀ ਸਪੀਕਰ** : ਜੇ ਬਾਈ ਨੇਮ ਐਲੀਗੇਸ਼ਨਜ਼ ਲਾਉਣੇ ਹੋਣ ਤਾਂ ਮਨਿਸਟਰ ਕੰਨਸਰਨਡ ਨੂੰ ਪਹਿਲਾਂ ਇੰਟੀਮੇਸ਼ਨ ਭੇਜਣੀ ਪੈਂਦੀ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸ਼ਹਿਰ ਦਾ ਨਾਂ ਪਟਿਆਲਾ ਵੀ ਦਸ ਦਿੱਤਾ ਹੈ, ਬੰਦਾ ਵੀ ਦੱਸ ਦਿੱਤਾ ਹੈ ਅੱਗੇ ਤੋਂ ਅੱਗੇ ਅਤੇ ਅੱਗੇ ਤੋਂ ਅਗੇ ਸਮਝ ਲਵੋ।

ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਸੀ. ਐਮ. ਸਾਹਿਬ ਇਕਲੇ ਨਹੀਂ ਉਨ੍ਹਾਂ ਦੇ ਸਾਰੇ ਭਾਈਵਾਲ ਹਨ। ਇਕ ਸਾਡੇ ਉਚੇ ਅਹੁੱਦੇ ਤੇ ਕਾਂਗਰਸੀ ਭਾਈ ਬਾਜਮਾਨ ਹਨ। ਉਹ ਐਕਸ ਐਮ. ਪੀ. ਔਰ ਇਕ ਇੰਪਾਰਟੈਂਟ ਕਮੇਟੀ ਦੇ ਮੈਂਬਰ ਵੀ ਸਨ। ਉਹ ਫਾਰਨ ਵਿਚ ਗਏ। ਉਨ੍ਹਾਂ ਨੂੰ ਪਤਾ ਲਗਾ ਕਿ ਉਹ ਦੇਸ਼ ਭਾਰਤ ਨੂੰ 450 ਟਨ ਦੁੱਧ ਬਤੌਰ ਗਿਫ਼ਟ ਦੇ ਰਿਹਾ ਹੈ। ਉਸ ਭੱਦਰਪੁਰਸ਼ ਨੇ ਉਥੇ ਬੈਠੇ ਬਿਠਾਏ ਸੁਸਾਇਟੀ ਬਣਾਈ ਉਸ ਸੋਸਾਇਟੀ ਦਾ ਨਾਮ ਹੈ, ਭਾਰਤੀਆ ਮਿਲਕ ਕਲਿਆਨ ਸੁਸਾਇਟੀ, ਰੋਪੜ। ਉਸ ਸੋਸਾਇਟੀ ਦਾ ਚੇਅਰਮੈਨ ਸ੍ਰੀ ਗਿਆਨ ਸਿੰਘ ਜੀ ਨੂੰ ਬਣਾ ਦਿਤਾ। ਉਹ ਦੁੱਧ ਰੋਪੜ ਨਹੀਂ ਪਹੁੰਚਿਆ। ਉਹ 13 ਲੱਖ ਰੁਪਏ ਦਾ ਦੁੱਧ ਸੀ ਜਿਹੜਾ ਰੋਪੜ ਪਹੁੰਚਣਾ ਸੀ। ਜੇਕਰ ਉਹ ਦੁੱਧ ਪਹੁੰਚ ਗਿਆ ਹੁੰਦਾ ਤਾਂ ਸਰਦਾਰ ਗੁਰਬਚਨ ਸਿੰਘ ਹੋਰੀਂ ਕੱਲ ਇਥੇ ਰੌਲਾ ਨਾ ਪਾਉਂਦੇ। ਸਾਢੇ 13 ਲਖ ਰੁਪਏ ਦਾ ਦੁਧ ਜਿਹੜਾ ਕਿ ਗਰੀਬ ਔਰ ਮਾਸੂਮ ਬੱਚਿਆਂ ਦੇ ਮੂੰਹ ਵਿਚ ਜਾਣਾ ਸੀ ਉਹ ਸਰਕਾਰ ਅਤੇ ਇਸਦੇ ਚਹੇਤਿਆਂ ਨੇ ਖੋਹ ਲਿਆ। ਸਪੀਕਰ ਸਾਹਿਬ, ਇਸ ਦੀ ਸਾਰੀ ਲਿਖਤੀ* ਚੀਜ਼ ਮੇਰੇ ਕੋਲ ਹੈ ਮੈਂ ਟੇਬਲ ਤੇ ਰੱਖ ਦਿੰਦਾ ਹਾਂ, ਤੁਸੀਂ ਐਗਜ਼ਾਮਿਨ ਕਰਵਾ ਲੈਣਾ।

**ਸ੍ਰੀ ਸਪੀਕਰ** : ਟੇਬਲ ਤੇ ਨਾ ਰੱਖੋ ਮੇਰੇ ਕੋਲ ਭੇਜ ਦਿਓ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਠੀਕ ਹੈ ਜੀ।

ਸਪੀਕਰ ਸਾਹਿਬ, ਪੰਜਾਬ ਵਿਚ ਇਕ ਬੀਬੀ ਜੀ ਹਨ, ਜਿਹੜੇ ਕਿ ਸਾਡੇ ਵੈਲਫੇਅਰ ਡਿਪਾਰਟਮੈਂਟ ਦੇ ਰਾਜ ਮੰਤਰੀ ਹਨ .........

**ਸ੍ਰੀ ਸਪੀਕਰ** : ਕਿਸੇ ਮਨਿਸਟਰ ਦੇ ਬਾਰੇ ਕੋਈ ਗੱਲ ਕਰਨੀ ਹੋਵੇ ਤਾਂ ਉਸ ਬਾਰੇ ਪਹਿਲਾਂ ਇੰਟੀਮੇਸ਼ਨ ਦੇਣੀ ਹੁੰਦੀ ਹੈ। ਇਸ ਲਈ ਤੁਸੀਂ ਉਨ੍ਹਾਂ ਦੇ ਕੰਡਕਟ ਬਾਰੇ ਕੁਝ ਨਹੀਂ ਕਹਿਣਾ।

---

Not recorded as ordered by the Chair.

*Permission to place the document on the Table having been refused by the Speaker, the document was returned to the Member concerned

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਨੂੰ ਇਹ ਦੱਸੋ ਕਿ ਕਿਹੜੇ ਰੂਲ ਦੇ ਤਹਿਤ ਇਹ ਤੁਸੀਂ ਮਨਿਸਟਰ ਬਾਰੇ ਗਲ ਕਰਨੀ ਬੰਦ ਕੀਤੀ ਹੈ । ਜੇ ਅਸੀਂ ਮਨਿਸਟਰ ਸਾਹਿਬ ਦਾ ਕੰਡਕਟ ਡਿਸਕਸ ਨਹੀਂ ਕਰ ਸਕਦੇ ਤਾਂ ਅਸੀਂ ਹੋਰ ਕੀ ਕਰ ਸਕਦੇ ਹਾਂ ।

**ਸ੍ਰੀ ਸਪੀਕਰ** : ਢੀਂਡਸਾ ਸਾਹਿਬ, ਉਸ ਬਾਰੇ ਇੰਟੀਮੇਸ਼ਨ ਪਹਿਲੋਂ ਹੋਣੀ ਚਾਹੀਦੀ ਹੈ ।

ਸਰਦਾਰ ਸੁਖਦੇਵ ਸਿੰਘ ਢੀਂਡਸਾ : ਸਪੀਕਰ ਸਾਹਿਬ, ਤੁਸੀਂ ਸਾਡਾ ਹਰ ਵਕਤ ਮੂੰਹ ਬੰਦ ਕਰ ਦਿੰਦੇ ਹੋ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਉਹ ਸਭ ਕੁਝ ਕਹਿ ਜਾਂਦੇ ਹਨ, ਸਾਨੂੰ ਤੁਸੀਂ ਬੰਦ ਕਰ ਦਿੰਦੇ ਹੋ ।

**ਸ੍ਰੀ ਸਪੀਕਰ** : ਜੇ ਅਕਾਲੀ ਪਾਰਟੀ ਦੇ ਕਿਸੇ ਹੋਰ ਮੈਂਬਰ ਸਾਹਿਬ ਨੇ ਨਹੀਂ ਬੋਲਣਾ ਤੇ ਠੀਕ ਹੈ ਨਹੀਂ ਤਾਂ ਇਨ੍ਹਾਂ ਨੂੰ ਕਹੋ ਕਿ ਉਹ ਤਸ਼ਰੀਫ ਰੱਖਣ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਪੰਜਾਬ ਦ ਇੱਕ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਹੈ । ( ਘੰਟੀ )

**ਸ੍ਰੀ ਸਪੀਕਰ** : ਤੁਹਾਨੂੰ ਬੋਲਦਿਆਂ 30 ਮਿੰਟ ਹੋ ਗਏ ਹਨ । ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ।

**ਸਰਦਾਰ ਬਲਵਿੰਦਰ ਸਿਘ ਭੂੰਦੜ** : ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰਨ ਲਗਾ ਹਾਂ । ਮੈਂ ਕਹਿ ਰਿਹਾ ਸੀ ਕਿ ਪੰਜਾਬ ਦੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੇ ਵਿਚ 6 ਲੱਖ ਰੁਪਏ ਦੀ ਠੱਗੀ ਹੋਈ। ਸਾਡੀ ਵਜ਼ੀਰ ਸਾਹਿਬਾ ਦਾ ਇੱਕ ਭਰਾ ਹੈ ਜਿਹੜਾ ਕਿ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਿਚੋਂ ਮੁਅੱਤਲ ਹੋ ਗਿਆ ਸੀ । ਸਪੈਸ਼ਲ ਪੋਸਟ ਕਰੀਏਟ ਕਰਕੇ ਉਸ ਨੂੰ ਇੰਟਰਨੈਸ਼ਨਲ ਵੂਮੈਨ ਈਅਰ ਦੀ ਕਮੇਟੀ ਵਿੱਚ ਅਫਸਰ ਬਣਾਇਆ ਗਿਆ ਅਤੇ ਇਸ ਤਰ੍ਹਾਂ ਸਵਾ ਲਖ ਰੁਪਿਆ ਖਾਧਾ ਹੈ । ਇਸੇ ਤਰ੍ਹਾਂ 40,000 ਰੁਪਏ ਦੀ ਇੱਕ ਹੋਰ ਸੰਸਥਾ ਵਿਚ ਠੱਗੀ ਕੀਤੀ ਹੈ । ਤਿੰਨ ਲਖ ਰੁਪਏ ਦੀ ਦੁਧ ਦੇ ਵਿਚ ਠੱਗੀ ਕੀਤੀ ਹੈ ਅਤੇ ਇਸ ਤਰ੍ਹਾਂ 6 ਲੱਖ ਰੁਪਏ ਦੀ ਠੱਗੀ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵਿਚ ਹੋਈ ਹੈ । ਸਪੀਕਰ ਸਾਹਿਬ, ਇਨ੍ਹਾਂ ਦੋਨੋਂ ਚੀਜ਼ਾਂ ਦੇ ਕਾਗਜ਼* ਟੇਬਲ ਤੇ ਰੱਖਦਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਇਹ ਮੇਰੇ ਕੋਲ ਭੇਜ ਦਿਓ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਇਨ੍ਹਾਂ ਨੇ ਤਰੱਕੀ ਕੀਤੀ ਹੈ । ਗ਼ਰੀਬਾਂ ਨਾਲ ਇਸ ਤਰ੍ਹਾਂ ਦੀਆਂ ਠੱਗੀਆਂ ਹੋਈਆਂ ਹਨ । ਜਨਤਾ ਦੇ ਫੰਡ ਨੂੰ ਗਲਤ ਵਰਤਿਆ ਹੈ (ਘੰਟੀ) ਸਪੀਕਰ ਸਾਹਿਬ, ਹਰੀਜਨਾਂ ਦੀਆਂ ਧਰਮਸ਼ਾਲਾਵਾਂ ਬਾਰੇ ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ । ਸ਼ਾਬਾਸ਼ ਹੈ ਇਸ ਸਰਕਾਰ ਦੇ ਕੰਮਾਂ ਦੀ । ਅਕਾਲੀਆਂ ਨੇ ਇਹ ਕੰਮ ਸ਼ੁਰੂ ਕੀਤਾ ਸੀ ਇਨ੍ਹਾਂ ਨੇ ਸਿਰੇ ਚੜ੍ਹਾਇਆ ਹੈ । ਇਕੱਲੇ ਜ਼ਿਲ੍ਹੇ ਬਠਿੰਡੇ ਦੀ ਪੜਤਾਲ ਕੀਤੀ ਜਾਵੇ । 300 ਧਰਮਸ਼ਾਲਾਵਾਂ ਦੇ ਪੈਸੇ ਇਹ ਖਾ ਗਏ ਹਨ । ਇਹ ਪੈਸੇ ਅਫਸਰ ਤੇ ਜ਼ਿੰਮੇਵਾਰ ਸਰਕਾਰ ਦੀ ਪਾਰਟੀ ਦੇ ਆਦਮੀ ਰਲ ਮਿਲ ਕੇ ਖਾ ਗਏ ਹਨ । ਸਾਨੂੰ ਸਪੀਕਰ ਸਾਹਿਬ , ਅੰਦਰ ਕਰ ਦਿੱਤਾ ਗਿਆ ਅਤੇ ਇਸ ਦੀ ਰਿਪੋਰਟ ਦਬਾ ਲਈ ਗਈ । ਇਸ ਦੀ ਪੜਤਾਲ ਕੀਤੀ ਜਾਵੇ । ਸਾਰੇ ਪੰਜਾਬ ਦੀਆਂ ਧਰਮਸ਼ਾਲਾਵਾਂ ਖਾਲੀ ਪਈਆਂ ਹਨ । ਮੇਰੇ ਕਹਿਣ ਦਾ ਮਤਲਬ ਹੈ ਕਿ ਉਥੇ ਕਈਆਂ ਵਿੱਚ ਤਾਂ ਇੱਕ ਇੱਟ ਵੀ ਨਹੀਂ ਲੱਗੀ । ਐਮ. ਐਲ. ਏਜ਼. ਦੇ ਪਿੰਡਾਂ ਵਿਚ ਵੀ ਇਹੋ ਜਿਹੀਆਂ ਗੱਲਾਂ ਹੋਈਆਂ ਹਨ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਸਰਕਾਰ ਨੂੰ ਕਹਿੰਦਾ ਹਾਂ ਕਿ ਇਸਦੀ ਇਨਕੁਆਇਰੀ ਕਰਨ ।

---

*Permission to place the document on the Table having been refused by the Speaker, the document was returned to the Member concerned

ਸ੍ਰੀ ਸਪੀਕਰ : ਸ੍ਰੀ ਪ੍ਰੇਮ ਗੁਪਤਾ ਜੀ ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ(ਮਾਸਟਰ ਗੁਰਬੰਤਾ ਸਿੰਘ)**:ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਦੇਣੀ ਹੈ । ਮੈਂ ਕੱਲ੍ਹ ਵੀ ਇਹ ਗੱਲ ਦੱਸੀ ਸੀ ਕਿ ਕਿਸੇ ਦਵਾਈ ਦਾ ਜ਼ਿਕਰ ਕੀਤਾ ਹੈ ਕਿ ਛੁੱਟੀ ਵਾਲੇ ਦਿਨ ਉਸਦਾ ਟੈਂਡਰ ਮਨਜ਼ੂਰ ਕਰ ਲਿਆ ਕਿਉਂਕਿ ਅਗਲੇ ਸਾਲ ਉਹ ਸਸਤੀ ਹੋ ਜਾਣੀ ਸੀ । ਸਪੀਕਰ ਸਾਹਿਬ, ਇਸ ਸਬੰਧ ਵਿੱਚ ਮੇਰੀ ਅਰਜ਼ ਇਹ ਹੈ ਕਿ ਇਸ ਦਵਾਈ ਨੂੰ ਆਇਲ-ਸੀਡਜ਼ ਅਤੇ ਕਪਾਹ ਤੇ ਸਪਰੇ ਕਰਦੇ ਹਨ । ਫਰਵਰੀ ਦੇ ਮਹੀਨੇ ਮੂਵ ਹੋਈ ਸੀ ਕਿ ਇਹ ਦਵਾਈ ਖਰੀਦੀ ਜਾਵੇ । ਮੇਰੇ ਦੋਸਤ ਇਥੇ ਦੇ ਇੱਕ ਆਨਰੇਬਲ ਮੈਂਬਰ ਨੇ, ਜਿਹੜਾ ਕਿ ਦਵਾਈਆਂ ਦਾ ਕੰਮ ਕਰਦਾ ਹੈ, ਮੈਨੂੰ ਲਿਖਿਆ ਸੀ ਕਿ ਇਹ ਦਵਾਈ ਨਹੀਂ ਖਰੀਦਣੀ ਚਾਹੀਦੀ ਅਤੇ ਮੈਂ ਉਸ ਦਵਾਈ ਨੂੰ ਖਰੀਦਣ ਦੇ ਸਟੇ ਆਰਡਰ ਦੇ ਦਿਤੇ । ਬਾਅਦ ਵਿੱਚ ਯੂਨੀਵਰਸਿਟੀ ਨੂੰ ਇਹ ਦਵਾਈ ਰਿਪੋਰਟ ਲਈ ਭੇਜੀ ਗਈ । ਯੂਨੀਵਰਸਿਟੀ ਵਾਲਿਆਂ ਨੇ ਕਿਹਾ ਕਿ ਅਗਰ ਕੋਈ ਆਇਲ-ਸੀਡਜ਼ ਅਤੇ ਕਪਾਹ ਤੇ ਸਪਰੇ ਕਰਨ ਵਾਲੀ ਬੈਸਟ ਦਵਾਈ ਹੈ ਤਾਂ ਉਹ ਇਹੀ ਹੈ । ਫਿਰ ਇਸ ਨੂੰ ਮੈਂ ਰੀਕੰਸਿਡਰ ਕਰਨ ਲਈ ਕਿਹਾ। ਮੈਂ ਇਹ ਵੀ ਇਥੇ ਦੱਸਣਾ ਚਾਹੁੰਦਾ ਹਾਂ ਕਿ ਉਹ ਰੇਟ ਕੰਟਰੈਕਟ ਤੇ ਹੀ ਦਵਾਈ ਲਈ ਗਈ, ਇਸ ਸਾਲ ਦਾ ਰੇਟ ਕੰਟਰੈਕਟ ਵੀ ਪਿਛਲੇ ਸਾਲ ਜਿਤਨਾ ਹੈ । ਇਸ ਕਰਕੇ ਕੋਈ ਜ਼ਿਆਦਤੀ ਨਹੀਂ ਹੋਈ । ਮੈਂ ਕੱਲ ਵੀ ਅਰਜ਼ ਕੀਤੀ ਸੀ ਤੇ ਅੱਜ ਵੀ ਮੈਂ ਇਸ ਗੱਲ ਨੂੰ ਕੰਟਰਾਡਿਕਟ ਕਰਦਾ ਹਾਂ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਆਨ ਏ ਪੁਆਇੰਟ ਆਫ ਆਰਡਰ, ਸਰ ।

ਸ੍ਰੀ **ਸਪੀਕਰ**: ਮਾਸਟਰ ਜੀ ਨੇ ਤਾਂ ਜਵਾਬ ਹੀ ਦਿੱਤਾ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਮੇਰੀ ਗੱਲ ਤਾਂ ਸੁਣ ਲਓ । ਜੇ ਐਮਰਜੰਸੀ ਲੱਗੀ ਹੈ ਤਾਂ ਮੈਂ ਬਾਹਰ ਚਲਾ ਜਾਂਦਾ ਹਾਂ ।

ਸ੍ਰੀ ਸਪੀਕਰ: ਹਾਂ ਜੀ ਕਰੋ ਤੁਸੀਂ ਆਪਣਾ ਪੁਆਇੰਟ ਆਫ ਆਰਡਰ ।

## WALK—OUT

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ , ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਸਾਰੀ ਚੀਜ਼ ਦੇ ਸਬੰਧ ਵਿੱਚ ਮੈਂ ਕਾਗਜ਼ ਮਨਿਸਟਰ ਸਾਹਿਬ ਨੂੰ ਕੱਲ ਦੇ ਦਿਆਗਾਂ । ਇਹ ਕਾਗਜ਼ ਦੀ ਪੜਤਾਲ ਕਰਵਾ ਲੈਣ ।

ਸ੍ਰੀ **ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਸਪੀਕਰ ਸਾਹਿਬ, ਤੁਸੀਂ ਸਾਡੀ ਹਰ ਗੱਲ ਕਟਾ ਦਿੰਦੇ ਹੋ । ਸਾਡੀ ਪਾਰਟੀ ਨਾਲ ਧੱਕਾ ਕਰਦੇ ਹੋ । ਅਸੀਂ ਇਸ ਲਈ ਸਾਰੇ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਹਾਊਸ ਵਿਚੋਂ ਨਾਹਰੇ** ਲਾਉਂਦੇ ਹੋਏ ਵਾਕ ਆਊਟ ਕਰ ਗਏ)

ਸ੍ਰੀ **ਸਪੀਕਰ** : ਇਹ ਸ਼ਬਦ ਰਿਕਾਰਡ ਤੇ ਹਨ । ਮੈਂ ਇਨ੍ਹਾਂ ਨੂੰ ਐਕਸਪੰਜ ਨਹੀਂ ਕਰਵਾਇਆ । ਭੂੰਦੜ ਜੀ ਤੁਹਾਡਾ ਪੁਆਇੰਟ ਆਫ ਆਰਡਰ ਰਿਕਾਰਡ ਤੇ ਹੈ । ਮੈਂ ਇਸ ਨੂੰ ਐਕਸਪੰਜ ਨਹੀਂ ਕਰਵਾਇਆ ।

**ਸ੍ਰੀ ਪ੍ਰੇਮ ਗੁਪਤਾ** : (ਪਟਿਆਲਾ) ਸਰਹੱਦੀ ਸੂਬੇ ਪੰਜਾਬ ਦਾ ਅਗਲੇ ਸਾਲ ਦਾ ਬਜਟ ਹਾਊਸ ਦੇ ਸਾਹਮਣੇ ਹੈ ।

---

**Expunged as ordered by the Chair.

**ਸ੍ਰੀ ਸਪੀਕਰ** : ਮੈਂ ਇਹ ਗੱਲ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਪੁਆਇੰਟ ਆਫ ਆਰਡਰ ਉਹੀ ਹੁੰਦਾ ਹੈ ਜਿਹੜਾ ਰੂਲਜ਼ ਦੇ ਹਿਸਾਬ ਨਾਲ ਪੁਆਇਟ ਆਫ ਆਰਡਰ ਬਣਦਾ ਹੋਵੇ । ਰੂਲਿਗ ਇਸ ਸਬਧ ਵਿੱਚ ਕਲੀਅਰ ਹੈ। ਇਹ ਪੁਆਇੰਟ ਆਫ ਆਰਡਰ ਨਹੀਂ ਸੀ ਲੇਕਿਨ ਜੋ ਕੁੱਝ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਕਿਹਾ ਸੀ ਉਹ ਰਿਕਾਰਡ ਤੇ ਹੈ। ਉਹ ਸ਼ਬਦ ਮੈਂ ਕਟਵਾਏ ਨਹੀਂ ਹਨ, ਐਕਸਪੰਜ ਨਹੀਂ ਕੀਤੇ। ਜਿਹੜੇ ਨਾਹਰੇ ਲਗਾਏ ਗਏ ਹਨ, ਇਹ ਐਕਸਪੰਜ ਕਰ ਦਿੱਤੇ ਜਾਣ ।

## GENERAL DISCUSSION ON THE BUDGET (*Resumption*)

**ਸ੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਬਜਟ ਤੇ ਬੋਲਦਿਆਂ ਹੋਇਆਂ ਬਜਟ ਨੂੰ ਡਿਟੇਲ ਵਿੱਚ ਪੜ੍ਹਨ ਤੋਂ ਬਗੈਰ ਆਪੋਜ਼ੀਸ਼ਨ ਵੱਲੋਂ ਇਸ ਤਰ੍ਹਾਂ ਦੀਆਂ ਗੱਲਾਂ ਆਉਣੀਆਂ ਕਿ ਸਟੇਟ ਦਾ ਦਿਵਾਲਾ ਕੱਢ ਦਿਤਾ ਹੈ, ਗਰੀਬਾਂ ਨਾਲ ਧੱਕਾ ਹੋਇਆ ਹੈ, ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਇਹੋ ਜਿਹੀਆਂ ਸਾਈਕਲੋ-ਸਟਾਈਲਡ ਗੱਲਾਂ ਆਪੋਜ਼ੀਸ਼ਨ ਵਾਲੇ ਬੜੀ ਗੈਰ-ਜ਼ਿਮੇਂਵਾਰੀ ਨਾਲ ਇਸ ਬਜਟ ਬਾਰੇ ਦੱਸਦੇ ਹਨ। ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਮੇਰੇ ਆਪੋਜ਼ੀਸ਼ਨ ਵਿੱਚ ਬੈਠੇ ਹੋਏ ਦੋਸਤਾਂ ਨੇ ਖਾਸ ਕਰਕੇ, ਲੀਡਰ ਆਫ ਦੀ ਆਪੋਜ਼ੀਸ਼ਨ ਸਰਦਾਰ ਜਸਵਿੰਦਰ ਸਿੰਘ ਬਰਾੜ ਨੇ ਬੜੀਆਂ ਗਲਤ ਫਿਗਰਜ਼ ਆਪਣੀ ਸਪੀਚ ਵਿੱਚ ਦਿੱਤੀਆਂ ਹਨ। ਉਨ੍ਹਾਂ ਨੇ ਕਿਹਾ ਹੈ ਕਿ ਬਜਟ ਵਿੱਚ 28 ਕਰੋੜ ਦਾ ਨਹੀਂ ਬਲਕਿ 98 ਕਰੋੜ ਰੁਪਏ ਦਾ ਘਾਟਾ ਹੈ। ਮੈਂ ਸਮਝਦਾ ਹਾਂ ਕਿ ਬਜਟ ਬਾਰੇ ਉਨ੍ਹਾਂ ਨੂੰ ਪੂਰੀ ਸਮਝ ਨਹੀਂ ਤਾਂ ਕਿ ਉਹ ਠੀਕ ਸਪੀਚ ਕਰ ਸਕਣ। ਬੱਜਟ ਤੇ ਬੋਲਣਾ, ਕੁਮੇਂਟਰੀ ਕਰਨੀ, ਰਾਇ ਦੇਣੀ ਇੱਕ ਹੋਰ ਚੀਜ਼ ਹੈ ਅਤੇ ਸਟੇਜ ਤੇ ਖੜ੍ਹ ਕੇ ਤਕਰੀਰ ਕਰਨੀ ਦੂਜੀ ਗਲ ਹੈ। ਉਨ੍ਹਾਂ ਨੇ ਕਿਹਾ ਹੈ ਕਿ ਬਜਟ ਵਿੱਚ 98 ਕਰੋੜ ਰੁਪਏ ਦਾ ਡੈਫਿਸਟ ਹੈ। ਇਹ ਕਿਹਾ ਹੈ ਕਿ 76 ਕਰੋੜ ਰੁਪਏ ਬੈਂਕਾਂ ਤੋਂ ਲਏ ਹਨ, 10 ਕਰੋੜ ਰੁਪਏ ਮਾਰਕਿਟ ਕਮੇਟੀਆਂ ਤੋਂ ਲਏ ਹਨ ਅਤੇ ਮਾਰਕਫੈਡ ਤੋਂ 12 ਕਰੋੜ ਰੁਪਿਆ ਲਿਆ ਹੈ, ਇਸ ਲਈ ਇਹ 98 ਕਰੋੜ ਰੁਪਏ ਦਾ ਘਾਟਾ ਹੈ। ਪਤਾ ਨਹੀਂ ਕਿਸ ਢੰਗ ਨਾਲ ਫਿਗਰਜ਼ ਕੁਆਰਡੀਨੇਟ ਕੀਤੀਆਂ ਹਨ। ਜੇ ਅਸੀ ਇਸਦੀ ਡਿਟੇਲ ਵਿੱਚ ਜਾਈਏ ਤਾਂ ਅਸੀਂ ਕਹਾਂਗੇ ਕਿ ਬੈਂਕਾਂ ਤੋਂ ਪੈਸਾ ਆਉਣਾ ਚਾਹੀਦਾ ਹੈ। ਪੰਜਾਬ ਦੇ ਲੋਕ ਪਿਛਲੇ ਸਮੇਂ ਤੋਂ ਇਹ ਮੰਗ ਕਰਦੇ ਆਏ ਹਨ ਕਿ ਨੈਸ਼ਨੇਲਾਈਜ਼ਡ ਬੈਂਕਾਂ ਵਿਚ ਜਾਂ ਹੋਰ ਦੂਜਿਆਂ ਬੈਂਕਾਂ ਵਿੱਚ ਜਿਤਨਾ ਪੰਜਾਬ ਦਾ ਪੈਸਾ ਹੈ ਇਹ ਪੰਜਾਬ ਦੇ ਵਿੱਚ ਹੀ ਖਰਚ ਕੀਤਾ ਜਾਵੇ । ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਪੰਜਾਬ ਦੀ ਸਰਕਾਰ ਕਣਕ ਦੀ ਪ੍ਰੋਕਿਉਰਮੇਂਟ ਕਰਦੀ ਹੈ। ਇਸ ਵਾਸਤੇ ਬੈਂਕਾਂ ਵਿੱਚੋਂ ਪੈਸੇ ਲਏ ਜਾਂਦੇ ਹਨ। 280 ਕਰੋੜ ਰੁਪਏ ਦੀ ਕਣਕ ਪਿਛਲੇ ਸਾਲ ਪੰਜਾਬ ਸਰਕਾਰ ਨੇ ਖਰੀਦੀ ਐਫ. ਸੀ. ਆਈ ਨੇ ਜਦੋਂ ਟਰਾਂਜ਼ੈਕਸ਼ਨ ਕੀਤੀ ਤਾਂ ਵਿਆਜ ਦੇ ਨਾਲ ਪੰਜਾਬ ਸਰਕਾਰ ਨੂੰ ਪੈਸਾ ਦਿੱਤਾ ਹੈ। ਮੈਨੂੰ ਕੋਈ ਅਜਿਹਾ ਇਕਨਾਮਿਕਸ ਦਾ ਐਕਸਪਰਟ ਨਹੀਂ ਮਿਲਿਆ ਜਿਹੜਾ ਕਿ ਇਸ ਟਰਾਂ-ਜ਼ੈਕਸ਼ਨ ਨੂੰ ਬਜਟ ਦੇ ਵਿੱਚ ਘਾਟਾ ਦੱਸਦਾ ਹੋਵੇ। ਸਾਡੀ ਸਟੇਟ ਨੇ ਜੇ ਟਰੇਡਿੰਗ ਕਰਨੀ ਹੈ ਤਾਂ ਪੈਸਿਆਂ ਦਾ ਪ੍ਰਬੰਧ ਵੀ ਕਰਨਾ ਪਵੇਗਾ। ਇਹੋ ਜਿਹੀਆ ਗਲਾਂ ਗੈਰ-ਜ਼ਿਮੇਂਵਾਰੀ ਨਾਲ ਕਰਕੇ ਲੋਕਾਂ ਦੇ ਵਿੱਚ ਡਰ ਪਾਉਣ ਦੀ ਕੋਸ਼ਿਸ਼ ਹੈ । ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਬਜਟ ਵਿਚ ਇਨ੍ਹਾਂ ਦੇ ਐਸਟੀਮੇਟ ਤੋਂ ਵੱਧ ਘਾਟਾ ਵੀ ਪੈ ਸਕਦਾ ਹੈ। ਪੰਜਾਬ ਦੇ ਵਿੱਚ ਪਬਲਿਕ ਡਿਸਟ੍ਰੀਬਿਊਸ਼ਨ ਦਾ ਸਿਸਟਮ ਬੜਾ ਸੈਟਿਸਫੈਕਟਰੀ ਰਿਹਾ ਹੈ। ਲੇਕਿਨ ਜਿਸ ਦਿਨ ਦੀ ਸੈਂਟਰ ਦੇ ਵਿੱਚ ਸਰਕਾਰ ਬਦਲੀ ਹੈ, ਅਖਬਾਰਾਂ ਪੜ੍ਹ ਲਓ, ਪਾਲਿਸੀ ਦਾ ਟਰੈਂਡ ਵੇਖ ਲਵੋ, ਹਰ ਚੀਜ਼ ਦੀ ਕੀਮਤ 20% ਵੱਧੀ ਹੈ, ਚਾਹੇ ਘੀ ਹੈ ਜਾਂ ਹੋਰ ਅਸੈਂਸ਼ੀਅਲ ਕਮਾਡੀਟੀਜ਼ ਹਨ। ਇਸਦੇ ਨਾਲ ਹੀ ਸ਼ਾਰਟੇਜਿਜ਼ ਵੀ ਸ਼ੁਰੂ ਹੋ ਗਈਆਂ ਹਨ। ਇਹ ਚੀਜ਼ਾਂ ਦੀ ਸ਼ਾਰਟੇਜ ਦੇਸ਼ ਦੀਆਂ ਜੇਲ੍ਹਾਂ ਵਿਚੋਂ ਸਮੱਗਲਰਾਂ ਦੇ ਬਾਹਰ ਆਉਣ ਨਾਲ ਹੋਈ ਹੈ। ਜਿਹੜੀ ਜਨਤਾ ਪਾਰਟੀ ਨੇ ਹਾਹਕਾਰ ਮਚਾ ਕੇ, ਯੂਨਾਈਟਿਡ ਫਰੰਟ ਨੈਗੇਟਿਵ ਦੇਸ਼ ਦੇ ਵਿੱਚ ਬਣਾਇਆ ਹੈ ਅਤੇ ਸਮੱਗਲਰ ਬਾਹਰ ਕੱਢਵਾਏ ਹਨ, ਉਨ੍ਹਾਂ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ

ਹੈ। ਦੋ ਸਾਲ ਪੁਰਾਣਾ ਧੰਦਾ ਸ਼ੁਰੂ ਕਰ ਦਿੱਤਾ ਹੈ । ਇਸ ਤਰ੍ਹਾਂ ਕਰਕੇ ਹਿੰਦੁਸਤਾਨ ਦੇ ਲੋਕਾਂ ਦਾ ਜੋ ਕਚੂਮਰ ਕੱਢਣ ਵਾਸਤੇ ਰਸਤਾ ਅਪਣਾਇਆ ਹੈ, ਉਸਦੇ ਵਿੱਚ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਨੂੰ ਸਟਰੈਂਥਨ ਕਰਨ ਵਾਸਤੇ ਅਤੇ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਵਾਸਤੇ , ਹੋਰ ਜ਼ਿਆਦਾ ਮਿਹਨਤ ਕਰਨੀ ਪਵੇਗੀ ਜਿਹੜਾ ਅਸੀਂ ਰਿਲੈਕਸਡ ਫੀਲ ਕਰਦੇ ਸੀ, ਜਿਹੜਾ ਆਰਾਮ ਅਸੀਂ ਫੀਲ ਕਰਦੇ ਸੀ, ਜਨਤਾ ਪਾਰਟੀ ਦੇ ਨਾਂ ਤੇ ਬੇ-ਜਨਤਾ ਦੀ ਬਣਾਈ ਹੋਈ ਬੇ-ਅਸੂਲੀ ਸਰਕਾਰ ਨੇ ਹਿੰਦੁਸਤਾਨ ਦੇ ਲੋਕਾਂ ਨੂੰ ਕੱਛੇ ਪਵਾ ਦੇਣੇ ਹਨ । ਇਸ ਲਈ ਇਨ੍ਹਾਂ ਗੱਲਾਂ ਬਾਰੇ ਸਾਡੀ ਪੰਜਾਬ ਵਿਚ ਜ਼ਿੰਮੇਵਾਰੀ ਹੈ । ਇਸ ਚੀਜ਼ ਦਾ ਚੰਗਾ ਇੰਤਜ਼ਾਮ ਕਰਨ ਵਾਸਤੇ ਵੱਧ ਪੈਸੇ ਰੱਖਣੇ ਜ਼ਰੂਰੀ ਹਨ । (ਤਾੜੀਆਂ)

ਸਪੀਕਰ ਸਾਹਿਬ,ਜੇਕਰ ਬਜਟ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਪਿਛਲੇ ਪੰਜ ਵਰ੍ਹਿਆਂ ਦੇ ਵਿਚ ਪੰਜਾਬ ਸਰਹੱਦੀ ਸੂਬਾ ਹੁੰਦੇ ਹੋਏ ਵੀ ਗਿਆਨੀ ਜ਼ੈਲ ਸਿੰਘ ਦੀ ਰਹਿਨੁਮਾਈ ਹੇਠ , ਇਕ ਕਾਬਲ ਫਾਈਨਾਂਸ ਮਨਿਸਟਰ ਹੋਣ ਕਾਰਨ ਕਨਟੀਨਿਊਡ ਪ੍ਰਾਗਰੈਸ ਸਟੇਟ ਦੀ ਹੁੰਦੀ ਆ ਰਹੀ ਹੈ । ਅਗਲੇ ਸਾਲ ਦੇ ਵਾਸਤੇ ਪਿਛਲੀ ਸਪੀਡ ਨੂੰ ਕਾਇਮ ਰੱਖਣ ਵਾਸਤੇ, ਅੱਗੇ ਨੂੰ ਤਰੱਕੀ ਦੇ ਵਾਸਤੇ ਪੰਜਾਬ ਦੇ ਸਾਹਮਣੇ ਜੋ ਫਿੱਗਰਜ਼ ਲਿਆਂਦੇ ਹਨ ਉਨ੍ਹਾਂ ਵਿਚ ਕਈ ਚੀਜ਼ਾਂ ਦਾ ਜ਼ਿਕਰ ਕੀਤਾ ਗਿਆ ਹੈ ਜਿਹੜੀਆਂ ਕਿ ਚੀਜ਼ਾਂ ਬਹੁਤ ਸਾਰੇ ਸਾਲਾਂ ਦੇ ਵਿਚ ਹੋਈਆਂ ਹਨ । ਉਨ੍ਹਾਂ ਬਾਰੇ ਅੱਜ ਪੰਜਾਬ ਦੇ ਪਿੰਡਾਂ ਵਿਚ ਅਤੇ ਸ਼ਹਿਰਾਂ ਦੇ ਮੁਹੱਲਿਆਂ ਵਿਚ ਲੋਕਾਂ ਦੀ ਖੁਸ਼ਹਾਲੀ ਦੀ ਗੱਲ ਹੈ ਜਿਹੜੀ ਕਿ ਤੁਹਾਡੇ ਸਾਹਮਣੇ ਮੂੰਹ ਬੋਲਦੀ ਤਸਵੀਰ ਹੈ ।

**Mr. Speaker :** The House stands adjourned till 9.00 A.M., on Thursday, the 7th April, 1977.

| | |
|---|---|
| *1.30 p.m. | *(The Sabha then adjourned till 9.00 a. m., on Thursday, the 7th April, 1977.)* |

97—19-8-77—286 Copies—Pb. Govt. Press, Patiala.

